# ਗੁਰਬਾਣੀ ਤੱਤ ਸਾਗਰ

ਸੰਤਾ ਸਿੰਘ ਤਤਲੇ (ਬਰਹਮੀ)



ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਬਿਰਲੋ ਗਿਆਨੀ ਬੂਝਣਉ ਸਤਿਗੁਰੁ ਸਾਚਿ ਮਿਲੇਇ ॥
ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥
ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ ॥
(ਰਾਮਕਲੀ ਮ: ੧, ਓਅੰਕਾਰ, ੯੩੫)

# ਗੁਰਬਾਣੀ ਤੱਤ ਸਾਗਰ

## 'ਉਸਤਤਿ' ਤੋਂ 'ਸਤਿਨਾਮ'

(ਪਹਿਲੀ ਜਿਲਦ)

ਸੰਤਾ ਸਿੰਘ ਤਤਲੇ (ਬਰਹਮੀ)



ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

# ਗੁਰਬਾਣੀ ਤੱਤ ਸਾਗਰ

(ਪਹਿਲੀ ਜਿਲਦ)

*ਸੰਗ੍ਰਹਿ-ਕਰਤਾ*

**Santa Singh Tatlay**
C-347-1909, Salton Road
Abbotsford, B.C. V2S 5B6 Canada
Phone : 1-604-859-8541

| | | |
|---|---|---|
| **ਪਹਿਲੀ ਐਡੀਸ਼ਨ** | : | ਸਾਲ 1995 |
| **ਦੂਜੀ ਐਡੀਸ਼ਨ** | : | ਸਾਲ 2000 |
| **ਮੌਖ** | : | 500/- ਰੁਪਏ |

ਡਾ. ਆਰ. ਐਸ. ਬਾਵਾ, ਰਜਿਸਟਰਾਰ ਵੱਲੋਂ ਪ੍ਰਕਾਸ਼ਿਤ ਅਤੇ ਸ. ਜਗਜੀਤ ਸਿੰਘ ਵਾਲੀਆ, ਡਾਇਰੈਕਟਰ, ਪ੍ਰੈੱਸ ਅਤੇ ਪ੍ਰਕਾਸ਼ਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਮੁਦ੍ਰਿਤ।

# ਤਤਕਰਾ

# ਮੁੱਖਬੰਧ

ਸੰਸਾਰ ਦੇ ਧਾਰਮਿਕ ਗ੍ਰੰਥਾਂ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਕੇਵਲ ਇੱਕੋ ਇਕ ਧਾਰਮਿਕ ਗ੍ਰੰਥ ਹੈ, ਜਿਹੜਾ ਸਰਬ-ਸਾਂਝੀਵਾਲਤਾ ਦਾ ਪ੍ਰਤੀਕ ਹੈ ਅਤੇ ਦੇਸ਼-ਕਾਲ ਦੀਆਂ ਸੀਮਾਵਾਂ ਤੋਂ ਮੁਕਤ ਹੈ। ਇਕੇਸ਼ਵਰਵਾਦ ਅਤੇ ਮਨੁੱਖੀ ਏਕਤਾ ਦਾ ਪ੍ਰਤੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਗੁਰੂ ਸਾਹਿਬਾਨਾਂ ਦੀ ਮਹਾਨ ਦੇਣ ਹੈ। ਇਸ ਗ੍ਰੰਥ ਵਿਚ ਦਰਜ 'ਧੁਰ ਕੀ ਬਾਣੀ' ਅੱਜ ਵੀ ਮਾਨਵਤਾ ਲਈ ਆਤਮਿਕ ਸੰਤੁਸ਼ਟੀ ਅਤੇ ਸੰਸਾਰਿਕ ਜੀਵਨ ਨੂੰ ਸਫਲਤਾ ਦੇ ਕੇ ਮੁਕਤੀ ਪ੍ਰਾਪਤ ਕਰਨ ਲਈ ਪ੍ਰੇਰਨਾ ਦਾ ਸ੍ਰੋਤ ਹੈ। ਧਾਰਮਿਕ, ਦਾਰਸ਼ਨਿਕ, ਸਾਂਸਕ੍ਰਿਤਕ ਅਤੇ ਸਭਿਆਚਾਰਕ ਪੱਖਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਸ਼ੈ-ਸਾਮਗ੍ਰੀ ਵਿਸ਼ਾਲ ਅਤੇ ਬਹੁ-ਪੱਖੀ ਹੈ।

ਉਨੀਵੀਂ ਸਦੀ ਤਕ ਧਾਰਮਿਕ ਗ੍ਰੰਥਾਂ ਦਾ ਅਧਿਐਨ ਵਧੇਰੇ ਕਰਕੇ ਪੁਜਾਰੀਆਂ, ਪੰਡਿਤਾਂ, ਪ੍ਰਚਾਰਕਾਂ ਅਤੇ ਹੋਰ ਧਾਰਮਿਕ ਸ਼੍ਰੇਣੀਆਂ ਤਕ ਹੀ ਸੀਮਿਤ ਸੀ ਅਤੇ ਇਸ ਕਾਰਜ ਦਾ ਪ੍ਰਯੋਜਨ ਕੇਵਲ ਵਿਆਖਿਆ ਕਰਨਾ ਜਾਂ ਟੀਕਾ ਕਰਨਾ ਹੀ ਸੀ। ਅੱਜ ਧਰਮ ਬਾਕਾਇਦਾ ਇਕ ਵੱਖਰੇ ਅਧਿਐਨ ਦਾ ਵਿਸ਼ਾ ਬਣ ਚੁਕਿਆ ਹੈ। ਸੰਸਾਰ ਦੇ ਵਖ ਵਖ ਧਰਮ ਗ੍ਰੰਥਾਂ ਨੂੰ ਚੰਗੀ ਤਰ੍ਹਾਂ ਸਮਝਣ ਲਈ ਖੋਜ ਕੀਤੀ ਜਾ ਰਹੀ ਹੈ। ਖੋਜ ਵਿਦਿਆਰਥੀਆਂ ਅਤੇ ਜਗਿਆਸੂਆਂ ਦੀ ਮਦਦ ਲਈ ਹਵਾਲਾ-ਪੁਸਤਕਾਂ ਤੇ ਸੰਕੇਤ-ਕੋਸ਼ ਤਿਆਰ ਕੀਤੇ ਜਾ ਰਹੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵਿਚਾਰਧਾਰਾ, ਸੰਕਲਪ ਅਤੇ ਸਿੱਧਾਂਤ ਗੰਭੀਰ ਚਿੰਤਾ ਦੇ ਵਿਸ਼ੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੋਸ਼ਕਾਰੀ ਤੇ ਸੰਦਰਭ ਸੰਬੰਧੀ ਕਈ ਉਪਰਾਲੇ ਸਮੇ ਸਮੇ ਕੀਤੇ ਗਏ ਹਨ। ਪੰਡਿਤ ਤਾਰਾ ਸਿੰਘ ਨਰੋਤਮ ਦਾ 'ਗੁਰੂ ਗਿਰਾਰਥ ਕੋਸ਼', ਭਾਈ ਕਾਨ੍ਹ ਸਿੰਘ ਨਾਭਾ ਦਾ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼', 'ਗੁਰਮਤਿ ਪ੍ਰਭਾਕਰ' ਤੇ 'ਗੁਰਮਤਿ ਮਾਰਤੰਡ', ਭਾਈ ਜੋਧ ਸਿੰਘ ਦਾ 'ਗੁਰਮਤਿ ਨਿਰਣੈ', ਮਾਸਟਰ ਮਹਿਤਾਬ ਸਿੰਘ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਮਿਥਿਹਾਸਕ ਨਾਵਾਂ, ਥਾਵਾਂ ਦੀ ਜਾਣਕਾਰੀ ਸੰਬੰਧੀ 'ਨਾਵਾਂ ਥਾਵਾਂ ਦਾ ਕੋਸ਼' ਅਤੇ ਗਿਆਨੀ ਲਾਲ ਸਿੰਘ ਦਾ 'ਗੁਰਮਤਿ ਨਿਰਣਯ ਭੰਡਾਰ', ਆਦਿ ਪ੍ਰਮੁਖ ਰਚਨਾਵਾਂ ਹਨ। ਇਨ੍ਹਾਂ ਗ੍ਰੰਥਾਂ ਰਾਹੀਂ ਗੁਰਬਾਣੀ ਦੇ ਹਵਾਲਿਆਂ ਅਤੇ ਸੰਕੇਤਾਂ ਨੂੰ ਵਧੇਰੇ ਵਿਸਤ੍ਰਿਤ ਅਤੇ ਪ੍ਰਮਾਣਿਕ ਰੂਪ ਦੇ ਕੇ ਗੁਰਬਾਣੀ ਦਾ ਸ਼ਲਾਘਾਯੋਗ ਅਧਿਐਨ ਕੀਤਾ ਗਿਆ ਹੈ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪਿਆਰਾ ਸਿੰਘ ਪਦਮ ਅਤੇ ਉਨ੍ਹਾਂ ਦੇ ਸਹਿਯੋਗੀਆਂ ਵਲੋਂ ਤਿਆਰ ਕੀਤੇ 'ਗੁਰੂ ਗ੍ਰੰਥ ਸੰਕੇਤ ਕੋਸ਼' ਅਤੇ 'ਗੁਰੂ ਗ੍ਰੰਥ ਵਿਚਾਰ ਕੋਸ਼' ਵੀ ਇਸੇ ਲੜੀ ਦੇ ਨਮੂਨੇ ਹਨ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਗੁਰੂ ਗ੍ਰੰਥ ਸਟੱਡੀ ਸੈੱਲ ਵਲੋਂ ਸ. ਸੰਤਾ ਸਿੰਘ ਤਤਲੇ (ਬਰਹਮੀਂ) ਦੀ ਪੁਸਤਕ 'ਗੁਰਬਾਣੀ ਤੱਤ ਸਾਗਰ' ਦੀ ਪ੍ਰਕਾਸ਼ਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਦਰਭ ਗ੍ਰੰਥਾਂ ਦੀ ਲੜੀ ਵਿਚ ਇਕ ਹੋਰ ਵਾਧਾ ਹੈ।

ਸੰਨ 1989 ਵਿੱਚ ਮੈਨੂੰ ਅੰਤਰ-ਰਾਸ਼ਟ੍ਰੀ ਸਿੱਖ ਕਾਨਫਰੰਸ ਵਿਚ ਭਾਗ ਲੈਣ ਲਈ ਕੈਨੇਡਾ ਜਾਣ ਦਾ ਅਵਸਰ ਮਿਲਿਆ। ਵੈਨਕੂਅਰ ਵਿਖੇ ਸ. ਸੰਤਾ ਸਿੰਘ ਤਤਲੇ (ਬਰਹਮੀ) ਨੇ ਆਪਣੇ ਖੋਜ

ਪ੍ਰਾਜੈਕਟ ਦਾ ਖਰੜਾ ਪੇਸ਼ ਕੀਤਾ ਤੇ ਇਸ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਪ੍ਰਕਾਸ਼ਿਤ ਕਰਨ ਦਾ ਸੁਝਾਅ ਰੱਖਿਆ। ਇਹ ਖੋਜ ਕਾਰਜ ਉਨ੍ਹਾਂ ਨੇ 13 ਸਾਲਾਂ ਦੀ ਅਣਥਕ ਮਿਹਨਤ ਅਤੇ ਬੇਸ਼ੁਮਾਰ ਖਰਚੇ ਉਪਰੰਤ ਨਿਬਾਹਿਆ ਸੀ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਗੁਰੂ ਗ੍ਰੰਥ ਸਟੱਡੀ ਸੈੱਲ ਵਿਚ ਜਦੋਂ ਸ. ਸੰਤਾ ਸਿੰਘ ਤਤਲੇ ਦੇ ਖੋਜ-ਕਾਰਜ ਦਾ ਖਰੜਾ ਪ੍ਰਾਪਤ ਹੋਇਆ ਤਾਂ ਉਸ ਨੂੰ ਵਾਚਣ ਉਪਰੰਤ ਇਹ ਨਿਰਣਾ ਲਿਆ ਗਿਆ ਕਿ ਇਸ ਵਿਚ ਗੁਰਬਾਣੀ ਦੇ ਸੰਕਲਪਾਂ, ਸਿੱਧਾਂਤਾਂ, ਮਿਥਿਹਾਸਿਕ ਅਤੇ ਨਾਵਾਂ-ਥਾਵਾਂ ਦੇ ਹਵਾਲਿਆਂ, ਸੰਸਕਾਰਾਂ, ਰੀਤੀ ਰਿਵਾਜਾਂ ਤੇ ਵਿਸ਼ਵਾਸਾਂ, ਆਦਿ ਸੰਬੰਧੀ ਵਡਮੁੱਲੀ ਜਾਣਕਾਰੀ ਇਕੱਤਰ ਕੀਤੀ ਹੋਈ ਹੈ। ਸੰਗ੍ਰਹਿ-ਕਰਤਾ ਨੇ ਇਸ ਸਾਮਗ੍ਰੀ ਨੂੰ ਧਰਮ-ਸ਼ਾਸਤ੍ਰੀ ਵਿਚਾਰਧਾਰਾ ਦੇ ਪ੍ਰਬੰਧ ਹੇਠ ਸਿਲਸਿਲੇਵਾਰ ਸਿਰਲੇਖਾਂ ਹੇਠ ਦਰਜ ਕੀਤਾ ਹੈ। ਹਰ ਸਿੱਧਾਂਤ ਅਤੇ ਸੰਕਲਪ ਦੀ ਪਰਿਭਾਸ਼ਾ ਉਪਰੰਤ ਗੁਰਬਾਣੀ ਵਿਚ ਇਸ ਦੇ ਸੰਦਰਭ ਨੂੰ ਸਾਪੇਖ ਅਰਥਾਂ ਵਿੱਚ ਦਰਸਾਇਆ ਗਿਆ ਹੈ। 'ਗੁਰਬਾਣੀ ਤੱਤ ਸਾਗਰ' ਵਿਚ ਚਾਰ ਹਜ਼ਾਰ ਤੋਂ ਵੱਧ ਵਿਸ਼ੇ ਤੇ ਸਿਰਲੇਖ ਹਨ। ਇਹ ਸਿਰਲੇਖ ਸਿਧਾਂਤਾਂ ਮੁਤਾਬਿਕ, ਕ੍ਰਮਵਾਰ ਦਰਜ ਕੀਤੇ ਗਏ ਹਨ। ਮੁੱਖ ਸਿਰਲੇਖ ਹੇਠ ਉਪ-ਸਿਰਲੇਖ ਨੂੰ ਥਾਂ ਦਿੱਤੀ ਗਈ ਹੈ ਅਤੇ ਕੋਸ਼ਕਾਰੀ ਦੇ ਨਿਯਮਾਂ ਅਨੁਸਾਰ ਸਾਰੇ ਸਿਰਲੇਖ ਗੁਰਮੁਖੀ ਲਿਪੀ ਦੀ ਵਰਣ-ਮਾਲਾ ਦੇ ਲਗਾਂ-ਮਾਤਰਾਂ ਦੇ ਕ੍ਰਮ ਅਨੁਸਾਰ ਦਰਸਾਏ ਗਏ ਹਨ। ਗੁਰਬਾਣੀ ਦੀਆਂ ਟੂਕਾਂ ਨਾਲ ਦਿੱਤੇ ਗਏ ਹਵਾਲਿਆਂ ਵਿਚ ਰਾਗ, ਮਹਲਾ, ਗੁਰੂ ਗ੍ਰੰਥ ਸਾਹਿਬ ਦਾ ਪੰਨਾ ਅਤੇ ਸਤਰ ਆਦਿ ਦਾ ਵੇਰਵਾ ਦਿੱਤਾ ਗਿਆ ਹੈ। 'ਗੁਰਬਾਣੀ ਤੱਤ ਸਾਗਰ' ਦੀ ਸਾਮਗ੍ਰੀ ਦੇ ਮਹੱਤਵ ਨੂੰ ਵੇਖਦਿਆਂ ਹੋਇਆਂ ਗੁਰੂ ਗ੍ਰੰਥ ਸਟੱਡੀ ਸੈੱਲ ਵੱਲੋਂ ਇਸ ਨੂੰ ਪ੍ਰਕਾਸ਼ਿਤ ਕਰਨ ਦੀ ਸਿਫਾਰਸ਼ ਕੀਤੀ ਗਈ ਤਾਂ ਜੋ ਖੋਜ-ਵਿਦਿਆਰਥੀਆਂ, ਪ੍ਰਚਾਰਕਾਂ ਅਤੇ ਧਰਮ ਅਧਿਐਨ ਦੇ ਅਧਿਆਪਕਾਂ ਲਈ ਇਕ ਚੰਗੀ ਹਵਾਲਾ ਪੁਸਤਕ ਮੁਹੱਈਆ ਕੀਤੀ ਜਾ ਸਕੇ। ਇਸ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਅਧਿਕਾਰੀਆਂ ਵਲੋਂ ਦਿੱਤੇ ਸਹਿਯੋਗ ਲਈ ਗੁਰੂ ਗ੍ਰੰਥ ਸਟੱਡੀ ਸੈੱਲ ਦਿਲੋਂ ਧੰਨਵਾਦੀ ਹੈ।

ਨਿਯਮਾਂ ਅਨੁਸਾਰ ਇਸ ਖਰੜੇ ਨੂੰ ਪ੍ਰੈਸ ਤੇ ਪ੍ਰਕਾਸ਼ਨ ਕਮੇਟੀ ਵਲੋਂ ਮੁਲਾਂਕਣ ਕਰਵਾਉਣ ਉਪਰੰਤ ਛਪਾਈ ਹਿਤ ਤਿਆਰ ਕੀਤਾ ਗਿਆ। 'ਗੁਰਬਾਣੀ ਤੱਤ ਸਾਗਰ' ਦੀ ਪ੍ਰੈਸ ਕਾਪੀ ਤਿਆਰ ਕਰਨ ਵੇਲੇ ਇਸ ਵਿਚ ਦਰਜ ਗੁਰਬਾਣੀ ਦਾ ਪਾਠ-ਮੇਲਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸੈਂਚੀਆ ਨਾਲ ਕੀਤਾ ਗਿਆ ਹੈ। ਵਖ ਵਖ ਸਿਰਲੇਖਾਂ ਵਿਚ ਆਏ ਦੁਹਰਾਉ ਨੂੰ ਘਟਾਉਣ ਦਾ ਯਤਨ ਕਰਕੇ 'ਗੁਰਬਾਣੀ ਤੱਤ ਸਾਗਰ' ਦੇ ਨਮੂਨੇ ਨੂੰ ਇਕਸਾਰਤਾ ਦੇ ਆਧਾਰ ਤੇ ਲਿਆਉਣ ਦਾ ਯਤਨ ਕੀਤਾ ਗਿਆ ਹੈ।

'ਗੁਰਬਾਣੀ ਤੱਤ ਸਾਗਰ' ਦੀ ਛਪਾਈ ਵਿਚ ਸ. ਸੰਤਾ ਸਿੰਘ ਤਤਲੇ (ਬਰਹਮੀ) ਵਲੋਂ ਪਾਏ ਗਏ ਆਰਥਿਕ ਯੋਗਦਾਨ ਨਾਲ ਹੀ ਇਸ ਪੁਸਤਕ ਦੀ ਛਪਾਈ ਸੰਭਵ ਹੋ ਸਕੀ ਹੈ। ਇਸ ਸਹਿਯੋਗ ਲਈ ਅਸੀਂ ਸ. ਸੰਤਾ ਸਿੰਘ ਤਤਲੇ ਦੇ ਧੰਨਵਾਦੀ ਹਾਂ।

'ਗੁਰਬਾਣੀ ਤੱਤ ਸਾਗਰ' ਦੇ ਖਰੜੇ ਦਾ ਪਾਠ-ਮੇਲਾਨ, ਸੋਧ ਸੁਧਾਈ ਅਤੇ ਪਰੂਫ ਰੀਡਿੰਗ ਦਾ ਕੰਮ ਗੁਰੂ ਨਾਨਕ ਅਧਿਐਨ ਵਿਭਾਗ ਦੇ ਖੋਜ ਸਹਾਇਕ ਡਾ. ਗੁਰਸ਼ਰਨ ਜੀਤ ਸਿੰਘ ਨੇ ਕੀਤਾ ਹੈ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਪ੍ਰੈਸ ਅਤੇ ਪਬਲੀਕੇਸ਼ਨ ਦੇ ਡਾਇਰੈਕਟਰ ਸ. ਜਗਜੀਤ ਸਿੰਘ.ਵਾਲੀਆ ਅਤੇ ਉਹਨਾਂ ਦੇ ਸਟਾਫ, ਵਿਸ਼ੇਸ਼ ਕਰਕੇ ਜੋਗਿੰਦਰ ਸਿੰਘ, ਸੀਨੀਅਰ ਪਰੂਫ ਰੀਡਰ, ਵਲੋਂ ਇਸ ਪੁਸਤਕ ਦੀ ਛਪਾਈ ਹਿਤ ਦਿੱਤੇ ਵੱਡਮੁਲੇ ਸਹਿਯੋਗ ਲਈ ਅਸੀਂ ਧੰਨਵਾਦੀ ਹਾਂ।

ਹੱਥਲੀ ਪੁਸਤਕ 'ਗੁਰਬਾਣੀ ਤੱਤ ਸਾਗਰ' ਦੇ ਪਹਿਲੇ ਭਾਗ ਵਿਚ 'ੳ' ਤੋਂ ਲੈ ਕੇ 'ਸ' ਤਕ ਸਿਰਲੇਖ ਦਰਜ ਹਨ। ਸਾਨੂੰ ਆਸ ਹੈ 'ਗੁਰਬਾਣੀ ਤੱਤ ਸਾਗਰ' ਪਾਠਕਾਂ ਅਤੇ ਵਿਦਵਾਨਾਂ ਲਈ ਚੋਖਾ ਲਾਭਦਾਇਕ ਸੰਦਰਭ-ਗ੍ਰੰਥ ਸਿੱਧ ਹੋਵੇਗਾ।

**ਮਦਨਜੀਤ ਕੌਰ**
ਕੋਆਰਡੀਨੇਟਰ
ਗੁਰੂ ਗ੍ਰੰਥ ਸਟੱਡੀ ਸੈੱਲ,
ਗੁਰੂ ਨਾਨਕ ਅਧਿਐਨ ਵਿਭਾਗ

ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ:
27 ਸਤੰਬਰ, 1995

# ਪ੍ਰਸਤਾਵਨਾ

ਇਨਸਾਨੀ ਜ਼ਿੰਦਗੀ ਦੀਆਂ ਆਤਮਿਕ ਪੀਂਘਾਂ ਦਾ ਉਹ ਹੁਲਾਰਾ ਨਿਰਸੰਦੇਹ ਅਤਿਅੰਤ ਸੁਖਾਵਾਂ ਹੁੰਦਾ ਹੈ ਜਿਸ ਦੇ ਆਸਰੇ ਅਧਿਆਤਮਿਕ ਪੀਂਘ ਦਾ ਝੁਲਾਰੂ ਨਿਰਯਤਨ, ਸਹਜ ਸੁਭਾਇ, ਹੀ ਆਪਣੇ ਪ੍ਰੀਅ ਦੇ ਦਾਮਨ ਵਿਚ ਲੋਪ ਹੋ ਜਾਵੇ। ਪ੍ਰੀਅ ਦੇ ਅੰਚਲ ਵਿਚ ਮਦਗ਼ਮ ਹੋਣਾ (ਸਮਾ ਜਾਣਾ) ਹੀ ਮਨੁੱਖੀ ਜੀਵਨ ਦਾ ਤਾਤਪਰਜ ਹੈ। ਜੀਵਨ ਦਾ ਲਕਸ਼ ਉਸ ਵੇਲੇ ਪਾਇਆ-ਏ-ਤਕਮੀਲ (ਸੰਪੂਰਣਤਾ ਦੀ ਟੀਸੀ) ਨੂੰ ਛੋਹ ਜਾਂਦਾ ਹੈ, ਜਿਸ ਵੇਲੇ ਜੀਵ ਦਾ ਆਪਾ ਪਰਮ ਆਪੇ ਵਿਚ ਲੀਨ ਹੋ ਜਾਵੇ; ਜੀਵਾਤਮਾ ਉਸ ਅਦੁੱਤੀ ਸਿੰਘਾਸਣ ਤੇ ਜਾ ਬਿਰਾਜੇ, ਜਿਸਦੀ ਤਾਜਪੋਸ਼ੀ ਨੂੰ ਮਾਨਣ ਦੀ ਤੀਬਰ ਲਾਲਸਾ ਇਸ ਦੇ ਜੀਵਨ ਦਾ ਸਦੀਵ ਕਾਲ ਤੋਂ ਅੰਗ ਹੈ। ਪਾਵਨ ਗੁਰਬਾਣੀ ਦਾ ਫੁਰਮਾਨ ਹੈ:

ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥੬॥

*(ਰਾਮਕਲੀ ਕਬੀਰ, ੯੬੯-੧੭)*

ਸੰਨ ੧੯੭੬ ਦਾ ਫਰਵਰੀ ਮਹੀਨਾ ਅਤਿ ਸੁਭਾਗਾ ਸਮਾਂ ਸੀ, ਜਦੋਂ ਮੇਰੇ ਸੋਚ-ਮੰਡਲ ਵਿਚ ਇਕ ਕਲਪਨਾ ਉਤਪੰਨ ਹੋਈ। ਕਲਪਨਾ ਕੀ ਸੀ? ਉਹ ਕਿਹੜੀ ਅਨੁਭਵਤਾ, ਕੈਸੀ ਉਕਤੀ ਅਤੇ ਕਿਹੜੀ ਜੁਗਤੀ ਹੋਵੇ, ਜਿਸ ਦੇ ਧਾਰਨੀ ਹੋਇਆਂ ਇਕ ਸਾਧਾਰਨ ਇਨਸਾਨ ਪ੍ਰੀਅ ਦੇ ਦੇਸ਼ ਦਾ ਵਾਸੀ ਹੋ ਜਾਵੇ, ਬੇਗਾਨਾ ਨਾ ਰਹੇ, ਅਪਣਾਇਆ ਜਾਵੇ। ਇਹ ਕਲਪਨਾ ਐਸੀ ਪ੍ਰਬਲ ਹੋ ਨਿਬੜੀ ਕਿ ਇਕ ਅਰਦਾਸ ਦਾ ਰੂਪ ਧਾਰ ਗਈ। ਪੁਰਾਤਨ ਵਾਰਤਾ ਇੰਵ ਸੁਣੀ ਹੈ: ਜਦੋਂ ਕੋਈ ਵਿਅਕਤੀ ਆਜਜ਼ੀ ਵਿਚ ਆਣ ਕੇ ਦੁਆ ਕਰਦਾ ਹੈ, ਉਸ ਪੁਕਾਰ ਦੀਆਂ ਘੜੀਆਂ ਦਰਗਾਹੀ ਮਹੱਲਾਂ ਵਿਚ ਰਸਾਈ ਪਾ ਲੈਂਦੀਆਂ ਹਨ। ਬਸ! ਸੁਣਦੇ ਸਾਰ ਹੀ ਉਹ ਦਾਤਾ ਦਾਤਾਂ ਬਖਸ਼ ਕੇ ਆਪਣੇ ਮੰਗਤੇ ਭਿਖਾਰੀਆਂ ਨੂੰ ਕ੍ਰਿਤ ਕ੍ਰਿਤ ਕਰਕੇ ਨਿਵਾਜ ਦੇਂਦਾ ਹੈ।

ਜੋ ਮੰਗਹਿ ਸੋ ਲੇਵਹਿ॥ ਪ੍ਰਭ ਅਪਣਿਆ ਸੰਤਾ ਦੇਵਹਿ॥

*(ਸੋਰਠਿ ਮ:੫, ੬੨੬-੧੫)*

ਉਸ ਪ੍ਰਭੂ ਦੀਆਂ ਦਾਤਾਂ ਅਤੇ ਰਹਿਮਤਾਂ ਦੀ ਗਤਿ ਮਿਤਿ ਅਕੱਥ ਹੈ। ਮੈਂ ਕੀ ਵੇਖਦਾ ਹਾਂ, ਕਿ ਇਕ ਮੁਸਲਮਾਨ ਦਾ ਰੂਪ ਧਾਰ ਕੇ ਉਹ ਦਾਤਾਰ ਬਜ਼ਾਤੇ ਖ਼ੁਦ ਮੇਰੇ ਸਿਹਨ (ਵੇਹੜੇ) ਵਿਚ ਆਣ ਖਲੋਤਾ। ਮੇਰਾ ਇਕ ਅਤਿ ਸੁਹਿਰਦ ਸੱਜਣ ਬੇਲੀ ਆਪਣੀ ਸਭ ਤੋਂ ਸ੍ਰੇਸ਼ਟ, ਪਿਆਰੀ ਅਤੇ ਇਲਹਾਮੀ ਪੁਸਤਕ **ਕੁਰਾਨੇ ਮਜੀਦ**, ਆਪਣੇ ਮੁਬਾਰਕ ਹੱਥਾਂ ਦੁਆਰਾ ਸੰਭਾਲ ਕੇ ਮੇਰੇ ਪਾਸ ਲੈ ਕੇ ਆਇਆ। ਅਖਿਓਸੁ, "ਐ ਮੇਰੇ ਅਜੀਜ਼! ਅੱਜ ਅੱਲਾਹ ਦੀ ਪਾਕ ਦਰਗਹ ਵਿੱਚੋਂ ਤੇਰੇ ਦਰਵਾਜ਼ੇ ਤੇ ਆਣ ਕੇ ਉਸ ਦਾਤਾਰ ਰੱਜ਼ਾਕ ਅਤੇ ਰਹੀਮ ਨੇ ਬਜ਼ਾਤੇ ਖ਼ੁਦ ਦਸਤਕ ਕੀਤੀ ਹੈ। ਆਹ ਵੇਖ! **ਕੁਰਾਨੇ ਪਾਕ** ਦੀ ਇਲਹਾਮੀ ਜਿਲਦ ਤੇਰੇ ਡਿਗੇ ਵਜੂਦ ਦੀਆਂ ਥੰਮੀਆਂ ਨੂੰ ਢਾਰਸ ਦੇਣ ਲਈ ਅਤਾ ਫ਼ੁਰਮਾਈ ਹੈ"।

ਰਸਾਤਲ ਵਿਚ ਗ੍ਰਸੇ ਹੋਏ ਮਨ ਨੇ ਅੱਜ ਲੰਮੇਂ ਸਮੇਂ ਪਿਛੋਂ ਉਸ਼ਾ ਦੀ ਕਿਰਣ ਤੱਕੀ। ਪਵਿੱਤ੍ਰ **ਕੁਰਾਨ** ਦੀ ਜਿਲਦ ਮੈਂ ਆਪਣੇ ਉਤਾਵਲੇ ਹੱਥਾਂ ਵਿਚ ਸੰਭਾਲਦਿਆਂ, ਮੇਰੇ ਸਾਈਆਂ ਜੀਉ ਦਾ ਲੱਖਾਂ ਕਰੋੜਾਂ ਵਾਰ ਸ਼ੁਕਰਾਨਾ ਕੀਤਾ। ਬਿਲਾ-ਸ਼ੁਬਹ (ਨਿਰਸੰਦੇਹ) ਮੈਂ ਉਸ ਪਾਵਨ ਜਿਲਦ ਨੂੰ ਚੁੰਮਿਆ ਅਤੇ ਆਪਣੇ ਸਿਰ ਉਤੇ ਬਾ-ਅਦਬ ਸੁਸ਼ੋਭਿਤ ਕੀਤਾ। ਉਸ ਸੰਕਟਵਾਦੀ ਸਮੇਂ ਝੁਲ ਰਹੀ ਤੂਫਾਨੀ ਗਰਦਸ਼ ਵਿੱਚੋਂ ਨੂਰਾਨੀ ਪੁਸਤਕ ਦੇ ਗ੍ਰਹਿਣ ਕਰਦਿਆਂ ਹੀ ਐਸੀ ਵਿਸਮਾਦੀ ਅਵਸਥਾ ਤਾਰੀ ਹੋ (ਵਾਪਰ) ਗਈ। ਮੈਨੂੰ ਮੇਰਾ ਆਪਾ ਮੇਰੇ ਹੀ ਆਪੇ ਵਿਚ ਲੋਪ ਹੁੰਦਾ ਦ੍ਰਿਸ਼ਟਮਾਨ ਹੋਇਆ:

ਮਨ ਮਹਿ ਆਪਿ ਮਨ ਅਪੁਨੇ ਮਾਹਿ॥ ਨਾਨਕ ਕੀਮਤਿ ਕਹਨੁ ਨ ਜਾਇ॥੭॥

*(ਗਉੜੀ ਸੁਖਮਨੀ ਮ:੫, ੨੭੯-੯)*

**ਕੁਰਾਨੇ ਮਜੀਦ** ਦਾ ਨੂਰਾਨੀ ਤਰਜ਼ਮਾ ਮਉਲਾਨਾ ਅਬੁਲ ਅਲੀ ਮਉਦੂਦੀ ਸਾਹਿਬ ਨੇ ਛੇ ਜਿਲਦਾਂ ਵਿਚ ਕੀਤਾ ਹੈ। ਅਰਬੀ ਭਾਸ਼ਾ ਤੋਂ ਉਰਦੂ ਜ਼ਬਾਨ ਵਿਚ ਅਰਥ-ਬੋਧ ਕਰਾਦਿਆਂ ਮਉਲਾਨਾ ਮਉਦੂਦੀ ਸਾਹਿਬ ਨੇ ਤੀਹ ਸਾਲ ਦਾ ਸਮਾਂ ਇਸਲਾਮੀ ਦੁਨੀਆ ਦੇ ਖੁਦਾ-ਪ੍ਰਸਤ ਇਨਸਾਨਾਂ ਦੀ ਬਿਹਤਰੀ ਲਈ ਬਤੀਤ ਕੀਤਾ (ਖਰਚਿਆ) ਹੈ। ਔਰ ਐਸੀ ਪਵਿੱਤ੍ਰ ਘਾਲਨਾ ਘਾਲੀ ਹੈ ਕਿ **ਕੁਰਾਨੇ ਮਜੀਦ** ਦੇ ਅਰਥ-ਬੋਧ ਨੂੰ ਪੜ੍ਹਨ ਸੁਣਨ ਅਤੇ ਵਿਚਾਰਨ ਵਾਲਾ ਇਨਸਾਨ **ਕੁਰਾਨੇ ਪਾਕ** ਦੀ ਪਵਿੱਤ੍ਰ ਹਸਤੀ ਦੇ ਬਾ-ਕਮਾਲ ਅਤੇ ਪਾਵਨ ਦਾਇਰੇ ਤੋਂ ਲਾਂਭੇ ਨਹੀਂ ਹਟ ਸਕਦਾ। ਔਰ ਪਾਠਕ ਦੇ ਗਿਆਨ-ਮੰਡਲ ਵਿਚ ਇਸਲਾਮੀ ਦੁਨੀਆ ਦੀ ਬੁਨਿਆਦੀ ਤਾਅਲੀਮ ਦਾ ਨੂਰ ਪ੍ਰਚੰਡ ਕਿਰਣ ਵਾਂਙੂ ਹਿਰਦੇ ਦੀਆਂ ਅਥਾਹ ਗਹਿਰਾਈਆਂ ਵਿਚ ਲਹਿ ਜਾਂਦਾ ਹੈ।

**ਕੁਰਾਨੇ ਮਜੀਦ** ਦੀ ਤਬਲੀਗ਼ (ਉਪਦੇਸ਼, ਨੀਤੀ) ਅਤੇ ਇਸਲਾਮੀ ਬਾਦਸ਼ਾਹ ਦਾ ਤਵਾਜ਼ੁਨ (ਸੰਤੁਲਨ) ਕੀਤਿਆਂ ਇੰਵ ਜਾਪਦਾ ਹੈ ਕਿ ਹਕੂਮਤ ਦੇ ਕਾਰਿੰਦਿਆਂ ਨੇ ਪਵਿੱਤ੍ਰ **ਕੁਰਾਨ** ਦੀ ਸੰਥਿਆ, ਨਿਰਸੰਦੇਹ, ਗ੍ਰਹਿਣ ਨਹੀਂ ਕੀਤੀ; ਨਾ ਹੀ ਸੁਣੀ ਹੈ; ਅਥਵਾ ਮੰਨਨ ਭੀ ਨਹੀਂ ਕੀਤਾ। ਇਹੀ ਮੁੱਖ ਕਾਰਣ ਸੀ ਕਿ ਜਗਤ ਗੁਰੂ ਬਾਬਾ ਜੀ ਨੇ ਉਸ ਸਮੇਂ ਦੇ ਲੋਧੀ ਅਤੇ ਮੁਗ਼ਲ ਹੁਕਮਰਾਨਾਂ ਦੇ ਸੁਧਾਰ ਹਿਤ ਆਪਣੀ ਮੁਬਾਰਕ ਕਲਮ ਨੂੰ ਹਰਕਤ ਵਿਚ ਲਿਆਂਦਾ। ਹਜ਼ੂਰ ਨੇ ਫੁਰਮਾਇਆ:

ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ ਬੈਠੇ ਸੁਤੇ॥
ਚਾਕਰ ਨਹਦਾ ਪਾਇਨਿ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥
ਜਿਥੈ ਜੀਆਂ ਹੋਸੀ ਸਾਰ॥ ਨਕੀ ਵਢੀਂ ਲਾਇਤਬਾਰ॥੨॥

*(ਮਲਾਰ ਵਾਰ ਮ:੧, ੧੨੮੮-੭)*

ਉਕਤ ਦਰਸਾਇਆ ਸੰਕੇਤ ਐਸੇ ਵਿਅਕਤੀਆਂ ਪ੍ਰਤਿ ਹਜ਼ੂਰ ਨੇ ਆਪਣੀ ਮੁਬਾਰਕ ਰਸਨਾ ਦੁਆਰਾ ਸਾਦਰ ਫੁਰਮਾਇਆ ਹੈ ਜਿਨ੍ਹਾਂ ਨੇ ਆਪਣੇ ਧਾਰਮਿਕ ਗ੍ਰੰਥਾਂ ਨੂੰ ਮੱਥਾ ਤਾਂ ਜ਼ਰੂਰ ਟੇਕਿਆ, ਸੀਸ ਨਿਵਾਇਆ ਹੈ, ਸਿਜਦਾ ਕੀਤਾ ਹੈ, ਪਰੰਤੂ ਉਸ ਦੀ ਪਾਕ ਤਬਲੀਗ਼ (ਉਪਦੇਸ਼) ਨੂੰ ਆਪਣੇ ਨਿਤਾਪ੍ਰਤਿ ਜੀਵਨ ਦਾ ਸ੍ਰੇਸ਼ਟ ਅੰਗ ਨਹੀਂ ਬਣਾਇਆ ਹੈ। ਆਪਣੇ ਰਹਿਬਰ ਦੀ ਦਰਸਾਈ ਕਿਤਾਬ ਵਿੱਚੋਂ ਆਤਮਿਕ ਗਿਆਨ ਦੀ ਤਿਲ ਮਾਤ੍ਰ ਭੀ ਪ੍ਰਾਪਤੀ ਨਹੀਂ ਕੀਤੀ, ਮਾਅਰਫਤ (ਗਿਆਨ) ਦੀ ਨੂਰਾਨੀ ਚਿੰਗਾੜੀ ਤੋਂ ਮਹਰੂਮ ਰਹਿ ਗਏ। ਇਹੀ ਮੂਲਿਕ ਦੋਸ਼ ਹੈ ਕਿ ਅਗਿਆਨੀ ਅਤੇ ਕਟੱੜ ਇਨਸਾਨ ਆਪਣੇ ਪਵਿੱਤ੍ਰ ਧਰਮ ਦੀ ਆੜ ਵਿਚ ਅਸਹਿ ਅਤੇ ਅਕਹਿ ਗਜ਼ਬ ਗੁਨਾਹ ਆਪੂੰ ਕਰਦਾ ਅਤੇ ਆਪਣੇ

ਸਾਥੀਆਂ ਕੋਲੋਂ ਕਰਵਾਉਂਦਾ ਹੈ। ਗਿਆਨ ਵਿਹੂਣੇ ਪ੍ਰਾਣੀ ਧਰਮ ਨੂੰ ਜੋਰ-ਜ਼ੁਲਮ ਦਾ ਵਸੀਲਾ ਜਾਇਜ਼ ਥਾਪ ਕੇ ਆਪ-ਹੁਦਰੀਆਂ ਮਨ-ਮਾਨੀਆਂ ਕਰਦੇ ਹਨ।

ਮਉਲਾਨਾ ਮਉਦੂਦੀ ਸਾਹਿਬ ਦਾ **ਤਰਜ਼ਮਾ-ਏ-ਕੁਰਾਨ** ਪੜ੍ਹਦਿਆਂ ਇਕ ਦਿਨ ਮੇਰੇ ਜੀਵਨ ਵਿਚ ਐਸਾ ਉਮਾਹੀ ਹੁਲਾਰਾ ਆਇਆ ਕਿ ਮੇਰੀ ਅਧਿਆਤਮਿਕ ਪੀਂਘ ਗੁਰਮਤਿ ਦੇ ਆਂਙਣ ਵਿਚ ਜਾ ਅਟਕੀ। ਗੁਰਮਤਿ ਸਿਹਨ (ਵੇਹੜੇ) ਵਿਚ ਕੀ ਡਿੱਠਾ ਕਿ ਗੁਰਮਤਿ ਦਾ ਅਮੋਲਕ ਖਜ਼ਾਨਾ—ਜਵਾਹਰ, ਮੋਤੀ, ਹੀਰਿਆਂ, ਮਾਣਕਾਂ ਨਾਲ ਲਬਾਲਬ, ਪਰਿਪੂਰਨ ਹੋ ਰਿਹਾ ਹੈ। ਪਰੰਤੂ ਅਸਾਡੀ ਇਤਨੀ ਅਨਗਹਿਲੀ ਹੈ ਕਿ ਅਸੀਂ ਇਸ ਅਮੋਲਕ ਖਜ਼ਾਨੇ ਦਾ ਭੇਦ ਦੁਨੀਆ ਦੇ ਇਨਸਾਨਾਂ ਤੱਕ ਪਹੁੰਚਾਉਣ ਵਿਚ ਨਾ ਬਖਸ਼ੀ ਜਾਣ ਵਾਲੀ ਕੋਤਾਹੀ ਕੀਤੀ ਹੈ। ਅੱਜ ਤੱਕ ਸਿੱਖੀ ਜਗਤ ਵਿਚ **ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ** ਦੇ ਅਰਥ-ਬੋਧ ਜ਼ਰੂਰ ਪ੍ਰਾਪਤ ਹੁੰਦੇ ਹਨ, ਪਰੰਤੂ ਕਿਸੇ ਭੀ ਵਿਸ਼ੇ ਤੇ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੇ ਰੂਹਾਨੀ ਗਿਆਨ ਦੀ ਵਜ਼ਾਹਤ (ਖੁਲ੍ਹੀ ਵਿਆਖਿਆ) ਸਿੱਖੀ ਦੁਨੀਆ ਵਿਚ ਮੌਜੂਦ ਨਹੀਂ ਹੈ। ਇਹ ਇਕ ਬਾ-ਅਦਬ ਅਤੇ ਸ੍ਰੇਸ਼ਟ ਕਰਮ ਹੋਵੇਗਾ, ਜੇਕਰ ਪਾਵਨ ਗੁਰਬਾਣੀ ਦੀ ਵਿਚਾਰਧਾਰਾ ਸਮੂਹ ਮਾਨਵਤਾ ਦੇ ਭਲੇ ਹਿਤ ਕਿਸੇ ਸਰਲ ਤੇ ਸਾਧਾਰਣ ਢੰਗ ਨਾਲ ਜੀਵਾਂ ਦੀ ਨਿਤਾਪ੍ਰਤਿ ਜੀਵਨੀ ਦਾ ਅੰਗ ਬਣਾਈ ਜਾਵੇ।

ਉਕਤ ਦਰਸਾਏ ਉਪਯੋਗੀ ਸੰਕਲਪਾਂ ਦੀ ਸੇਵਾ ਨੂੰ ਨੇਪਰੇ ਚਾੜ੍ਹਨ ਲਈ ਬਖਸ਼ਿੰਦ ਅਤੇ ਸਮਰੱਥ ਸਤਿਗੁਰੂ ਜੀ ਨੇ ਮੈ ਨਾਚੀਜ਼ ਅਤੇ ਨਿਮਾਣੇ ਦੇ ਜੀਵਨ ਦਾ ਵਿਰਸਾ ਬਣਾ ਦਿੱਤਾ। ਇਹ ਭੇਦ ਅਸਾਨੂੰ ਭਲੀ ਭਾਂਤਿ ਸਮਝ ਲੈਣਾ ਚਾਹੀਦਾ ਹੈ ਕਿ ਸੰਕਲਪਾਂ ਦੀ ਬਿਰਤੀ ਹੀ ਵਿਚਾਰ-ਮੰਡਲ ਦਾ ਬਾਨ੍ਹਣੂ ਬੰਨਦੀ ਹੈ। ਸੰਕਲਪਾਂ ਦੀ ਸੱਥ ਵਿੱਚੋਂ ਵਿਚਾਰਧਾਰਾ ਦਾ ਸੂਰਜ ਉਦੈ ਹੁੰਦਾ ਹੈ ਜਿਸ ਦੀ ਇਕ ਇਕ ਕਿਰਣ ਦੁਨੀਆ ਵਿਚ ਛਾਏ ਅੰਧੇਰੇ ਘੁਪ ਨੂੰ ਨੂਰਾਨੀ ਖੇੜੇ ਵਿਚ ਤਬਦੀਲ ਕਰ ਦਿੰਦੀ ਹੈ। ਬਿਲਾ-ਸ਼ੁਬਹ (ਨਿਰਸੰਦੇਹ) ਵਿਚਾਰਾਂ ਦੇ ਮੰਡਲ ਵਿੱਚੋਂ ਹੀ ਕੋਈ ਨ ਕੋਈ ਵਿਓਂਤਬੰਦੀ, ਕੋਈ ਯੋਜਨਾ, ਕੋਈ ਰੂਪ-ਰੇਖਾ ਅਥਵਾ ਕਿਸੇ ਚਿਤ੍ਰ ਬਚਿਤ੍ਰਤਾ ਦਾ ਜਨਮ ਹੁੰਦਾ ਹੈ। ਸਿਆਣਿਆਂ ਦਾ ਕਥਨ ਹੈ ਕਿ ਵਿਉਂਤ ਦੀ ਕੁੱਖ ਵਿੱਚੋਂ ਹਰਕਤ, ਸਰਗਰਮੀ, ਅਮਲ, ਕਰਣੀ, ਕਰਤੂਤ, ਵਜੂਦ ਵਿਚ ਆਉਂਦੀਆਂ ਹਨ ਅਤੇ ਪ੍ਰਭਾਵਸ਼ਾਲੀ ਹਰਕਤ ਔਰ ਕਰਣੀ ਕਰਤੂਤ ਦੀ ਬੁਕਲ ਵਿੱਚੋਂ ਕਾਮਰਾਨੀ, ਕਾਮਯਾਬੀ, ਫਤਹਿ, ਖੁਸ਼ਹਾਲੀ, ਖੁਸ਼ਕਿਸਮਤੀ, ਹਰਿਆਵਲ ਵਜੂਦ ਵਿਚ ਆਉਦੀਆਂ ਹਨ। ਉਕਤ ਦਰਸਾਏ ਖਿਆਲਾਂ ਦੀ ਪ੍ਰੋੜ੍ਹਤਾ ਨਿਮਨ-ਲਿਖਤ ਸਿੱਖ ਰਵਾਇਤ ਕਰਦੀ ਹੈ:

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਉਪਰੋਕਤ ਉਦਾਹਰਣ ਵਿਚ ਵਿਚਾਰ ਪ੍ਰਾਪਤੀ ਮੂਲਿਕ ਅੰਸ਼ ਹੈ। ਹੁਣ ਪ੍ਰਸ਼ਨ ਉਤਪੰਨ ਹੁੰਦਾ ਹੈ ਕਿ ਵਿਚਾਰ, ਅਨੁਭਵ, ਸੰਕਲਪ ਦੀ ਉਪਜ ਕਿਥੋਂ ਅਤੇ ਕਿਵੇਂ ਹੋਵੇ। ਦੁਨੀਆ ਦੇ ਕੁਝ ਚੋਟੀ ਦੇ ਵਿਦਵਾਨਾਂ ਅਤੇ ਮਨੋਵਿਗਿਆਨੀਆਂ ਦਾ ਦਾਅਵਾ ਹੈ ਕਿ ਸੰਕਲਪਾਂ ਦਾ ਭੰਡਾਰ ਹਮੇਸ਼ਾ ਵਾਸਤੇ ਪੁਲਾੜ ਵਿਚ ਘੁੰਮਦਾ ਫਿਰਦਾ ਹੈ, ਜੋ ਹਰ ਸਮੇਂ ਹਰ ਵਿਅਕਤੀ ਦੇ ਇਰਦ ਗਿਰਦ ਘੁੰਮਦੇ ਰਹਿੰਦੇ ਹਨ। ਇਹ

ਤੁਹਾਡੀ ਆਪਣੀ ਹਿੰਮਤ ਅਤੇ ਬੁੱਧੀ ਤੇ ਨਿਰਭਰ ਕਰਦਾ ਹੈ ਕਿ ਤੁਸੀਂ ਕੋਈ ਵਿਚਾਰ ਪਕੜ ਸਕਦੇ ਹੋ ਜਾਂ ਨਹੀਂ। ਪੁਲਾੜ ਵਿਚ ਘੁੰਮਦੀ ਧਾਰਾ ਅਥਵਾ ਵਿਚਾਰ ਨੂੰ ਪਕੜਨਾ ਉੱਤਮ, ਮਧਮ ਅਤੇ ਮੰਦ ਬੁਧੀ ਤੇ ਨਿਰਭਰ ਕਰਦਾ ਹੈ। ਇਸ ਲਈ ਕੁਝ ਮਨੋਵਿਗਿਆਨੀਆਂ ਦੇ ਵਿਚਾਰ ਨਿਮਨ-ਲਿਖਤ ਦੇ ਅਨੁਸਾਰ ਹਨ:

Edison believed that he got some of his ideas from a source outside himself. Once, when complimented for a creative idea, he disclaimed credit, saying that `Ideas are in the air' and if he had not discovered it, someone else would have. *(Psycho Cybernetics*, Page 24.*)*

ਉਕਤ ਸੰਕਲਪ ਲੜੀ ਨੂੰ ਧਿਆਨ ਵਿਚ ਰਖਦਿਆਂ ਸੇਵਕ ਨੇ ਸਤਿਗੁਰੂ ਦੇ ਚਰਨਾਂ ਦੀ ਓਟ, ਆਸਰਾ, ਗ੍ਰਹਿਣ ਕੀਤੀ ਅਤੇ ਗੁਰਬਾਣੀ ਵਿਚਾਰ-ਧਾਰਾ ਦੇ ਸੰਕਲਪ ਨੂੰ ਯੋਜਨਾਬਧ ਢੰਗ ਨਾਲ ਆਰੰਭ ਦਿੱਤਾ।

ਇਕੱਲ ਦਾ ਜੀਵਨ ਅਤਿਅੰਤ ਕਠਿਨ ਅਵਸਥਾ ਹੈ। ਹਾਂ, ਜੇ ਕਰ ਕੋਈ ਸੱਜਣ ਮਿਤ੍ਰ ਜਾਂ ਸੰਬੰਧੀ, ਅਥਵਾ ਪਰਿਵਾਰਕ ਵਿਅਕਤੀ, ਉਸ ਅਭਿਆਗਤ ਬੰਦੀ ਦੀ ਸਾਰ ਲੈਂਦਾ ਰਹੇ ਤਦ ਬੰਦੀਖਾਨੇ ਦੀ ਉਹ ਦੁਸ਼ਵਾਰ ਕਠਿਨਾਈ ਸੁਖ ਵਿਚ ਤਬਦੀਲ ਹੋ ਜਾਂਦੀ ਹੈ। ਦੁਖੀਆਂ ਦੀ ਸਾਰ ਲੈਣਾ, ਕੁਝ ਮੇਰੇ ਦੋਸਤਾਂ, ਮਿਤ੍ਰਾਂ, ਸੱਜਣਾਂ ਅਤੇ ਪਰਿਵਾਰਕ ਜੀਵਾਂ ਦੇ ਪਵਿੱਤ੍ਰ ਵਿਰਸੇ ਵਿਚ ਆਇਆ ਹੈ ਜਿਨ੍ਹਾਂ ਨੇ ਗੁਰਬਾਣੀ ਦਾ ਭੰਡਾਰ ਜੇਲ੍ਹ ਦੀਆਂ ਤੰਗ ਅਤੇ ਹਨ੍ਹੇਰੀਆਂ ਕੋਠੜੀਆਂ ਵਿਚ ਪ੍ਰਫੁਲੱਤ ਕਰ ਦਿਖਾਇਆ। ਗੁਰਬਾਣੀ ਵਿਚਾਰਧਾਰਾ ਦੇ ਅਨੁਸਾਰ ਜੋ ਭੀ ਪੁਸਤਕਾਂ ਦਾਸ ਵਾਸਤੇ ਲੋੜੀਂਦੀਆਂ ਸਨ, ਲਗਭਗ ਉਹ ਸਾਰੀਆਂ ਹੀ ਇਨ੍ਹਾਂ ਸੱਜਣਾਂ ਨੇ ਗਾਹੇ-ਬਗਾਹੇ ਉਪਲੱਬਧ ਕਰਵਾਉਣ ਦਾ ਉਚੇਚਾ ਯਤਨ ਕੀਤਾ। ਇਨ੍ਹਾਂ ਵਿਚ ਸਭ ਤੋਂ ਅਧਿਕ ਮਾਣ ਦੇ ਪਾਤ੍ਰ ਹਨ: ਸਰਦਾਰ ਹਰਦਿਆਲ ਸਿੰਘ ਜੌਹਲ, ਜਿਨ੍ਹਾਂ ਨੇ ਹਰ ਪ੍ਰਕਾਰ ਦੀ ਸਹਾਇਕ ਅਤੇ ਪ੍ਰਮਾਣਿਕ ਲੋੜੀਂਦੀ ਸਮੱਗਰੀ ਵਡੀ ਘਾਲਣਾ ਘਾਲ ਕੇ ਹਰ ਹਫਤੇ ਜੇਲ੍ਹ ਦੀਆਂ ਮਨਹੂਸ ਹਨ੍ਹੇਰੀਆਂ ਕੋਠੜੀਆਂ ਵਿਚ ਉਪਲਬੱਧ ਕਰਵਾਉਣ ਦਾ ਸਿਰ-ਤੋੜ ਉਪਰਾਲਾ ਕੀਤਾ।

ਪਰਿਵਾਰਕ ਵਿਅਕਤੀਆਂ ਵਿੱਚੋਂ ਬਰਖੁਰਦਾਰ ਹਰੀ ਸਿੰਘ ਤਤਲੇ, ਅਤੇ ਸੁਪੁਤ੍ਰੀ ਰਾਜਿੰਦ੍ਰ ਕੌਰ ਤਤਲੇ ਆਪਣੇ ਨਿੱਕੇ, ਨੰਨੇ ਮੁੰਨੇ ਬੱਚਿਆਂ ਦੇ ਸਮੇਤ ਰੋਜ਼ਾਨਾ ਹੀ ਮੇਰੀ ਮੁਲਾਕਾਤ ਲਈ ਕੋਈ ਨ ਕੋਈ ਪੁਸਤਕ, ਪੈੱਨ, ਪੈੱਨਸਿਲ ਲੈ ਆਉਂਦੇ ਰਹੇ। ਖਾਸ ਕਰਕੇ ਪੰਜਾਬ ਤੋਂ ਪ੍ਰਮਾਣਿਕ ਪੁਸਤਕ-ਭੰਡਾਰ ਦਾ ਉਪਲੱਬਧ ਕਰਾਉਣਾ, ਇਨ੍ਹਾਂ ਬੱਚਿਆਂ ਅਤੇ ਸਰਦਾਰ ਹਰਦਿਆਲ ਸਿੰਘ ਜੌਹਲ ਦੀ ਹੀ ਅਪਾਰ ਕ੍ਰਿਪਾ ਹੈ।

**'ਗੁਰਬਾਣੀ ਤੱਤ ਸਾਗਰ' ਦਾ ਆਰੰਭ**

ਇਕ ਦਿਨ ਸਰਦਾਰ ਹਰਦਿਆਲ ਸਿੰਘ ਜੌਹਲ, ਸਰਦਾਰ ਦਲਜੀਤ ਸਿੰਘ ਸੰਧੂ, ਸਰਦਾਰ ਮੋਤਾ ਸਿੰਘ ਝੀਤਾ ਮੇਰੀ ਮੁਲਾਕਾਤ ਲਈ ਪਧਾਰੇ। ਵਿਚਾਰ ਵਟਾਂਦਰੇ ਦੇ ਸਮੇਂ ਮੈਂ ਆਪਣੀ ਕਠਿਨਾਈ ਦਾ ਜ਼ਿਕਰ ਕੀਤਾ ਕਿ ਗੁਰਬਾਣੀ ਦੇ ਅਰਥ ਅਤੇ ਚਾਲੂ ਵਿਸ਼ੈ ਦੇ ਅਨੁਕੂਲ ਖੁਲ੍ਹੀ ਵਿਆਖਿਆ

ਕਰਦਿਆਂ, ਕਈ ਵਾਰੀ ਵਿਸ਼ੇ ਦੀ ਪੁਸ਼ਟੀ ਕਰਨ ਹਿਤ ਉਦਹਾਰਣ ਦੀ ਪੜਤਾਲ ਕਰਨੀ ਅਤਿਅੰਤ ਲੰਮੇ ਸਮੇਂ ਦੀ ਮੁਹਤਾਜ ਹੈ। ਤਦ ਇਨ੍ਹਾਂ ਤਿੰਨਾਂ ਹੀ ਸੱਜਣਾਂ ਨੇ ਇਕ-ਜ਼ੁਬਾਨ ਹੋ ਕੇ ਮਸ਼ਵਰਾ ਦਿੱਤਾ ਕਿ ਤੁਸੀਂ "ਗੁਰਬਾਣੀ ਵਿਚਾਰ ਸਾਗਰ" ਸੰਪੂਰਣ ਕਰਣ ਤੋਂ ਪਹਿਲਾਂ **ਸ੍ਰੀ ਗੁਰੂ ਗ੍ਰੰਥ ਸਾਹਿਬ ਜੀ** ਦੇ ਉਦਾਹਰਣਾਂ ਦੀ ਸਮੁੱਚੀ ਪ੍ਰਣਾਲੀ ਇਕੱਤ੍ਰ ਕਰਕੇ ਸਿਲਸਿਲੇ ਵਾਰ ਇਕ ਲੜੀ ਵਿਚ ਕਿਉਂ ਨਹੀਂ ਪਰੋ ਦਿੰਦੇ ਤਾ ਕਿ ਤੁਹਾਨੂੰ ਅਤੇ ਭਵਿਖ ਵਿਚ ਆਉਣ ਵਾਲੇ ਲਿਖਾਰੀਆਂ ਨੂੰ ਇਸ ਦਿੱਕਤ ਦਾ ਸਾਹਮਣਾ ਨਾ ਕਰਨਾ ਪਵੇ, ਜਿਸ ਕਠਿਨਾਈ ਦਾ ਸਾਹਮਣਾ ਅੱਜ ਤੁਸੀਂ ਕਰ ਰਹੇ ਹੋ।

ਮੈਂ ਉਕਤ ਦਰਸਾਏ ਖਿਆਲ ਨੂੰ ਡੂੰਘੀ ਸੋਚ ਨਾਲ ਵਿਚਾਰਿਆ। ਸਿੱਟਾ ਇਹ ਸਾਹਮਣੇ ਆਇਆ: 'ਜੇਕਰ ਅੱਜ ਮੈਨੂੰ ਗੁਰਬਾਣੀ ਵਿਚੋਂ ਵਿਸ਼ੇ ਦੀ ਸਥਿਤੀ ਦੇ ਅਨੁਕੂਲ ਰੈਫਰੈਂਸ ਉਪਲੱਬਧ ਕਰਨ ਵਿਚ ਗੰਭੀਰ ਸਮੱਸਿਆ ਦਾ ਟਾਕਰਾ ਕਰਨਾ ਪੈ ਰਿਹਾ ਹੈ ਤਦ ਇਹ ਕਠਿਨਾਈ ਗੁਰਮਤਿ ਦੇ ਸਮੂਹ ਲਿਖਾਰੀਆਂ, ਵਿਦਵਾਨਾਂ, ਖੋਜੀਆਂ, ਵਿਆਖਿਆਕਾਰਾਂ, ਉਪਦੇਸ਼ਕਾਂ, ਗਿਆਨੀਆਂ, ਰਾਗੀਆਂ, ਢਾਡੀਆਂ, ਅਤੇ ਸਿੱਖ ਮਿਸ਼ਨਰੀਆਂ ਸਾਹਮਣੇ ਭੀ ਆਉਂਦੀ ਹੋਵੇਗੀ'।

ਉਪਰ ਦਰਸਾਈ ਦਿੱਕਤ ਨੂੰ ਜ਼ੇਰੇ ਗ਼ੌਰ ਰਖਦਿਆਂ ਇਕ ਨਵੇਂ ਸੰਦਰਭ ਗ੍ਰੰਥ ਦਾ ਆਰੰਭ ਹੋਇਆ। ਜੋ ਅੱਜ ਤੱਕ ਸਿੱਖੀ ਜਗਤ ਵਿਚ ਉਪਲੱਬਧ ਨਹੀਂ ਹੋ ਸਕਿਆ। ਇਸ ਸੰਦਰਭ ਲੜੀ ਦਾ ਸਿਰਲੇਖ **ਗੁਰਬਾਣੀ ਤੱਤ ਸਾਗਰ** ਸਰਬ ਸੰਮਤੀ ਦੁਆਰਾ ਸਵੀਕਾਰ ਕੀਤਾ ਗਇਆ।

ਅੱਜ ਸਤਿਗੁਰੂ ਜੀ ਦੀ ਅਪਾਰ ਰਹਿਮਤ ਸਦਕਾ **ਗੁਰਬਾਣੀ ਤੱਤ ਸਾਗਰ** ਦੀਆਂ ਛੇ ਜਿਲਦਾਂ (ਅਣਛਪੀਆਂ) ਤਿਆਰ ਹਨ। ਹਰ ਜਿਲਦ ਵਿਚ ਲਗਪਗ ੫੫੦ ਪੰਨੇ ਹਨ। ਪੰਨਿਆਂ ਦਾ ਕੁਲ ਜੋੜ ਲਗਪਗ ੩੬੦੦ ਹੈ। ਲਗਪਗ ੧੫੦ ਪੰਨੇ ਅਨੁਕ੍ਰਮਣਿਕਾ ਦੇ ਹਨ, ਜਿਸ ਵਿਚ ਲੜੀਵਾਰ ਕ੍ਰਮਵਾਰ **ੳ** ਤੋਂ **ੜ** ਤੱਕ ਲਗਪਗ ੪੦੦੦ ਤੱਤ ਹਨ। ਹਰ ਤੱਤ ਵਿਚ ਵੱਧ ਘੱਟ ਉਦਹਾਰਣ ਹਨ। ਪ੍ਰਮਾਣਾਂ ਦੀ ਸੰਖਿਆ ਦਾ ਕੁਲ ਜੋੜ ਤਕਰੀਬਨ ੬੦੦੦੦ (ਸੱਠ ਹਜ਼ਾਰ) ਹੈ। ਇਹ **ਅਨੁਕ੍ਰਮਣਿਕਾ** ਅਖ਼ੀਰਲੇ ਭਾਗ ਨਾਲ ਜੋੜੀ ਜਾਏਗੀ।

ਮੈਂ ਸਰਦਾਰ ਹਰਦਿਆਲ ਸਿੰਘ ਜੌਹਲ, ਹਰੀ ਸਿੰਘ ਤਤਲੇ, ਸੁਪੁਤ੍ਰੀ ਰਾਜਿੰਦ੍ਰ ਕੌਰ ਤਤਲੇ, ਸਰਦਾਰ ਦਲਜੀਤ ਸਿੰਘ ਸੰਧੂ, ਸਰਦਾਰ ਮੋਤਾ ਸਿੰਘ ਝੀਤਾ ਜੀ ਦਾ ਅਤਿ ਧੰਨਵਾਦੀ ਹਾਂ, ਜਿਨ੍ਹਾਂ ਤੱਤ ਸਾਗਰ ਦੀ ਸੰਪੂਰਣਤਾ ਵਿਚ ਮੇਰੀ ਹਰ ਪ੍ਰਕਾਰ ਦੀ ਹੌਸਲਾ-ਅਫਜ਼ਾਈ ਕੀਤੀ ਹੈ।

**'ਗੁਰਬਾਣੀ ਤੱਤ ਸਾਗਰ' ਦੀ ਸੰਦਰਭ-ਲੜੀ ਕਿਨ੍ਹਾਂ ਵਿਅਕਤੀਆਂ ਵਾਸਤੇ ਲਾਭਦਾਇਕ ਹੋਵੇਗੀ?**

ਗਿਆਨ ਦੀ ਪ੍ਰਾਪਤੀ ਤੋਂ ਬਿਨਾ ਹਰ ਇਨਸਾਨ ਅਧੂਰਾ ਹੈ। ਪਾਵਨ ਗੁਰਬਾਣੀ ਦੁਆਰਾ ਗਿਆਨ ਵਿਹੂਣੇ ਵਿਅਕਤੀਆਂ ਵਾਸਤੇ ਸ਼ਾਲਾਘਾ ਯੋਗ ਸ਼ਬਦਾਂ ਦੀ ਵਰਤੋਂ ਨਹੀਂ ਕੀਤੀ ਗਈ; ਹਜ਼ੂਰ ਦਾ ਫ਼ੁਰਮਾਨ ਹੈ ਕਿ ਸੂਝ ਬੂਝ ਤੋਂ ਕੋਰਾ ਇਨਸਾਨ ਪਸੂ-ਬਿਰਤੀ ਦਾ ਧਾਰਣੀ ਹੈ:

ਬਿਨੁ ਬੂਝੇ ਪਸੂ ਕੀ ਨਿਆਈ ਭ੍ਰਮਿ ਮੋਹਿ ਬਿਆਪਿਓ ਮਾਇਆ।
ਸਾਧਸੰਗਿ ਜਮ ਜੇਵਰੀ ਕਾਟੀ ਨਾਨਕ ਸਹਜਿ ਸਮਾਇਆ।।੨।।

*(ਕਾਨੜਾ ਮ:੫, ੧੩੦੦-੩)*

ਸੂਝ ਬੂਝ ਅਥਵਾ ਗਿਆਨ ਇਕ ਐਸੀ ਅਨੁਭਵੀ ਅਵਸਥਾ ਹੈ ਜਿਸ ਦੇ ਆਸਰੇ ਜੀਵ ਫਰਸ਼ਾਂ ਤੇ ਉਠ ਕੇ ਅਰਸ਼ਾਂ ਦਾ ਸੁਆਮੀ ਬਣ ਜਾਂਦਾ ਹੈ। ਗਿਆਨ ਦੀ ਪ੍ਰਾਪਤੀ ਵਾਸਤੇ ਕਿਸੇ ਖਾਸ ਵਿਸ਼ੇ ਦੀ ਵਿਚਾਰਧਾਰਾ ਦਾ ਸਫੁਟ ਹੋਣਾ ਅਤਿ ਲਾਜ਼ਮੀ ਹੈ। ਇਹੀ ਕਾਰਣ ਹੈ ਕਿ **ਗੁਰਬਾਣੀ ਤੱਤ ਸਾਗਰ** ਵਿਚ ਸਿਲਸਿਲੇਵਾਰ ਲਗਪਗ ਚਾਰ ਹਜ਼ਾਰ ਵਿਸ਼ਿਆਂ ਦੀ ਸੰਦਰਭ ਲੜੀ ਇਕੱਤ੍ਰ ਕੀਤੀ ਗਈ ਹੈ। ਔਰ ਹਰ ਵਿਸ਼ਾ ਆਪਣੇ ਆਪ ਵਿਚ ਇਕ ਖਾਸ ਗਿਆਨ ਦੀ ਧਾਰਾ ਦਾ ਭੰਡਾਰ ਹੈ। ਸਤਿਗੁਰੂ ਦੀ ਸੇਵਾ ਕਰਨੀ ਸ਼ਬਦ ਦੀ ਵੀਚਾਰ ਕਰਨਾ ਹੈ, ਔਰ ਸ਼ਬਦ ਦੀ ਵੀਚਾਰ ਹੀ ਗਿਆਨ ਦੀ ਮੂਲਿਕ ਧਾਰਾ ਹੈ। ਸਤਿਗੁਰੂ ਸੇਵਾ, ਸਬਦ ਦੀ ਵੀਚਾਰ, ਗਿਆਨ ਦੀ ਅੰਤਰੀਵ ਅਨੁਭਵ ਤੋਂ ਵਿਹੂਣਾ ਸੰਸਾਰ ਵਿਚ ਮ੍ਰਿਤਕ ਦੀ ਨਿਆਈਂ ਹੈ। ਹਜ਼ੂਰ ਦੀ ਫੁਰਮਾਨ ਹੈ:

ਸਤਿਗੁਰੁ ਜਿਨੀ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ॥
ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ॥

*(ਸਿਰੀ ਵਾਰ ਮ:੩, ੮੮-੯)*

**'ਗੁਰਬਾਣੀ ਤੱਤ ਸਾਗਰ' ਕਿਨ੍ਹਾਂ ਲਈ ਸਹਾਈ ਹੈ?**

ਨਿਸ਼ਚੈ ਹੀ ਉਹ ਜਿਨ੍ਹਾਂ ਪਰਾਲਬਧ ਵਿਚ ਗਿਆਨ ਦੀ ਕਣੀ ਲਿਖੀ ਹੋਵੇਗੀ ਕਿਉਂ ਜੋ ਗਿਆਨ ਦੀ ਪ੍ਰਾਪਤੀ ਸਤਿਗੁਰੂ ਦੀ ਵੱਡੀ ਰਹਿਮਤ ਹੈ:

ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ॥

*(ਸਿਰੀ ਮ:੫, ੪੫-੧੪)*

ਸੱਤ ਪ੍ਰਕਾਰ ਦੇ ਵਿਅਕਤੀਆਂ ਲਈ 'ਗੁਰਬਾਣੀ ਤੱਤ ਸਾਗਰ' ਦੀ ਸੰਦਰਭ ਲੜੀ ਅਤਿਅੰਤ ਹੀ ਲਾਭਦਾਇਕ ਹੋਵੇਗੀ: (੧) ਖੋਜੀ, (੨) ਸਿੱਖ ਦਰਸ਼ਨ ਦੇ ਲਿਖਾਰੀ, (੩) ਉੱਚ ਕੋਟੀ ਦੇ ਵਿਆਖਿਆਕਾਰ, (੪) ਯੂਨੀਵਰਸਿਟੀ ਪ੍ਰੋਫੈਸਰ ਅਤੇ ਉੱਚ ਸ਼੍ਰੇਣੀ ਦੇ ਵਿਦਿਆਰਥੀ ਜਿਨ੍ਹਾਂ ਤੁਲਨਾਤਮਕ ਅਧਿਐਨ ਵਿਚ ਪ੍ਰਵਿਰਤ ਹੋਣਾ ਹੋਵੇ, (੫) ਮਿਸ਼ਨਰੀ ਸੰਸਥਾ ਵਾਸਤੇ, (੬) ਰਾਗੀ ਢਾਡੀ ਗਿਆਨੀ, ਗ੍ਰੰਥੀ ਸੱਜਣਾਂ ਵਾਸਤੇ, (੭) ਕੋਈ ਭੀ ਵਿਅਕਤੀ ਜੋ ਅਧਿਆਤਮਿਕ ਯੋਗਤਾ ਦਾ ਦੀਵਾ ਆਪਣੇ ਜੀਵਨ ਵਿਚ ਬਾਲਣਾ ਚਾਹੇ।

**'ਗੁਰਬਾਣੀ ਤੱਤ ਸਾਗਰ' ਦੀ ਵਰਤੋਂ ਕਿਵੇਂ ਕਰੀਏ?**

ਲਗਪਗ ਚਾਰ ਹਜ਼ਾਰ ਵਿਸ਼ਿਆਂ ਦੀ ਸੰਦਰਭ-ਲੜੀ ਵਿਚੋਂ ਆਪਣਾ ਅਨੁਕੂਲ ਸੰਕਲਪ, ਅਨੁਕੂਲ ਵਿਸ਼ਾ ਅਤੇ ਅਨੁਕੂਲ ਵਿਸ਼ੇ ਵਿਚੋਂ ਆਪਣਾ ਅਨੁਸਾਰੀ ਪ੍ਰਮਾਣ ਉਪਲੱਬਧ ਕਰਨ ਵਾਸਤੇ ਸਭ ਤੋਂ ਪਹਿਲਾਂ ਜ਼ਰੂਰੀ ਹੈ ਕਿ ਤਤਕਰਾ ਵੇਖਿਆ ਜਾਵੇ। ਤਤਕਰੇ ਵਿਚ ਕ੍ਰਮਵਾਰ ਅੱਖਰਾਂ ਦੇ ਅਨੁਸਾਰ ਹਰ ਇਕ ਪ੍ਰਕਰਣ ਅੰਕਤ ਕਰਨ ਦਾ ਵਿਧਾਨ ਹੈ। ਉਸ ਪ੍ਰਕਰਣ ਦੇ ਸਾਹਮਣੇ ਉਸਦਾ ਕ੍ਰਮ ਨੰਬਰ ਦਿੱਤੇ ਜਾਣ ਦੀ ਕ੍ਰਿਆ ਹੈ। ਹਾਲ ਦੀ ਘੜੀ ਹਰੇਕ ਜਿਲਦ ਦੇ ਤਤਕਰੇ ਦੇ ਮੁਢ ਵਿਚ ਪ੍ਰਕਰਣ ਤੇ ਉਸਦੇ ਸਾਹਮਣੇ ਉਸਦਾ ਪੰਨਾ ਦਿੱਤਾ ਗਿਆ ਹੈ।

**ਗੁਰਬਾਣੀ ਤੱਤ ਸਾਗਰ** ਨੂੰ ਪ੍ਰਕਾਸ਼ਿਤ ਕਰਨਾ ਮੇਰੇ ਲਈ ਵਿਸ਼ਵਾਸ (faith) ਤੁੱਲ ਹੈ। ਔਰ ਉਹ ਵਿਸ਼ਵਾਸ਼ ਸ਼ਰਧਾ ਵਿਲੀਨ ਹੋ ਗਇਆ ਹੈ। ਜਿਸ ਸਰਬ ਸੱਮਰਥ ਨੇ ਤੇਰ੍ਹਾਂ (੧੩) ਸਾਲ ਦੇ ਲੰਮੇ

ਸਮੇਂ ਵਿਚ ਇਹ ਕਾਰਜ ਆਪਹੁੰ ਕਰਵਾਇਆ ਹੈ, ਉਹ ਪ੍ਰਕਾਸ਼ਿਤ ਭੀ ਆਪਹੁੰ ਹੀ ਕਰੇਗਾ। ਇਹੀ ਮੇਰਾ ਅਕੀਦਾ ਹੈ:

ਕਹੁ ਕਬੀਰ ਅਖਰ ਦੁਇ ਭਾਖਿ॥ ਹੋਇਗਾ ਖਸਮੁ ਤ ਲੇਇਗਾ ਰਾਖਿ॥

*(ਗਉੜੀ ਕਬੀਰ, ੩੨੯–੧੯)*

ਖੁਸ਼ੀ ਦੀ ਗੱਲ ਹੈ ਕਿ **ਗੁਰਬਾਣੀ ਤੱਤ ਸਾਗਰ**–ਲੜੀ ਦੀਆਂ ਅੱਧੀ ਕੁ ਦਰਜਨ ਜਿਲਦਾਂ ਵਿਚੋਂ ਪਹਿਲੀ ਛੱਪ ਕੇ ਜਗਿਆਸੂਆਂ ਦੇ ਹੱਥਾਂ ਵਿਚ ਪਹੁੰਚ ਰਹੀ ਹੈ। ਇਸਦੇ ਪ੍ਰਕਾਸ਼ਨ ਦਾ ਕੰਮ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਅਧਿਕਾਰੀਆਂ ਨੇ ਆਪਣੇ ਹੱਥ ਵਿਚ ਲੈ ਕੇ ਮੈਨੂੰ ਇਸ ਵਡੀ ਔਕੜ ਤੋਂ ਬਚਾਇਆ ਹੈ। ਇਸ ਸੰਦਰਭ ਗ੍ਰੰਥ ਦਾ ਛਾਪਣਾ ਆਮ ਗ੍ਰੰਥਾਂ ਵਰਗੀ ਗੱਲ ਨਹੀਂ ਸੀ। ਯੂਨੀਵਰਸਿਟੀ ਨੇ ਇਸ ਕਾਰਜ ਲਈ ਵਿਸ਼ੇਸ਼ ਪ੍ਰਬੰਧ ਕਰਕੇ ਇਸਨੂੰ ਹੁਣ ਵਾਲੀ ਨੁਹਾਰ ਦੇ ਕੇ ਛਾਪਣ ਦਾ ਵੱਡਾ ਪਰਉਪਕਾਰ ਕੀਤਾ ਹੈ। ਇਸ ਲਈ ਮੈਂ ਯੂਨੀਵਰਸਿਟੀ ਅਧਿਕਾਰੀਆਂ ਦਾ ਅਤਿ ਅਭਾਰੀ ਹਾਂ। ਹੁਣ ਜਦ ਇਕ ਜਿਲਦ ਛਪ ਚੁਕੀ ਹੈ ਤੇ ਗ੍ਰੰਥ ਦੀ ਨੁਹਾਰ ਕਾਇਮ ਹੋ ਚੁਕੀ ਹੈ ਤਾਂ ਮੈਨੂੰ ਆਸ ਹੈ ਯੂਨੀਵਰਸਿਟੀ ਬਾਕੀ ਜਿਲਦਾਂ ਭੀ ਛੇਤੀ ਛਾਪ ਕੇ ਚਾਹਵਾਨ ਸੱਜਣਾਂ ਦੇ ਹੱਥਾਂ ਵਿਚ ਪਹੁੰਚਾਉਣ ਵਿਚ ਸਹਾਈ ਹੋਵੇਗੀ।

**ਗੁਰਬਾਣੀ ਤੱਤ ਸਾਗਰ** ਦੇ ਕਾਰਜ ਦੀ ਸੰਪੂਰਣਤਾ ਸਤਿਗੁਰੂ ਦੀ ਰਹਿਮਤ ਹੈ। ਇਸ ਵਿਚ ਲਿਖਾਰੀ ਦੀ ਜ਼ਰਾ ਮਾਤ੍ਰ ਭੀ ਦੇਣ ਨਹੀਂ ਹੈ। ਮੇਰੀ ਬਾਂਹ ਫੜਕੇ ਕੰਮ ਕਰਵਾਇਆ ਗਇਆ ਹੈ। ਵਿਦਵਤਾ ਸਮਰੱਥ ਵਾਹਿਗੁਰੂ ਜੀ ਦੀ ਹੈ। ਖ਼ਾਕਸਾਰ ਕੋਲੋਂ ਖ਼ਿਦਮਤਗਾਰੀ ਕਰਵਾਈ ਗਈ ਹੈ। ਇਹ ਹਜ਼ੂਰ ਦੀ ਨਿਵਾਜ਼ਸ਼ ਹੈ ਕਿ ਉਹ ਆਪਣੇ ਖ਼ਿਦਮਤਗਾਰਾਂ ਨੂੰ ਨਿਵਾਜਦਾ ਹੈ। ਇਹੀ ਉਸਦਾ ਬਿਰਦ ਹੈ। ਫੁਰਮਾਨ ਹੈ:

ਆਪੇ ਜਗਜੀਵਨੁ ਸੁਖਦਾਤਾ ਆਪੇ ਬਖਸਿ ਮਿਲਾਏ॥
ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ॥
ਗੁਰਮੁਖਿ ਆਪੇ ਦੇਇ ਵਡਾਈ ਆਪੇ ਸੇਵ ਕਰਾਏ॥੨॥

*(ਸਿਰੀ ਮ:੩, ੩੨–੭)*

ਸੰਗਤਾਂ ਦਾ ਸਦੀਵੀ ਰਿਣੀ

ਸੰਤ ਸਿੰਘ ਤੇਜ਼ੇ

## ਉਸਤਤਿ (੧)

'ਉਸਤਤਿ' ਸ਼ਬਦ ਦਾ ਅਰਥ ਹੈ : ਕਿਸੇ ਵਸਤੂੰ, ਕਿਸੇ ਇਨਸਾਨ, ਜਾਂ ਕਿਸੇ ਪ੍ਰਕਾਰ ਦੀ ਧਾਤੂ ਦੀ ਤਾਰੀਫ਼ ਕਰਨੀ, ਵਡਿਆਈ, ਉਪਮਾ, ਸ਼ੋਭਾ, ਸ਼ਲਾਘਾ ਕਰਨੀ। ਪਰੰਤੂ ਇਸ ਪ੍ਰਕਰਣ ਵਿਚ ਵਾਹਿਗੁਰੂ ਦੀ ਤਾਰੀਫ ਪਰਥਾਇ ਮਿਲਦੇ ਸ਼ਬਦਾਂ ਦਾ ਹੀ ਤਜ਼ਕਰਾ ਕੀਤਾ ਗਇਆ ਹੈ। ਵਾਹਿਗੁਰੂ ਦੇ ਸੇਵਕਾਂ ਦੀ ਪ੍ਰਸੰਸਾ ਅਤੇ ਵਡਿਆਈ ਵੀ ਵਰਨਣ ਕੀਤੀ ਗਈ ਹੈ—ਜੋ ਵਾਹਿਗੁਰੂ ਦੀ ਸਿਫ਼ਤ ਸਾਲਾਹ ਦੇ ਆਸਰੇ ਸਿਫਤੀ ਦੇ ਸਰੂਪ ਵਿਚ ਸਮਾਏ ਹੋਏ ਹਨ:

(ੳ) ਸਾ ਹਰਿ ਤੇਰੀ ਉਸਤਤਿ ਹੈ ਜੋ ਹਰਿ ਪ੍ਰਭ ਭਾਵੈ॥
ਜੋ ਗੁਰਮੁਖਿ ਪਿਆਰਾ ਸੇਵਦੇ ਤਿਨ ਹਰਿ ਫਲੁ ਪਾਵੈ॥੬॥

*(ਤਿਲੰਗ ਮ:੪, ੭੨੫-੧੫)*

(ਅ) ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ॥
ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ॥

*(ਸੋਰਠਿ ਵਾਰ ਮ:੪, ੬੫੨-੭)*

(ੲ) ਉਸਤਤਿ ਕਰਹੁ ਸਦਾ ਪ੍ਰਭ ਅਪਨੇ ਜਿਨਿ ਪੂਰੀ ਕਲ ਰਾਖੀ॥
ਜੀਅ ਜੰਤ ਸਭਿ ਭਏ ਪਵਿਤ੍ਰਾ ਸਤਿਗੁਰ ਕੀ ਸਚੁ ਸਾਖੀ॥੩॥

*(ਸੋਰਠਿ ਮ:੫, ੬੨੨-੨)*

(ਸ) ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ॥੩॥

*(ਗਉੜੀ ਮ:੧, ੨੨੮-੧੫)*

(ਹ) ਖਖਾ ਖਰਾ ਸਰਾਹਉ ਤਾਹੂ॥ ਜੋ ਖਿਨ ਮਹਿ ਊਨੇ ਸੁਭਰ ਭਰਾਹੂ॥

*(ਗਉੜੀ ਬਾਵਨ ਅਖਰੀ ਮ:੫, ੨੬੦-੧੦)*

(ਕ) ਤੁਮਰੀ ਉਸਤਤਿ ਤੁਮ ਤੇ ਹੋਇ॥ ਨਾਨਕ ਅਵਰੁ ਨ ਜਾਨਸਿ ਕੋਇ॥੭॥

*(ਗਉੜੀ ਸੁਖਮਨੀ ਮ:੫, ੨੬੬-੧੨)*

(ਖ) ਪ੍ਰਭ ਕੀ ਉਸਤਤਿ ਕਰਹੁ ਦਿਨੁ ਰਾਤਿ॥ ਤਿਸਹਿ ਧਿਆਵਹੁ ਸਾਸਿ ਗਿਰਾਸਿ॥੮॥

*(ਗਉੜੀ ਸੁਖਮਨੀ ਮ:੫, ੨੮੦-੧੮)*

(ਗ) ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥ ਸਾਵਧਾਨ ਇਕਾਗਰ ਚੀਤ॥

*(ਗਉੜੀ ਸੁਖਮਨੀ ਮ:੫, ੨੯੫-੧੫)*

(ਘ) ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ॥
ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥੩॥

*(ਬਿਲਾਵਲੁ ਰਵਿਦਾਸ, ੮੫੮-੬)*

(ਙ) ਮਾਇਆ ਕਾਰਣਿ ਸਦ ਹੀ ਝੂਰੈ॥ ਮਨਿਮੁਖਿ ਕਬਹਿ ਨ ਉਸਤਤਿ ਕਰੈ॥

*(ਰਾਮਕਲੀ ਮ:੫, ੮੮੩-੧)*

(ਚ) ਤੁਮਰੀ ਉਪਮਾ ਤੁਮ ਹੀ ਪ੍ਰਭ ਜਾਨਹੁ ਹਮ ਕਹਿ ਨ ਸਕਹਿ ਗੁਨੇ॥
ਜੈਸੇ ਤੁਮ ਤੈਸੇ ਪ੍ਰਭ ਤੁਮ ਹੀ ਗੁਨ ਜਾਨਹੁ ਪ੍ਰਭ ਅਪੁਨੇ॥

*(ਨਟ ਮ:੪, ੯੭੬-੧੫)*

(ਛ) ਜਨ ਕੀ ਉਸਤਤਿ ਹੈ ਰਾਮ ਨਾਮਾ ਦਹ ਦਿਸਿ ਸੋਭਾ ਪਾਈ॥
ਨਿੰਦਕੁ ਸਾਕਤੁ ਖਵਿ ਨ ਸਕੈ ਤਿਲੁ ਆਪਣੈ ਘਰਿ ਲੂਕੀ ਲਾਈ॥੬॥

*(ਬਸੰਤ ਮ:੪, ੧੧੮੧-੧੬)*

(ਜ) ਕਉਨ ਉਪਮਾ ਦੇਉ ਕਵਨ ਬਡਾਈ॥ ਪੂਰਨ ਪੂਰਿ ਰਹਿਓ ਸ੍ਰਬ ਠਾਈ॥
ਪੂਰਨ ਮਨਮੋਹਨ ਘਟ ਘਟ ਸੋਹਨ ਜਬ ਖਿੰਚੈ ਤਬ ਛਾਈ॥
ਕਿਉ ਨ ਅਰਾਧਹੁ ਮਿਲਿ ਕਰਿ ਸਾਧਹੁ ਘਰੀ ਮੁਹਤਕ ਬੇਲਾ ਆਈ॥
ਅਰਥੁ ਦਰਬੁ ਸਭੁ ਜੋ ਕਿਛੁ ਦੀਸੈ ਸੰਗਿ ਨ ਕਛਹੂ ਜਾਈ॥
ਕਹੁ ਨਾਨਕ ਹਰਿ ਹਰਿ ਆਰਾਧਹੁ ਕਵਨ ਉਪਮਾ ਦੇਉ ਕਵਨ ਬਡਾਈ॥੨॥

*(ਸਾਰੰਗ ਛੰਤ ਮ:੫ ੧੨੩੬-੧੯*

(ਝ) ਹਰਿ ਹਰਿ ਹਰਿ ਹਰਿ ਹਰਿ ਜਨ ਊਤਮ ਕਿਆ ਉਪਮਾ ਤਿਨ ਦੀਜੈ॥
ਰਾਮ ਨਾਮ ਤੁਲਿ ਅਉਰੁ ਨ ਉਪਮਾ ਜਨ ਨਾਨਕ ਕ੍ਰਿਪਾ ਕਰੀਜੈ॥੮॥

*(ਕਲਿਆਣ ਮ:੪, ੧੩੨੩-੧੯)*

(ਞ) ਜਿਹਬਾ ਏਕ ਉਸਤਤਿ ਅਨੇਕ॥ ਸਤਿ ਪੁਰਖ ਪੂਰਨ ਬਿਬੇਕ॥
ਕਾਹੂ ਬੋਲ ਨ ਪਹੁਚਤ ਪ੍ਰਾਨੀ ॥ ਅਗਮ ਅਗੋਚਰ ਪ੍ਰਭ ਨਿਰਬਾਨੀ॥
ਨਿਰਾਹਾਰ ਨਿਰਵੈਰ ਸੁਖਦਾਈ ॥ ਤਾ ਕੀ ਕੀਮਤਿ ਕਿਨੈ ਨ ਪਾਈ॥
ਅਨਿਕ ਭਗਤ ਬੰਦਨ ਨਿਤ ਕਰਹਿ ॥ ਚਰਨ ਕਮਲ ਹਿਰਦੈ ਸਿਮਰਹਿ॥
ਸਦ ਬਲਿਹਾਰੀ ਸਤਿਗੁਰ ਅਪਨੇ॥ ਨਾਨਕ ਜਿਸੁ ਪ੍ਰਸਾਦਿ ਐਸਾ ਪ੍ਰਭੁ ਜਪਨੇ॥੫॥

*(ਗਉੜੀ ਸੁਖਮਨੀ ਮ:੫, ੨੮੭-੮)*

(ਟ) ਊਤੈ ਉਪਮਾ ਤਾ ਕੀ ਕੀਜੈ ਜਾ ਕਾ ਅੰਤੁ ਨ ਪਾਇਆ॥
ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨੀ ਸਚੁ ਕਮਾਇਆ॥੩॥

*(ਆਸਾ ਮ:੫, ੪੩੨-੧੨)*

(ਠ) ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ॥ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ ॥
ਵਾਹੁ ਮੇਰੇ ਸਾਹਿਬਾ ਵਾਹੁ॥ ਗੁਰਮੁਖਿ ਸਦਾ ਸਲਾਹੀਐ ਸਦਾ ਵੇ ਪਰਵਾਹੁ॥੨॥

*(ਸੂਹੀ ਮ:੩, ੭੫੫-੨)*

(ਡ) ਕਿਆ ਹਮ ਜੀਅ ਜੰਤ ਬੇਚਾਰੇ ਬਰਨਿ ਨ ਸਾਕਹ ਏਕ ਰੋਮਾਈ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ॥੧॥

*(ਬਿਲਾਵਲੁ ਮ:੫, ੮੨੨-੧੧)*

(ਢ) ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ ਗੁਸਈਆ॥
ਜਨ ਕੀ ਉਪਮਾ ਤੁਝਹਿ ਵਡਈਆ॥੧॥

*(ਗਉੜੀ ਮ:੪, ੧੬੬-੧)*

(ਣ) ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ॥
ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ॥ ੮੧॥

*(ਸਲੋਕ ਕਬੀਰ, ੧੩੬੮-੧੫)*

(ਤ) ਕੀਤਾ ਕਿਆ ਸਾਲਾਹੀਐ ਕਰਿ ਦੇਖੈ ਸੋਈ॥

ਜਿਨਿ ਕੀਆ ਸੋ ਮਨਿ ਵਸੈ ਮੈ ਅਵਰੁ ਨ ਕੋਈ॥
ਸੋ ਸਾਚਾ ਸਾਲਾਹੀਐ ਸਾਚੀ ਪਤਿ ਹੋਈ॥੩॥

*(ਮਾਰੂ ਮ:੧, ੧੦੧੨-੭)*

(ਥ) ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ॥
ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ॥
ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ॥
ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ॥
ਨਾਨਕ ਆਪਿ ਸਦੀਵ ਹੈ ਪੂਰਾ ਜਿਸੁ ਭੰਡਾਰੁ॥
ਵਡਾ ਕਰਿ ਸਾਲਾਹੀਐ ਅੰਤੁ ਨ ਪਾਰਾਵਾਰੁ॥੨॥

*(ਸਾਰੰਗ ਵਾਰ ਮ:੨, ੧੨੩੯-੧)*

(ਦ) ਕੀਤਾ ਕਿਆ ਸਾਲਾਹੀਐ ਜਿਸੁ ਜਾਦੇ ਬਿਲਮ ਨ ਹੋਈ॥
ਨਿਹਚਲੁ ਸਚਾ ਏਕੁ ਹੈ ਗੁਰਮੁਖਿ ਬੂਝੈ ਸੁ ਨਿਹਚਲੁ ਹੋਈ॥੬॥

*(ਮਾਰੂ ਵਾਰ ਮ:੩, ੧੦੮੮-੧੫)*

(ਧ) ਸਭ ਤੇ ਊਚ ਜਾ ਕਾ ਦਰਬਾਰੁ॥ ਸਦਾ ਸਦਾ ਤਾ ਕਉ ਜੋਹਾਰੁ॥
. . . . . . . . .
ਰਾਖਿ ਲੀਨੋ ਸਭੁ ਜਨ ਕਾ ਪੜਦਾ॥ ਨਾਨਕੁ ਤਿਸਕੀ ਉਸਤਤਿ ਕਰਦਾ॥ ੪॥

*(ਭੈਰਉ ਮ:੫, ੧੧੪੪-੧੫)*

(ਨ) ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ॥
ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ॥੧॥

*(ਗਉੜੀ ਬਾਵਨ ਅਖਰੀ ਮ:੫, ੨੬੧-੧੫)*

(ਪ) ਢਾਕਨਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖਦਾਤੇ॥
ਅਬਿਨਾਸੀ ਅਬਿਗਤ ਸੁਆਮੀ ਪੂਰਨ ਪੁਰਖ ਬਿਧਾਤੇ॥
ਉਸਤਤਿ ਕਹਨੁ ਨ ਜਾਇ ਤੁਮਾਰੀ ਕਉਣੁ ਕਹੈ ਤੂ ਕਦ ਕਾ॥੨॥

*(ਤੁਖਾਰੀ ਛੰਤ ਮ:੫, ੧੧੧੭-੧੭)*

(ਫ) ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥
ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ॥
ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ॥
ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ॥੧॥

*(ਫੁਨਹੇ ਮ:੫, ੧੩੬੧-੧੩)*

(ਬ) ਉਸਤਤਿ ਕਰਹਿ ਤੁਮਰੀ ਜਨ ਮਾਧੌ ਗੁਨ ਗਾਵਹਿ ਹਰਿ ਰਾਇਆ॥
ਤੁਮ ਜਲਨਿਧਿ ਹਮ ਮੀਨੇ ਤੁਮਰੇ ਤੇਰਾ ਅੰਤੁ ਨ ਕਤਹੂ ਪਾਇਆ॥੩॥

*(ਕਲਿਆਨ ਮ:੪, ੧੩੧੯-੬)*

(ਭ) ਉਸਤਤਿ ਕਰਹਿ ਅਨੇਕ ਜਨ ਅੰਤੁ ਨ ਪਾਰਾਵਾਰ॥

ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ॥੧॥

*(ਗਉੜੀ ਸੁਖਮਨੀ ਮ:੫, ੨੭੫-੧੦)*

(ਮ) ਉਸਤਤਿ ਕਰਹਿ ਸੇਵਕ ਮੁਨਿ ਕੇਤੇ ਤੇਰਾ ਅੰਤੁ ਨ ਕਤਹੂ ਪਾਈਐ॥
ਸੁਖਦਾਤੇ ਦੁਖ ਭੰਜਨ ਸੁਆਮੀ ਜਨ ਨਾਨਕ ਸਦ ਬਲਿ ਜਾਈਐ॥੨॥

*(ਦੇਵਗੀਧਾਰੀ ਮ:੫, ੫੨੮-੧੫)*

(ਯ) ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ॥
ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ॥੧॥

. . . . . . . . .

ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ॥
ਸਾਧਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ॥੮॥

(ਪੂਰਾ ਸ਼ਬਦ ਉਧਰਣਯੋਗ ਹੈ)

*(ਗੂਜਰੀ ਮ:੫, ੫੦੭-੧੧)*

(ਰ) ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ॥
ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ॥੧੯॥

*(ਬਿਲਾਵਲੁ ਮ:੧, ੭੯੫-੪)*

(ਲ) ਉਸਤਤਿ ਕਰਹਿ ਪ੍ਰਭ ਤੇਰੀਆ ਮਿਲਿ ਸਾਧੂ
ਸਾਧ ਜਨਾ ਗੁਰ ਸਤਿਗੁਰੂ ਭਗਵਾਨ॥੧॥

*(ਕਾਨੜਾ ਮ:੪, ੧੨੯੮-੧)*

## ਉਸਤਤਿ ਨਿੰਦਾ (੨)

ਕਿਸੇ ਸਦਾਚਾਰੀ, ਆਚਾਰਣਯ ਪੁਰਸ਼ ਦੀ ਬਦਖੋਈ ਕਰਨੀ, ਜਾਂ ਕਿਸੇ ਵਿਭਚਾਰੀ ਪੁਰਸ਼ ਦੀ ਪ੍ਰਸੰਸਾ ਕਰਨੀ, ਐਸਾ ਵਤੀਰਾ ਗੁਰਬਾਣੀ ਦੀ ਵਿਚਾਰਧਾਰਾ ਦੇ ਅਧੀਨ "ਉਸਤਤਿ ਨਿੰਦਾ" ਕਰਕੇ ਗਰਦਾਨਿਆ ਗਇਆ ਹੈ। ਉਸਤਤਿ ਨਿੰਦਾ ਸੰਬੰਧੀ ਗੁਰਬਾਣੀ ਵਿਚ ਹੇਠ ਲਿਖੇ ਫੁਰਮਾਨ ਹਨ :

(ੳ) ਵਿਣੁ ਨਾਵੈ ਹੋਰੁ ਸਲਾਹਣਾ ਸਭੁ ਬੋਲਣੁ ਫਿਕਾ ਸਾਦੁ॥
ਮਨਮੁਖ ਅਹੰਕਾਰੁ ਸਲਾਹਦੇ ਹਉਮੈ ਮਮਤਾ ਵਾਦੁ॥
ਜਿਨ ਸਾਲਾਹਨਿ ਸੇ ਮਰਹਿ ਖਪਿ ਜਾਵੈ ਸਭੁ ਅਪਵਾਦੁ॥
ਜਨ ਨਾਨਕ ਗੁਰਮੁਖਿ ਉਬਰੇ ਜਪਿ ਹਰਿ ਹਰਿ ਪਰਮਾਨਾਦੁ॥੧॥

*(ਗਉੜੀ ਵਾਰ ਮ:੪, ੩੦੧-੪)*

(ਅ) ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵੰਞਾਈ ਛੋੜਿਆ ਹਭੁ ਕਿਝੁ ਤਿਆਗੀ॥
ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ॥੧॥

*(ਰਾਮਕਲੀ ਵਾਰ ਮ:੫, ੯੬੩-੧੭)*

(ੲ) ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ॥
ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ॥੪॥

*(ਰਾਮਕਲੀ ਨਾਮ ਦੇਵ, ੯੭੩-੪)*

(ਸ) ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ॥
ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ॥੧॥

*(ਕੇਦਾਰਾ ਕਬੀਰ, ੧੧੨੩-੨)*

(ਹ) ਗੁਰਮੁਖਿ ਬੂਝੈ ਸਬਦਿ ਪਤੀਜੈ॥ ਉਸਤਤਿ ਨਿੰਦਾ ਕਿਸ ਕੀ ਕੀਜੈ॥
ਚੀਨਹੁ ਆਪੁ ਜਪਹੁ ਜਗਦੀਸਰੁ ਹਰਿ ਜਗੰਨਾਥੁ ਮਨਿ ਭਾਇਆ॥੩॥

*(ਮਾਰੂ ਸੋਲਹੇ ਮ:੧, ੧੦੪੧-੧੦)*

(ਕ) ਉਸਤਤਿ ਨਿੰਦਾ ਦੋਊ ਪਰਹਰਿ ਹਰਿ ਕੀਰਤਿ ਉਰ ਆਨੋ॥
ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ॥੨॥

*(ਬਸੰਤ ਹਿੰਡੋਲ ਮ:੯, ੧੧੮੬-੯)*

(ਖ) ਉਸਤਤਿ ਨਿੰਦਾ ਸਬਦੁ ਵੀਚਾਰੁ॥ ਜੋ ਦੇਵੈ ਤਿਸ ਕਉ ਜੈਕਾਰੁ॥

*(ਪ੍ਰਭਾਤੀ ਮ:੧, ੧੩੩੧-੨)*

(ਗ) ਉਸਤਤਿ ਨਿੰਦਾ ਕਰੇ ਕਿਆ ਕੋਈ॥ ਜਾਂ ਆਪੇ ਵਰਤੈ ਏਕੋ ਸੋਈ॥੨॥

*(ਭੈਰਉ ਮ:੩, ੧੧੨੮-੧੪)*

(ਘ) ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥੧੪॥

*(ਸਲੋਕ ਮ:੯, ੧੪੨੭-੫)*

(ਙ) ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥

*(ਸੋਰਠਿ ਮ:੯, ੬੩੩-੧੬)*

(ਚ) ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥
ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥੨॥

*(ਗਉੜੀ ਮ:੯, ੨੧੯-੩)*

(ਛ) ਪਰ ਨਿੰਦਾ ਉਸਤਤਿ ਨਹ ਜਾਕੈ ਕੰਚਨ ਲੋਹ ਸਮਾਨੋ॥
ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ॥੨॥

*(ਧਨਾਸਰੀ ਮ:੯, ੬੮੫-੪)*

(ਜ) ਉਸਤਤਿ ਨਿੰਦਾ ਕਰੈ ਨਰ ਕੋਈ॥ ਨਾਮੇ ਸ੍ਰੀਰੰਗੁ ਭੇਟਲ ਸੋਈ॥੪॥

*(ਭੈਰਉ ਨਾਮ ਦੇਵ, ੧੧੬੪-੪)*

(ਝ) ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ॥
ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ॥੨॥

*(ਗਉੜੀ ਮ:੯, ੨੨੦-੬)*

(ਞ) ਉਸਤਤਿ ਨਿੰਦਾ ਗੁਰਿ ਸਮ ਜਾਣਾਈ
ਇਸੁ ਜੁਗ ਮਹਿ ਲਾਹਾ ਹਰਿ ਜਪਿ ਲੈ ਜਾਇ॥੧॥

*(ਆਸਾ ਮ:੩, ੩੬੨-੧੪)*

## ਉਸਤਾਦ (੩)

ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਸਾਧਾਰਣ ਅਰਥ 'ਅਧਿਆਪਕ' ਦੇ ਹਨ। ਪਰੰਤੂ ਗੁਰਬਾਣੀ ਵਿਚ ਇਹ 'ਰੂਹਾਨੀ ਆਗੂ', 'ਗੁਰੂ', 'ਪੀਰ' ਦੇ ਭਾਵ ਵਿਚ ਵੀ ਵਰਤਿਆ ਮਿਲਦਾ ਹੈ:

(ੳ) ਗਹਡੜੜਾ ਤ੍ਰਿਣਿ ਛਾਇਆ ਗਾਫਲ ਜਲਿਓਹੁ ਭਾਹਿ॥
ਜਿਨਾ ਭਾਗ ਮਥਾਹੜੈ ਤਿਨ ਉਸਤਾਦ ਪਨਾਹਿ॥

*(ਮਾਰੂ ਵਾਰ ਮ:੫, ੧੦੯੬-੫)*

## ਉਸਾਰੀ ਕਰਨੀ (੪)

ਵੱਡੇ ਵੱਡੇ, ਉੱਚੇ ਮਹਲ ਮਾੜੀਆਂ ਉਸਾਰਨੇ। ਮਹਲ ਮਾੜੀਆਂ ਦੀ ਉਸਾਰੀ ਵਿਚ ਕੋਈ ਬੁਰਾਈ ਨਹੀਂ ਹੈ। ਪਰੰਤੂ ਕਰਤਾਰ ਦੀ ਸਿਫਤ ਸਾਲਾਹ ਛੱਡਕੇ ਇਨ੍ਹਾਂ ਵਿਚ ਖਚਤ ਹੋ ਜਾਣਾ, ਹਾਨੀਕਾਰਕ ਹੈ, ਯਥਾ—

(ੳ) ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ॥

*(ਸਲੋਕ ਫਰੀਦ, ੧੩੮੦-੫)*

## ਉਕਤਿ ਸਿਆਨਪ (੫)

ਜੀਵ ਦੀ ਬੁੱਧੀ ਦੇ ਬਲ ਬੂਤੇ ਨਿਰੂਪਿਤ ਦਲੀਲ-ਬਾਜ਼ੀ, ਹਿਕਮਤ-ਸਾਜ਼ੀ। ਇਸ ਪਰਥਾਇ ਗੁਰਬਾਣੀ ਦਾ ਮਸ਼ਵਰਾ ਨਿਮਨ ਲਿਖਤ ਵਾਕਾਂ ਵਿਚ ਪ੍ਰਾਪਤ ਹੈ :

(ੳ) ਅਪਨੇ ਪ੍ਰਭ ਸਿਉ ਹੋਹੁ ਸਾਵਧਾਨੁ॥ ਤਾ ਤੂੰ ਦਰਗਹ ਪਾਵਹਿ ਮਾਨੁ॥
ਉਕਤਿ ਸਿਆਣਪ ਸਗਲੀ ਤਿਆਗੁ॥ ਸੰਤ ਜਨਾ ਕੀ ਚਰਣੀ ਲਾਗੁ॥੨॥

*(ਗਉੜੀ ਗੁਜਰੀ. ਮ:੫, ੧੭੬-੧੯)*

(ਅ) ਅਨਿਕ ਬੰਧਨ ਤੋਰੇ ਨਹੀ ਜਾਹਿ॥ ਸਿਮਰਤ ਨਾਮ ਮੁਕਤਿ ਫਲ ਪਾਹਿ॥੩॥
ਉਕਤਿ ਸਿਆਨਪ ਇਸ ਤੇ ਕਛੁ ਨਾਹਿ॥ਕਰਿ ਕਿਰਪਾ ਨਾਨਕ ਗੁਣ ਗਾਹਿ॥੪॥

*(ਗਉੜੀ ਮ:੫, ੧੯੬-੧੨)*

(ੲ) ਸਤਿ ਕਹਉ ਸੁਨਿ ਮਨ ਮੇਰੇ ਸਰਨਿ ਪਰਹੁ ਹਰਿ ਰਾਇ॥
ਉਕਤਿ ਸਿਆਨਪ ਸਗਲ ਤਿਆਗਿ ਨਾਨਕ ਲਏ ਸਮਾਇ॥੧॥

*(ਗਉੜੀ ਬਾਵਨ ਅਖਰੀ ਮ:੫, ੨੬੦-੧੨)*

(ਸ) ਉਕਤਿ ਸਿਆਨਪ ਕਛੂ ਨਹੀ ਨਾਹੀ ਕਛੁ ਘਾਲ॥
ਭ੍ਰਮ ਭੈ ਰਾਖਹੁ ਮੋਹ ਤੇ ਕਾਟਹੁ ਜਮ ਜਾਲ॥੩॥

*(ਬਿਲਾਵਲੁ ਮ:੫, ੮੧੧-੨*

(ਹ) ਉਕਤਿ ਸਿਆਣਪ ਕਿਛੂ ਨ ਜਾਨਾ॥ ਦਿਨੁ ਰੈਣਿ ਤੇਰਾ ਨਾਮੁ ਵਖਾਨਾ॥੧॥

*(ਆਸਾ ਮ:੫, ੩੮੭-੧੯)*

(ਕ) ਅਪਨੀ ਉਕਤਿ ਖਲਾਵੈ ਭੋਜਨ ਅਪਨੀ ਉਕਤਿ ਖੇਲਾਵੈ॥

ਸਰਬ ਸੂਖ ਭੋਗ ਰਸ ਦੇਵੈ ਮਨ ਹੀ ਨਾਲਿ ਸਮਾਵੈ॥

(ਧਨਾਸਰੀ ਮ:੫, ੬੮੦-੧੪)

**ਉਜਾੜ (੬)**

ਉਜਾੜ ਤੋਂ ਭਾਵ ਹੈ ਸੁੰਞ, ਸੁਨਸਾਨ, ਵੀਰਾਨਾ।

(ੳ) ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ॥
ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ॥੨॥

(ਜੈਤਸਰੀ ਵਾਰ ਮ:੫, ੭੦੭-੧੮)

(ਅ) ਹਉ ਵਾਰੀ ਘੁੰਮਾ ਜਾਵਦਾ॥ ਇਕ ਸਾਹਾ ਤੁਧੁ ਧਿਆਇਦਾ॥
ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ॥੪॥

(ਸਿਰੀ ਮ:੫, ੭੩-੪)

(ੲ) ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ॥੨॥

(ਮਾਝ ਮ:੫, ੧੦੫-੭)

(ਸ) ਜਹਾ ਸ੍ਰਵਨ ਹਰਿ ਕਥਾ ਨ ਸੁਨੀਐ ਤਹ ਮਹਾ ਭਇਆਨ ਉਦਿਆਨਦ॥
ਜਹਾਂ ਕੀਰਤਨੁ ਸਾਧ ਸੰਗਤਿ ਰਸੁ ਤਹ ਸਘਨ ਬਾਸ ਫਲਾਂਨਦ॥੨॥

(ਸਾਰੰਗ ਮ:੫, ੧੨੦੪-੧੩ )

**ਉਝੜ (੭)**

ਉਝੜ ਦਾ ਅਰਥ ਹੈ ਉਦਯਾਨ, ਜੰਗਲ, ਅਜਿਹੀ ਰੋਹੀ ਜਿਸ ਵਿਚ ਰਸਤੇ ਦਾ ਕੋਈ ਥਹੁ ਪਤਾ ਨਾ ਲੱਭੇ। ਇਸਨੂੰ ਔਝੜ ਵੀ ਆਖਦੇ ਹਨ। ਪਰੰਤੂ ਗੁਰਬਾਣੀ ਵਿਚ ਇਸਦਾ ਭਾਵ ਹੈ: 'ਜੀਵਨ ਸੇਧ ਵਲੋਂ ਖੁੰਝ ਜਾਣਾ', 'ਕੁਰਾਹੇ ਪੈ ਜਾਣਾ'। ਹੋਰ ਜਾਣਕਾਰੀ ਵਾਸਤੇ ਦੇਖੋ "ਰਾਹੇ ਕੁਰਾਹੇ"।

(ੳ) ਭੂਲੇ ਸਿਖ ਗੁਰੂ ਸਮਝਾਏ॥ ਉਝੜਿ ਜਾਦੇ ਮਾਰਗਿ ਪਾਏ॥
ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖ ਭੰਜਨ ਸੰਗਿ ਸਖਾਤਾ ਹੇ॥੧੩॥

(ਮਾਰੂ ਸੋਲਹੇ ਮ:੧, ੧੦੩੨-੧)

(ਅ) ਮਨਮੁਖਿ ਵਿਛੁੜੀ ਦੂਰਿ ਮਹਲੁ ਨ ਪਾਏ ਬਲਿ ਗਈ ਬਲਿਰਾਮ ਜੀਉ॥
... ... ...
ਕੂੜੁ ਕਪਟੁ ਕਮਾਵੈ ਮਹਾ ਦੁਖੁ ਪਾਵੈ ਵਿਣੁ ਸਤਿਗੁਰ ਮਗ ਨ ਪਾਇਆ॥
ਉਝੜੁ ਪੰਥਿ ਭ੍ਰਮੈ ਗਾਵਾਰੀ ਖਿਨੁ ਖਿਨੁ ਧਕੇ ਖਾਇਆ॥

(ਸੂਹੀ ਮ:੪, ਛੰਤ, ੭੭੩-੧੦)

(ੲ) ਉਝੜਿ ਭੂਲੇ ਰਾਹ ਗੁਰਿ ਵੇਖਾਲਿਆ॥ ਸਤਿਗੁਰ ਸਚੇ ਵਾਹੁ ਸਚੁ ਸਮਾਲਿਆ॥

(ਮਾਝ ਵਾਰ ਮ:੧, ੧੪੯-੬)

(ਸ) ਤੂ ਪਿਤਾ ਸਭਿ ਬਾਰਿਕ ਥਾਰੇ॥ ਜਿਉ ਖੇਲਾਵਹਿ ਤਿਉ ਖੇਲਣਹਾਰੇ॥
ਉਝੜ ਮਾਰਗੁ ਸਭੁ ਤੁਮ ਹੀ ਕੀਨਾ ਚਲੈ ਨਾਹੀ ਕੋ ਵੇਪਾੜਾ॥੪॥

(ਮਾਰੂ ਸੋਲਹੇ ਮ:੫, ੧੦੮੧-੮)

(ਹ) ਭਾਣੈ ਉਝੜ ਭਾਣੈ ਰਾਹਾ॥ ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ॥

(ਮਾਝ ਮ:੫, ੯੮-੧੪)

(ਕ) ਸਭਿ ਜਪ ਸਭਿ ਤਪ ਸਭ ਚਤੁਰਾਈ॥ ਊਝੜਿ ਭਰਮੈ ਰਾਹਿ ਨ ਪਾਈ॥
ਬਿਨੁ ਬੂਝੇ ਕੋ ਥਾਇ ਨ ਪਾਈ॥ ਨਾਮ ਬਿਹੂਣੈ ਮਾਥੇ ਛਾਈ॥੧॥

*(ਆਸਾ ਮ:੧, ੪੧੨-੨)*

## ਉਠਿ ਚਲਣਾ (੮)

ਦੁਨੀਆ ਵਿੱਚੋਂ ਕੂਚ ਕਰ ਜਾਣਾ, ਅੰਤਮ ਚੜ੍ਹਾਈ ਕਰ ਜਾਣੀ। ਹੋਰ ਜਾਣਕਾਰੀ ਲਈ ਦੇਖੋ "ਚਲਾਣਾ"।

(ੳ) ਮੂਰਖ ਮਨ ਕਾਹੇ ਕਰਸਹਿ ਮਾਣਾ ਉਠਿ ਚਲਣਾ ਖਸਮੈ ਭਾਣਾ॥੧॥

*(ਮਾਰੂ ਮ:੧, ੯੯੯-੧੧)*

(ਅ) ਆਈ ਆਗਿਆ ਪਿਰਹੁ ਬੁਲਾਇਆ॥ ਨਾ ਧਨ ਪੁਛੀ ਨ ਮਤਾ ਪਕਾਇਆ॥
ਊਠਿ ਸਿਧਾਇਓ ਛੂਟਰਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ॥੧॥

*(ਮਾਰੂ ਸੋਲਹੇ ਮ:੫, ੧੦੭੩-੬)*

(ੲ) ਰਹਣੁ ਨ ਪਾਵਹਿ ਸੁਰਿ ਨਰ ਦੇਵਾ॥ ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ॥॥

*(ਸੂਹੀ ਮ:੫, ੭੪੦-੧)*

(ਸ) ਕਾਹੂ ਸੰਗਿ ਨ ਚਾਲਹੀ ਮਾਇਆ ਜੰਜਾਲ॥ ਊਠਿ ਸਿਧਾਰੇ ਛਤ੍ਰਪਤਿ ਸੰਤਨ ਕੈ ਖਿਆਲ॥

*(ਬਿਲਾਵਲੁ ਮ:੫, ੮੦੭-੧੫)*

(ਹ) ਉਠਿ ਵੰਞੁ ਵਟਾਊੜਿਆ ਤੈ ਕਿਆ ਚਿਰੁ ਲਾਇਆ॥
ਮੁਹਲਤਿ ਪੁੰਨੜੀਆ ਕਿਤੁ ਕੂੜਿ ਲੋਭਾਇਆ॥

*(ਆਸਾ ਮ:੫, ੪੫੯-੧੮)*

(ਕ) ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥੫॥

*(ਆਸਾ ਸੇਖ ਫਰੀਦ, ੪੮੮-੧੬)*

(ਖ) ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ॥
ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ॥੪੭॥

*(ਸਲੋਕ ਫਰੀਦ, ੧੩੮੦-੬)*

## ਉਡਾਰੀ (੯)

ਇਸ ਪ੍ਰਕਰਣ ਵਿਚ ਮਨ ਦੀਆਂ ਸੰਸਾਰੀ ਵਾਸ਼ਨਾਵਾਂ ਪਿੱਛੇ ਉਡਾਰੀਆਂ ਅਤੇ ਆਤਮਿਕ ਉਡਾਨਾਂ ਪਰਥਾਇ ਗੁਰਵਾਕ ਪ੍ਰਸਤੁਤ ਹਨ :

(ੳ) ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ॥
ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ॥
ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ॥
ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ॥

*(ਰਾਮਕਲੀ ਕਬੀਰ, ੯੩੪-੬)*

(ਅ) ਕਾਇਆ ਬਿਰਖੁ ਪੰਖੀ ਵਿਚਿ ਵਾਸਾ॥ ਅੰਮ੍ਰਿਤੁ ਚੁਗਹਿ ਗੁਰ ਸਬਦਿ ਨਿਵਾਸਾ॥

ਉਡਹਿ ਨ ਮੂਲੇ ਨ ਆਵਹਿ ਨ ਜਾਹੀ ਨਿਜ ਘਰਿ ਵਾਸਾ ਪਾਇਆ॥੧੩॥

(ਮਾਰੂ ਮ:੩, ੧੦੬੮-੧੭)

(ਦ) ਇਹੁ ਮਨੂਆ ਦਹ ਦਿਸਿ ਧਾਵਦਾ ਦੂਜੈ ਭਾਇ ਖੁਆਇਆ॥
ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ ਬਿਰਥਾ ਜਨਮੁ ਗਵਾਇਆ॥

(ਸੋਰਠਿ ਮ:੩, ੫੯੮-੧੯)

(ਸ) ਸਗਲ ਧਰਮ ਪੁੰਨ ਫਲ ਧਾਵਹੁ ਧੂਰਿ ਬਾਂਛਹੁ ਸਭ ਜਨ ਕਾ॥
ਕਹੈ ਕਬੀਰ ਸੁਨਹੁ ਰੇ ਸੰਤਹੁ ਇਹੁ ਮਨੁ ਉਡਨ ਪੰਖੇਰੂ ਬਨ ਕਾ॥੨॥

(ਸਾਰੰਗ ਕਬੀਰ, ੧੨੫੩-੧੮)

(ਹ) ਪੰਖੀ ਪੰਚ ਉਡਰਿ ਨਹੀ ਧਾਵਹਿ॥ ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ॥
ਗੁਰਮੁਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ ਚੁਗਾਇਦਾ॥੭॥

(ਮਾਰੂ ਮ:੧, ੧੦੩੩-੧੬)

(ਕ) ਪੰਖੀ ਬਿਰਖਿ ਸੁਹਾਵੜਾ ਸਚੁ ਚੁਗੈ ਗੁਰ ਭਾਇ॥
ਹਰਿ ਰਸੁ ਪੀਵੈ ਸਹਜਿ ਰਹੈ ਉਡੈ ਨ ਆਵੈ ਜਾਇ॥
ਨਿਜ ਘਰਿ ਵਾਸਾ ਪਾਇਆ ਹਰਿ ਹਰਿ ਨਾਮਿ ਸਮਾਇ॥੧॥

(ਸਿਰੀ ਰਾਗੁ ਮ:੩, ੬੬-੧)

(ਖ) ਪੰਖੀ ਬਿਰਖੁ ਸੁਹਾਵੜੇ ਊਡਹਿ ਚਹੁਦਿਸਿ ਜਾਹਿ॥
ਜੇਤਾ ਊਡਹਿ ਦੂਖ ਘਣੇ ਨਿਤ ਦਾਝਹਿ ਤੈ ਬਿਲਲਾਹਿ॥
ਬਿਨੁ ਗੁਰ ਮਹਲੁ ਨ ਜਾਪਈ ਨਾ ਅੰਮ੍ਰਿਤ ਫਲ ਪਾਹਿ॥੨॥

(ਸਿਰੀ ਮ:੩, ੬੬-੮)

(ਗ) ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥੮੬॥

(ਸਲੋਕ ਕਬੀਰ, ੧੩੬੯-੧)

(ਘ) ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥
ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥੨੧॥

(ਸਲੋਕ ਮ:੫, ੧੪੨੬-੬)

## ਉਤਪਤੀ (੧੦)

ਸ੍ਰਿਸ਼ਟੀ ਦੀ ਰਚਨਾ ਪਰਥਾਇ ਦੁਨੀਆ ਦੇ ਮਤ-ਮਤਾਤ੍ਰਾਂ ਵਿਚ ਬਹੁਤ ਵਡਾ ਭੇਦ ਹੈ। ਪਰੰਤੂ ਗੁਰਮਤਿ ਦੁਆਰਾ ਜਗਤ-ਰਚਨਾ ਦੀ ਬਾਬਤ ਇਹ ਨਿਰਣੈ ਕੀਤਾ ਗਇਆ ਹੈ ਕਿ ਸੰਸਾਰ ਦੀ ਉਤਪਤੀ ਅਤੇ ਵਿਨਾਸ ਵਾਹਿਗੁਰੂ ਦੇ ਹੁਕਮ ਦੁਆਰਾ ਹੀ ਹੁੰਦਾ ਹੈ। ਇਸ ਖਿਆਲ ਦੀ ਪ੍ਰੋੜਤਾ ਹਜ਼ੂਰ ਨੇ ਨਿਮਨ ਲਿਖਤ ਵਾਕਾਂ ਰਾਹੀਂ ਕੀਤੀ ਹੈ:

(ੳ) ਓਅੰਕਾਰਿ ਉਤਪਾਤੀ॥ ਕੀਆ ਦਿਨਸੁ ਸਭ ਰਾਤੀ॥
ਵਣੁ ਤ੍ਰਿਣੁ ਤ੍ਰਿਭਵਣ ਪਾਣੀ॥ ਚਾਰਿ ਬੇਦ ਚਾਰੇ ਖਾਣੀ॥

ਖੰਡ ਦੀਪ ਸਭਿ ਲੋਆ॥ ਏਕ ਕਵਾਵੈ ਤੇ ਸਭਿ ਹੋਆ॥੧॥

*(ਮਾਰੂ ਮ:੫ ,੧੦੦੩-੧੭)*

(ਅ) ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ॥
ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ॥
ਜੋਤੀ ਹੂੰ ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ॥
ਬ੍ਰਹਮਾ ਬਿਸਨੁ ਮਹੇਸੁ ਤ੍ਰੈਗੁਣ ਸਿਰਿ ਧੰਧੈ ਲਾਇਆ॥
ਮਾਇਆ ਕਾ ਮੂਲੁ ਰਚਾਇਓਨੁ ਤੁਰੀਆ ਸੁਖ ਪਾਇਆ॥੨॥

*(ਗੂਜਰੀ ਵਾਰ ਮ:੩, ੫੦੯-੯)*

(ੲ) ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥

*(ਸਿਰੀ ਮ:੧, ੧੯-੧੮)*

(ਸ) ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥

*(ਜਪੁ, ੩-੧੬)*

(ਹ) ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥

*(ਜਪੁ, ੪-੧੮)*

(ਕ) ਹੁਕਮੀ ਸਗਲ ਕਰੇ ਆਕਾਰ॥ ਆਪੇ ਜਾਣੈ ਸਰਬ ਵੀਚਾਰੁ॥੨॥

*(ਵਾਰ ਮਾਝ ਮ:੧, ੧੫੦-੧੫)*

(ਖ) ਖਾਕ ਨੂਰ ਕਰਦੰ ਆਲਮ ਦੁਨੀਆਇ॥
ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ॥੧॥

*(ਤਿਲੰਗ ਮ:੧, ੭੨੩-੧੩)*

(ਗ) ਅਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ॥
ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ॥
ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ॥
ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ॥
ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ॥੧॥

*(ਗੂਜਰੀ ਵਾਰ ਮ:੩, ੫੦੯-੨)*

(ਘ) ਜਦਹੁ ਆਪੇ ਥਾਟੁ ਕੀਆ ਬਹਿ ਕਰਤੈ ਤਦਹੁ ਪੁਛਿ ਨ ਸੇਵਕੁ ਬੀਆ॥
ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ ਜਾਂ ਅਵਰੁ ਨ ਦੂਜਾ ਕੀਆ॥
ਫਿਰਿ ਆਪੇ ਜਗਤੁ ਉਪਾਇਆ ਕਰਤੈ ਦਾਨੁ ਸਭਨਾ ਕਉ ਦੀਆ॥

*(ਬਿਹਾਗੜਾ ਵਾਰ ਮ:੪, ੫੫੧-੬)*

(ਙ) ਆਪੇ ਜੋੜਿ ਵਿਛੋੜੇ ਆਪੇ॥ ਆਪੇ ਥਾਪਿ ਉਥਾਪੇ ਆਪੇ॥
ਸਚਾ ਹੁਕਮੁ ਸਚਾ ਪਾਸਾਰਾ ਹੋਰਨਿ ਹੁਕਮੁ ਨ ਹੋਈ ਹੇ॥੪॥

*(ਮਾਰੂ ਮ:੩, ੧੦੫੪-੩)*

(ਚ) ਜਲੁ ਤਰੰਗ ਅਗਨੀ ਪਵਨੈ ਫੁਨਿ ਤ੍ਰੈ ਮਿਲਿ ਜਗਤੁ ਉਪਾਇਆ॥
ਐਸਾ ਬਲੁ ਛਲੁ ਤਿਨ ਕਉ ਦੀਆ ਹੁਕਮੀ ਠਾਕਿ ਰਹਾਇਆ॥੬॥

*(ਪ੍ਰਭਾਤੀ ਮ:੧, ੧੩੪੫-੧੬)*

(ਛ) ਹਰਨ ਭਰਨ ਜਾਕਾ ਨੇਤ੍ਰ ਫੋਰੁ॥ ਤਿਸਕਾ ਮੰਤ੍ਰ ਨ ਜਾਨੈ ਹੋਰੁ॥

*(ਗਉੜੀ ਸੁਖਮਨੀ ਮ:੫, ੨੮੪-੨)*

(ਜ) ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸ ਅਕਾਰ॥
ਸਰਬੇ ਜਾਚਿਕ ਤੂੰ ਪ੍ਰਭੁ ਦਾਤਾ ਦਾਤਿ ਕਰੇ ਅਪੁਨੈ ਬੀਚਾਰ॥੪॥

*(ਗੂਜਰੀ ਮ:੧, ੫੦੪-੧)*

(ਝ) ਨਰਨਰਹ ਨਮਸਕਾਰੰ॥ ਜਲਨ ਥਲਨ ਬਸੁਧ ਗਗਨ ਏਕ ਏਕੰਕਾਰੰ॥੧॥ ਰਹਾਉ॥
ਹਰਨ ਧਰਨ ਪੁਨ ਪੁਨਹ ਕਰਨ॥ ਨਹ ਗਿਰਹ ਨਿਰੰਹਾਰੰ॥੧॥

*(ਰਾਮਕਲੀ ਮ:੫, ੯੦੧-੧੦)*

(ਞ) ਆਪੇ ਸਕਤੀ ਸਬਲੁ ਕਹਾਇਆ॥ ਆਪੇ ਸੂਰਾ ਅਮਰੁ ਚਲਾਇਆ॥
ਆਪੇ ਸਿਵ ਵਰਤਾਈਅਨੁ ਅੰਤਰਿ ਆਪੇ ਸੀਤਲੁ ਠਾਰ ਗੜਾ॥੧੩॥

*(ਮਾਰੂ ਸੋਲਹੇ ਮ:੫, ੧੦੮੧-੧੯)*

(ਟ) ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥ ਬਾਝੁ ਕਲਾ ਆਡਾਣੁ ਰਹਾਇਆ॥
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ॥੧੪॥
ਵਿਰਲੇ ਕਉ ਗੁਰਿ ਸਬਦੁ ਸੁਣਾਇਆ॥ ਕਰਿ ਕਰਿ ਦੇਖੈ ਹੁਕਮੁ ਸਬਾਇਆ॥
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ॥੧੫॥

*(ਮਾਰੂ ਮ:੧, ੧੦੩੬-੬)*

(ਠ) ਕਈ ਕੋਟਿ ਖਾਣੀ ਅਰੁ ਖੰਡ॥ ਕਈ ਕੋਟਿ ਅਕਾਸ ਬ੍ਰਹਮੰਡ॥
ਕਈ ਕੋਟਿ ਹੋਏ ਅਵਤਾਰ॥ ਕਈ ਜੁਗਤਿ ਕੀਨੋ ਬਿਸਥਾਰ॥
ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥
ਕਈ ਕੋਟਿ ਕੀਨੇ ਬਹੁ ਭਾਤਿ॥ ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ॥
ਤਾ ਕਾ ਅੰਤੁ ਨ ਜਾਨੈ ਕੋਇ॥ ਆਪੇ ਆਪਿ ਨਾਨਕ ਪ੍ਰਭੁ ਸੋਇ॥੭॥

*(ਗਉੜੀ ਸੁਖਮਨੀ ਮ:੫, ੨੭੬-੧੧)*

(ਡ) ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥
ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥

*(ਰਾਮਕਲੀ ਮ:੧, ਓਅੰਕਾਰ ੯੨੯-੧੯)*

(ਢ) ਧਰਤਿ ਉਪਾਇ ਧਰੀ ਧਰਮਸਾਲਾ॥ ਉਤਪਤਿ ਪਰਲਉ ਆਪਿ ਨਿਰਾਲਾ॥
ਪਵਣੈ ਖੇਲੁ ਕੀਆ ਸਭ ਥਾਈ ਕਲਾ ਖਿੰਚਿ ਢਾਹਾਇਦਾ॥੫॥

*(ਮਾਰੂ ਮ:੧, ਸੋਲਹੇ, ੧੦੩੩-੧੩)*

(ਣ) ਨਿਰੰਕਾਰਿ ਆਕਾਰੁ ਉਪਾਇਆ॥ ਮਾਇਆ ਮੋਹੁ ਹੁਕਮਿ ਬਣਾਇਆ॥
ਆਪੇ ਖੇਲ ਕਰੇ ਸਭਿ ਕਰਤਾ ਸੁਣਿ ਸਾਚਾ ਮੰਨਿ ਵਸਾਇਦਾ॥੧॥

*(ਮਾਰੂ ਮ:੩, ੧੦੬੬-੧)*

(ਤ) ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ॥
ਆਪੇ ਖੇਲੁ ਰਚਾਇਓਨੁ ਸਭੁ ਜਗਤੁ ਸਬਾਇਆ॥

*(ਸਾਰੰਗ ਵਾਰ ਮ:੪, ੧੨੩੭-੧੭)*

(ਥ) ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥੨੨॥

*(ਜਪੁ, ੫-੨)*

(ਦ) ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ॥ ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ॥

*(ਮਾਰੂ ਵਾਰ ਮ:੫, ੧੦੯੫-੬)*

(ਧ) ਜਹ ਆਪਿ ਰਚਿਓ ਪਰਪੰਚੁ ਅਕਾਰੁ॥ ਤਿਹੁ ਗੁਣ ਮਹਿ ਕੀਨੋ ਬਿਸਥਾਰੁ॥
. . . . . . . . .
ਆਪਨ ਖੇਲੁ ਆਪਿ ਕਰਿ ਦੇਖੈ॥ ਖੇਲੁ ਸੰਕੋਚੈ ਤਉ ਨਾਨਕ ਏਕੈ॥੭॥

*(ਗਉੜੀ ਸੁਖਮਨੀ ਮ:੫, ੨੯੧-੧੯)*

## ਉਤਪਤੀ ਅਤੇ ਪਰਲਯ (੧੧)

(ੳ) ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ॥
ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥

*(ਰਾਮਕਲੀ ਮ:੧, ਸਿਧਗੋਸਟਿ, ੯੪੬-੨)*

(ਅ) ਉਤਪਤਿ ਪਰਲਉ ਸਬਦੇ ਹੋਵੈ॥ ਸਬਦੇ ਹੀ ਫਿਰਿ ਓਪਤਿ ਹੋਵੈ॥

*(ਮਾਝ ਮ:੩, ੧੧੭-੮)*

(ੲ) ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ॥ ਆਪਨੈ ਭਾਣੈ ਲਏ ਸਮਾਏ॥

*(ਗਉੜੀ ਸੁਖਮਨੀ ਮ:੫, ੨੯੨-੮)*

(ਸ) ਏਹੁ ਪਰਪੰਚੁ ਖੇਲੁ ਕੀਆ ਸਭੁ ਕਰਤੈ ਹਰਿ ਕਰਤੈ ਸਭ ਕਲਧਾਰੀ॥
ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ ਸੂਤੁ ਖਿੰਚੈ ਏਕੰਕਾਰੀ॥੭॥

*(ਗੂਜਰੀ ਮ:੪, ੫੦੭-੭)*

(ਹ) ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ॥੪॥
. . . . . . . . .
ਜਨ ਨਾਨਕ ਨਾਮੁ ਅਧਾਰੁ ਟੇਕ ਹੈ ਬਿਨੁ ਨਾਵੈ ਅਵਰੁ ਨ ਕੋਇ ਜੀਉ॥

*(ਆਸਾ ਮ:੪, ੪੪੭-੧੫)*

(ਕ) ਅੰਤਰਿ ਉਤਭੁਜੁ ਅਵਰੁ ਨ ਕੋਈ॥ ਜੋ ਕਹੀਐ ਸੋ ਪ੍ਰਭ ਤੇ ਹੋਈ॥
ਜੁਗਹ ਜੁਗੰਤਰਿ ਸਾਹਿਬੁ ਸਚੁ ਸੋਈ॥ ਉਤਪਤਿ ਪਰਲਉ ਅਵਰੁ ਨ ਕੋਈ॥੧॥

*(ਰਾਮਕਲੀ ਮ:੧, ੯੦੫-੧੪)*

(ਖ) ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ॥
ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ॥
ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ॥੮॥

*(ਸਿਰੀ ਰਾਗੁ ਮ:੧, ੫੫-੧੭)*

(ਗ) ਸਗਲੀ ਬਣਤ ਬਣਾਈ ਆਪੇ॥ ਆਪੇ ਕਰੇ ਕਰਾਏ ਥਾਪੇ॥
ਇਕਸੁ ਤੇ ਹੋਇਓ ਅਨੰਤਾ ਨਾਨਕ ਏਕਸੁ ਮਾਹਿ ਸਮਾਏ ਜੀਉ॥੯॥

*(ਮਾਝ ਮ:੫, ੧੩੧-੧੩)*

(ਘ) ਆਪਿ ਸਤਿ ਕੀਆ ਸਭੁ ਸਤਿ॥ ਤਿਸੁ ਪ੍ਰਭ ਤੇ ਸਗਲੀ ਉਤਪਤਿ॥
ਤਿਸੁ ਭਾਵੈ ਤਾ ਕਰੇ ਬਿਸਥਾਰੁ॥ ਤਿਸੁ ਭਾਵੈ ਤਾ ਏਕੰਕਾਰੁ॥

*(ਗਉੜੀ ਸੁਖਮਨੀ ਮ:੫, ੨੯੪-੯)*

(ਙ) ਏਕੋ ਹੁਕਮੁ ਵਰਤੈ ਸਭ ਲੋਈ॥ ਏਕਸੁ ਤੇ ਸਭ ਓਪਤਿ ਹੋਈ॥੭॥

*(ਗਉੜੀ ਮ:੧, ੨੨੩-੭)*

## ਉਤਪਤੀ ਤੋਂ ਪਹਿਲਾਂ (੧੨)

(ੳ) ਕੇਤੜਿਆ ਦਿਨ ਗੁਪਤੁ ਕਹਾਇਆ॥ ਕੇਤੜਿਆ ਦਿਨ ਸੁੰਨਿ ਸਮਾਇਆ॥
ਕੇਤੜਿਆ ਦਿਨ ਧੁੰਧੂਕਾਰਾ ਆਪੇ ਕਰਤਾ ਪਰਗਟੜਾ॥੧੨॥

*(ਮਾਰੂ ਸੋਲਹੇ ਮ:੫, ੧੦੮੧-੧੮)*

(ਅ) ਛਤੀਹ ਜੁਗ ਗੁਬਾਰੁ ਸਾ ਆਪੇ ਗਣਤ ਕੀਨੀ॥
ਆਪੇ ਸ੍ਰਿਸਟਿ ਸਭ ਸਾਜੀਅਨੁ ਆਪਿ ਮਤਿ ਦੀਨੀ॥

*(ਰਾਮਕਲੀ ਵਾਰ ਮ:੩, ੯੪੯-੧੬)*

(ੲ) ਕੇਤੇ ਜੁਗ ਵਰਤੇ ਗੁਬਾਰੈ॥ ਤਾੜੀ ਲਾਈ ਅਪਰ ਅਪਾਰੈ॥
ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ॥
ਜੁਗ ਛਤੀਹ ਤਿਨੈ ਵਰਤਾਏ॥ ਜਿਉ ਤਿਸੁ ਭਾਣਾ ਤਿਵੈ ਚਲਾਏ॥
ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ॥੨॥

*(ਮਾਰੂ ਮ:੧, ੧੦੨੬-੧੪)*

(ਸ) ਹੁਕਮੇ ਜੁਗ ਛਤੀਹ ਗੁਦਾਰੇ॥ ਹੁਕਮੇ ਸਿਧ ਸਾਧਿਕ ਵੀਚਾਰੇ॥
ਆਪਿ ਨਾਥੁ ਨਥੀ ਸਭ ਜਾ ਕੀ ਬਖਸੇ ਮੁਕਤਿ ਕਰਾਇਦਾ॥੧੪॥

*(ਮਾਰੂ ਮ:੧, ੧੦੩੭-੬)*

(ਹ) ਜੁਗ ਛਤੀਹ ਕੀਓ ਗੁਬਾਰਾ॥ ਤੂੰ ਆਪੇ ਜਾਣਹਿ ਸਿਰਜਣਹਾਰਾ॥
ਹੋਰ ਕਿਆ ਕੋ ਕਹੈ ਕਿ ਆਖਿ ਵਖਾਣੈ ਤੂ ਆਪੇ ਕੀਮਤਿ ਪਾਇਦਾ॥੧॥

*(ਮਾਰੂ ਮ:੩, ੧੦੬੧-੧੫)*

(ਕ) ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ॥
ਓਥੈ ਵੇਦ ਪੁਰਾਨ ਨ ਸਾਸਤਾ ਆਪੇ ਹਰਿ ਨਰਹਰਿ॥
ਬੈਠਾ ਤਾੜੀ ਲਾਇ ਆਪਿ ਸਭ ਦੂ ਹੀ ਬਾਹਰਿ ॥
ਅਪਣੀ ਮਿਤਿ ਆਪਿ ਜਾਣਦਾ ਆਪੇ ਹੀ ਗਉਹਰੁ॥੧੮॥

*(ਬਿਹਾਗੜਾ ਵਾਰ ਮ:੪, ੫੫੫-੧੭)*

(ਖ) ਕੇਤੜਿਆ ਜੁਗ ਧੁੰਧੂਕਾਰੇ॥ ਤਾੜੀ ਲਾਈ ਸਿਰਜਣਹਾਰੇ॥
ਸਚੁ ਨਾਮੁ ਸਚੀ ਵਡਿਆਈ ਸਾਚੈ ਤਖਤਿ ਵਡਾਈ ਹੇ॥੨॥

*(ਮਾਰੂ ਮ:੧, ੧੦੨੩-੧੨)*

**ਉਤਪਤੀ ਨਾਮ ਦੁਆਰਾ (੧੩)**

(ੳ) ਨਾਮੈ ਤੇ ਸਭਿ ਊਪਜੈ ਭਾਈ ਨਾਇ ਵਿਸਰਿਐ ਮਰਿ ਜਾਇ॥
ਅਗਿਆਨੀ ਜਗਤੁ ਅੰਧੁ ਹੈ ਭਾਈ ਸੂਤੇ ਗਏ ਮੁਹਾਇ॥੨॥

*(ਸੋਰਠਿ ਮ:੩, ੬੦੩-੬)*

(ਅ) ਸਭ ਨਾਵਹੁ ਉਪਜੈ ਨਾਵਹੁ ਛੀਜੈ॥

*(ਮਾਰੂ ਮ:੩, ੧੦੬੪-੫)*

(ੲ) ਨਾਮੈ ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ॥
ਗੁਰ ਕਾ ਸਬਦੁ ਮਹਾ ਰਸੁ ਮੀਠਾ ਬਿਨੁ ਚਾਖੇ ਸਾਦੁ ਨ ਜਾਪੈ॥

*(ਸੂਹੀ ਮ:੩, ੭੫੩-੬)*

(ਸ) ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ॥੩॥

*(ਰਾਮਕਲੀ ਮ:੧, ੯੪੬-੧੩)*

**ਉਤਮ ਵਸਤੂ (੧੪)**

ਇਸ ਪ੍ਰਕਰਣ ਵਿਚ ਪਰਮਾਤਮਾ ਦੇ ਉੱਤਮ ਹੋਣ ਦਾ ਵਿਵਰਣ ਹੈ ਅਤੇ ਨਾਲ ਹੀ ਇਹ ਗੱਲ ਦ੍ਰਿੜ੍ਹ ਕਰਵਾਈ ਗਈ ਹੈ ਕਿ ਉਸ ਉੱਤਮ-ਪਰਮਾਤਮਾ ਨੂੰ ਮਿਲਣ ਲਈ, ਉੱਤਮ ਹੋਣ ਦੀ ਲੋੜ ਹੈ।

(ੳ) ਸਭੁ ਕਿਛੁ ਸਾਚਾ ਸਾਚਾ ਹੈ ਸੋਇ॥ ਊਤਮ ਬ੍ਰਹਮੁ ਪਛਾਣੈ ਕੋਇ॥

*(ਧਨਾਸਰੀ ਮ:੩, ੬੬੫-੧੯)*

(ਅ) ਊਤਮ ਜਗੰਨਾਥ ਜਗਦੀਸੁਰ ਹਮ ਪਾਪੀ ਸਰਨਿ ਰਖੇ॥
ਤੁਮ ਵਡ ਪੁਰਖ ਦੀਨ ਦੁਖ ਭੰਜਨ ਹਰਿ ਦੀਓ ਨਾਮੁ ਮੁਖੇ॥੧॥
ਹਰਿ ਗੁਨ ਊਚ ਨੀਚ ਹਮ ਗਾਏ ਗੁਰ ਸਤਿਗੁਰ ਸੰਗਿ ਸਖੇ॥
ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ ਗੁਨ ਚੰਦਨ ਕੇ ਬਸਖੇ॥੨॥

*(ਨਟ ਮ:੪, ੯੭੬-੨)*

(ੲ) ਊਤਮ ਊਚੌ ਪਾਰਬ੍ਰਹਮੁ ਗੁਣ ਅੰਤੁ ਨ ਜਾਣਹਿ ਸੇਖ॥

*(ਗਉੜੀ ਮ:੫, ੨੯੮-੧)*

(ਸ) ਊਤਮੁ ਹੋਵਾ ਪ੍ਰਭੁ ਮਿਲੈ ਇਕ ਮਨਿ ਏਕੈ ਭਾਇ॥
ਨਾਨਕ ਪ੍ਰੀਤਮ ਰਸਿ ਮਿਲੇ ਲਾਹਾ ਲੈ ਪਰਥਾਇ॥

*(ਰਾਮਕਲੀ ਮ:੧, ਓਅੰਕਾਰ, ੯੩੬-੧੫)*

(ਹ) ਊਤਮੁ ਊਚਾ ਸਬਦ ਕਾਮੁ॥ ਨਾਨਕ ਵਖਾਣੈ ਸਾਚੁ ਨਾਮੁ॥੪॥

*(ਬਸੰਤ ਮ:੩, ੧੧੭੬-੬)*

(ਕ) ਊਤਮ ਸਤਿਗੁਰ ਪੁਰਖ ਨਿਰਾਲੇ॥ ਸਬਦਿ ਰਤੇ ਹਰਿ ਰਸਿ ਮਤਵਾਲੇ॥

ਰਿਧਿ ਬੁਧਿ ਸਿਧਿ ਗਿਆਨੁ ਗੁਰੂ ਤੇ ਪਾਈਐ ਪੂਰੈ ਭਾਗਿ ਮਿਲਾਇਦਾ॥੧੫॥

*(ਮਾਰੂ ਸੋਲਹੇ ਮ:੧, ੧੦੩੮-੯)*

(ਖ) ਊਤਮ ਸਬਦਿ ਸਵਾਰਣਹਾਰਾ॥

*(ਰਾਮਕਲੀ ਮ:੧, ੯੩੦-੧੮)*

(ਗ) ਉਤਮ ਸਲੋਕ ਸਾਧ ਕੇ ਬਚਨ॥ ਅਮੁਲੀਕ ਲਾਲ ਏਹਿ ਰਤਨ॥
ਸੁਨਤ ਕਮਾਵਤ ਹੋਤ ਉਧਾਰ॥ ਆਪਿ ਤਰੈ ਲੋਕਹ ਨਿਸਤਾਰ॥

*(ਗਉੜੀ ਸੁਖਮਨੀ ਮ:੫, ੨੯੫-੯)*

(ਘ) ਉਤਮ ਸੰਤ ਭਲੇ ਸੰਜੋਗੀ ਇਸੁ ਜੁਗ ਮਹਿ ਪਵਿਤ ਪੁਨੀਤ॥

*(ਧਨਾਸਰੀ ਮ:੫, ੬੭੩-੪)*

(ਙ) ਊਤਮ ਜਨ ਸੰਤ ਭਲੇ ਹਰਿ ਪਿਆਰੇ॥ ਹਰਿ ਰਸ ਮਾਤੇ ਪਾਰਿ ਉਤਾਰੇ॥
ਨਾਨਕ ਰੇਣ ਸੰਤ ਜਨ ਸੰਗਤਿ ਹਰਿ ਗੁਰ ਪਰਸਾਦੀ ਪਾਇਆ॥੫॥

*(ਮਾਰੂ ਮ:੧, ੧੦੩੮-੧੮)*

(ਚ) ਊਤਮ ਸੰਗਤਿ ਊਤਮੁ ਹੋਵੈ॥ ਗੁਣ ਕਉ ਧਾਵੈ ਅਵਗਣ ਧੋਵੈ॥

*(ਆਸਾ ਮ:੧, ੪੧੪-੩)*

(ਛ) ਊਤਮ ਸੰਗਤਿ ਗਤਿ ਮਿਤਿ ਊਤਮ ਜਗੁ ਭਉਜਲੁ ਪਾਰਿ ਤਰਾਇਆ॥੮॥

*(ਮਾਰੂ ਮ:੧, ੧੦੪੨-੫)*

(ਜ) ਊਤਮ ਕਥਾ ਸੁਣੀਜੈ ਸ੍ਰਵਣੀ ਮਇਆ ਕਰਹੁ ਭਗਵਾਨ॥
ਆਵਤ ਜਾਤ ਦੋਊ ਪਖ ਪੂਰਨ ਪਾਈਐ ਸੁਖ ਬਿਸ੍ਰਾਮ॥੧॥
ਸੋਧਤ ਸੋਧਤ ਤਤੁ ਬੀਚਾਰਿਓ ਭਗਤਿ ਸਰੇਸਟ ਪੂਰੀ॥
ਕਹੁ ਨਾਨਕ ਇਕ ਰਾਮਨਾਮ ਬਿਨੁ ਅਵਰ ਸਗਲ ਬਿਧਿ ਊਰੀ॥੨॥

*(ਸਾਰਗ ਮ:੫, ੧੨੨-੧੮)*

(ਝ) ਮੈ ਮੈਲੌ ਊਜਲੁ ਸਚੁ ਸੋਇ॥ ਊਤਮੁ ਆਖਿ ਨ ਊਚਾ ਹੋਇ॥
ਮਨਮੁਖੁ ਖੂਲਿ ਮਹਾ ਬਿਖੁ ਖਾਇ॥ ਗੁਰਮੁਖਿ ਹੋਇ ਸੁ ਰਾਚੈ ਨਾਇ॥੩॥

*(ਪ੍ਰਭਾਤੀ ਮ:੧, ੧੩੩੦-੧੭)*

(ਞ) ਗੁਰ ਮਿਲਿਐ ਸਭ ਮਤਿ ਬੁਧਿ ਹੋਇ॥ ਮਨਿ ਨਿਰਮਲਿ ਵਸੈ ਸਚੁ ਸੋਇ॥
ਸਾਚਿ ਵਸਿਐ ਸਾਚੀ ਕਾਰ॥ ਊਤਮ ਕਰਣੀ ਸਬਦ ਬੀਚਾਰ॥੩॥

*(ਗਉੜੀ ਗੁਆਰੇਰੀ ਮ :੩, ੧੫੭-੧੯)*

(ਟ) ਊਤਮ ਜਨਮੁ ਸੁਥਾਨਿ ਹੈ ਵਾਸਾ॥ ਸਤਿਗੁਰੁ ਸੇਵਹਿ ਘਰ ਮਾਹਿ ਉਦਾਸਾ॥
ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ ਹਰਿ ਰਸਿ ਮਨੁ ਤ੍ਰਿਪਤਾਵਣਿਆ॥੧॥

*(ਮਾਝ ਮ:੩,੧੨੭-੭)*

(ਠ) ਉਤਮ ਮਧਿਮ ਜਾਤੀ ਜਿਨਸੀ ਭਰਮਿ ਭਵੈ ਸੰਸਾਰੁ॥

*(ਸਾਰੰਗ ਵਾਰ ਮ:੨, ੧੨੪੩-੧੫)*

(ਡ) ਸਤਿਗੁਰੁ ਸੇਵੇ ਸੁ ਲਾਲਾ ਹੋਇ॥ ਊਤਮ ਜਾਤੀ ਊਤਮੁ ਸੋਇ॥

ਗੁਰ ਪਉੜੀ ਸਭ ਦੂ ਊਚਾ ਹੋਇ॥ ਨਾਨਕ ਨਾਮਿ ਵਡਾਈ ਹੋਇ॥੪॥

*(ਆਸਾ ਮ:੩, ੩੬੩-੫)*

(ਢ) ਜਿਨ ਕਉ ਹਰਿ ਪ੍ਰਭੁ ਲਏ ਮਿਲਾਇ॥ ਤਿਨ ਕੀ ਗਹਣ ਗਤਿ ਕਹੀ ਨ ਜਾਇ॥
ਪੂਰੈ ਸਤਿਗੁਰ ਦਿਤੀ ਵਡਿਆਈ॥ ਊਤਮ ਪਦਵੀ ਹਰਿ ਨਾਮਿ ਸਮਾਈ॥੨॥

*(ਆਸਾ ਮ:੩, ੩੬੪-੯)*

(ਣ) ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ॥
ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ॥
ਜਨਮ ਮਰਨ ਦੁਖੁ ਕਟੀਐ ਹਉਮੈ ਮਮਤਾ ਜਾਇ॥
ਉਤਮ ਪਦਵੀ ਪਾਈਐ ਸਚੇ ਰਹੈ ਸਮਾਇ॥

*(ਬਿਹਾਗੜਾ ਵਾਰ ਮ:੩, ੫੫੨-੬)*

(ਤ) ਦਾਸਾ ਕਾ ਦਾਸੁ ਵਿਰਲਾ ਕੋਈ ਹੋਇ॥ ਊਤਮ ਪਦਵੀ ਪਾਵੈ ਸੋਇ॥੧॥

*(ਬਸੰਤੁ ਮ:੩, ੧੧੭੪-੧੧)*

(ਥ) ਊਤਮ ਗਤਿ ਮਿਤਿ ਹਰਿ ਗੁਨ ਸਰੀਰ॥ ਗੁਰਮਤਿ ਪ੍ਰਗਟੇ ਰਾਮ ਨਾਮ ਹੀਰ॥
ਲਿਵ ਲਾਗੀ ਨਾਮਿ ਤਜਿ ਦੂਜਾ ਭਾਉ॥ ਜਨੁ ਨਾਨਕ ਹਰਿ ਗੁਰੁ ਗੁਰ ਮਿਲਾਉ॥੪॥

*(ਬਸੰਤੁ ਮ:੧, ੧੧੬੯-੧੭)*

(ਦ) ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ॥
ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ॥੧॥

*(ਸਿਰੀ ਵਾਰ ਮ:੧, ੯੧-੪)*

(ਧ) ਤਿਨਿ ਪ੍ਰਭਿ ਸਾਚੈ ਇਕਿ ਸਚਿ ਲਾਏ॥ ਊਤਮ ਬਾਣੀ ਸਬਦੁ ਸੁਣਾਏ॥
ਪ੍ਰਭ ਸਾਚੇ ਕੀ ਸਾਚੀ ਕਾਰ॥ ਨਾਨਕ ਨਾਮਿ ਸਵਾਰਣਹਾਰ॥੪॥

*(ਧਨਾਸਰੀ ਮ:੩, ੬੬੪-੧੯)*

(ਨ) ਊਤਮ ਬਾਣੀ ਗਾਉ ਗੋਪਾਲਾ॥ ਸਾਧ ਸੰਗਤਿ ਕੀ ਮੰਗਹੁ ਰਵਾਲਾ॥੨॥

*(ਮਾਰੂ ਮ:੫, ੧੦੮੫-੨)*

(ਪ) ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ॥

*(ਆਸਾ ਮ:੧, ੪੬੬-੯)*

(ਫ) ਊਤਮ ਮਤਿ ਮੇਰੈ ਰਿਦੈ ਤੂੰ ਆਉ॥
ਧਿਆਵਉ ਗਾਵਉ ਗੁਣ ਗੋਵਿੰਦਾ ਅਤਿ ਪ੍ਰੀਤਮ ਮੋਹਿ ਲਾਗੈ ਨਾਉ॥੧॥ ਰਹਾਉ॥

*(ਆਸਾ ਮ:੫, ੩੭੭-੨)*

(ਬ) ਗੁਰੁ ਸਾਗਰੁ ਪੂਰਾ ਭੰਡਾਰ॥ ਊਤਮ ਰਤਨ ਜਵਾਹਰ ਅਪਾਰ॥
ਗੁਰਪਰਸਾਦੀ ਦੇਵਣਹਾਰੁ॥ ਨਾਨਕ ਬਖਸੇ ਬਖਸਣਹਾਰੁ॥੪॥

*(ਆਸਾ ਮ:੩, ੩੬੩-੧੮)*

(ਭ) ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ॥

*(ਸ਼ਿਰੀ ਵਾਰ ਮ:੪, ੮੭-੧੭)*

(ਮ) ਗਿਆਨ ਸ੍ਰੇਸਟ ਊਤਮ ਇਸਨਾਨੁ

*(ਗਉੜੀ ਸੁਖਮਨੀ ਮ:੫, ੨੯੬-੧)*

(ਯ) ਨਾਮੁ ਜਪਤ ਪਾਵਹਿ ਬਿਸ੍ਰਾਮ॥ ਨਾਨਕ ਤਿਨ ਪੁਰਖ ਕਉ ਊਤਮ ਕਰਿ ਮਾਨੁ॥੭॥

*(ਗਉੜੀ ਸੁਖਮਨੀ ਮ:੫, ੨੮੨-੫)*

## ਉੱਦਮ ਅਤੇ ਆਲਸ (੧੫)

ਉੱਦਮ ਕਰਨਾ ਗੁਰਮਤਿ ਦਾ ਮੂਲਿਕ ਨੇਮ ਹੈ। ਪੁਰਸ਼ਾਰਥ ਕਰਕੇ ਸੁਕ੍ਰਿਤ ਕਰਨੀ ਅਤੇ ਆਪਨੀ ਕਿਰਤ ਵਿੱਚੋਂ ਵੰਡ ਛਕਣਾ, ਨਾਮ ਦਾਨ ਇਸਨਾਨ ਵਾਸਤੇ ਹਮੇਸ਼ਾ ਤੱਤਪਰ ਰਹਿਣਾ, ਗੁਰਮਤਿ ਦੇ ਬੁਨਿਆਦੀ ਸਿਧਾਂਤ ਹਨ। ਉੱਦਮ ਪਰਥਾਇ ਹਜ਼ੂਰ ਨੇ ਹੇਠ ਲਿਖੇ ਵਾਕਾਂ ਦੁਆਰਾ ਉੱਦਮੀ ਜੀਵਨ ਬਤੀਤ ਕਰਨ ਲਈ ਹੁਕਮ ਸਾਦਰ ਕੀਤੇ ਹਨ:

(ੳ) ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥
ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥੧॥

*(ਮਾਰੂ ਵਾਰ ਮ:੫, ੧੦੯੬-੧੨)*

(ਅ) ਉਦਮੁ ਕਰੇਦਿਆ ਜੀਉ ਤੂੰ ਕਮਾਦਿਆ ਸੁਖ ਭੁੰਚੁ॥
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥੧॥

*(ਵਾਰ ਗੂਜਰੀ ਮ:੫, ੫੨੨-੧੫)*

(ੲ) ਉਦਮੁ ਕਰਤ ਮਨੁ ਨਿਰਮਲੁ ਹੋਆ॥ ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ॥
ਨਾਮੁ ਨਿਧਾਨੁ ਸਤਿਗੁਰੂ ਸੁਣਾਇਆ ਮਿਟਿ ਗਏ ਸਗਲੇ ਰੋਗਾ ਜੀਉ॥੨॥

*(ਮਾਝ ਮ:੫, ੯੯-੧੧)*

(ਸ) ਮਨਮੁਖੁ ਕਉ ਆਲਸੁ ਘਣੋ ਫਾਥੇ ਓਜਾੜੀ॥ ਫਾਥਾ ਚੁਗੈ ਨਿਤ ਚੋਗੜੀ ਲਗਿ ਬੰਧੁ ਵਿਗਾੜੀ॥
ਗੁਰ ਪਰਸਾਦੀ ਮੁਕਤੁ ਹੋਇ ਸਾਚੇ ਨਿਜ ਤਾੜੀ॥੬॥

*(ਮਾਰੂ ਮ:੧, ੧੦੧੧-੫)*

(ਹ) ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ॥
ਸੰਤ ਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ॥੧॥

*(ਸਿਰੀ ਮ:੫, ੪੮-੧੦)*

(ਕ) ਉਦਮੁ ਸੋਈ ਕਰਾਇ ਪ੍ਰਭ ਮਿਲਿ ਸਾਧੂ ਗੁਣ ਗਾਉ॥
ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ॥

*(ਮਾਝ ਮ:੫, ੧੩੭-੧੦)*

(ਖ) ਉਦਮੁ ਕਰਤ ਸੀਤਲ ਮਨ ਭਏ॥ ਮਾਰਗਿ ਚਲਤ ਸਗਲ ਦੁਖ ਗਏ॥

*(ਗਉੜੀ ਮ:੫, ੨੦੧-੧੬)*

(ਗ) ਸਗਲ ਉਦਮ ਮਹਿ ਉਦਮੁ ਭਲਾ॥ ਹਰਿ ਕਾ ਨਾਮੁ ਜਪਹੁ ਜੀਅ ਸਦਾ॥

*(ਗਉੜੀ ਸੁਖਮਨੀ ਮ:੫, ੨੬੬-੧੪)*

(ਘ) ਸਾਧੂ ਸੰਗਿ ਭਇਆ ਮਨਿ ਉਦਮੁ ਨਾਮੁ ਰਤਨੁ ਜਸੁ ਗਾਈ॥
ਮਿਟਿ ਗਈ ਚਿੰਤਾ ਸਿਮਰਿ ਅਨੰਤਾ ਸਾਗਰੁ ਤਰਿਆ ਭਾਈ॥੧॥

*(ਸੋਰਠਿ ਮ:੫, ੬੧੯-੬)*

(ਙ) ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ॥
ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ ਦੂਖੁ ਦਰਦੁ ਭ੍ਰਮੁ ਜਾਇ॥੧॥

*(ਆਸਾ ਮ:੫, ੪੫੬-੭)*

(ਚ) ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ॥
ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ॥੧॥

*(ਗੂਜਰੀ ਵਾਰ ਮ:੫, ੫੧੯-੮)*

(ਛ) ਉਦਮੁ ਅਗਮੁ ਅਗੋਚਰੋ ਚਰਨ ਕਮਲ ਨਮਸਕਾਰ॥
ਕਥਨੀ ਸਾ ਤੁਧੁ ਭਾਵਸੀ ਨਾਨਕ ਨਾਮ ਅਧਾਰ॥੧॥

*(ਰਾਮਕਲੀ ਮ:੫, ੯੨੭-੧੬)*

(ਜ) ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ॥
ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ॥੧॥

*(ਬਿਲਾਵਲੁ ਮ:੫, ੮੧੫-੧੭)*

(ਝ) ਉਦਮੁ ਕਰਤ ਹੋਵੈ ਮਨੁ ਨਿਰਮਲੁ ਨਾਚੈ ਆਪੁ ਨਿਵਾਰੇ॥
ਪੰਚ ਜਨਾ ਲੈ ਵਸਗਤਿ ਰਾਖੈ ਮਨ ਮਹਿ ਏਕੰਕਾਰੇ॥੧॥

*(ਆਸਾ ਮ:੫, ੩੮੧-੯)*

(ਞ) ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ॥
ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇਨਾਇਆ॥੧॥

*(ਆਸਾ ਮ:੫, ੪੦੨-੧੧)*

(ਟ) ਉਦਮ ਕਰਹਿ ਅਨੇਕ ਹਰਿ ਨਾਮੁ ਨ ਗਾਵਹੀ॥
ਭਰਮਹਿ ਜੋਨਿ ਅਸੰਖ ਮਰਿ ਜਨਮਹਿ ਆਵਹੀ॥

*(ਜੈਤਸਰੀ ਮ:੫, ੭੦੫-੮)*

(ਠ) ਜੋ ਜਨੁ ਭਗੁਤ ਦਾਸੁ ਨਿਜੁ ਪ੍ਰਭ ਕਾ ਸੁਣਿ ਜੀਵਾਂ ਤਿਸੁ ਸੋਇ॥
ਉਦਮੁ ਕਰਉ ਦਰਸਨੁ ਪੇਖਨ ਕੌ ਕਰਮਿ ਪ੍ਰਾਪਤਿ ਹੋਇ॥੧॥

*(ਸਾਰਗ ਮ:੫, ੧੨੨੩-੪)*

(ਡ) ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥

*(ਬਿਹਾਗੜਾ ਮ:੪, ੫੪੦-੧੬)*

(ਢ) ਹਰਿ ਹਰਿ ਕਰੀ ਦ੍ਰਿਸਟਿ ਤਬ ਭਇਓ
ਮਨਿ ਉਦਮੁ ਹਰਿ ਹਰਿ ਨਾਮੁ ਜਪਿਓ ਗਤਿ ਭਈ ਹਮਾਰੀ॥੩॥

*(ਧਨਾਸਰੀ ਮ:੪, ੬੬੯-੮)*

(ਣ) ਉਦਮੁ ਸਕਤਿ ਸਿਆਣਪ ਤੁਮਰੀ ਦੇਹਿ ਤ ਨਾਮੁ ਵਖਾਣੀ॥
ਸੇਈ ਭਗਤ ਭਗਤਿ ਸੇ ਲਾਗੇ ਨਾਨਕ ਜੋ ਪ੍ਰਭ ਭਾਣੀ॥

*(ਸਾਰੰਗ ਮ:੫, ੧੨੧੯-੧੭)*

(ਤ) ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁ ਇਤਾਲ॥
ਪਾਛੈ ਕਛੂ ਨ ਹੋਇਗਾ ਜੁ ਸਿਰ ਪਰਿ ਆਵੈ ਕਾਲੁ॥

*(ਸਲੋਕ ਕਬੀਰ, ੧੩੭੧-੧੬)*

(ਥ) ਉਦਮੁ ਕੀਆ ਕਰਾਇਆ ਆਰੰਭੁ ਰਚਾਇਆ॥
ਨਾਮੁ ਜਪੇ ਜਪਿ ਜੀਵਣਾ ਗੁਰਿ ਮੰਤ੍ਰੁ ਦ੍ਰਿੜਾਇਆ॥੧॥

*(ਆਸਾ ਮ:੫,੩੯੯-੧੨)*

(ਦ) ਉਦਮੁ ਕਰਉ ਕਰਾਵਹੁ ਠਾਕੁਰ ਪੇਖਤ ਸਾਧੂ ਸੰਗਿ॥
ਹਰਿ ਹਰਿ ਨਾਮੁ ਚਰਾਵਹੁ ਰੰਗਨਿ ਆਪੇ ਹੀ ਪ੍ਰਭ ਰੰਗਿ॥੧॥

*(ਆਸਾ ਮ:੫, ੪੦੫-੧੭)*

(ਧ) ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥

*(ਗਉੜੀ ਵਾਰ ਮ:੪, ੩੦੫-੧੬)*

(ਨ) ਉਦਮੁ ਕਰਿ ਲਾਗੇ ਬਹੁ ਭਾਤੀ ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ॥
ਭਸਮ ਲਗਾਇ ਤੀਰਥ ਬਹੁ ਭ੍ਰਮਤੇ ਸੂਖਮ ਦੇਹ ਬੰਧਹਿ ਬਹੁ ਜਟੂਆ॥
ਬਿਨੁ ਹਰਿ ਭਜਨ ਸਗਲ ਦੁਖ ਪਾਵਤ ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ॥

*(ਸਵਯੇ ਸ੍ਰੀ ਮੁਖਵਾਕ ਮ:੫, ੧੩੮੯-੬)*

(ਪ) ਉਦਮ ਮਤਿ ਪ੍ਰਭ ਅੰਤਰਜਾਮੀ ਜਿਉ ਪ੍ਰੇਰੇ ਤਿਉ ਕਰਨਾ॥
ਜਿਉ ਨਟੂਆ ਤੰਤੁ ਵਜਾਏ ਤੰਤੀ ਤਿਉ ਵਾਜਹਿ ਜੰਤ ਜਨਾ॥੧॥

*(ਬਿਲਾਵਲੁ ਮ:੪, ੭੯੮-੧੯)*

(ਫ) ਬੁਰੇ ਕਾਮ ਕਉ ਊਠਿ ਖਲੋਇਆ ਨਾਮ ਕੀ ਬੇਲਾ ਪੈ ਪੈ ਸੋਇਆ॥੧॥
ਅਉਸਰੁ ਅਪਨਾ ਬੂਝੈ ਨ ਇਆਨਾ॥ ਮਾਇਆ ਮੋਹ ਰੰਗਿ ਲਪਟਾਨਾ॥੧॥ ਰਹਾਉ॥

*(ਸੂਹੀ ਮ:੫, ੭੩੮-੧੫)*

(ਬ) ਸੰਤਸੰਗਿ ਮਿਲਿ ਹਰਿ ਹਰਿ ਜਪਿਆ ਬਿਨਸੇ ਆਲਸ ਰੋਗਾ ਜੀਉ॥੧॥

*(ਮਾਝ ਮ:੫, ੧੦੮-੧੦)*

(ਭ) ਭਾਈ ਰੇ ਇਸੁ ਮਨ ਕਉ ਸਮਝਾਇ॥
ਏ ਮਨ ਆਲਸੁ ਕਿਆ ਕਰਹਿ ਗੁਰਮੁਖਿ ਨਾਮੁ ਧਿਆਇ॥੧॥

*(ਸਿਰੀ ਮ:੩, ੨੮-੧੫)*

(ਮ) ਫਰੀਦਾ ਚਾਰਿ ਗਵਾਇਆ ਹੰਢਿਕੈ ਚਾਰਿ ਗਵਾਇਆ ਸੰਮਿ॥
ਲੇਖਾ ਰਬੁ ਮੰਗੇਸੀਆ ਤੂੰ ਆਂਹੋ ਕੇਰ੍ਹੇ ਕੰਮਿ॥੩੮॥

*(ਸਲੋਕ ਫਰੀਦ, ੧੩੭੯-੧੬)*

(ਯ) ਸੋਇ ਰਹੀ ਪ੍ਰਭ ਖਬਰਿ ਨ ਜਾਨੀ॥ ਭੋਰੁ ਭਇਆ ਬਹੁਰਿ ਪਛੁਤਾਨੀ॥੧॥
ਪ੍ਰਿਅ ਪ੍ਰੇਮ ਸਹਜਿ ਮਨਿ ਅਨਦੁ ਧਰਉ ਰੀ॥
ਪ੍ਰਭ ਮਿਲਬੇ ਕੀ ਲਾਲਸਾ ਤਾ ਤੇ ਆਲਸੁ ਕਹਾ ਕਰਉ ਰੀ॥੧॥ ਰਹਾਉ॥

*(ਆਸਾ ਮ:੫, ੩੮੯-੮)*

(ਰ) ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥
ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥
*(ਗਉੜੀ ਬੈਰਾਗਣਿ ਮ:੧, ੧੫੬-੧੭)*

(ਲ) ਜਿਸ ਕਾ ਦੀਆ ਪੈਨੈ ਖਾਇ॥ ਤਿਸੁ ਸਿਉ ਆਲਸੁ ਕਿਉ ਬਨੈ ਮਾਇ॥੧॥
ਖਸਮੁ ਬਿਸਾਰਿ ਆਨ ਕੰਮਿ ਲਾਗਹਿ॥ ਕਉਡੀ ਬਦਲੇ ਰਤਨੁ ਤਿਆਗਹਿ॥੧॥ ਰਹਾਉ॥
*(ਗਉੜੀ ਮ:੫, ੧੯੫-੧)*

(ਵ) ਅਪਨੇ ਕਾਜ ਕਉ ਕਿਉ ਅਲਕਾਈਐ॥
ਜਿਤੁ ਸਿਮਰਨਿ ਦਰਗਹ ਮੁਖੁ ਊਜਲ ਸਦਾ ਸਦਾ ਸੁਖੁ ਪਾਈਐ॥੧॥ ਰਹਾਉ॥
*(ਸੋਰਠਿ ਮ:੫, ੬੨੯-੪)*

(ੜ) ਤੇਰਾ ਜਨੁ ਰਾਮ ਨਾਮ ਰੰਗਿ ਜਾਗਾ॥
ਆਲਸੁ ਛੀਜਿ ਗਇਆ ਸਭੁ ਤਨ ਤੇ ਪ੍ਰੀਤਮ ਸਿਉ ਮਨੁ ਲਾਗਾ॥ਰਹਾਉ॥
*(ਧਨਾਸਰੀ ਮ:੫, ੬੮੨-੫)*

(ੳੳ) ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ॥
ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ॥੧॥ ਰਹਾਉ॥
*(ਤਿਲੰਗ ਮ:੯, ੭੨੬-੧੮)*

(ੳਅ) ਨਾਮੁ ਜਪਤ ਗੋਬਿੰਦ ਨਹ ਅਲਸਾਈਐ॥
*(ਆਸਾ ਮ:੫, ਛੰਤ, ੪੫੬-੮)*

(ੳੲ) ਚੰਗਿਆਈ ਆਲਕੁ ਕਰੇ ਬੁਰਿਆਈ ਹੋਇ ਸੇਰੁ॥
ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ॥੧॥
*(ਗੂਜਰੀ ਵਾਰ ਮ:੫, ੫੧੮-੧੧)*

(ੳਸ) ਭੋਰੇ ਭੋਰੇ ਰੂਹੜੇ ਸੇਵੇਦੇ ਆਲਕੁ॥ ਮੁਦਤਿ ਪਈ ਚਿਰਾਣੀਆ ਫਿਰਿ ਕਡੂ ਆਵੈ ਰੁਤਿ॥੩॥
*(ਮਾਰੂ ਵਾਰ ਮ:੫, ੧੦੯੫-੧੯)*

(ੳਹ) ਵੰਞੁ ਮੇਰੇ ਆਲਸਾ ਹਰਿ ਪਾਸਿ ਬੇਨੰਤੀ॥
ਰਾਵਉ ਸਹੁ ਆਪਨੜਾ ਪ੍ਰਭ ਸੰਗਿ ਸੋਹੰਤੀ॥
ਸੰਗੇ ਸੋਹੰਤੀ ਕੰਤ ਸੁਆਮੀ ਦਿਨਸੁ ਰੈਣੀ ਰਾਵੀਐ॥
ਸਾਸਿ ਸਾਸਿ ਚਿਤਾਰਿ ਜੀਵਾ ਪ੍ਰਭੁ ਪੇਖਿ ਹਰਿ ਗੁਣ ਗਾਵੀਐ॥
*(ਆਸਾ ਮ:੫, ੪੬੦-੧੧)*

(ੳਕ) ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ॥
ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇਨਾਇਆ॥੧॥
*(ਆਸਾ ਮ:੫, ੪੦੨-੧੧)*

(ੳਖ) ਚਿਤਵਤ ਪਾਪ ਨ ਆਲਕੁ ਆਵੈ॥ ਬੇਸੁਆ ਭਜਤ ਕਛੁ ਨਹ ਸਰਮਾਵੈ॥
ਸਾਰੋ ਦਿਨਸੁ ਮਜੂਰੀ ਕਰੈ॥ ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ॥
*(ਭੈਰਉ ਮ:੫, ੧੧੪੩-੯)*

(ੳਗ) ਤਿਸੁ ਸੇਵਤ ਮਨਿ ਆਲਸੁ ਕਰੈ॥ ਜਿਸੁ ਵਿਸਰਿਐ ਇਕ ਨਿਮਖ ਨ ਸਰੈ॥੭॥
*(ਰਾਮਕਲੀ ਮ:੫, ੯੧੩-੧੭)*

## ਉਦਾਸੀ ਅਤੇ ਗ੍ਰਿਹਸਤੀ (੧੬)

ਉਦਾਸ ਸ਼ਬਦ ਦੇ ਕਈ ਅਰਥ ਹਨ ਜਿਵੇਂ ਘਰ ਬਾਰ ਛੱਡਕੇ ਦੁਨੀਆ ਵਲੋਂ ਉਪਰਾਮ ਹੋ ਜਾਣਾ; ਮਾਇਕ ਪਦਾਰਥਾਂ ਵਲੋਂ ਅਟੰਕ ਹੋ ਜਾਣਾ, ਗਮਗੀਨ ਰਹਿਣਾ, ਵਿਰਕਤ ਹੋ ਕੇ ਵਿਚਰਨਾ। ਪਰੰਤੂ ਗੁਰਮਤਿ ਵਿਚ ਗ੍ਰਿਹਸਤ ਵਿਚ ਰਹਿੰਦਿਆਂ ਹੋਇਆਂ ਮੋਹ ਮਾਇਆ ਵਲੋਂ ਨਿਰਲੇਪਤਾ ਰਖਣੀ ਅਤੇ ਵਾਹਿਗੁਰੂ ਨਾਲ ਲਿਵਲੀਨ ਹੋਏ ਰਹਿਣਾ ਹੀ ਉਦਾਸੀਨਤਾ ਹੈ।

(ੳ) ਗੁਰਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ॥

*(ਮਾਰੂ ਮ:੧, ੯੯੨-੧੯)*

(ਅ) ਪੂਰਨ ਭਾਗ ਭਏ ਜਿਸੁ ਪ੍ਰਾਣੀ॥ ਸਾਧ ਸੰਗਿਮਿਲੈ ਸਾਰੰਗਪਾਣੀ॥
ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ॥੪॥

*(ਮਾਝ ਮ:੫, ੧੦੮-੭)*

(ੲ) ਮਨਮੁਖੁ ਮੋਹਿ ਵਿਆਪਿਆ ਬੈਰਾਗੁ ਉਦਾਸੀ ਨ ਹੋਇ॥
ਸਬਦੁ ਨ ਚੀਨੈ ਸਦਾ ਦੁਖੁ ਹਰਿ ਦਰਗਹਿ ਪਤਿ ਖੋਇ॥
ਹਉਮੈ ਗੁਰਮੁਖਿ ਖੋਈਐ ਨਾਮਿ ਰਤੇ ਸੁਖੁ ਹੋਇ॥੧॥
ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ॥
ਸਤਗੁਰੁ ਸੇਵਿ ਮੋਹੁ ਪਰਜਲੈ ਘਰ ਹੀ ਮਾਹਿ ਉਦਾਸਾ॥੧॥ਰਹਾਉ॥

*(ਸਿਰੀ ਰਾਗੁ ਮ:੩, ੨੯-੧੦)*

(ਸ) ਊਤਮ ਜਨਮੁ ਸੁਥਾਨਿ ਹੈ ਵਾਸਾ॥ ਸਤਿਗੁਰੁ ਸੇਵਹਿ ਘਰ ਮਾਹਿ ਉਦਾਸਾ॥
ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ ਹਰਿ ਰਸਿ ਮਨੁ ਤ੍ਰਿਪਤਾਵਣਿਆ॥੧॥

*(ਮਾਝ ਮ:੩, ੧੨੭-੭)*

(ਹ) ਕਉਣੁ ਸੁ ਗਿਰਹੀ ਕਉਣੁ ਉਦਾਸੀ ਕਉਣੁ ਸੁ ਕੀਮਤਿ ਪਾਏ ਜੀਉ॥੧॥
. . . . . . . . .
ਧੰਨੁ ਗਿਰਹੀ ਉਦਾਸੀ ਗੁਰਮੁਖਿ ਗੁਰਮੁਖਿ ਕੀਮਤਿ ਪਾਏ ਜੀਉ॥੫॥

*(ਮਾਝ ਮ:੫, ੧੩੧-੩)*

(ਕ) ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ॥
ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ॥
. . . . . . . . .
ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ॥
ਜਮ ਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ॥੫॥
(ਪੂਰਾ ਸ਼ਬਦ ਉਧਰਣ ਯੋਗ ਹੈ)

*(ਮਾਝ ਵਾਰ ਮ:੧, ੧੪੦-੫)*

(ਖ) ਸਚਿ ਸਿਮਰਿਐ ਹੋਵੈ ਪਰਗਾਸੁ॥ ਤਾ ਤੇ ਬਖਿਆ ਮਹਿ ਰਹੈ ਉਦਾਸੁ॥
ਸਤਿਗੁਰ ਕੀ ਐਸੀ ਵਡਿਆਈ। ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥੨॥

*(ਧਨਾਸਰੀ ਮ:੧, ੬੬੧-੧੨)*

(ਗ) ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ॥ ਦੁਰਮਤਿ ਗਤੁ ਭਈ ਕੀਰਤਿ ਠਾਇ॥
ਸਚ ਪਉੜੀ ਸਾਚਉ ਮੁਖਿ ਨਾਉ॥ ਸਤਿਗੁਰ ਸੇਵਿ ਪਾਏ ਨਿਜ ਥਾਉ॥੧॥

*(ਆਸਾ ਮ:੧, ੩੫੧-੧੯)*

(ਘ) ਜਿਨਿ ਤੂੰ ਜਾਤਾ ਸੋ ਗਿਰਸਤ ਉਦਾਸੀ ਪਰਵਾਣੁ॥
ਨਾਮਿ ਰਤਾ ਸੋਈ ਨਿਰਬਾਣੁ॥੩॥

*(ਆਸਾ ਮ:੫, ੩੮੫-੧੨)*

(ਙ) ਸਤਿਗੁਰੁ ਸੇਵਹਿ ਸਦਾ ਮਨਿ ਦਾਸਾ॥ ਹਉਮੈ ਮਾਰਿ ਕਮਲੁ ਪਰਗਾਸਾ॥
ਅਨਹਦੁ ਵਾਜੈ ਨਿਜ ਘਰਿ ਵਾਸਾ॥ ਨਾਮਿ ਰਤੇ ਘਰ ਮਾਹਿ ਉਦਾਸਾ॥੩॥

*(ਗਉੜੀ ਗੁਆਰੇਰੀ ਮ:੩, ੧੬੧-੧੭)*

(ਚ) ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ॥੨॥

*(ਰਾਮਕਲੀ ਵਾਰ ਮ:੩, ੯੪੯-੧੪)*

(ਛ) ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥
ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥

*(ਰਾਮਕਲੀ ਵਾਰ ਮ:੧, ੯੫੨-੧੩)*

(ਜ) ਸੋ ਉਦਾਸੀ ਜਿ ਪਾਲੇ ਉਦਾਸੁ॥ ਅਰਧ ਉਰਧ ਕਰੇ ਨਿਰੰਜਨ ਵਾਸੁ॥

*(ਰਾਮਕਲੀ ਵਾਰ ਮ:੧, ੯੫੨-੧੭)*

(ਝ) ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ॥
ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ॥

*(ਸਿਰੀ ਮ:੩, ੨੬-੧੧)*

(ਞ) ਮਨ ਰੇ ਗ੍ਰਿਹ ਹੀ ਮਾਹਿ ਉਦਾਸੁ॥
ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ॥੧॥

*(ਸਿਰੀ ਮ:੩, ੨੬-੧੪)*

(ਟ) ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ॥
ਦੁਖਿ ਲਗੈ ਘਰਿ ਘਰਿ ਫਿਰੈ ਅਗੈ ਦੂਣੀ ਮਿਲੈ ਸਜਾਇ॥
. . . . . . . . .
ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥

*(ਵਡਹੰਸ ਵਾਰ ਮ: ੩, ੫੮੬-੧੯)*

(ਠ) ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ॥ ਸਬਦਿ ਮੁਏ ਹਰਿ ਨਾਮਿ ਨਿਵਾਸੀ॥
ਅਨਦਿਨੁ ਸਦਾ ਰਹਹਿ ਰੰਗਿ ਰਾਤੇ ਭੈ ਭਾਇ ਭਗਤਿ ਚਿਤੁ ਲਾਈ ਹੇ॥੭॥

*(ਮਾਰੂ ਮ:੩, ੧੦੪੬-੮)*

(ਡ) ਸੁਰਤੀ ਕੈ ਮਾਰਗਿ ਚਲਿਕੈ ਉਲਟੀ ਨਦਰਿ ਪ੍ਰਗਾਸੀ॥
ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ ਕਉਨੁ ਉਦਾਸੀ॥੩॥
ਜਿਸ ਕੀ ਆਸਾ ਤਿਸ ਹੀ ਸਉਪਿ ਕੈ ਏਹੁ ਰਹਿਆ ਨਿਰਬਾਣੁ॥
ਜਿਸਤੇ ਹੋਆ ਸੋਈ ਕਰਿ ਮਾਨਿਆ ਨਾਨਕ ਗਿਰਹੀ ਉਦਾਸੀ ਸੋ ਪਰਵਾਣੁ॥੪॥

*(ਪ੍ਰਭਾਤੀ ਮ:੧, ੧੩੨੯-੧੪)*

(ਢ) ਸੋ ਗਿਰਹੀ ਸੋ ਦਾਸੁ ਉਦਾਸੀ ਜਿਨਿ ਗੁਰਮੁਖਿ ਆਪੁ ਪਛਾਨਿਆ॥
ਨਾਨਕੁ ਕਹੈ ਅਵਰੁ ਨਹੀ ਦੂਜਾ ਸਾਚ ਸਬਦਿ ਮਨੁ ਮਾਨਿਆ॥੫॥

*(ਪ੍ਰਭਾਤੀ ਮ:੧, ੧੩੩੨-੧੫)*

(ਟ) ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥
ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥੨੪੩॥

*(ਸਲੋਕ ਕਬੀਰ, ੧੩੭੭-੧੩)*

(ਤ) ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁਜਾਗੇ॥੭॥

*(ਆਸਾ ਮ:੧, ੪੧੯-੪)*

(ਥ) ਭਗਤ ਜਨਾ ਕਉ ਸਰਧਾ ਆਪਿ ਹਰਿ ਲਾਈ॥ ਵਿਚੇ ਗ੍ਰਿਸਤ ਉਦਾਸ ਰਹਾਈ॥੨॥

*(ਗੂਜਰੀ ਮ:੪, ੪੯੪-੧੬)*

(ਦ) ਕਹੁ ਨਾਨਕ ਗੁਰ ਪੂਰਾ ਭੇਟਿਆ ਪਰਵਾਣੁ ਗਿਰਸਤ ਉਦਾਸ॥੪॥

*(ਗੂਜਰੀ ਮ:੫, ੪੯੬-੧੪)*

(ਧ) ਸਤਿਗੁਰ ਸੇਵਿ ਹਰਿਨਾਮੁ ਮਨਿ ਵਸਾਇਆ ਅਨਦਿਨੁ ਨਾਮੁ ਧਿਆਇਆ॥
ਵਿਚੇ ਗ੍ਰਿਹ ਗੁਰਬਚਨਿ ਉਦਾਸੀ ਹਉਮੈ ਮੋਹੁ ਜਲਾਇਆ॥
ਆਪਿ ਤਰਿਆ ਕੁਲ ਜਗਤੁ ਤਰਾਇਆ ਧੰਨੁ ਜਣੇਦੀ ਮਾਇਆ॥

*(ਗੂਜਰੀ ਵਾਰ ਮ:੩, ੫੧੩-੫)*

(ਨ) ਜਿਸੁ ਹਰਿ ਸੇਵਾ ਲਾਏ ਸੋਈ ਜਨੁ ਲਾਗੈ॥ ਗੁਰ ਕੈ ਸਬਦਿ ਭਰਮ ਭਉ ਭਾਗੈ॥

*(ਮਾਰੂ ਮ:੪, ੧੦੭੦-੧੮)*

(ਪ) ਮਾਈ ਰੀ ਕਾਟੀ ਜਮ ਕੀ ਫਾਸ॥
ਹਰਿ ਹਰਿ ਜਪਤ ਸਰਬ ਸੁਖ ਪਾਏ ਬੀਚੇ ਗ੍ਰਸਤ ਉਦਾਸ॥੧॥ ਰਹਾਉ॥

*(ਸਾਰੰਗ ਮ:੫, ੧੨੨੭-੧੯)*

(ਫ) ਹਰਿ ਕੀ ਭਗਤਿ ਰਤੇ ਬੈਰਾਗੀ ਚੂਕੇ ਮੋਹ ਪਿਆਸਾ॥
ਨਾਨਕ ਹਉਮੈ ਮਾਰਿ ਪਤੀਣੇ ਵਿਰਲੇ ਦਾਸ ਉਦਾਸਾ॥੪॥

*(ਆਸਾ ਮ:੧, ੪੩੭-੧੮)*

(ਬ) ਅਨਦਿਨੁ ਕੀਰਤਨੁ ਕੇਵਲ ਬਖ੍ਯ੍ਯਾਨੁ॥ ਗ੍ਰਿਹਸਤ ਮਹਿ ਸੋਈ ਨਿਰਬਾਨੁ॥੪॥

*(ਗਉੜੀ ਸੁਖਮਨੀ ਮ:੫, ੨੮੧-੧੩)*

(ਭ) ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ॥
ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ॥੫॥

*(ਆਸਾ ਮ:੧,.੪੧੯-੨)*

(ਮ) ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥੨॥

*(ਆਸਾ ਵਾਰ ਮ:੧, ੪੬੯-੩)*

(ਯ) ਤਜੈ ਗਿਰਸਤੁ ਭਇਆ ਬਨਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ॥

*(ਬਿਲਾਵਲੁ ਮ:੫, ੮੩੫-੯)*

(ਰ) ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ॥

*(ਮਾਰੂ ਮ:੧, ੧੦੧੨-੧੫)*

(ਲ) ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥

ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥੧੦੩॥

*(ਸਲੋਕ ਫਰੀਦ ੧੩੮੩-੧੦)*

(ਵ) ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ॥੧੦੪॥
(ਇਹ ਸਲੋਕ ਫਰੀਦ ਜੀ ਦੇ ਉਪਰਲੇ ਸਲੋਕ ਦੇ ਸਮਾਧਾਨ ਵਿਚ ਰਚਿਆ ਗਿਆ ਹੈ।)

*(ਮ:੩, ੧੩੮੩-੧੧)*

(ੜ) ਇਕਿ ਫਿਰਹਿ ਉਦਾਸੀ ਤਿਨ੍ ਕਾਮਿ ਵਿਆਪੈ॥
ਇਕਿ ਸੰਚਹਿ ਗਿਰਹੀ ਤਿਨ੍ ਹੋਇ ਨ ਆਪੈ॥

*(ਆਸਾ ਮ:੫, ੩੭੦-੭)*

## ਉਦਾਰਤਾ/ਦਾਨਸ਼ੀਲਤ (੧੭)

ਉਦਾਰਤਾ ਅਥਵਾ ਦਾਨਸ਼ੀਲਤ ਐਸੀ ਉੱਤਮ ਵਸਤੂ ਹੈ, ਜੋ ਗੁਰਮਤਿ ਦੇ ਨਿਤਾ ਪ੍ਰਤੀ ਜੀਵਨ ਦਾ ਨਿੱਗਰ ਅੰਗ ਹੈ ਅਤੇ ਗੁਰਮਤਿ ਦਾ ਦੂਸਰਾ ਇਲਹਾਮੀ ਨਿਯਮ ਹੈ। ਸੋ ਦਾਨ ਗੁਰਸਿੱਖਾਂ ਦੀ ਸੁਕ੍ਰਿਤ ਦਾ ਅਤਿ ਸ੍ਰੇਸ਼ਟ ਭਾਗ ਹੈ। ਉਦਾਰਤਾ ਅਥਵਾ ਪੁੰਨ ਦਾਨ ਦੀ ਬ੍ਰਿਤੀ ਪਰਥਾਇ ਨਿਮਨ ਲਿਖਿਤ ਉਦਾਹਰਣ ਪਾਵਨ ਗੁਰਬਾਣੀ ਦੀ ਸੀਰਤ ਵਿਚੋਂ ਪ੍ਰਾਪਤ ਹੁੰਦੇ ਹਨ:

(ੳ) ਕਾਮ ਕ੍ਰੋਧ ਲੋਭ ਮੋਹ ਤਜਾਰੀ॥ ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ॥੩॥

*(ਸੂਹੀ ਮ:੫, ੭੪੦-੧੮)*

(ਅ) ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥
ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥

*(ਬਾਰਹਮਾਹਾ, ਮਾਝ ਮ:੫, ੧੩੫-੧੯)*

(ੲ) ਗੁਰਪਰਸਾਦੀ ਮੁਖੁ ਊਜਲਾ ਜਪਿ ਨਾਮੁ ਦਾਨੁ ਇਸਨਾਨੁ॥
ਕਾਮ ਕ੍ਰੋਧੁ ਲੋਭੁ ਬਿਨਸਿਆ ਤਜਿਆ ਸਭੁ ਅਭਿਮਾਨੁ॥੨॥

*(ਸਿਰੀ ਮ:੫, ੪੬-੫)*

(ਸ) ਹਰਿ ਹਰਿ ਨਾਮਿ ਮਜਨੁ ਕਰਿ ਸੂਚੇ॥ ਕੋਟਿ ਗ੍ਰਹਣ ਪੁੰਨ ਫਲ ਮੂਚੇ॥੧॥

*(ਗਉੜੀ ਮ:੫, ੧੯੭-੩)*

(ਹ) ਜੇ ਕੋ ਹੋਇ ਬਹੈ ਦਾਤਾਰੁ। ਤਿਸੁ ਦੇਨਹਾਰੁ ਜਾਨੈ ਗਾਵਾਰੁ॥੨॥

*(ਗਉੜੀ ਸੁਖਮਨੀ ਮ:੫, ੨੮੨-੧੫)*

(ਕ) ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ॥
ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ ਸੰਗਮੁ ਸਚ ਸਤੇ॥

*(ਧਨਾਸਰੀ ਮ:੧, ਛੰਤ, ੬੮੮-੧)*

(ਖ) ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ॥
ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ॥੧॥

*(ਜੈਤਸਰੀ ਵਾਰ ਮ:੫, ੭੦੬-੧੮)*

(ਗ) ਦਾਨੁ ਦੇਇ ਕਰਿ ਪੂਜਾ ਕਰਨਾ॥ ਲੈਤ ਦੇਤ ਉਨੁ ਮੂਕਰਿ ਪਰਨਾ॥
ਜਿਤੁ ਦਰਿ ਤੁਮ੍ ਹੈ ਬ੍ਰਾਹਮਣ ਜਾਣਾ॥ ਤਿਤੁ ਦਰਿ ਤੂੰ ਹੀ ਹੈ ਪਛੁਤਾਣਾ॥੧॥

*(ਆਸਾ ਮ:੫, ੩੭੨-੧੪)*

(ਘ) ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ॥
ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ॥੩॥

(ਆਸਾ ਮ:੫, ੪੦੧-੨)

(ਙ) ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ॥

(ਆਸਾ ਵਾਰ ਮ:੧, ੪੬੫-੧੬)

(ਚ) ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥

(ਆਸਾ ਵਾਰ ਮ:੧, ੪੬੮-੧੧)

(ਛ) ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥

(ਸਾਰੰਗ ਵਾਰ ਮ:੧, ੧੨੪੫-੧੯)

(ਜ) ਸਤੀ ਪਾਪੁ ਕਰਿ ਸਤੁ ਕਮਾਹਿ॥ ਗੁਰ ਦੀਖਿਆ ਘਰਿ ਦੇਵਣ ਜਾਹਿ॥

(ਰਾਮਕਲੀ ਵਾਰ, ਮ:੩ ੯੫੧-੧੩)

(ਝ) ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ॥
ਗੁਨ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ॥੧॥

(ਟੋਡੀ ਮ:੫, ੭੧੮-੨)

(ਞ) ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧ ਸੰਗਤਿ ਬਿਨੁ ਬਾਦਿ ਜਇਆ॥੨॥

(ਰਾਮਕਲੀ ਮ:੧, ੯੦੬-੧੦)

(ਟ) ਪੁੰਨ ਦਾਨ ਅਨੇਕ ਕਿਰਿਆ ਸਾਧੂ ਸੰਗਿ ਸਮਾਇ॥
ਤਾਪ ਸੰਤਾਪ ਮਿਟੇ ਨਾਨਕ ਬਾਹੁੜਿ ਕਾਲੁ ਨ ਖਾਇ॥

(ਕਾਨੜਾ ਮ:੫, ੧੩੦੦-੬)

(ਠ) ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥

(ਬਾਰਹਮਾਹਾ ਮਾਂਝ ਮ:੫, ੧੩੫-੧੮)

(ਡ) ਸਿਮਰਨ ਰਾਮ ਕੋ ਇਕੁ ਨਾਮ॥
ਕਲਮਲ ਦਗਧ ਹੋਹਿ ਖਿਨ ਅੰਤਰਿ ਕੋਟਿ ਦਾਨ ਇਸਨਾਨ॥੧॥

(ਸਾਰੰਗ ਮ:੫, ੧੨੨੧-੧੩)

(ਢ) ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥੧॥ ਰਹਾਉ॥

(ਸਾਰੰਗ ਪਰਮਾਨੰਦ, ੧੨੫੩-੪)

(ਣ) ਅਉਸਰਿ ਹਰਿ ਜਸੁ ਗੁਣ ਰਮਣ ਜਿਤੁ ਕੋਟਿ ਮਜਨ ਇਸਨਾਨੁ॥
ਰਸਨਾ ਉਚਰੈ ਗੁਣਵਤੀ ਕੋਇ ਨ ਪੁਜੈ ਦਾਨੁ॥

(ਸਿਰੀ ਮ:੫, ੪੯-੨)

(ਤ) ਸਤਿਗੁਰ ਪੁਰਖ ਨ ਮੰਨਿਓ ਸਬਦਿ ਨ ਲਗੋ ਪਿਆਰੁ॥
ਇਸਨਾਨ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ॥

(ਸਿਰੀ ਮ:੩, ੩੪-੧੧)

(ਥ) ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ॥੪॥

(ਸਿਰੀ ਮ:੧, ੧੫-੧੬)

(ਦ) ਕਿਆ ਦੇਵਉ ਜਾ ਸਭੁ ਕਿਛੁ ਤੇਰਾ॥ ਸਦ ਬਲਿਹਾਰਿ ਜਾਉ ਲਖ ਬੇਰਾ॥

(ਰਾਮਕਲੀ ਮ:੫, ੮੮੭-੨)

(ਧ) ਕੀਤਾ ਕਹਾ ਕਰੇ ਮਨਿ ਮਾਨੁ॥ ਦੇਵਣਹਾਰੇ ਕੈ ਹਥਿ ਦਾਨੁ॥

(ਸਿਰੀ ਮ:੧, ੨੫-੧੨)

(ਨ) ਨਾਮ ਰਤਨੁ ਜਿਨਿ ਪਾਇਆ ਦਾਨੁ॥ ਤਿਸੁ ਜਨ ਹੋਏ ਸਗਲ ਨਿਧਾਨ॥
ਸੰਤੋਖੁ ਆਇਆ ਮਨਿ ਪੂਰਾ ਪਾਇ॥ ਫਿਰਿ ਫਿਰਿ ਮਾਗਨ ਕਾਹੇ ਜਾਇ॥੩॥

(ਰਾਮਕਲੀ ਮ:੫, ੮੯੧-੧੪)

(ਪ) ਗੁਰਮੁਖਿ ਸਿਖ ਸਹੇਲੀ ਮੇਰੀ ਮੋ ਕਉ ਦੇਵਹੁ ਦਾਨੁ ਹਰਿ ਪ੍ਰਾਨ ਜੀਵਾਇਆ॥
ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ ਜਿਨ੍ਹਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ॥੧॥

(ਗੂਜਰੀ ਮ:੪, ੪੯੩-੧੭)

(ਫ) ਜੀਅ ਦਾਨੁ ਗੁਰਿ ਪੂਰੈ ਦੀਆ ਰਾਮ ਨਾਮਿ ਚਿਤੁ ਲਾਏ॥
ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ ਨਾਨਕ ਗੁਰ ਸਰਣਾਏ॥੨॥

(ਆਸਾ ਛੰਤ ਮ:੪, ੪੪੩-੬)

(ਬ) ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥੨॥

(ਸੂਹੀ ਮ:੫, ੭੪੯-੩)

(ਭ) ਭੂਖ ਪਿਆਸੋ ਜੇ ਭਵੈ ਕਿਆ ਤਿਸੁ ਮਾਗਉ ਦੇਇ॥
ਬੀਜਉ ਸੂਝੈ ਕੋ ਨਹੀ ਮਨਿ ਤਨਿ ਪੂਰਨੁ ਦੇਇ॥

(ਮਾਰੂ ਮ:੧, ੧੦੧੦-੧੨)

(ਮ) ਵਿਸਰੁ ਨਾਹੀ ਏਵਡ ਦਾਤੇ ॥ ਕਰਿ ਕਿਰਪਾ ਭਗਤਨ ਸੰਗਿ ਰਾਤੇ॥
ਦਿਨਸੁ ਰੈਣਿ ਜਿਉ ਤੁਧੁ ਧਿਆਈ ਏਹੁ ਦਾਨੁ ਮੋਹਿ ਕਰਣਾ ਜੀਉ॥੧॥

(ਮਾਝ ਮ:੫, ੧੦੦-੨)

(ਯ) ਕਰਤਾ ਤੂ ਮੇਰਾ ਜਜਮਾਨੁ॥
ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ॥੧॥

. . . . . . . . .

ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ॥੪॥
(ਪੂਰੇ ਪਾਠ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

(ਪ੍ਰਭਾਤੀ ਮ:੧, ੧੩੨੯-੬)

(ਰ) ਬ੍ਰਹਮ ਗਿਆਨੀ ਅਨਾਥ ਕਾ ਨਾਥੁ॥ ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ॥

(ਗਉੜੀ ਸੁਖਮਨੀ ਮ:੫, ੨੭੩-੧੯)

(ਲ) ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰ ਮਲੁ ਧੋਵੈ॥
ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ॥

(ਗਉੜੀ ਮ:੧, ੨੪੩-੮)

(ਵ) ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧॥
*(ਗਉੜੀ ਸੁਖਮਨੀ ਮ:੫, ੨੬੫-੧੧)*

(ੜ) ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥
*(ਰਾਮਕਲੀ ਵਾਰ ਮ:੧ ੯੫੨-੧੪)*

(ੳੳ) ਖਤ੍ਰੀ ਸੋ ਜੁ ਕਰਮਾ ਕਾ ਸੂਰੁ॥ ਪੁੰਨ ਦਾਨ ਕਾ ਕਰੈ ਸਰੀਰੁ॥
ਖੇਤੁ ਪਛਾਣੈ ਬੀਜੈ ਦਾਨੁ॥ ਸੋ ਖਤ੍ਰੀ ਦਰਗਹ ਪਰਵਾਣੁ॥
*(ਸਲੋਕ ਮ:੧, ੧੪੧੧-੧੭)*

(ੳਅ) ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ॥
*(ਸਿਰੀ ਰਾਗੁ ਮ:੧, ੫੬-੧੩)*

(ੳੲ) ਪੁੰਨ ਦਾਨ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ॥
*(ਸਲੋਕ ਮ:੩, ੧੪੧੪-੧੬)*

(ੳਸ) ਪੁੰਨ ਦਾਨ ਨ ਤੁਲਿ ਕਿਰਿਆ ਹਰਿ ਸਰਬ ਪਾਪਾ ਹੰਤ ਜੀਉ॥
ਬਿਨਵੰਤਿ ਨਾਨਕ ਸਿਮਰਿ ਜੀਵਾ ਜਨਮ ਮਰਣ ਰਹੰਤ ਜੀਉ॥੧॥
*(ਰਾਮਕਲੀ ਮ:੫, ੯੨੭-੧੫)*

(ੳਹ) ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ॥
ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ॥੧੫॥
*(ਤੁਖਾਰੀ ਮ:੧, ੧੧੦੯-੧੫)*

(ੳਕ) ਘਘੈ ਘਰਿ ਘਰਿ ਫਿਰਹਿ ਤੂੰ ਮੂੜੇ ਦਦੈ ਦਾਨੁ ਨ ਤੁਧੁ ਲਇਆ॥੯॥
*(ਆਸਾ ਮ:੩, ਪਟੀ, ੪੩੫-੬)*

## ਉਦਿਆਨੀ (੧੮)

ਉਦਿਆਨ ਸ਼ਬਦ ਦਾ ਸ਼ਾਬਦਿਕ ਅਰਥ ਵਣ ਜਾਂ ਜੰਗਲ ਹੈ। ਗੁਰਬਾਣੀ ਵਿਚ ਇਸ ਦਾ ਭਾਵ ਗ੍ਰਿਹਸਤ ਜੀਵਨ ਨੂੰ ਤਲਾਂਜਲੀ ਦੇ ਕੇ ਬਨ-ਪ੍ਰਸਤ ਨੂੰ ਧਾਰਨ ਕਰ ਲੈਣਾ, ਜੰਗਲਾਂ ਵਿਚ ਚਲੇ ਜਾਣਾ ਹੈ। ਉਦਿਆਨੀ ਜੀਵਨ ਪ੍ਰਤੀ ਹਜ਼ੂਰ ਇਹਨਾਂ ਵਾਕਾਂ ਦੁਆਰਾ ਨਿਰਣੈ ਕਰਦੇ ਹਨ:

(ੳ) ਜੋ ਨਰ ਭਰਮਿ ਭਰਮਿ ਉਦਿਆਨੇ ਤੇ ਸਾਕਤ ਮੂੜ ਮੁਹੇ॥
ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ ਭ੍ਰਮਿ ਭ੍ਰਮਿਓ ਝਾਰ ਗਹੇ॥੩॥
*(ਪ੍ਰਭਾਤੀ ਮ:੪, ੧੩੩੬-੧੧)*

(ਅ) ਗ੍ਰਿਹ ਤਜਿ ਬਨ ਖੰਡ ਜਾਈਐ ਚੁਨ ਖਾਈਐ ਕੰਦਾ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥੧॥
*(ਬਿਲਾਵਲੁ ਕ਼ਬੀਰ, ੮੫੫-੧੭)*

(ੲ) ਮਨੁ ਕੁੰਚਰੁ ਕਾਇਆ ਉਦਿਆਨੈ॥ ਗੁਰੁ ਅੰਕਸੁ ਸਚੁ ਸਬਦੁ ਨੀਸਾਨੈ॥
ਰਾਜ ਦੁਆਰੈ ਸੋਭ ਸੁ ਮਾਨੈ॥੧॥
*(ਗਉੜੀ ਮ:੧, ੨੨੧-੧੧)*

(ਸ) ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥ ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥
ਮਿਤ੍ਰ ਨ ਇਠ ਧਨ ਰੂਪ ਹੀਣ ਕਿਛੁ ਸਾਕੁ ਨ ਸਿੰਨਾ॥

ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥
ਤਿਸਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥੭॥

(ਜੈਤਸਰੀ ਵਾਰ ਮ:੫, ੭੦੭-੧੦)

(ਹ) ਤੀਰਥ ਵਰਤ ਨੇਮ ਕਰਹਿ ਉਦਿਆਨਾ॥ ਜਤੁ ਸਤੁ ਸੰਜਮੁ ਕਥਹਿ ਗਿਆਨਾ॥
ਰਾਮ ਨਾਮ ਬਿਨੁ ਕਿਉ ਸੁਖੁ ਪਾਈਐ ਬਿਨੁ ਸਤਿਗੁਰ ਭਰਮੁ ਨ ਜਾਇਆ॥੧੩॥

(ਮਾਰੂ ਮ:੧, ੧੦੪੩-੧੧)

(ਕ) ਗ੍ਹਿਆਨ ਧਿਆਨ ਤੀਰਥ ਇਸਨਾਨੀ॥ ਸੋਮਪਾਕ ਅਪਰਸ ਉਦਿਆਨੀ॥
ਰਾਮ ਨਾਮ ਸੰਗਿ ਮਨਿ ਨਹੀ ਹੇਤਾ॥ ਜੋ ਕਛੁ ਕੀਨੋ ਸੋਊ ਅਨੇਤਾ॥
ਉਆ ਤੇ ਊਤਮੁ ਗਨਉ ਚੰਡਾਲਾ॥ ਨਾਨਕ ਜਿਹ ਮਨਿ ਬਸਹਿ ਗੁਪਾਲਾ॥੧੬॥

(ਗਉੜੀ ਬਾਵਨ ਅਖਰੀ ਮ:੫, ੨੫੩-੧੦)

(ਖ) ਬਸੰਤਿ ਸ੍ਵਰਗ ਲੋਕਹ ਜਿਤਤੇ ਪ੍ਰਿਥਵੀ ਨਵਖੰਡਣਹ॥
ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ॥੧॥

(ਜੈਤਸਰੀ ਵਾਰ ਮ:੫, ੭੦੭-੧੭)

(ਗ) ਤਜੈ ਗਿਰਸਤੁ ਭਇਆ ਬਨਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ॥
ਧਾਵਤੁ ਧਾਇ ਤਦੇ ਘਰਿ ਆਵੈ ਹਰਿ ਹਰਿ ਸਾਧੂ ਸਰਣਿ ਪਵਈਆ॥੨॥

(ਬਿਲਾਵਲੁ ਮ:੪, ੮੩੫-੯)

(ਘ) ਇਕਿ ਬਨ ਮਹਿ ਬੈਸਹਿ ਡੂਗਰ ਅਸਥਾਨੁ॥ ਨਾਮੁ ਬਿਸਾਰਿ ਪਚਹਿ ਅਭਿਮਾਨੁ॥
ਨਾਮ ਬਿਨਾ ਕਿਆ ਗਿਆਨ ਧਿਆਨੁ॥ ਗੁਰਮੁਖਿ ਪਾਵਹਿ ਦਰਗਹ ਮਾਨੁ॥੩॥

(ਰਾਮਕਲੀ ਮ:੧, ੯੦੫-੧੭)

(ਙ) ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ॥
ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ॥੧॥

(ਮਾਰੂ ਕਬੀਰ, ੧੧੦੩-੫)

## ਉਦੈ ਅਸਤੁ (੧੯)

'ਉਦੈ ਅਸਤ' ਦੇ ਪ੍ਰਕਰਣ ਦੁਆਰਾ ਇਨਸਾਨੀ ਜੀਵਨ ਦੇ ਆਤਮਿਕ ਪ੍ਰਕਾਸ਼ ਅਤੇ ਆਤਮਿਕ ਅੰਧੇਰੇ ਪਰਥਾਇ ਚਰਚਾ ਕੀਤੀ ਗਈ ਹੈ। ਜਿਵੇਂ ਨਿਤਾਪ੍ਰਤੀ ਜੀਵਨ ਦੇ ਦੌਰਾਨ ਸੂਰਜ ਚੜ੍ਹਦਾ ਅਤੇ ਛੁਪਦਾ ਹੈ, ਤਿਵੇਂ ਰੂਹਾਨੀ ਜਿੰਦਗੀ ਵਿਚ ਆਪਣੇ ਆਪਣੇ ਸਮੇਂ ਚਾਨਣਾ ਅਤੇ ਅੰਨ੍ਹੇਰਾ ਪਸਰਦੇ ਰਹਿੰਦੇ ਹਨ। ਇਸ ਪਰਥਾਇ ਨਿਮਨਲਿਖਿਤ ਵਾਕਾਂ ਦੁਆਰਾ ਗੁਰਬਾਣੀ ਸਿਧਾਂਤ ਨਿਰਣੈ ਕੀਤਾ ਗਇਆ ਹੈ:

(ੳ) ਇਕੁ ਪਲੁ ਬਿਸਰਤ ਨਹੀ ਸੁਖ ਸਾਗਰੁ ਨਾਮੁ ਨਵੈ ਨਿਧਿ ਪਾਈ॥
ਉਦੌਤੁ ਭਇਓ ਪੂਰਨ ਭਾਵੀ ਕੋ ਭੇਟੇ ਸੰਤ ਸਹਾਈ॥੧॥

(ਮਲਾਰ ਮ:੫, ੧੨੬੮-੧੧)

(ਅ) ਭਾਵੀ ਉਦੋਤ ਕਰਣੰ ਹਰਿ ਰਮਣੰ ਸੰਜੋਗ ਪੂਰਨਹ॥
ਗੋਪਾਲ ਦਰਸ ਭੇਟੰ ਸਫਲ ਨਾਨਕ ਸੋ ਮਹੂਰਤਹ॥੧॥

(ਜੈਤਸਰੀ ਵਾਰ ਮ:੫, ੭੦੯-੬)

(ੲ) ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥
ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥੧॥

(ਮਾਰੂ ਮ:੫, ੧੦੧੯-੧੮)

(ਸ) ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ॥
ਉਦੈ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵ ਲੀਣਾ॥੩॥

*(ਆਸਾ ਕਬੀਰ, ੪੭੫-੧੭)*

## ਉਨਮਨ ਅਵਸਥਾ (੨੦)

ਉਨਮਨ ਦਾ ਅਰਥ ਹੈ ਵਿਆਕੁਲ ਜਾਂ ਉਖੜਿਆ ਹੋਇਆ ਮਨ। ਯੋਗਮਤ ਵਿਚ ਇਸਦਾ ਅਰਥ ਅਜਿਹਾ ਵਿਅਕਤੀ ਹੈ ਜੋ ਦੁਨੀਆ ਤੋਂ ਉਪਰਾਮ ਹੋ ਕੇ ਲੀਨਤਾ ਜਾਂ ਮਸਤੀ ਦੀ ਹਾਲਤ ਵਿਚ ਪੁਹੰਚਦਾ ਹੈ। ਮਸਤੀ ਨੂੰ ਉਨਮਾਦ ਵੀ ਆਖਦੇ ਹਨ। ਮਨ ਵਿਸ਼ੈ-ਵਿਕਾਰਾਂ ਵਿਚ ਵੀ ਉਖੜ ਸਕਦਾ ਹੈ। ਅਜਿਹੇ ਉਖੜਨ ਦਾ ਗੁਰਬਾਣੀ ਵਿਚ ਤ੍ਰਿਸਕਾਰ ਕੀਤਾ ਗਿਆ ਹੈ। ਗੁਰਮਤਿ ਵਿਚ ਇਹ ਮਸ਼ਤੀ ਨਾਮ-ਖੁਮਾਰੀ ਦੀ ਹੈ, ਹੱਠਯੋਗ ਦੀ ਕ੍ਰਿਆ ਰਾਹੀ ਮਨ ਨੂੰ ਮਾਰਨ ਵਾਲੀ ਨਹੀਂ।

(ੳ) ਉਨਮਨਿ ਮਨੂਆ ਸੁੰਨਿ ਸਮਾਨਾ ਦੁਬਿਧਾ ਦੁਰਮਤਿ ਭਾਗੀ॥
ਕਹੁ ਕਬੀਰ ਅਨਭਉ ਇਕੁ ਦੇਖਿਆ ਰਾਮ ਨਾਮਿ ਲਿਵ ਲਾਗੀ॥੪॥

*(ਗਉੜੀ ਬੈਰਾਗਣਿ ਕਬੀਰ, ੩੩੩-੨)*

(ਅ) ਅਉਧੂ ਮੇਰਾ ਮਨੁ ਮਤਵਾਰਾ॥
ਉਨਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ॥੧॥ ਰਹਾਉ॥

*(ਰਾਮਕਲੀ ਕਬੀਰ, ੯੬੯-੭)*

(ੲ) ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ॥
ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ॥੬॥

*(ਗਉੜੀ ਬੈਰਾਗਣਿ ਰਵਿਦਾਸ, ੩੪੬-੧੬)*

(ਸ) ਗੁਰਮੁਖਿ ਸੇਵਾ ਥਾਇ ਪਵੈ ਉਨਮਨਿ ਤਤੁ ਕਮਾਹੁ॥
ਮਸਕਤਿ ਲਹਹੁ ਮਜੂਰੀਆ ਮੰਗਿ ਮੰਗਿ ਖਸਮ ਦਰਾਹੁ॥

*(ਸੂਹੀ ਵਾਰ ਮ:੧, ੭੮੮-੧੭)*

(ਹ) ਪਵਨਪਤਿ ਉਨਮਨਿ ਰਹਨੁ ਖਰਾ॥ ਨਹ ਮਿਰਤੁ ਨ ਜਨਮੁ ਜਰਾ॥੧॥ ਰਹਾਉ॥

*(ਰਾਮਕਲੀ ਕਬੀਰ, ੯੭੨-੧)*

(ਕ) ਅਨਭਉ ਉਨਮਾਨਿ ਅਕਲ ਲਿਵ ਲਾਗੀ ਪਾਰਸੁ ਭੇਟਿਆ ਸਹਜ ਘਰੇ॥
ਸਤਗੁਰ ਪਰਸਾਦਿ ਪਰਮ ਪਦੁ ਪਾਯਾ ਭਗਤਿ ਭਾਇ ਭੰਡਾਰ ਭਰੇ॥

*(ਸਵੱਯੇ ਮ:੪ ਕੇ, ੧੩੯੭-੨)*

(ਖ). ਹਰਿ ਗੁਣ ਗਾਵੈ ਸੰਤ ਪ੍ਰਸਾਦਿ॥ ਕਾਮ ਕ੍ਰੋਧ ਮਿਟਹਿ ਉਨਮਾਦ॥

*ਗੋਂਡ ਮ:੫, ੮੬੭-੪)*

(ਗ) ਬਡਭਾਗੀ ਉਨਮਾਨਿਅਉ ਰਿਦਿ ਸਬਦੁ ਬਸਾਯਉ॥
ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮੁ ਦ੍ਰਿੜਾਯਉ॥

*(ਸਵੱਯੇ ਮ:੫ ਕੇ, ੧੪੦੭-੪)*

(ਘ) ਜਗੁ ਜੀਤਉ ਗੁਰਦੁਆਰਿ ਖੇਲਹਿ ਸਮਤ ਸਾਰਿ ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ॥

*(ਸਵੱਯੇ ਮ:੨ ਕੇ, ੧੩੯੧-੩)*

(ਙ) ਪੁਤੁ ਕਲਤ੍ਰ ਗ੍ਰਿਹ ਦੇਖਿ ਪਸਾਰਾ ਇਸਹੀ ਮਹਿ ਉਰਝਾਏ॥

ਮਾਇਆ ਮਦ ਚਾਖਿ ਭਏ ਉਦਮਾਤੇ ਹਰਿ ਹਰਿ ਕਬਹੁ ਨ ਗਾਏ॥੨॥

*(ਮਾਰੂ ਮ:੫, ੯੯੯-੧੧)*

(ਚ) ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ॥
ਸਤੁ ਸੰਤੋਖੁ ਸਮਾਚਰੇ ਅਭਰਾ ਸਰੁ ਭਰਿਆ॥

*(ਸਵੱਯੇ ਮ:੪ ਕੇ, ੧੩੯੮-੮)*

(ਛ) ਤਰਣ ਤੇਜ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ॥
ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ॥
ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ॥
ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ॥੩॥

*(ਸਿਰੀ ਬੇਣੀ, ੯੩-੮)*

(ਜ) ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ ਹਿਰਦੈ ਨਾਹਿ ਬੀਚਾਰਿਓ ਰੇ॥
ਉਨਮਤ ਮਾਨ ਹਿਰਿਓ ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ॥ ੨॥

*(ਗਉੜੀ ਪੂਰਬੀ ਕਬੀਰ, ੩੩੫-੧੫)*

## ਉਪਦੇਸ (੨੧)

ਉਪਦੇਸ਼ ਦਾ ਅਰਥ ਹੈ, ਸਿੱਖਿਆ ਯਾ ਨਸੀਹਤ ਅਥਵਾ ਪ੍ਰਵਚਨ। ਗੁਰਮਤਿ ਦੀ ਟਕਸਾਲ ਦੇ ਅਨੁਕੂਲ ਉਪਦੇਸ਼ ਉਹ ਇਲਹਾਮੀ ਸਿੱਖਿਆ ਹੈ ਜੋ ਸਤਿਗੁਰਾਂ ਦੇ ਰਾਹੀਂ, ਸਬਦ ਦੇ ਰਾਹੀਂ, ਸੰਸਾਰੀ ਜੀਵਾਂ ਤਕ ਅਪੜੀ ਹੈ। ਤਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੁਬਾਰਕ ਤਾਲੀਮ ਹੀ ਸੱਚਾ ਉਪਦੇਸ਼ ਹੈ। ਸਮੁੱਚੀ ਪਾਵਨ ਗੁਰਬਾਣੀ ਹੀ ਹਕੀਕਤ ਅਤੇ ਦਰਗਾਹੀ ਉਪਦੇਸ਼ ਹੈ। ਸੁਹਿਰਦ ਪਾਠਕਾਂ ਦੀ ਸੇਵਾ ਵਿਚ ਕੁਝ ਕੁ ਟਕਸਾਲੀ ਉਪਦੇਸ਼ ਪਾਵਨ ਗੁਰਬਾਣੀ ਵਿਚੋਂ ਦਰਜ ਕੀਤੇ ਜਾਂਦੇ ਹਨ:

(ੳ) ਗੁਰ ਉਪਦੇਸਿ ਦਇਆ ਸੰਤੋਖੁ॥ ਨਾਮੁ ਨਿਧਾਨੁ ਨਿਰਮਲੁ ਇਹੁ ਥੋਕੁ॥

*(ਭੈਰਉ ਮ:੫, ੧੧੫੨-੧੧)*

(ਅ) ਉਪਦੇਸੁ ਸੁਣਹੁ ਤੁਮ ਗੁਰਸਿਖਹੁ ਸਚਾ ਇਹੈ ਸੁਆਉ॥
ਜਨਮੁ ਪਦਾਰਥੁ ਸਫਲੁ ਹੋਇ ਮਨ ਮਹਿ ਲਾਇਹੁ ਭਾਉ॥
ਸੂਖ ਸਹਜ ਆਨਦੁ ਘਣਾ ਪ੍ਰਭ ਜਪਤਿਆ ਦੁਖੁ ਜਾਇ॥
ਨਾਨਕ ਨਾਮੁ ਜਪਤ ਸੁਖੁ ਊਪਜੈ ਦਰਗਹ ਪਾਈਐ ਥਾਉ॥੧॥

*(ਰਾਮਕਲੀ ਵਾਰ ਮ:੫, ੯੬੩-੨)*

(ੲ) ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ॥
ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ॥੧॥

*(ਮਾਝ ਵਾਰ ਮ:੨, ੧੫੦-੧੩)*

(ਸ) ਉਤਮ ਸਲੋਕ ਸਾਧ ਕੇ ਬਚਨ॥ ਅਮੁਲੀਕ ਲਾਲ ਏਹਿ ਰਤਨ॥
ਸੁਨਤ ਕਮਾਵਤ ਹੋਤ ਉਧਾਰ॥ ਆਪਿ ਤਰੈ ਲੋਕਹ ਨਿਸਤਾਰ॥

*(ਗਉੜੀ ਸੁਖਮਨੀ ਮ:੫, ੨੯੫-੯)*

(ਹ) ਉਸੁ ਪੁਰਖ ਕਾ ਨਾਹੀ ਕਦੇ ਬਿਨਾਸ॥ਜਾ ਕੈ ਮਨਿ ਪ੍ਰਗਟੇ ਗੁਨ ਤਾਸ॥
ਆਠ ਪਹਰ ਹਰਿ ਕਾ ਨਾਮੁ ਲੇਇ॥ ਸਚੁ ਉਪਦੇਸੁ ਸੇਵਕ ਕਉ ਦੇਇ॥

*(ਗਉੜੀ ਸੁਖਮਨੀ ਮ:੫, ੨੮੭-੧੨)*

(ਕ) ਗੁਰ ਕੀ ਮਤਿ ਤੂੰ ਲੇਹਿ ਇਆਨੇ॥ ਭਗਤਿ ਬਿਨਾ ਬਹੁ ਡੂਬੇ ਸਿਆਨੇ॥
ਹਰਿ ਕੀ ਭਗਤਿ ਕਰਹੁ ਮਨ ਮੀਤ॥ ਨਿਰਮਲ ਹੋਇ ਤੁਮਾਰੋ ਚੀਤ॥
ਚਰਨ ਕਮਲ ਰਾਖਹੁ ਮਨ ਮਾਹਿ॥ ਜਨਮ ਜਨਮ ਕੇ ਕਿਲ ਬਿਖ ਜਾਹਿ॥
ਆਪਿ ਜਪਹੁ ਅਵਰਾ ਨਾਮੁ ਜਪਾਵਹੁ॥ ਸੁਨਤ ਕਹਤ ਰਹਤ ਗਤਿ ਪਾਵਹੁ॥
ਸਾਰ ਭੂਤ ਸਤਿ ਹਰਿ ਕੋ ਨਾਉ॥ ਸਹਜਿ ਸੁਭਾਇ ਨਾਨਕ ਗੁਨ ਗਾਉ॥੬॥

*(ਗਉੜੀ ਸੁਖਮਨੀ ਮ:੫, ੨੮੮-੧੭)*

(ਖ) ਜਨਮ ਮਰਨ ਕੇ ਮਿਟੇ ਅੰਦੇਸੇ॥ ਸਾਧੂ ਕੇ ਪੂਰਨ ਉਪਦੇਸੇ॥

*(ਗਉੜੀ ਸੁਖਮਨੀ ਮ:੫, ੨੮੭-੧੫)*

(ਘ) ਸੁਨਿ ਉਪਦੇਸੁ ਹਿਰਦੈ ਬਸਾਵਹੁ॥ ਮਨ ਇਛੇ ਨਾਨਕ ਫਲ ਪਾਵਹੁ॥੫॥

*(ਗਉੜੀ ਸੁਖਮਨੀ ਮ:੫, ੨੯੩-੪)*

(ਙ) ਸਤਿ ਬਚਨ ਸਾਧੂ ਉਪਦੇਸ॥ ਸਤਿ ਤੇ ਜਨ ਜਾ ਕੈ ਰਿਦੈ ਪ੍ਰਵੇਸ॥

*(ਗਉੜੀ ਸੁਖਮਨੀ ਮ:੫, ੨੮੪-੧੮)*

(ਚ) ਪੂਰੇ ਗੁਰ ਕਾ ਸੁਨਿ ਉਪਦੇਸੁ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ॥
ਸਾਸਿ ਸਾਸਿ ਸਿਮਰਹੁ ਗੋਬਿੰਦ॥ ਮਨ ਅੰਤਰ ਕੀ ਉਤਰੈ ਚਿੰਦ॥

*(ਗਉੜੀ ਸੁਖਮਨੀ ਮ:੫, ੨੯੫-੩)*

(ਛ) ਖੇਮ ਸਾਂਤਿ ਰਿਧਿ ਨਵ ਨਿਧਿ॥ ਬੁਧਿ ਗਿਆਨੁ ਸਰਬ ਤਹ ਸਿਧਿ॥
ਬਿਦਿਆ ਤਪੁ ਜੋਗੁ ਪ੍ਰਭ ਧਿਆਨੁ॥ ਗਿਆਨੁ ਸ੍ਰੇਸਟ ਊਤਮ ਇਸਨਾਨੁ॥
ਚਾਰਿ ਪਦਾਰਥ ਕਮਲ ਪ੍ਰਗਾਸ॥ ਸਭ ਕੈ ਮਧਿ ਸਗਲ ਤੇ ਉਦਾਸ॥
ਸੁੰਦਰੁ ਚਤੁਰੁ ਤਤ ਕਾ ਬੇਤਾ॥ ਸਮਦਰਸੀ ਏਕ ਦ੍ਰਿਸਟਤਾ॥
ਇਹ ਫਲ ਤਿਸੁ ਜਨ ਕੈ ਮੁਖਿ ਭਨੇ॥ ਗੁਰ ਨਾਨਕ ਨਾਮ ਬਚਨ ਮਨਿ ਸੁਨੇ॥੬॥

*(ਗਉੜੀ ਸੁਖਮਨੀ ਮ:੫, ੨੯੫-੧੯)*

(ਜ) ਸੁਣਿ ਮਨ ਭੂਲੇ ਬਾਵਰੇ ਗੁਰ ਕੀ ਚਰਣੀ ਲਾਗੁ॥
ਹਰਿ ਜਪਿ ਨਾਮੁ ਧਿਆਇ ਤੂੰ ਜਮੁ ਡਰਪੈ ਦੁਖ ਭਾਗੁ॥
ਦੂਖੁ ਘਣੋ ਦੋਹਾਗਣੀ ਕਿਉ ਥਿਰੁ ਰਹੈ ਸੁਹਾਗੁ॥੧॥

*(ਸ੍ਰੀ ਮ:੧, ੫੭-੧੮)*

(ਝ) ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ॥
ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ॥
ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰਬਚਨੀ ਸਹਜੇ ਚਾਖੀ॥
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ॥
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖ ਆਖੀ॥੧੨॥

*(ਸਿਰੀ ਵਾਰ ਮ:੪, ੮੭-੧੬)*

(ਞ) ਸਤਿਗੁਰ ਸਾਚੀ ਸਿਖ ਸੁਣਾਈ॥ ਹਰਿ ਚੇਤਹੁ ਅੰਤਿ ਹੋਇ ਸਖਾਈ॥
ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ ਸਤਿਗੁਰ ਕੈ ਭਾਇ ਪਾਵਣਿਆ॥੧॥

*(ਮਾਝ ਮ:੩, ੧੧੭-੧੯)*

(ਟ) ਸਾਚੇ ਗੁਰ ਕੀ ਸਾਚੀ ਸੀਖ॥ ਤਨੁ ਮਨੁ ਸੀਤਲੁ ਸਾਚੁ ਪਰੀਖ॥
ਜਲ ਪੁਰਾਇਨਿ ਰਸ ਕਮਲੁ ਪਰੀਖ॥ ਸਬਦਿ ਰਤੇ ਮੀਠੇ ਰਸ ਈਖ॥੩॥

*(ਗਉੜੀ ਮ:੧, ੧੫੨-੧੨)*

(ਠ) ਸੁਣਿ ਸਿਖਿਐ ਸਾਦੁ ਨ ਆਇਓ ਜਿਚਰੁ ਗੁਰਮੁਖਿ ਸਬਦਿ ਨ ਲਾਗੈ॥
ਸਤਿਗੁਰਿ ਸੇਵਿਐ ਨਾਮੁ ਮਨਿ ਵਸੈ ਵਿਚਹੁ ਭ੍ਰਮੁ ਭਉ ਭਾਗੈ॥

*(ਵਡਹੰਸ ਵਾਰ ਮ:੩, ੫੯੦-੯)*

(ਡ) ਸਰਬ ਸੁਖਾ ਸੁਖ ਸਾਚਾ ਏਹੁ॥ ਗੁਰ ਉਪਦੇਸੁ ਮਨਿ ਮਹਿ ਲੇਹੁ॥
ਜਾ ਕਉ ਰਾਮ ਨਾਮ ਲਿਵ ਲਾਗੀ॥ ਕਹੁ ਨਾਨਕ ਸੋ ਧੰਨੁ ਵਡਭਾਗੀ॥੪॥

*(ਗਉੜੀ ਗੁਆਰੇਰੀ ਮ:੫, ੧੭੮-੩)*

(ਢ) ਕਵਣ ਮੂਲੁ ਕਵਣ ਮਤਿ ਵੇਲਾ॥੪੩॥ . . . . . . .
ਪਵਨ ਅਰੰਭੁ ਸਤਿਗੁਰ ਮਤਿ ਵੇਲਾ॥੪੪॥

*(ਰਾਮਕਲੀ ਮ:੧, ੯੪੨-੧੮)*

(ਣ) ਏਹ ਅਹੇਰਾ ਕੀਨੋ ਦਾਨੁ॥ ਨਾਨਕ ਕੈ ਘਰਿ ਕੇਵਲ ਨਾਮੁ॥੪॥

*(ਭੈਰਉ ਮ:੫, ੧੧੩੬-੧੬)*

(ਤ) ਗੁਰਸਿਖ ਹਰਿ ਬੋਲਹੁ ਹਰਿ ਗਾਵਹੁ ਲੇ ਗੁਰਮਤਿ ਹਰਿ ਜਪਣੇ॥
ਜੋ ਉਪਦੇਸੁ ਸੁਣੇ ਗੁਰ ਕੇਰਾ ਸੋ ਜਨੁ ਪਾਵੈ ਹਰਿ ਸੁਖ ਘਣੇ॥੨॥

*(ਭੈਰਉ ਮ:੪ ੧੧੩੫-੧੫)*

(ਥ) ਸਤਿਗੁਰ ਸਬਦਿ ਉਜਾਰੋ ਦੀਪਾ॥
ਬਿਨਸਿਓ ਅੰਧਕਾਰ ਤਹ ਮੰਦਰਿ ਰਤਨ ਕੋਠੜੀ ਖੁਲੀ ਅਨੂਪਾ॥੧॥ ਰਹਾਉ॥

*(ਬਿਲਾਵਲੁ ਮ:੫, ੮੨੧-੧੧)*

(ਦ) ਏ ਮਨ ਗੁਰ ਕੀ ਸਿਖ ਸੁਣਿ ਪਾਇਹਿ ਗੁਣੀ ਨਿਧਾਨੁ॥
ਸੁਖ ਦਾਤਾ ਤੇਰੈ ਮਨਿ ਵਸੈ ਹਉਮੈ ਜਾਇ ਅਭਿਮਾਨੁ॥

*(ਬਿਲਾਵਲ ਵਾਰ ਮ:੩, ੮੫੧-੧੧)*

(ਧ) ਸੇਖਾ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ॥
ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ॥

*(ਸੋਰਠਿ ਵਾਰ ਮ:੪, ੬੪੬-੧੩)*

(ਨ) ਸਤਿਗੁਰ ਵਾਕ ਹਿਰਦੈ ਹਰਿ ਨਿਰਮਲੁ ਨ ਜਮ ਕਾਣਿ ਨ ਜਮ ਕੀ ਬਾਕੀ॥

*(ਗੂਜਰੀ ਮ:੧, ੫੦੫-੧)*

(ਪ) ਗੁਰ ਕੈ ਬਚਨਿ ਰਿਦੈ ਧਿਆਨੁ ਧਾਰੀ॥ ਰਸਨਾ ਜਾਪੁ ਜਪਉ ਬਨਵਾਰੀ॥੧॥

*(ਸੂਹੀ ਮ:੫, ੭੪੦-੧੫)*

(ਫ) ਗੁਰੁ ਪੂਰਾ ਪੂਰੀ ਤਾ ਕੀ ਕਲਾ॥ ਗੁਰ ਕਾ ਸਬਦੁ ਸਦਾ ਸਦ ਅਟਲਾ॥
ਗੁਰ ਕੀ ਬਾਣੀ ਜਿਸੁ ਮਨਿ ਵਸੈ॥ ਦੂਖੁ ਦਰਦੁ ਸਭੁ ਤਾ ਕਾ ਨਸੈ॥੧॥

*(ਪ੍ਰਭਾਤੀ ਮ:੫, ੧੩੩੯-੧੯)*

(ਬ) ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ॥
ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥੫॥

*(ਕਾਨੜਾ ਮ:੪,੧੩੦੯-੧੭)*

(ਭ) ਗੁਰ ਕੈ ਬਚਨਿ ਮੋਹਿ ਪਰਮ ਗਤਿ ਪਾਈ॥

*(ਗਉੜੀ ਮ:੫, ੨੩੯-੮)*

(ਮ) ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸੁਖੁ ਸੁ ਖੋਜਿ ਲਹੈ॥੧॥

*(ਪ੍ਰਭਾਤੀ ਮ:੧, ੧੩੨੮-੧੮)*

(ਯ) ਏਕੋ ਨਾਮੁ ਨਿਧਾਨੁ ਹੈ ਪੰਡਿਤ ਸੁਣਿ ਸਿਖੁ ਸਚੁ ਸੋਈ॥
ਦੂਜੈ ਭਾਇ ਜੇਤਾ ਪੜਹਿ ਪੜਤ ਗੁਣਤ ਸਦਾ ਦੁਖੁ ਹੋਈ॥੧॥

*(ਗੂਜਰੀ ਮ:੩, ੪੯੨-੧)*

(ਰ) ਜਗਜੀਵਨ ਨਾਮੁ ਤੁਮਾਰਾ॥ ਗੁਰ ਪੂਰੇ ਦੀਓ ਉਪਦੇਸਾ ਜਪਿ ਭਉਜਲੁ ਪਾਰਿ ਉਤਾਰਾ॥

*(ਸੋਰਠਿ ਮ:੫, ੬੨੫-੪)*

(ਲ) ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭੁ ਮਹੀ॥
ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ॥੧॥

*(ਸੋਰਠਿ ਮ:੯, ੬੩੧-੧੬)*

(ਵ) ਰਾਮ ਨਾਮ ਬਿਨੁ ਸਭੈ ਬਿਗੂਤੇ ਦੇਖਹੁ ਨਿਰਖਿ ਸਰੀਰਾ॥
ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਉਪਦੇਸੁ ਕਬੀਰਾ॥੪॥

*(ਸੋਰਠਿ ਕਬੀਰ, ੬੫੪-੮)*

(ੜ) ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ॥
ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ॥੩॥

*(ਤਿਲੰਗ ਮ:੯, ੭੨੭-੫)*

(ਓਓ) ਗੁਰ ਕਾ ਬਚਨੁ ਬਸੈ ਜੀਅ ਨਾਲੇ॥
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥੧॥ ਰਹਾਉ॥

*(ਧਨਾਸਰੀ ਮ:੫, ੬੭੯-੭)*

(ਓਅ) ਗੁਰ ਕੀ ਪਉੜੀ ਸਾਚ ਕੀ ਸਾਚਾ ਸੁਖੁ ਹੋਈ॥
ਸੁਖਿ ਸਹਜਿ ਆਵੈ ਸਾਚ ਭਾਵੈ ਸਾਚ ਕੀ ਮਤਿ ਕਿਉ ਟਲੈ॥

*(ਸੂਹੀ ਮ:੧, ੭੬੬-੬)*

(ਓੲ) ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ॥
ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ॥੧॥

*(ਬਿਲਾਵਲੁ ਮ:੩, ੭੯੭-੧੬)*

(ਓਸ) ਗੁਰੁ ਪੂਰਾ ਜਿਸੁ ਭੇਟਿਆ ਤਾ ਕੈ ਸੁਖਿ ਪਰਵੇਸੁ॥
ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ॥੧॥ ਰਹਾਉ॥

*(ਬਿਲਾਵਲੁ ਮ:੫, ੮੧੪-੧੧)*

(ਓਹ) ਪੂਰੈ ਗੁਰਿ ਪੂਰੀ ਮਤਿ ਦੀਨੀ ਹਰਿ ਬਿਨੁ ਆਨ ਨ ਭਾਈ॥੧੦॥
ਨਾਮੁ ਨਿਧਾਨੁ ਪਾਇਆ ਵਡਭਾਗੀ ਨਾਨਕ ਨਰਕਿ ਨ ਜਾਈ॥੧੧॥

*(ਰਾਮਕਲੀ ਮ:੫,੯੧੫-੧੭)*

(ਓਕ) ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੈ ਨਾਮਿ ਤਰਾਨਥ॥

ਗੁਰੁ ਨਾਨਕੁ ਉਪਦੇਸੁ ਕਹਤੁ ਹੈ ਜੋ ਸੁਨੈ ਸੋ ਪਾਰਿ ਪਰਾਨਥ॥੪॥

(ਮਾਰੂ ਮ:੫, ੧੦੦੧-੧੨)

(ੳਖ) ਹਰਿ ਸਿਮਰਹੁ ਗੁਰ ਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ॥

(ਮਾਰੂ ਮ:੧, ੧੦੧੪-੧੧)

(ੳਗ) ਗੁਰ ਉਪਦੇਸਿ ਜਪੀਐ ਮਨਿ ਸਾਚਾ॥ ਗੁਰ ਉਪਦੇਸਿ ਰਾਮ ਰੰਗਿ ਰਾਚਾ॥
ਗੁਰ ਉਪਦੇਸਿ ਤੁਟਹਿ ਸਭਿ ਬੰਧਨੁ ਇਹੁ ਭਰਮੁ ਮੋਹੁ ਪਰਜਾਲਣਾ॥੧੨॥

(ਮਾਰੂ ਮ:੫, ੧੦੭੭-੧੧)

(ੳਘ) ਸਾਜਨੁ ਮੀਤੁ ਪਿਆਰਾ ਸੋਈ॥ ਏਕੁ ਦ੍ਰਿੜਾਏ ਦੁਰਮਤਿ ਖੋਈ॥
ਕਾਮੁ ਕ੍ਰੋਧੁ ਅਹੰਕਾਰੁ ਤਜਾਏ ਤਿਸੁ ਜਨ ਕਉ ਉਪਦੇਸੁ ਨਿਰਮਾਲਕਾ॥੧੪॥

(ਮਾਰੂ ਮ:੫, ੧੦੮੫-੧੧)

(ੳਙ) ਕਥੜੀਆ ਸੰਤਾਹ ਤੇ ਸੁਖਾਊ ਪੰਧੀਆ॥
ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ॥੨॥

(ਮਾਰੂ ਵਾਰ ਮ:੫, ੧੧੦੧-੧੫)

(ੳਚ) ਸੰਤ ਜਨਾ ਕੀ ਲੇਹੁ ਮਤੇ॥ ਸਾਧ ਸੰਗਿ ਪਾਵਹੁ ਪਰਮ ਗਤੇ॥੧॥ਰਹਾਉ॥

(ਭੈਰਉ ਮ:੫, ੧੧੩੬-੧੭)

(ੳਛ) ਤੀਰਥੁ ਹਮਰਾ ਹਰਿ ਕੋ ਨਾਮੁ॥ ਗੁਰਿ ਉਪਦੇਸਿਆ ਤਤੁ ਗਿਆਨ॥੧॥ ਰਹਾਉ॥

(ਭੈਰਉ ਮ:੫, ੧੧੪੨-੧੦)

(ੳਜ) ਗੁਰਿ ਉਪਦੇਸੁ ਕਹਿਓ ਇਹੁ ਸਾਰੁ॥ ਹਰਿ ਕੀਰਤਿ ਮਨ ਨਾਮੁ ਅਧਾਰੁ॥

(ਭੈਰਉ ਮ:੫, ੧੧੪੨-੧੩)

(ੳਝ) ਗੁਰਮੁਖਿ ਕਾਰ ਕਰਹੁ ਲਿਵ ਲਾਇ॥ ਹਰਿ ਨਾਮੁ ਸੇਵਹੁ ਵਿਚਹੁ ਆਪੁ ਗਵਾਇ॥੧॥

(ਬਸੰਤੁ ਮ:੩, ੧੧੭੪-੪)

(ੳਞ) ਸੰਤ ਜਨੀ ਕੀਆ ਉਪਦੇਸੁ॥ ਜਹ ਗੋਬਿੰਦ ਭਗਤੁ ਸੋ ਧੰਨਿ ਦੇਸੁ॥

(ਬਸੰਤ ਮ:੫, ੧੧੮੩-੭)

(ੳਟ) ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ॥
ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ॥੨॥

(ਸਾਰਗ ਮ:੪, ੧੨੦੦-੧੩)

(ੳਠ) ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ॥
ਗੁਰ ਮੋ ਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ॥੨॥

(ਸਾਰਗ ਮ:੫, ੧੨੩੦-੧੯)

(ੳਡ) ਗੁਰ ਉਪਦੇਸ ਸਾਚੁ ਸੁਖੁ ਜਾ ਕਉ ਕਿਆ ਤਿਸੁ ਉਪਮਾ ਕਹੀਐ॥
ਲਾਲ ਜਵੇਹਰ ਰਤਨ ਪਦਾਰਥ ਖੋਜਤ ਗੁਰਮੁਖਿ ਲਹੀਐ॥੨॥

(ਪ੍ਰਭਾਤੀ ਮ:੧, ੧੩੩੨-੧੨)

(ੳਢ) ਮੇਰੇ ਮਨ ਗੁਰ ਕੀ ਸਿਖ ਸੁਣੀਜੈ॥
ਹਰਿ ਕਾ ਨਾਮੁ ਸਦਾ ਸੁਖਦਾਤਾ ਸਹਜੇ ਹਰਿ ਰਸੁ ਪੀਜੈ॥੧॥ ਰਹਾਉ॥

(ਪ੍ਰਭਾਤੀ ਮ:੩, ੧੩੩੪-੬)

(ੳਣ) ਸਿਮਰਿ ਗੁਪਾਲ ਦਇਆਲ ਸਤਸੰਗਤਿ ਨਾਨਕ ਜਗੁ ਜਾਨਤ ਸੁਪਨਾ॥੪॥

(ਸਵੱਯੇ ਮ:੫, ੧੩੮੭-੧੯)

(ੳਤ) ਸਾਜਨ ਸੰਤ ਕਰਹੁ ਇਹੁ ਕਾਮੁ॥ ਆਨ ਤਿਆਗਿ ਜਪਹੁ ਹਰਿ ਨਾਮੁ॥
ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ॥ ਆਪਿ ਜਪਹੁ ਅਵਰਹ ਨਾਮੁ ਜਪਾਵਹੁ॥

(ਗਉੜੀ ਮ:੫, ੨੯੦-੩)

(ੳਥ) ਸੁਣਿ ਸੁਣਿ ਸਿਖ ਹਮਾਰੀ॥
ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ॥੧॥ ਰਹਾਉ॥

(ਗਉੜੀ ਚੇਤੀ ਮ:੧, ੧੫੪-੧੯)

(ੳਦ) ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ॥
ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ॥੧॥

(ਗਉੜੀ ਬਾਵਨ ਅਖਰੀ ਮ:੫, ੨੫੯-੯)

(ੳਧ) ਗੁਰ ਕੇ ਚਰਨ ਕਮਲ ਨਮਸਕਾਰਿ॥ਕਾਮੁ ਕ੍ਰੋਧੁ ਇਸੁ ਤਨ ਤੇ ਮਾਰਿ॥
ਹੋਇ ਰਹੀਐ ਸਗਲ ਕੀ ਰੀਨਾ॥ ਘਟਿ ਘਟਿ ਰਮਈਆ ਸਭ ਮਹ ਚੀਨਾ॥੧॥

(ਗੋਂਡ ਮ:੫, ੮੬੬-੧)

(ੳਨ) ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ॥ ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ॥

(ਬਿਹਾਗੜਾ ਵਾਰ ਮ;੩, ੫੫੪-੭)

(ੳਪ) ਪਰਪੰਚੁ ਛੋਡਿ ਸਹਜ ਘਰਿ ਬੈਸਹੁ ਝੂਠਾ ਕਹਹੁ ਨ ਕੋਈ॥
ਸਤਿਗੁਰ ਮਿਲਹੁ ਨਵੈ ਨਿਧਿ ਪਾਵਹੁ ਇਨ ਬਿਧਿ ਤਤੁ ਬਿਲੋਈ॥੨॥

(ਰਾਮਕਲੀ ਮ; ੫, ੮੮੩-੪)

(ੳਫ) ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ॥
ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ॥
ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ॥
ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥
ਪਤਿਤ ਪੁਨੀਤ ਕਰਤਾ ਪੁਰਖੁ ਨਾਨਕ ਸੁਣਾਵਉ॥੧੭॥

(ਗਉੜੀ ਵਾਰ ਮ:੫, ੩੨੨-੯)

(ੳਬ) ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ॥

(ਆਸਾ ਮ:੫,੩੯੭-੧੪)

(ੳਭ) ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ॥
ਮਾਇਆ ਕੋ ਸੰਗੁ ਤਿਆਗਿ ਪ੍ਰਭੁ ਜੂ ਕੀ ਸਰਨਿ ਲਾਗੁ॥
ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ॥

(ਜੈਜਾਵੰਤੀ ਮ:੯, ੧੩੫੨-੪)

(ੳਮ) ਸਗਲ ਭਰਮ ਡਾਰਿ ਦੇਹਿ ਗੋਬਿੰਦ ਕੋ ਨਾਮੁ ਲੇਹਿ॥
ਅੰਤਿ ਬਾਰ ਸੰਗਿ ਤੇਰੇ ਇਹੈ ਏਕੁ ਜਾਤੁ ਹੈ॥

(ਜੈਜਾਵੰਤੀ ਮ:੯, ੧੩੫੨-੯)

(ੳਯ) ਮਨ ਨਾਮੁ ਜਪਿ ਨਾਮੁ ਆਰਾਧਿ ਅਨਦਿਨੁ ਨਾਮੁ ਵਖਾਣੀ॥
ਉਪਦੇਸੁ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ॥

*(ਸੋਰਠਿ ਮ:੫, ੬੦੮-੬)*

(ੳਰ) ਆਪਿ ਉਪਦੇਸੈ ਸਮਝੈ ਆਪਿ॥ ਆਪੇ ਰਚਿਆ ਸਭ ਕੈ ਸਾਥਿ॥

*(ਗਉੜੀ ਸੁਖਮਨੀ ਮ:੫, ੨੭੯-੬)*

(ੳਲ) ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ॥ਗੁਰਸਿਖਾਂ ਕੈ ਮਨਿ ਪਿਆਰੀ ਭਾਣੀ॥
ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ ਗੁਰੁ ਸਤਿਗੁਰੁ ਪਰਉਪਕਾਰੀਆ ਜੀਉ॥੪॥

*(ਮਾਝ ਮ:੪, ੯੬-੧੧)*

(ੳਵ) ਉਪਦੇਸੁ ਗੁਰੂ ਸੁਣਿ ਮੰਨਿਆ ਧੁਰਿ ਮਸਤਕਿ ਪੂਰਾ ਭਾਗੁ॥

*(ਬਿਲਾਵਲ ਵਾਰ ਮ:੪, ੮੪੯-੨)*

(ੳੜ) ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥

*(ਗਉੜੀ ਵਾਰ ਮ:੪, ੩੦੫-੧੮)*

(ਅੳ) ਉਪਦੇਸੁ ਗੁਰੂ ਮਮ ਪੁਨਹਿ ਨ ਗਰਭੰ ਬਿਖੁ ਤਜਿ ਅੰਮ੍ਰਿਤ ਪੀਆਇਆ॥੮॥

*(ਗੂਜਰੀ ਮ:੧, ੫੦੩-੧੪)*

(ਅਅ) ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ॥
ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ॥
ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ॥੨੫॥

*(ਗਉੜੀ ਵਾਰ ਮ:੪, ੩੧੪-੯)*

(ਅੲ) ਸਤ ਸੰਤੋਖਿ ਰਹਹੁ ਜਨ ਭਾਈ॥ ਖਿਮਾ ਗਹਹੁ ਸਤਿਗੁਰ ਸਰਣਾਈ॥
ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ॥੮॥

*(ਮਾਰੂ ਮ:੧, ੧੦੩੦-੧੧)*

(ਅਸ) ਗੁਰ ਕਾ ਉਪਦੇਸੁ ਸੁਨੀਜੈ॥ ਨਾਨਕ ਸੁਖਿ ਸਹਜਿ ਸਮੀਜੈ॥੪॥

*(ਰਾਮਕਲੀ ਮ:੫, ੮੯੫-੧੯)*

(ਅਹ) ਕਾਮ ਕ੍ਰੋਧ ਸਿਉ ਠਾਟੁ ਨ ਬਨਿਆ॥ ਗੁਰ ਉਪਦੇਸੁ ਮੋਹਿ ਕਾਨੀ ਸੁਨਿਆ॥

*(ਬਿਭਾਸ ਪ੍ਰਭਾਤੀ ਮ:੫, ੧੩੪੭-੧੩)*

(ਅਕ) ਰਾਜਾ ਰਾਮ ਜਪਤ ਕੋ ਕੋ ਨ ਤਰਿਓ॥
ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ॥੧॥ ਰਹਾਉ॥

*(ਮਾਰੂ ਨਾਮਦੇਵ, ੧੧੦੫-੯)*

(ਅਖ) ਨਿਰਭਉ ਭਏ ਸਗਲ ਭਉ ਮਿਟਿਆ ਚਰਨ ਕਮਲ ਆਧਾਰੈ॥
ਗੁਰ ਕੈ ਬਚਨਿ ਜਪਿਓ ਨਾਉ ਨਾਨਕ ਪ੍ਰਗਟ ਭਇਓ ਸੰਸਾਰੈ॥੨॥

*(ਸਾਰਗ ਮ:੫, ੧੨੧੭-੧੫)*

(ਅਗ) ਗੁਰ ਉਪਦੇਸਿ ਸਾਧ ਕੀ ਸੰਗਤਿ ਬਿਨਸਿਓ ਸਗਲ ਸੰਤਾਪੁ॥
ਮਿਤ੍ਰ ਸਤ੍ਰ ਪੇਖਿ ਸਮਤੁ ਬੀਚਾਰਿਓ ਸਗਲ ਸੰਭਾਖਨ ਜਾਪੁ॥੧॥

*(ਸਾਰਗ ਮ:੫, ੧੨੧੭-੧੮)*

(ਅਘ) ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ॥

ਪਰ ਨਿੰਦਾ ਕਾਰਨਿ ਬਹੁ ਧਾਵਤ ਸਮਝਿਓ ਨਹ ਸਮਝਾਇਓ॥੧॥

*(ਸਾਰੰਗ ਮ:੯, ੧੨੩੨-੧)*

(ਅਞ) ਬੋਲਿ ਹਰਿ ਨਾਮੁ ਸਫਲ ਸਾ ਘਰੀ॥ ਗੁਰ ਉਪਦੇਸਿ ਸਭਿ ਦੁਖ ਪਰਹਰੀ॥੧॥

*(ਭੈਰਉ ਮ:੪, ੧੧੩੪-੫)*

(ਅਚ) ਮੇਰੇ ਮਨ ਗੁਰੁ ਗੁਰੁ ਕਰਤ ਸਦਾ ਸੁਖੁ ਪਾਈਐ॥
ਗੁਰ ਉਪਦੇਸਿ ਹਰਿ ਹਿਰਦੈ ਵਸਿਓ
ਸਾਸਿ ਗਿਰਾਸਿ ਅਪਣਾ ਖਸਮੁ ਧਿਆਈਐ॥੧॥ਰਹਾਉ॥

*(ਮਲਾਰ ਮ:੫, ੧੨੭੦-੭)*

(ਅਛ) ਮੇਰੇ ਮਨ ਜਪੁ ਜਪਿ ਜਗੰਨਾਥੇ॥
ਗੁਰ ਉਪਦੇਸਿ ਹਰਿ ਨਾਮੁ ਧਿਆਇਓ ਸਭਿ ਕਿਲਬਿਖ ਦੁਖ ਲਾਥੇ॥੧॥ ਰਹਾਉ॥

*(ਕਲਿਆਨ ਮ:੪, ੧੩੨੦-੧)*

(ਅਜ) ਸੋ ਮੁਲਾਂ ਜੋ ਮਨ ਸੋ ਸਿਉ ਲਰੈ॥ ਗੁਰ ਉਪਦੇਸਿ ਕਾਲ ਸਿਉ ਜੁਰੈ॥

*(ਭੈਰਉ ਕਬੀਰ, ੧੧੫੯-੧੮)*

(ਅਝ) ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ॥ ਸਾਸਨਾ ਤੇ ਬਾਲਕੁ ਗਮੁ ਨ ਕਰੈ॥੧॥

*(ਭੈਰਉ ਮ: ੩, ੧੧੩੩-੩)*

(ਅਞ) ਆਪਿ ਉਪਦੇਸੈ ਸਮਝੈ ਆਪਿ॥ ਆਪੇ ਰਚਿਆ ਸਭ ਕੈ ਸਾਥਿ॥

*(ਗਉੜੀ ਸੁਖਮਨੀ ਮ:੫, ੨੭੯-੬)*

## ਉਪਦੇਸ ਸੁਣਨ ਵਲੋਂ ਆਕੀ (੨੨)

(ੳ) ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ॥
ਨਿਪਟਿ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ॥੨॥

*(ਆਸਾ ਮ:੫, ੪੦੮-੮)*

## ਉਪਦੇਸਕ ਦੇ ਲੱਖਣ (੨੩)

(ੳ) ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥
ਜਿਸਕੈ ਅੰਤਰਿ ਬਸੈ ਨਿਰੰਕਾਰੁ॥ ਤਿਸਕੀ ਸੀਖ ਤਰੈ ਸੰਸਾਰੁ॥੧॥

*(ਗਉੜੀ ਸੁਖਮਨੀ ਮ:੫, ੨੬੯-੮)*

(ਅ) ਮਾਨੁਖੁ ਕਥੈ ਕਥਿ ਲੋਕ ਸੁਨਾਵੈ ਜੋ ਬੋਲੈ ਸੋ ਨ ਬੀਚਾਰੇ॥
ਸਤਸੰਗਤਿ ਮਿਲੈ ਤ ਦਿੜਤਾ ਆਵੈ ਹਰਿ ਰਾਮ ਨਾਮਿ ਨਿਸਤਾਰੇ॥੩॥

*(ਨਟ ਮ:੪, ੯੮੧-੧੬)*

(ੲ) ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥
ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥
ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ॥੬॥

*(ਸਿਰੀ ਮ:੧, ੫੬-੮)*

(ਸ) ਆਖਣਿ ਆਖਹਿ ਕੇਤੜੇ ਗੁਰ ਬਿਨੁ ਬੂਝ ਨ ਹੋਇ॥
ਨਾਮੁ ਵਡਾਈ ਜੇ ਮਿਲੈ ਸਚਿ ਰਪੈ ਪਤਿ ਹੋਇ॥

*(ਸਿਰੀ ਮ;੧, ੬੧-੧੩)*

(ਹ) ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ॥
ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ॥੬॥

*(ਮਾਰੂ ਮ:੧, ੧੦੧੩-੮)*

(ਕ) ਆਪਿ ਨ ਬੂਝੈ ਲੋਕ ਬੁਝਾਵੈ॥ ਮਨ ਕਾ ਅੰਧਾ ਅੰਧੁ ਕਮਾਵੈ॥

*(ਬਿਲਾਵਲੁ ਮ:੩, ੮੩੨-੧੮)*

(ਖ) ਕਰਮ ਧਰਮ ਜੁਗਤਿ ਬਹੁ ਕਰਤਾ ਕਰਣੈਹਾਰੁ ਨ ਜਾਨੈ॥
ਉਪਦੇਸੁ ਕਰੈ ਆਪਿ ਨ ਕਮਾਵੈ ਤਤੁ ਸਬਦੁ ਨ ਪਛਾਨੈ॥
ਨਾਂਗਾ ਆਇਆ ਨਾਂਗੋ ਜਾਸੀ ਜਿਉ ਹਸਤੀ ਖਾਕੁ ਛਾਨੈ॥੩॥

*(ਆਸਾ ਮ:੫, ੩੮੦-੨)*

(ਗ) ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ॥੯੮॥

*(ਸਲੋਕ ਕਬੀਰ, ੧੩੬੯-੧੩)*

(ਘ) ਆਪਣਾ ਮਨੁ ਪਰਬੋਧਹੁ ਬੂਝਹੁ ਸੋਈ॥ ਲੋਕ ਸਮਝਾਵਹੁ ਸੁਣੇ ਨ ਕੋਈ॥
ਗੁਰਮੁਖਿ ਸਮਝਹੁ ਸਦਾ ਸੁਖੁ ਹੋਈ॥੪॥

*(ਗਉੜੀ ਮ:੩, ੨੩੦-੩)*

(ਙ) ਪੜਿ ਪੰਡਿਤੁ ਅਵਰਾ ਸਮਝਾਏ॥ ਘਰ ਜਲਤੇ ਕੀ ਖਬਰਿ ਨ ਪਾਏ॥
ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਪੜਿ ਥਾਕੇ ਸਾਂਤਿ ਨ ਆਈ ਹੇ॥੫॥

*(ਮਾਰੂ ਮ:੩, ੧੦੪੬-੫)*

(ਚ) ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ॥
ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ॥੩॥

*(ਮਾਰੂ ਕਬੀਰ, ੧੧੦੩-੩)*

(ਛ) ਅੰਤਰਿ ਕਪਟੁ ਮਨਮੁਖ ਅਗਿਆਨੀ ਰਸਨਾ ਝੂਠੁ ਬੋਲਾਇ॥
ਕਪਟਿ ਕੀਤੈ ਹਰਿ ਪੁਰਖੁ ਨ ਭੀਜੈ ਨਿਤ ਵੇਖੈ ਸੁਣੈ ਸੁਭਾਇ॥
ਦੂਜੈ ਭਾਇ ਜਾਇ ਜਗੁ ਪਰਬੋਧੈ ਬਿਖੁ ਮਾਇਆ ਮੋਹ ਸੁਆਇ॥
ਇਤੁ ਕਮਾਣੈ ਸਦਾ ਦੁਖੁ ਪਾਵੈ ਜੰਮੈ ਮਰੈ ਫਿਰਿ ਆਵੈ ਜਾਇ॥
ਸਹਸਾ ਮੂਲਿ ਨ ਚੁਕਈ ਵਿਚਿ ਵਿਸਟਾ ਪਚੈ ਪਚਾਇ॥

*(ਗੂਜਰੀ ਵਾਰ ਮ;੩, ੫੧੨-੭)*

(ਜ) ਮੁਖ ਤੇ ਪੜਤਾ ਟੀਕਾ ਸਹਿਤ॥ ਹਿਰਦੈ ਰਾਮੁ ਨਹੀ ਪੂਰਨ ਰਹਤ॥
ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ॥ ਅਪਨਾ ਕਹਿਆ ਆਪਿ ਨ ਕਮਾਵੈ॥੧॥

*(ਰਾਮਕਲੀ ਮ:੫, ੮੮੭-੧੭)*

(ਝ) ਬਾਹਰਿ ਭੇਖ ਕਰਹਿ ਘਨੇਰੇ॥ ਅੰਤਰਿ ਬਿਖਿਆ ਉਤਰੀ ਘੇਰੇ॥
ਅਵਰ ਉਪਦੇਸੈ ਆਪ ਨ ਬੂਝੈ॥ ਐਸਾ ਬ੍ਰਾਹਮਣੁ ਕਹੀ ਨ ਸੀਝੈ॥੩॥

*ਆਸਾ ਮ:੫, ੩੭੨-੧੭)*

(ਞ) ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥

*(ਆਸਾ ਮ:੫, ੩੮੧-੧੧)*

(ਟ) ਗਿਆਨੀ ਧਿਆਨੀ ਬਹੁ ਉਪਦੇਸੀ ਇਹੁ ਜਗੁ ਸਗਲੋ ਧੰਧਾ॥
ਕਹਿ ਕਬੀਰ ਇਕ ਰਾਮ ਨਾਮ ਬਿਨੁ ਇਆ ਜਗੁ ਮਾਇਆ ਅੰਧਾ॥੨॥
*(ਗਉੜੀ ਪੂਰਬੀ ਕਬੀਰ, ੩੩੮-੯)*

(ਠ) ਅੰਮ੍ਰਿਤੁ ਬੋਲੇ ਸਦਾ ਮੁਖਿ ਵੈਣੀ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ॥
ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ॥੨॥
*(ਮਾਝ ਮ:੩, ੧੧੮-੧੪)*

(ਡ) ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ॥ ਜਮ ਪੁਰਿ ਬਾਧਾ ਚੋਟਾ ਖਾਵੈ॥੨॥
*(ਗਉੜੀ ਮ:੫, ੧੯੪-੩)*

(ਢ) ਜਿਸਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ॥
ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ॥
*(ਮਾਝ ਵਾਰ ਮ:੪, ੧੪੦-੨)*

(ਣ) ਰਹਤ ਅਵਰ ਕਛੁ ਅਵਰ ਕਮਾਵਤ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥
ਜਾਨਨਹਾਰ ਪ੍ਰਭੂ ਪਰਬੀਨ॥ ਬਾਹਰਿ ਭੇਖ ਨ ਕਾਹੂ ਭੀਨ॥
*(ਗਉੜੀ ਸੁਖਮਨੀ ਮ:੫, ੨੬੯-੭)*

(ਤ) ਆਪਣਾ ਆਪੁ ਨ ਪਛਾਣੈ ਮੂੜਾ ਅਵਰਾ ਆਖਿ ਦੁਖਾਏ॥
ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਏ॥
*(ਬਿਹਾਗੜੇ ਦੀ ਵਾਰ ਮ:੩, ੫੪੯-੧੮)*

(ਥ) ਉਧਰਹਿ ਆਪਿ ਤਰੈ ਸੰਸਾਰੁ॥ ਰਾਮ ਨਾਮ ਜਪਿ ਏਕੰਕਾਰੁ॥
ਆਪਿ ਕਮਾਉ ਅਵਰਾ ਉਪਦੇਸ॥ ਰਾਮ ਨਾਮ ਹਿਰਦੈ ਪਰਵੇਸ॥੩॥
*(ਗਉੜੀ ਮ:੫, ੧੮੫-੭)*

(ਦ) ਸਤਸੰਗਤਿ ਮਹਿ ਹਰਿ ਉਸਤਤਿ ਹੈ ਸੰਗਿ ਸਾਧੂ ਮਿਲੇ ਪਿਆਰਿਆ॥
ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ ਉਪਦੇਸੁ ਕਰਹਿ ਪਰਉਪਕਾਰਿਆ॥
ਹਰਿ ਨਾਮੁ ਦ੍ਰਿੜਾਵਹਿ ਹਰਿ ਨਾਮੁ ਸੁਣਾਵਹਿ ਹਰਿ ਨਾਮੇ ਜਗੁ ਨਿਸਤਾਰਿਆ॥
*(ਗਉੜੀ ਵਾਰ ਮ:੪, ੩੧੧-੧੫)*

(ਧ) ਕੜਛੀਆ ਫਿਰੰਨਿ ਸੁਆਉ ਨ ਜਾਣਨਿ ਸੁਞੀਆ॥
ਸੇਈ ਮੁਖ ਦਿਸੰਨਿ ਨਾਨਕ ਰਤੇ ਪ੍ਰੇਮ ਰਸਿ॥੧॥
*(ਗੂਜਰੀ ਵਾਰ ਮ:੫, ੫੨੧-੫)*

(ਨ) ਹ੍ਰਿਦੈ ਕਪਟੁ ਮੁਖਿ ਗਿਆਨੀ॥ ਝੂਠੇ ਕਹਾ ਬਿਲੋਵਸਿ ਪਾਨੀ॥੧॥
*(ਸੋਰਠਿ ਕਬੀਰ, ੬੫੬-੩)*

(ਪ) ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥
*(ਧਨਾਸਰੀ ਮ:੧, ੬੬੧-੧)*

(ਫ) ਜਿਨ ਕਿਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ॥੧॥
*(ਸੋਰਠਿ ਵਾਰ ਮ:੩, ੬੪੭-੩)*

(ਬ) ਜਿਥੈ ਕੋਇ ਕਥੰਨਿ ਨਾਉ ਸੁਣਦੋ ਮਾ ਪਿਰੀ॥
ਮੂੰ ਜੁਲਾਊਂ ਤਥਿ ਨਾਨਕ ਪਿਰੀ ਪਸੰਦੋ ਹਰਿਓ ਥੀਓਸਿ॥੨॥

(ਮਾਰੂ ਵਾਰ ਮ:੫, ੧੧੦੧-੮)

(ਭ) ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥੩॥

(ਸੂਹੀ ਮ:੧, ੭੬੬-੨)

(ਮ) ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ॥

(ਵਡਹੰਸ ਮ:੧, ੫੬੬-੧)

(ਯ) ਬਿਖਿਆ ਮਾਤੇ ਭਰਮਿ ਭੁਲਾਏ ਉਪਦੇਸੁ ਕਹਹਿ ਕਿਸੁ ਭਾਈ॥੧੯॥

(ਰਾਮਕਲੀ ਮ:੩, ੯੦੯-੧੮)

(ਰ) ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ॥
ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ॥

(ਸਾਰੰਗ ਵਾਰ ਮ:੧, ੧੨੪੬-੨)

## ਉਪਦੇਸ ਦੇ ਅਧਿਕਾਰੀ (੨੪)

(ੳ) ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ॥ ਕਹਾ ਸਾਕਤ ਪਹਿ ਹਰਿ ਗੁਨ ਗਾਏ॥੧॥
ਰਾਮ ਰਾਮ ਰਾਮ ਰਮੇ ਰਮਿ ਰਹੀਐ॥ ਸਾਕਤ ਸਿਉ ਭੂਲਿ ਨਹੀ ਕਹੀਐ॥੧॥ ਰਹਾਉ॥
ਕਊਆ ਕਹਾ ਕਪੂਰ ਚਰਾਏ॥ ਕਹ ਬਿਸੀਅਰ ਕਉ ਦੂਧੁ ਪੀਆਏ॥੨॥

(ਆਸਾ ਕਬੀਰ, ੪੮੧-੩)

(ਅ) ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ॥
ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠਛਾਰ॥੧੯੫॥
ਕਬੀਰ ਨਿਰਮਲ ਬੂੰਦ ਅਕਾਸ ਕੀ ਲੀਨੀ ਭੂਮਿ ਮਿਲਾਇ॥
ਅਨਿਕ ਸਿਆਨੇ ਪਚਿ ਗਏ ਨਾ ਨਿਰਵਾਰੀ ਜਾਇ॥੧੯੬॥

(ਸਲੋਕ ਕਬੀਰ, ੧੩੭੪-੧੯)

(ੲ) ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥੪॥

(ਸੂਹੀ ਮ:੫, ੭੪੭-੧੯)

(ਸ) ਗੁਰਮੁਖਿ ਸਖੀ ਸਹੇਲੀ ਮੇਰੀ ਮੋਕਉ ਦੇਵਹੁ ਦਾਨੁ ਹਰਿ ਪ੍ਰਾਨ ਜੀਵਾਇਆ॥
ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ ਜਿਨਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ॥੧॥

(ਗੂਜਰੀ ਮ:੫, ੪੯੩-੧੭)

(ਹ) ਸਭੁ ਕੋ ਆਸੈ ਤੇਰੀ ਬੈਠਾ॥ ਘਟ ਘਟ ਅੰਤਰਿ ਤੂੰਹੈ ਵੁਠਾ॥
ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥੩॥

(ਮਾਝ ਮ:੫, ੯੭-੭)

(ਕ) ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ॥

ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ॥

(ਸੋਰਠਿ ਵਾਰ ਮ:੩, ੬੪੭-੧)

(ਖ) ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ॥
ਜਿਨਿ ਜਾਨਿਓ ਪ੍ਰਭੁ ਅਪਨਾ ਨਾਨਕ ਤਿਸਹਿ ਰਵਾਲ॥੧੭॥

(ਥਿਤੀ ਗਉੜੀ ਮ:੫, ੩੦੦-੧੩)

(ਗ) ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ॥
ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ॥੮॥

(ਸੂਹੀ ਮ:੩, ੭੫੫-੯)

(ਘ) ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ॥
ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ॥

(ਮਾਰੂ ਵਾਰ ਮ:੩, ੧੦੮੬-੧੯)

## ਉਪਦੇਸ ਗ੍ਰਹਿਣ ਕਰਨਾ ਰਹਮਤ ਹੈ (੨੫)

(ੳ) ਗੁਰ ਕੀ ਸਿਖ ਕੋ ਵਿਰਲਾ ਲੇਵੈ॥ ਨਾਨਕ ਜਿਸੁ ਆਪਿ ਵਡਿਆਈ ਦੇਵੈ॥੨॥

(ਗੂਜਰੀ ਵਾਰ ਮ:੩, ੫੦੯-੧੩)

(ਅ) ਸੇ ਗੁਰਸਿਖ ਧਨੁ ਧੰਨੁ ਹੈ ਜਿਨ੍ ਗੁਰ ਉਪਦੇਸੁ ਸੁਣਿਆ ਹਰਿ ਕੰਨੀ॥
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਤਿਨਿ ਹੰਉਮੈ ਦੁਬਿਧਾ ਭੰਨੀ॥

(ਵਡਹੰਸ ਵਾਰ ਮ:੪, ੫੯੦-੧੮)

(ੲ) ਮੇਰੈ ਮਨਿ ਸਬਦੁ ਲਗੋ ਗੁਰ ਮੀਠਾ॥
ਖੁਲਿਓ ਕਰਮੁ ਭਇਓ ਪਰਗਾਸਾ ਘਟਿ ਘਟਿ ਹਰਿ ਹਰਿ ਡੀਠਾ॥੧॥ਰਹਾਉ॥

(ਸਾਰੰਗ ਮ:੫, ੧੨੧੨-੧੩)

(ਸ) ਗੁਰਮੁਖਿ ਸਿਖ ਸੋਈ ਜਨੁ ਪਾਏ ਜਿਸ ਨੋ ਨਦਰਿ ਕਰੇ ਕਰਤਾਰੁ॥੩॥

(ਮਲਾਰ ਮ:੧, ੧੨੫੬-੩)

(ਹ) ਜਿਨਾ ਹਰਿ ਆਪਿ ਕ੍ਰਿਪਾ ਕਰੇ ਸੇ ਗੁਰਿ ਸਮਝਾਇਆ॥੩॥

(ਸੋਰਠਿ ਵਾਰ ਮ:੪, ੬੪੩-੧੭)

(ਕ) ਸੁ ਮਤਿ ਸਾਰੁ ਜਿਤੁ ਹਰਿ ਸਿਮਰੀਜੈ॥ ਕਰਿ ਕਿਰਪਾ ਜਿਸੁ ਆਪੇ ਦੀਜੈ॥

(ਰਾਮਕਲੀ ਮ:੫, ੮੯੫-੧)

(ਖ) ਜਿਸਨੋ ਭਏ ਗੋਬਿੰਦ ਦਇਆਲਾ॥ ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ॥

(ਪ੍ਰਭਾਤੀ ਮ:੫, ੧੩੪੮-੧੧)

## ਉਪੱਦ੍ਰਵ (੨੬)

ਉਪੱਦ੍ਰਵ ਦਾ ਅਰਥ ਹੈ ਦੰਗਾ, ਫਸਾਦ, ਵਿਘਨ। ਗੁਰਬਾਣੀ ਵਿਚ ਮਨ ਅਤੇ ਗਿਆਨ ਇੰਦ੍ਰਿਆਂ ਦਾ ਸੰਸਾਰੀ ਪਦਾਰਥਾਂ ਦੀ ਨਾਜਾਇਜ਼ ਪ੍ਰਾਪਤੀ ਵਾਸਤੇ ਜੀਵਨ ਸੇਧ ਵਿਚ ਵਿਘਨਕਾਰੀ ਸਥਿਤੀ ਉਤਪੰਨ ਹੋਣ ਨੂੰ ਉਪਦ੍ਰੱਵ ਕਹਿਆ ਗਇਆ ਹੈ।

(ੳ) ਨਾਮੁ ਜਪਤ ਮਨੁ ਤਨੁ ਸਭੁ ਹਰਿਆ॥ ਕਲਮਲ ਦੋਖ ਸਗਲ ਪਰਹਰਿਆ॥੧॥
. . . . . . . . .
ਸਾਧ ਜਨਾ ਕੇ ਪੂਜੇ ਪੈਰ॥ ਮਿਟੇ ਉਪਦ੍ਰਹ ਮਨ ਤੇ ਬੈਰ॥੨॥

(ਆਸਾ ਮ:੫, ੩੯੫-੪)

(ਅ) ਜਿਸੁ ਸਿਮਰਤ ਮਨਿ ਹੋਇ ਪ੍ਰਗਾਸੁ॥ ਮਿਟਹਿ ਕਲੇਸ ਸੁਖ ਸਹਜਿ ਨਿਵਾਸੁ॥

(ਭੈਰਉ ਮ:੫, ੧੧੪੮-੧੩)

## ਉਪਾਸਨਾ (੨੭)

ਉਪਾਸਨਾ ਦਾ ਅਰਥ ਹੈ : ਪਾਸ ਬੈਠਣਾ, ਪੂਜਾ ਕਰਨਾ, ਨਜ਼ਦੀਕ ਬੈਠਣ ਦੀ ਕ੍ਰਿਯਾ, ਸੇਵਾ ਅਥਵਾ ਟਹਿਲ ਕਰਨੀ। ਇਸ ਪਰਥਾਇ ਪਾਵਨ ਗੁਰਬਾਣੀ ਦੁਆਰਾ ਇਹ ਨਿਰਣੈ ਕੀਤਾ ਗਇਆ ਹੈ ਕਿ ਉਪਾਸਨਾ ਕੇਵਲ ਵਾਹਿਗੁਰੂ ਦੀ ਹੀ ਕਰਨੀ ਯੋਗ ਹੈ। ਹੋਰ ਕਿਸੇ ਭੀ ਦੇਵੀ ਦੇਵਤੇ ਅਥਵਾ ਅਵਤਾਰ ਦੀ ਉਪਾਸਨਾ ਕਰਨੀ ਮਨਮਤਿ ਹੈ। ਇਸੇ ਖਿਆਲ ਦੀ ਹਾਮੀ ਹੇਠ ਲਿਖੇ ਗੁਰ ਵਾਕਾਂ ਦੁਆਰਾ ਅੰਕਿਤ ਕੀਤੀ ਗਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਪੂਜਾ"।

(ੳ) ਮਨ ਚਰਣਾਰਬਿੰਦ ਉਪਾਸ॥ ਕਲਿ ਕਲੇਸ ਮਿਟੰਤ ਸਿਮਰਣਿ ਕਾਟਿ ਜਮਦੂਤ ਫਾਸ॥੧॥

(ਗੂਜਰੀ ਮ:੫, ੫੦੨-੧੫)

(ਅ) ਸੇਵਕ ਸਚੇ ਸਾਹ ਕੇ ਸੇਈ ਪਰਵਾਣੁ॥
ਦੂਜਾ ਸੇਵਨਿ ਨਾਨਕਾ ਸੇ ਪਚਿ ਪਚਿ ਮੁਏ ਅਜਾਣ॥੧॥

(ਗਉੜੀ ਵਾਰ ਮ:੫, ੩੧੫-੫)

(ੲ) ਸੇਵਕ ਸੋ ਸੇਵਾ ਭਲੇ ਜਿਹ ਘਟਿ ਬਸੈ ਮੁਰਾਰਿ॥

(ਗਉੜੀ ਕਬੀਰ, ੩੩੭-੧੪)

(ਸ) ਹਉ ਗੁਰ ਮਿਲਿ ਇਕੁ ਪਛਾਣਦਾ॥ ਦੁਯਾ ਕਾਗਲੁ ਚਿਤਿ ਨ ਜਾਣਦਾ॥੩॥

(ਸਿਰੀ ਮ:੫, ੭੩-੧੦)

(ਹ) ਗੁਰ ਕਾ ਸਬਦੁ ਮੇਰੈ ਅੰਤਰਿ ਧਿਆਨੁ॥ ਹਉ ਕਬਹੁ ਨ ਛੋਡਉ ਹਰਿ ਕਾ ਨਾਮੁ॥੧॥ ਰਹਾਉ॥

(ਭੈਰਉ ਮ:੩, ੧੧੫੪-੪)

(ਕ) ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ॥
ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ॥੧॥

(ਗਉੜੀ ਬਾਵਨ ਅਖਰੀ ਮ:੫, ੨੫੭-੧੩)

(ਖ) ਅੰਮ੍ਰਿਤ ਛੋਡਿ ਬਿਖਿਆ ਲੋਭਾਣੇ ਸੇਵਾ ਕਰਹਿ ਵਿਡਾਣੀ॥
ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ ਅਨਦਿਨੁ ਦੁਖਿ ਵਿਹਾਣੀ॥
ਮਨਮੁਖ ਅੰਧੁ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ॥੧॥

(ਸਿਰੀ ਮ:੩, ੩੧-੧)

(ਗ) ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ॥
ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ॥
ਬਿਖੁ ਖਾਣਾ ਬਿਖੁ ਪੈਨਣਾ ਬਿਖੁ ਕੇ ਮੁਖਿ ਗਿਰਾਸ॥
ਐਥੈ ਦੁਖੋ ਦੁਖੁ ਕਮਾਵਣਾ ਮੁਇਆ ਨਰਕਿ ਨਿਵਾਸੁ॥

(ਵਡਹੰਸ ਵਾਰ ਮ:੩, ੫੮੬-੧੧)

(ਘ) ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ॥
ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ॥

(ਗੂਜਰੀ ਵਾਰ ਮ:੩, ੫੦੯-੫)

(ਙ) ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ॥
ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿਹੈ ਕੋਇ॥੫੦॥

*(ਸਲੋਕ ਕਬੀਰ, ੧੩੬੭-੨)*

(ਚ) ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨਕੀ ਆਸ॥
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ॥੨੪੨॥

*(ਸਲੋਕ ਕਬੀਰ, ੧੩੭੭-੧੨)*

(ਛ) ਪ੍ਰਭੂ ਤਿਆਗਿ ਲਾਗਤ ਅਨ ਲੋਭਾ॥ ਦਾਸਿ ਸਲਾਮੁ ਕਰਤ ਕਤ ਸੋਭਾ॥੨॥

*(ਗਉੜੀ ਮ:੫, ੧੯੫-੩)*

(ਜ) ਪ੍ਰਭੂ ਤਿਆਗਿ ਆਨ ਜੋ ਚਾਹਤ ਤਾ ਕੈ ਮੁਖਿ ਲਾਗੈ ਕਾਲੇਖਾ॥੧॥

*(ਸਾਰਗ ਮ:੫, ੧੨੨੧-੧੦)*

(ਝ) ਪ੍ਰਭ ਤਜਿ ਰਚੇ ਜਿ ਆਨ ਸਿਉ ਸੋ ਰਲੀਐ ਖੇਹ॥੧॥

*(ਬਿਲਾਵਲ ਮ:੫, ੮੧੨-੧੪)*

(ਞ) ਗੁਰ ਹਰਿ ਬਿਨੁ ਕੋ ਨ ਬ੍ਰਿਥਾ ਦੁਖੁ ਕਾਟੈ॥
ਪ੍ਰਭ ਤਜਿ ਅਵਰ ਸੇਵਕੁ ਜੋ ਹੋਈ ਹੈ ਤਿਤੁ ਮਾਨੁ ਮਹਤੁ ਜਸੁ ਘਾਟੈ॥੧॥ਰਹਾਉ॥

*(ਗੂਜਰੀ ਮ:੫, ੪੯੭-੩)*

(ਟ) ਪ੍ਰਭੂ ਛੋਡਿ ਅਨ ਲਾਗੈ ਨਰਕਿ ਸਮੰਜੀਐ॥

*(ਜੈਤਸਰੀ ਵਾਰ ਮ:੫, ੭੦੮-੬)*

(ਠ) ਪ੍ਰਭ ਛੋਡਿ ਹੋਰੁ ਜਿ ਮੰਗਣਾ ਸਭੁ ਬਿਖਿਆ ਰਸ ਛਾਰੁ॥

*(ਰਾਮਕਲੀ ਵਾਰ ਮ:੫, ੯੬੨-੬)*

(ਡ) ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ ਨਾਨਕ ਇਹ ਮਤਿ ਸਾਰੀ ਜੀਉ॥੪॥

*(ਮਾਝ ਮ:੫, ੧੦੮-੩)*

(ਢ) ਇਕਸੁ ਬਿਨੁ ਨਾਹੀ ਦੂਜਾ ਕੋਇ॥ ਜਾ ਕੀ ਦ੍ਰਿਸਟਿ ਸਦਾ ਸੁਖੁ ਹੋਇ॥੨॥

*(ਗਉੜੀ ਮ:੫, ੧੯੨-੬)*

(ਣ) ਇਕਸੁ ਬਾਝਹੁ ਦੂਜਾ ਕੋ ਨਹੀ ਕਿਸੁ ਅਗੈ ਕਰਹਿ ਪੁਕਾਰਾ॥੭॥

*(ਮਾਝ ਵਾਰ ਮ:੧, ੧੪੧-੮)*

(ਤ) ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ॥

*(ਆਸਾ ਵਾਰ ਮ:੧, ੪੭੦-੧੦)*

(ਥ) ਹਰਿ ਇਕਸੈ ਨਾਲਿ ਮੈ ਦੋਸਤੀ ਹਰਿ ਇਕਸੈ ਨਾਲਿ ਮੈ ਰੰਗੁ॥
ਹਰਿ ਇਕੋ ਮੇਰਾ ਸਜਣੋ ਹਰਿ ਇਕਸੈ ਨਾਲਿ ਮੈ ਸੰਗੁ॥
(ਸਾਰਾ ਸ਼ਬਦ ਇਸੇ ਭਾਵ ਦਾ ਹੈ। ਬਾਕੀ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਦੇਖਿਆ ਜਾ ਸਕਦਾ ਹੈ।)

*(ਰਾਮਕਲੀ ਵਾਰ ਮ:੫, ੯੫੮-੧੬)*

(ਦ) ਜਿਨਿ ਤੁਮ ਸਿਰਜੇ ਸਿਰਜਿ ਸਵਾਰੇ ਤਿਸੁ ਧਿਆਵਹੁ ਦਿਨੁ ਰੈਨੇਹੀ॥
ਜਨ ਨਾਨਕ ਪ੍ਰਭ ਕਿਰਪਾ ਧਾਰੀ ਮੈ ਸਤਿਗੁਰ ਓਟ ਗਹੇਹੀ॥੪॥

*(ਸੋਰਠਿ ਮ:੫, ੬੦੯-੧੩)*

(ਧ) ਸਦਾ ਸਦਾ ਸਾਲਾਹੀਐ ਸਚੇ ਕਉ ਬਲਿ ਜਾਉ॥
ਨਾਨਕ ਏਕੁ ਛੋਡਿ ਦੂਜੈ ਲਗੈ ਸਾ ਜਿਹਵਾ ਜਲਿ ਜਾਉ॥੨॥

*(ਗੂਜਰੀ ਵਾਰ ਮ:੩, ੫੧੬-੧੩)*

(ਨ) ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ॥
ਕਾਗਰ ਨਾਵ ਲੰਘਹਿ ਕਤ ਸਾਗਰੁ ਬ੍ਰਿਥਾ ਕਥਤ ਹਮ ਤਰਤੇ॥੨॥
ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ॥
ਨਾਨਕ ਸਰਨਿ ਚਰਨ ਕਮਲਨ ਕੀ ਤੁਮ ਨ ਡਾਰਹੁ ਪ੍ਰਭ ਕਰਤੇ॥੩॥

*(ਮਲਾਰ ਮ:੫, ੧੨੬੭-੬)*

(ਪ) ਜਾਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ॥
ਦਰਿ ਦਰਵਾਣੀ ਨਾਹਿ ਮੂਲੇ ਪੂਛ ਤਿਸੁ॥

*(ਸੂਹੀ ਮ:੧, ੭੨੯-੧੬)*

(ਫ) ਗਹਿਰ ਗੰਭੀਰ ਸਾਗਰ ਰਤਨਾਗਰ ਅਵਰ ਨਹੀ ਅਨ ਪੂਜਾ॥
ਸਬਦੁ ਬੀਚਾਰਿ ਭਰਮ ਭਉ ਭੰਜਨੁ ਅਵਰੁ ਨ ਜਾਨਿਆ ਦੂਜਾ॥੫॥

*(ਸਾਰਗ ਮ:੧, ੧੨੩੩-੩)*

(ਬ) ਖਸਮੁ ਬਿਸਾਰਿ ਆਨ ਕੰਮਿ ਲਾਗਹਿ॥ ਕਉਡੀ ਬਦਲੇ ਰਤਨੁ ਤਿਆਗਹਿ॥੧॥ ਰਹਾਉ॥

*(ਗਉੜੀ ਸੁਖਮਨੀ ਮ:੫, ੧੯੫-੨)*

(ਭ) ਬ੍ਰਹਮਾਦਿਕ ਸਿਵ ਛੰਦ ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ॥
ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ ਧਰਣਿ ਗਗਨ ਆਵਤ ਫੁਨਿ ਧਾਵਤ॥
ਸਿਧ ਮਨੁਖੵ ਦੇਵ ਅਰੁ ਦਾਨਵ ਇਕੁ ਤਿਲੁ ਤਾ ਕੋ ਮਰਮੁ ਨ ਪਾਵਤ॥
ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾ ਕੈ ਦਰਸਿ ਸਮਾਵਤ॥
ਤਿਸਹਿ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ ਸਗਲ ਘਸਿ ਜਾਵਤ॥
ਰੇ ਮਨ ਮੂੜ ਸਿਮਰਿ ਸੁਖਦਾਤਾ ਨਾਨਕ ਦਾਸ ਤੁਝਹਿ ਸਮਝਾਵਤ॥੭॥

*(ਸਵੱਯੇ ਸ੍ਰੀ ਮੁਖ ਵਾਕ ਮ:੫, ੧੩੮੮-੧੧)*

(ਮ) ਸੋਈ ਸੇਵਿਹੁ ਜੀਅੜੇ ਦਾਤਾ ਬਖਸਿੰਦੁ॥
ਕਿਲਵਿਖ ਸਭਿ ਬਿਨਾਸੁ ਹੋਨਿ ਸਿਮਰਤ ਗੋਵਿੰਦ॥

*(ਗਉੜੀ ਵਾਰ ਮ:੫, ੩੨੧-੧੦)*

(ਯ) ਲਾਹਾ ਜਗ ਮਹਿ ਸੇ ਖਟਹਿ ਜਿਨ ਹਰਿ ਧਨੁ ਰਾਸਿ॥
ਦੁਤੀਆ ਭਾਉ ਨ ਜਾਣਨੀ ਸਚੇ ਦੀ ਆਸ॥
ਨਿਹਚਲੁ ਏਕੁ ਸਰੇਵਿਆ ਹੋਰੁ ਸਭ ਵਿਣਾਸੁ॥

*(ਗਉੜੀ ਵਾਰ ਮ:੫, ੩੨੧-੧੪)*

(ਰ) ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ॥
ਦੂਜੈ ਭਾਂਵੀ ਨਾਨਕਾ ਵਹਣਿ ਲੁੜੰਦੜੀ ਜਾਇ॥੧੬॥

*(ਸਲੋਕ ਮ:੫, ੧੪੨੬-੧)*

(ਲ) ਏਕੋ ਜਪਿ ਏਕੋ ਸਾਲਾਹਿ॥ ਏਕੁ ਸਿਮਰਿ ਏਕੋ ਮਨ ਆਹਿ॥

ਏਕਸ ਕੇ ਗੁਨ ਗਾਉ ਅਨੰਤ॥ ਮਨਿ ਤਨਿ ਜਾਪਿ ਏਕ ਭਗਵੰਤ॥

*(ਗਉੜੀ ਸੁਖਮਨੀ ਮ:੫, ੨੮੯-੫)*

(ਵ) ਨਾਨਕੁ ਬੋਲੈ ਅੰਮ੍ਰਿਤ ਬਾਣੀ॥ ਏਕ ਬਿਨਾ ਦੂਜਾ ਨਹੀ ਜਾਣੀ॥੪॥

*(ਭੈਰਉ ਮ:੫, ੧੧੩੭-੬)*

(ੜ) ਤਿਸ ਕੀ ਧਰ ਪ੍ਰਭ ਕਾ ਮਨਿ ਜੋਰੁ॥ ਏਕ ਬਿਨਾ ਦੂਜਾ ਨਹੀ ਹੋਰੁ॥
ਨਾਨਕ ਕੈ ਮਨਿ ਇਹੁ ਪੁਰਖਾਰਥੁ॥ ਪ੍ਰਭੂ ਹਮਾਰਾ ਸਾਰੇ ਸੁਆਰਥੁ॥੪॥

*(ਭੈਰਉ ਮ:੫, ੧੧੫੧-੫)*

## ਉਪਾਵ/ਉਪਰਾਲਾ (੨੮)

ਉਪਾਵ ਦਾ ਅਰਥ ਹੈ : ਉਪਰਾਲਾ, ਯਤਨ ਜਾਂ ਕੋਸ਼ਿਸ਼; ਕਿਸੇ ਕਾਰਜ ਨੂੰ ਸਿਰੇ ਚਾੜ੍ਹਨ ਹਿਤ ਕੀਤਾ ਸਾਧਨ। ਗੁਰਮਤਿ ਦੇ ਅਨਕੂਲ ਉਪਾਵ ਪਰਥਾਇ ਹੇਠ ਲਿਖੇ ਉਦਾਹਰਣ ਅੰਕਿਤ ਕੀਤੇ ਜਾਂਦੇ ਹਨ :

(ੳ) ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ॥
ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ॥੧॥

*(ਬਿਲਾਵਲ ਮ:੫, ੮੧੭-੯)*

(ਅ) ਓਪਾਵਾ ਸਿਰਿ ਓਪਾਉ ਹੈ ਨਾਉ ਪਰਾਪਤਿ ਹੋਇ॥

*(ਬਿਲਾਵਲੁ ਵਾਰ ਮ:੩, ੮੫੧-੯)*

(ੲ) ਸਭਨਾ ਉਪਾਵਾ ਸਿਰਿ ਉਪਾਉ ਹੈ ਹਰਿ ਨਾਮੁ ਪਰਾਪਤਿ ਹੋਇ॥
ਅੰਤਰਿ ਸੀਤਲ ਸਾਤਿ ਵਸੈ ਜਪਿ ਹਿਰਦੈ ਸਦਾ ਸੁਖੁ ਹੋਇ॥

*(ਗੂਜਰੀ ਵਾਰ ਮ:੩. ੫੧੧-੧੭)*

(ਸ) ਅਬ ਮੋਰੋ ਸਹਸਾ ਦੂਖੁ ਗਇਆ॥
ਅਉਰ ਉਪਾਵ ਸਗਲ ਤਿਆਗਿ ਛੋਡੇ ਸਤਿਗੁਰ ਸਰਣਿ ਪਇਆ॥

*(ਸਾਰਗ ਮ:੫, ੧੨੧੩-੧੩)*

(ਹ) ਸਭੁ ਜਗੁ ਫਿਰਿ ਮੈ ਦੇਖਿਆ ਹਰਿ ਇਕੋ ਦਾਤਾ॥
ਉਪਾਇ ਕਿਤੈ ਨ ਪਾਈਐ ਹਰਿ ਕਰਮ ਬਿਧਾਤਾ॥
ਗਰ ਸਬਦੀ ਹਰਿ ਮਨਿ ਵਸੈ ਹਰਿ ਸਹਜੇ ਜਾਤਾ॥੬॥

*(ਗੂਜਰੀ ਵਾਰ ਮ:੩, ੫੧੦-੧੬)*

(ਕ) ਬਜਰ ਕਪਾਟ ਕਾਇਆ ਗੜ੍ਹ ਭੀਤਰਿ ਕੂੜੁ ਕੁਸਤੁ ਅਭਿਮਾਨੀ॥
ਭਰਮਿ ਭੂਲੇ ਨਦਰਿ ਨ ਆਵਨੀ ਮਨਮੁਖ ਅੰਧ ਅਗਿਆਨੀ॥
ਉਪਾਇ ਕਿਤੈ ਨ ਲਭਨੀ ਕਰਿ ਭੇਖ ਥਕੇ ਭੇਖਵਾਨੀ॥
ਗੁਰ ਸਬਦੀ ਖੋਲਾਈਅਨਿ ਹਰਿ ਨਾਮੁ ਜਪਾਨੀ॥
ਹਰਿ ਜੀਉ ਅੰਮ੍ਰਿਤ ਬਿਰਖੁ ਹੈ ਜਿਨ ਪੀਆ ਤੇ ਤਿਪਤਾਨੀ॥੧੪॥

*(ਗੂਜਰੀ ਵਾਰ ਮ:੩, ੫੧੪-੯)*

(ਖ) ਰੇ ਮਨ ਮੇਰੇ ਤੂ ਗੋਵਿਦ ਭਾਜੁ॥
ਅਵਰ ਉਪਾਵ ਸਗਲ ਮੈ ਦੇਖੇ ਜੋ ਚਿਤਵੀਐ ਤਿਤੁ ਬਿਗਰਸਿ ਕਾਜੁ॥੧॥ ਰਹਾਉ॥

(ਭੈਰਉ ਮ:੫, ੧੧੩੮-੧੭)

(ਗ) ਅਵਰਿ ਉਪਾਵ ਸਭਿ ਮੀਤ ਬਿਸਾਰਹੁ॥ ਚਰਨ ਕਮਲ ਰਿਦ ਮਹਿ ਉਰਿ ਧਾਰਹੁ॥
ਕਰਨ ਕਾਰਨ ਸੋ ਪ੍ਰਭੁ ਸਮਰਥੁ॥ ਦ੍ਰਿੜੁ ਕਰਿ ਗਹਹੁ ਨਾਮੁ ਹਰਿ ਵਥੁ॥੧॥

(ਗਉੜੀ ਸੁਖਮਨੀ ਮ:੫, ੨੮੮-੩)

(ਘ) ਉਪਾਵ ਸਿਆਨਪ ਸਗਲ ਤੇ ਰਹਤ॥ ਸਭੁ ਕਛੁ ਜਾਨੈ ਆਤਮ ਕੀ ਰਹਤ॥
ਜਿਸੁ ਭਾਵੈ ਤਿਸੁ ਲਏ ਲੜਿ ਲਾਇ॥ ਥਾਨ ਥਨੰਤਰਿ ਰਹਿਆ ਸਮਾਇ॥

(ਗਉੜੀ ਸੁਖਮਨੀ ਮ:੫, ੨੬੯-੧੧)

(ਙ) ਅਨਿਕ ਜਤਨ ਗਵਨੁ ਕਰਉ॥ ਖਟੁ ਕਰਮ ਜੁਗਤਿ ਧਿਆਨੁ ਧਰਉ॥
ਉਪਾਵ ਸਗਲ ਕਰਿ ਹਾਰਿਓ ਨਹ ਨਹ ਹੁਟਹਿ ਬਿਕਰਾਲ॥੧॥

(ਕੇਦਾਰਾ ਮ:੫, ੧੧੧੯-੯)

(ਚ) ਉਪਾਵ ਛੋਡਿ ਗਹੁ ਤਿਸ ਕੀ ਓਟ॥ ਨਿਮਖ ਮਾਹਿ ਹੋਵੈ ਤੇਰੀ ਛੋਟਿ॥੩॥

(ਗਉੜੀ ਗੁਆਰੇਰੀ ਮ:੫, ੧੭੭-੨)

(ਛ) ਏ ਸਾਜਨ ਕਛੁ ਕਹਹੁ ਉਪਾਇਆ॥ ਜਾ ਤੇ ਤਰਉ ਬਿਖਮ ਇਹ ਮਾਇਆ॥
ਕਰਿ ਕਿਰਪਾ ਸਤਸੰਗਿ ਮਿਲਾਏ॥ ਨਾਨਕ ਤਾ ਕੈ ਨਿਕਟਿ ਨ ਮਾਏ॥੭॥

(ਗਉੜੀ ਬਾਵਨ ਅਖਰੀ ਮ:੫, ੨੫੧-੧੪)

(ਜ) ਅਨਿਕ ਉਪਾਵ ਕਰਉ ਮਾਇਆ ਕਉ ਬਚਿਤਿ ਧਰਉ ਮੇਰੀ ਮੇਰੀ ਕਰਤ ਸਦ ਹੀ ਵਿਹਾਵੈ॥
ਕੋਈ ਐਸੋ ਰੇ ਭੇਟੈ ਸੰਤੁ ਮੇਰੀ ਲਾਹੈ ਸਗਲ ਚਿੰਤ ਠਾਕੁਰ ਸਿਉ ਮੇਰਾ ਰੰਗੁ ਲਾਵੈ॥੨॥

(ਧਨਾਸਰੀ ਮ:੫, ੬੮੬-੧੯)

(ਝ) ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉ ਪਾਈ॥
ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥੩॥

(ਗਉੜੀ ਪੂਰਬੀ ਮ:੫, ੨੦੫-੩)

(ਞ) ਅਨਿਕ ਉਪਾਵ ਚਿਤਵੀਅਹਿ ਬਹੁਤੇਰੇ ਸਾ ਹੋਵੈ ਜਿ ਬਾਤ ਹੋਵੈਨੀ॥
ਅਪਨਾ ਭਲਾ ਸਭੁ ਕੋਈ ਬਾਛੈ ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ॥੨॥

(ਬਿਲਾਵਲ ਮ:੪, ੮੦੦-੭)

(ਟ) ਕਾਂਇਆ ਨਗਰਿ ਇਕੁ ਬਾਲਕੁ ਵਸਿਆ ਖਿਨੁ ਪਲੁ ਥਿਰੁ ਨ ਰਹਾਈ॥
ਅਨਿਕ ਉਪਾਵ ਜਤਨ ਕਰਿ ਥਾਕੇ ਬਾਰੰ ਬਾਰ ਭਰਮਾਈ॥੧॥
ਮੇਰੇ ਠਾਕੁਰ ਬਾਲਕੁ ਇਕਤੁ ਘਰਿ ਆਣੁ॥
ਸਤਿਗੁਰੁ ਮਿਲੈ ਤ ਪੂਰਾ ਪਾਈਐ ਭਜੁ ਰਾਮ ਨਾਮੁ ਨੀਸਾਣੁ॥੧॥ ਰਹਾਉ॥

(ਬਸੰਤ ਹਿੰਡੋਲ ਮ:੪, ੧੧੯੧-੯)

(ਠ) ਅਨਿਕ ਉਪਾਵੀ ਰੋਗੁ ਨ ਜਾਇ॥ ਰੋਗੁ ਮਿਟੈ ਹਰਿ ਅਵਖਧੁ ਲਾਇ॥

(ਗਉੜੀ ਸੁਖਮਨੀ ਮ:੫, ੨੮੮-੬)

(ਡ) ਜਿਸਹਿ ਸਹਾਈ ਹੋਇ ਭਗਵਾਨ॥ ਅਨਿਕ ਜਤਨ ਉਆ ਕੈ ਸਰੰਜਾਮ॥੧॥ਰਹਾਉ॥

*(ਰਾਮਕਲੀ ਮ:੫, ੮੮੮-੬)*

(ਢ) ਕੋਟਿ ਕਰਮ ਕਰੈ ਹਉ ਧਾਰੇ॥ ਸ੍ਰਮੁ ਪਾਵੈ ਸਗਲੇ ਬਿਰਥਾਰੇ॥
ਅਨਿਕ ਤਪਸਿਆ ਕਰੇ ਅਹੰਕਾਰ॥ ਨਰਕ ਸੁਰਗ ਫਿਰਿ ਫਿਰਿ ਅਵਤਾਰ॥
ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ॥ ਹਰਿ ਦਰਗਹ ਕਹੁ ਕੈਸੇ ਗਵੈ॥
ਆਪਸ ਕਉ ਜੋ ਭਲਾ ਕਹਾਵੈ॥ ਤਿਸਹਿ ਭਲਾਈ ਨਿਕਟਿ ਨ ਆਵੈ॥
ਸਰਬ ਕੀ ਰੇਨ ਜਾ ਕਾ ਮਨੁ ਹੋਇ॥ ਕਹੁ ਨਾਨਕ ਤਾ ਕੀ ਨਿਰਮਲ ਸੋਇ॥੩॥

*(ਗਉੜੀ ਸੁਖਮਨੀ ਮ:੫, ੨੭੮-੧੩)*

(ਣ) ਰਾਮ ਨ ਜਪਹੁ ਕਵਨ ਭ੍ਰਮ ਭੂਲੇ ਤੁਮ ਤੇ ਕਾਲੁ ਨ ਦੂਰੇ॥
ਅਨਿਕ ਜਤਨ ਕਰਿ ਇਹੁ ਤਨੁ ਰਾਖਹੁ ਰਹੈ ਅਵਸਥਾ ਪੂਰੇ॥੨॥

*(ਕੇਦਾਰਾ ਕਬੀਰ, ੧੧੨੪-੨)*

(ਤ) ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ॥ ਕਾਮਿ ਕਰੋਧਿ ਜਲੈ ਸਭੁ ਕੋਈ॥
ਸਤਿਗੁਰ ਸੇਵੇ ਮਨੁ ਵਸਿ ਆਵੈ ਮਨ ਮਾਰੇ ਮਨਹਿ ਸਮਾਇਦਾ॥੧੫॥

*(ਮਾਰੂ ਮ:੩, ੧੦੬੨-੧੩)*

(ਥ) ਜੋ ਕਿਛੁ ਕਰਣਾ ਸੁ ਆਪੇ ਕਰਣਾ ਮਸਲਤਿ ਕਾਹੂ ਦੀਨੀ॥
ਅਨਿਕ ਜਤਨ ਕਰਿ ਕਰਹ ਦਿਖਾਏ ਸਾਚੀ ਸਾਖੀ ਚੀਨੀ॥੫॥

*(ਸਾਰਗ ਮ:੫, ੧੨੩੫-੯)*

(ਦ) ਅਨਿਕ ਜਤਨ ਕਰਿ ਕਾਲੁ ਸੰਤਾਏ॥ ਮਰਣੁ ਲਿਖਾਇ ਮੰਡਲ ਮਹਿ ਆਏ॥
ਜਨਮੁ ਪਦਾਰਥੁ ਦੁਬਿਧਾ ਖੋਵੈ॥ ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ॥੬॥

*(ਧਨਾਸਰੀ ਮ:੧, ੬੮੫-੧੯)*

(ਧ) ਗੁਰ ਸੇਵਾ ਬਿਨੁ ਭਗਤਿ ਨ ਹੋਈ॥ ਅਨੇਕ ਜਤਨ ਕਰੈ ਜੇ ਕੋਈ॥੬॥

*(ਪ੍ਰਭਾਤੀ ਮ:੧, ੧੩੪੨-੯)*

(ਨ) ਬਹੁਤੁ ਸਿਆਣਪ ਜਮ ਕਾ ਭਉ ਬਿਆਪੈ॥ ਅਨਿਕ ਜਤਨ ਕਰਿ ਤ੍ਰਿਸਨ ਨ ਧ੍ਰਾਪੈ॥

*(ਗਉੜੀ ਸੁਖਮਨੀ ਮ:੫, ੨੬੫-੧੯)*

(ਪ) ਮਾਨਸ ਜਤਨ ਕਰਤ ਬਹੁ ਭਾਤਿ॥ ਤਿਸ ਕੇ ਕਰਤਬ ਬਿਰਥੇ ਜਾਤਿ॥
ਮਾਰੈ ਨ ਰਾਖੈ ਅਵਰੁ ਨ ਕੋਇ॥ ਸਰਬ ਜੀਆ ਕਾ ਰਾਖਾ ਸੋਇ॥

*(ਗਉੜੀ ਸੁਖਮਨੀ ਮ:੫, ੨੮੬-੧)*

(ਫ) ਅਨਿਕ ਜਤਨ ਕਰਿ ਰਹੇ ਹਰਿ ਅੰਤੁ ਨਾਹੀ ਪਾਇਆ॥
ਹਰਿ ਅਗਮ ਅਗਮ ਅਗਾਧਿ ਬੋਧਿ ਆਦੇਸੁ ਹਰਿ ਪ੍ਰਭ ਰਾਇਆ॥੧॥ ਰਹਾਉ॥

*(ਮਾਲੀ ਗਉੜਾ ਮ:੪, ੯੮੪-੪)*

(ਬ) ਅਨਿਕ ਜਤਨ ਕਰਿ ਰਹਣੁ ਨ ਪਾਵੈ ਆਚੁ ਕਾਚੁ ਢਰਿ ਪਾਂਹੀ॥੧॥

*(ਮਲਾਰ ਮ:੧, ੧੨੭੩-੧੬)*

(ਭ) ਬਿਖੈ ਬਿਖੈ ਕੀ ਬਾਸਨਾ ਤਜੀ ਨਹ ਜਾਈ॥
ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ॥੨॥

*(ਬਿਲਾਵਲ ਕਬੀਰ, ੮੫੫-੧੯)*

(ਮ) ਅਨਿਕ ਜਤਨ ਨਹੀ ਹੋਤ ਛੁਟਾਰਾ॥ ਬਹੁਤੁ ਸਿਆਣਪ ਆਗਲ ਭਾਰਾ॥

(ਗਉੜੀ ਗੁਆਰੇਰੀ ਮ:੫, ੧੭੮-੧੮)

(ਯ) ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ॥
ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ॥੮॥

(ਗਉੜੀ ਬੈਰਾਗਣਿ ਰਵਿਦਾਸ, ੩੪੬-੧੯)

(ਰ) ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ॥
ਅਨੇਕ ਜਤਨ ਭੇਖ ਕਰੇ ਜੋਗੀ ਰੋਗੁ ਨ ਜਾਇ ਗਵਾਇਆ॥੯॥

(ਰਾਮਕਲੀ ਮ:੩, ੯੦੯-੨)

(ਲ) ਅਵਰਿ ਜਤਨ ਕਹਹੁ ਕਉਨ ਕਾਜ॥ ਕਰਿ ਕਿਰਪਾ ਰਾਖੈ ਆਪਿ ਲਾਜ॥੨॥

(ਗਉੜੀ ਗੁਅਰੇਰੀ ਮ:੫, ੧੭੮-੧)

(ਵ) ਜੀਅ ਕੀ ਏਕੈ ਹੀ ਪਹਿ ਮਾਨੀ॥
ਅਵਰਿ ਜਤਨ ਕਰਿ ਰਹੇ ਬਹੁਤੇਰੇ ਤਿਨ ਤਿਲੁ ਨਹੀ ਕੀਮਤਿ ਜਾਨੀ॥ ਰਹਾਉ॥

(ਧਨਾਸਰੀ ਮ:੫, ੬੭੧-੧੭)

(ੜ) ਜੀਅਰੇ ਓਲਾ ਨਾਮ ਕਾ॥ ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ ਜਾਮ ਕਾ॥

(ਗਉੜੀ ਮ:੫, ਚੇਤੀ, ੨੧੧-੧)

## ਉਪਾੜਨਾ/ਜੜ ਪੁਟਣੀ (੨੯)

(ੳ) ਸੰਤਾ ਸੇਤੀ ਰੰਗੁ ਨ ਲਾਏ॥ ਸਾਕਤ ਸੰਗਿ ਵਿਕਰਮ ਕਮਾਏ॥
ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ॥੩॥

(ਮਾਝ ਮ:੫, ੧੦੫-੯)

(ਅ) ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥੨॥

(ਆਸਾ ਵਾਰ ਮ:੨, ੪੭੪-੫)

(ੲ) ਮੁੰਢਹੁ ਭੁਲੇ ਮੁੰਢ ਤੇ ਕਿਥੈ ਪਾਇਨਿ ਹਥੁ॥
ਤਿੰਨੈ ਮਾਰੇ ਨਾਨਕਾ ਜਿ ਕਰਣ ਕਾਰਣ ਸਮਰਥੁ॥੨॥

(ਗਉੜੀ ਵਾਰ ਮ:੫, ੩੧੫-੨)

## ਉਮਕ/ਉਮੰਗ/ਉਤਸਾਹ (੩੦)

ਇਹ ਇਕ ਹੀ ਭਾਵ ਦੇ ਨਾਵ ਹਨ। ਕ੍ਰਿਆ ਰੂਪ ਵਿਚ ਇਨ੍ਹਾਂ ਦਾ ਅਰਥ ਹੈ ਮਨ ਵਿਚ ਆਤਮਿਕ ਆਨੰਦ ਦੀ ਲਹਿਰ ਦਾ ਉਤਪੰਨ ਹੋਣਾ, ਆਤਮਿਕ ਖ਼ੁਸ਼ੀ ਦਾ ਉਛਾਲਾ ਆ ਜਾਣਾ, ਰੂਹਾਨੀ ਲੋਚਾ ਦਾ ਪ੍ਰਬਲ ਹੋ ਜਾਣਾ, ਮਿਲਾਪ ਵਾਸਤੇ ਉਤਸਾਹੀ ਆਰਜ਼ੂਆਂ ਦਾ ਵਹਿ ਤੁਰਨਾ, ਦੀਦਾਰ ਦੀ ਇੱਛਾ ਦਾ ਪ੍ਰਬਲ ਹੋ ਜਾਣਾ, ਆਦਿ। ਹੋਰ ਜਾਣਕਾਰੀ ਵਾਸਤੇ ਦੇਖੋ "ਦਰਸ਼ਨ ਕੀ ਪਿਆਸ"।

(ੳ) ਉਮਕਿਓ ਹੀਉ ਮਿਲਨ ਪ੍ਰਭ ਤਾਈ॥ ਖੋਜਤ ਚਰਿਓ ਦੇਖਉ ਪ੍ਰਿਅ ਜਾਈ॥
ਸੁਨਤ ਸਦੇਸਰੋ ਪ੍ਰਿਅ ਗ੍ਰਿਹਿ ਸੇਜ ਵਿਛਾਈ॥
ਭ੍ਰਮਿ ਭ੍ਰਮਿ ਆਇਓ ਤਉ ਨ਼ਦਰਿ ਨ ਪਾਈ॥ ੧॥

(ਸੂਹੀ ਮ:੫, ੭੩੭-੧੬)

(ਅ) ਮਨੁ ਘਨੈ ਭ੍ਰਮੈ ਬਨੈ॥ ਉਮਕਿ ਤਰਸਿ ਚਾਲੈ॥ ਪ੍ਰਭ ਮਿਲਬੇ ਕੀ ਚਾਹ॥੧॥ ਰਹਾਉ॥

*(ਮਲਾਰ ਮ:੫, ੧੨੭੨-੨)*

(ੲ) ਕੈਸੇ ਕਹਉ ਮੋਹਿ ਜੀਅ ਬੇਦਨਾਈ॥
ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ ਮਨੁ ਨ ਰਹੈ ਬਹੁ ਬਿਧਿ ਉਮਕਾਈ॥੧॥ ਰਹਾਉ॥
ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ॥
ਜਤਨ ਕਰਉ ਇਹੁ ਮਨੁ ਨਹੀ ਧੀਰੈ ਕੋਊ ਹੈ ਰੇ ਸੰਤੁ ਮਿਲਾਈ॥੧॥

*(ਸਾਰਗ ਮ:੫, ੧੨੦੬-੧੯)*

(ਸ) ਦਰਸਨ ਪਿਆਸ ਲੋਚਨ ਤਾਰ ਲਾਗੀ॥ ਬਿਸਰੀ ਤਿਆਸ ਬਿਡਾਨੀ॥੧॥

*(ਕੇਦਾਰਾ ਮ:੫, ੧੧੧੯-੪)*

(ਹ) ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ॥
ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੁੋਲਾਈਆ॥

*(ਮਾਰੂ ਵਾਰ ਮ:੫, ੧੦੯੮-੧੨)*

## ਉਮਰ/ਆਯੂ (੩੧)

ਜੀਵ ਵਾਸਤੇ ਵਾਹਿਗੁਰੂ ਵਲੋਂ ਬਖ਼ਸ਼ਿਆ ਉਹ ਸਮਾਂ ਜੋ ਜਨਮ ਅਤੇ ਮਰਨ ਦੇ ਵਿਚਾਲੜਾ ਪੰਧ, 'ਆਯੂ' (ਉਮਰ) ਅਖਵਾਉਂਦਾ ਹੈ। ਆਯੂ ਦਾ ਇਹ ਸਮਾਂ ਨਿਸਚਤ ਕੀਤਾ ਹੋਇਆ ਹੁੰਦਾ ਹੈ। ਇਸ ਵਿਚ ਘਾਟੇ ਵਾਧੇ ਦੀ ਗੁੰਜਾਇਸ਼ ਬਿਲਕੁਲ ਹੀ ਨਹੀਂ ਹੁੰਦੀ ਹੈ। ਉਮਰ ਪਰਥਾਇ ਪ੍ਰਸਤਤੁ ਹਨ ਗੁਰਵਾਕ :

(ੳ) ਪ੍ਰਾਣੀ ਤੂੰ ਆਇਆ ਲਾਹਾ ਲੈਣਿ॥
ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥੧॥ ਰਹਾਉ॥

*(ਸਿਰੀ ਮ:੫, ੪੩-੩)*

(ਅ) ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ॥
ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ॥

*(ਸਿਰੀ ਮ:੪, ੪੧-੧੭)*

(ੲ) ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ॥
ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ॥
ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨਾ ਪਾਵੈ॥
ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ॥
ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ॥੩॥

*(ਮਾਝ ਵਾਰ ਮ:੧, ੧੩੮-੨)*

(ਸ) ਬਹਤੀ ਜਾਤ ਕਦੇ ਦ੍ਰਿਸਟਿ ਨ ਧਾਰਤ॥ ਮਿਥਿਆ ਮੋਹ ਬੰਧਹਿ ਨਿਤ ਪਾਰਚ॥੧॥
ਮਾਧਵੇ ਭਜੁ ਦਿਨ ਨਿਤ ਰੈਣੀ॥ ਜਨਮੁ ਪਦਾਰਥੁ ਜੀਤਿ ਹਰਿ ਸਰਣੀ॥੧॥ ਰਹਾਉ॥
ਕਰਤ ਬਿਕਾਰ ਦੋਊ ਕਰ ਝਾਰਤ॥ ਰਾਮ ਰਤਨੁ ਰਿਦ ਤਿਲੁ ਨਹੀ ਧਾਰਤ॥੨॥
ਭਰਣ ਪੋਖਣ ਸੰਗਿ ਅਉਧ ਬਿਹਾਣੀ॥ ਜੈ ਜਗਦੀਸ ਕੀ ਗਤਿ ਨਹੀ ਜਾਣੀ॥੩॥

ਸਰਣਿ ਸਮਰਥ ਅਗੋਚਰ ਸੁਆਮੀ॥ ਉਧਰੁ ਨਾਨਕ ਪ੍ਰਭੁ ਅੰਤਰਜਾਮੀ॥੪॥

*(ਸੂਹੀ ਮ:੫, ੭੪੪-੧)*

(ਹ) ਸੂਰਜੁ ਚੜੈ ਵਿਜੋਗਿ ਸਭਸੈ ਘਟੈ ਆਰਜਾ॥
ਤਨੁ ਮਨੁ ਰਤਾ ਭੋਗਿ ਕੋਈ ਹਾਰੈ ਕੋ ਜਿਣੈ॥

*(ਸਾਰੰਗ ਵਾਰ ਮ:੧, ੧੨੪੪-੧੭)*

(ਕ) ਕਬੀਰ ਆਖੀ ਕੇਰੇ ਮਾਟੁਕੇ ਪਲੁ ਪਲੁ ਗਈ ਬਿਹਾਇ॥
ਮਨੁ ਜੰਜਾਲੁ ਨ ਛੋਡਈ ਜਮ ਦੀਆ ਦਮਾਮਾ ਆਇ॥੨੨੭॥

*(ਸਲੋਕ ਕਬੀਰ, ੧੩੭੬-੧੫)*

(ਖ) ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ॥
ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥੧॥
ਆਜੁ ਕਾਲ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ॥
ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ॥੨॥

*(ਸੋਰਠ ਮ:੯, ੬੩੧-੧੨)*

(ਗ) ਰੇ ਜਨ ਉਥਾਰੈ ਦਬਿਓਹੁ ਸੁਤਿਆ ਗਈ ਵਿਹਾਇ॥
ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ ਅੰਤਰਿ ਨ ਉਪਜਿਓ ਚਾਉ॥

*(ਸੋਰਠਿ ਵਾਰ ਮ:੩, ੬੫੧-੯)*

(ਘ) ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ॥
ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ॥੨॥

*(ਜੈਤਸਰੀ ਮ:੫, ੭੦੦-੪)*

(ਙ) ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥
ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥੧॥

*(ਤਿਲੰਗ ਮ:੯, ੭੨੬-੧੫)*

(ਚ) ਭਰਮਿ ਭੂਲੇ ਬਾਦਿ ਅਹੰਕਾਰੀ॥ ਸੰਗਿ ਨਾਹੀ ਰੇ ਸਗਲ ਪਸਾਰੀ॥
ਸੋਗ ਹਰਖ ਮਹਿ ਦੇਹ ਬਿਰਧਾਨੀ॥ ਸਾਕਤ ਇਵ ਹੀ ਕਰਤ ਬਿਹਾਨੀ॥੩॥

*(ਰਾਮਕਲੀ ਮ:੫, ੮੮੮-੧੩)*

(ਛ) ਜਨਮੁ ਬਿਹਾਨੋ ਅਹੰਕਾਰਿ ਅਰੁ ਵਾਦਿ॥ ਤ੍ਰਿਪਤਿ ਨ ਆਵੈ ਬਿਖਿਆ ਸਾਦਿ॥

*(ਰਾਮਕਲੀ ਮ:੫, ੮੯੮-੩)*

(ਜ) ਪ੍ਰਾਨੀ ਨਾਰਾਇਨ ਸੁਧਿ ਲੇਹਿ॥
ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ ਬ੍ਰਿਥਾ ਜਾਤੁ ਹੈ ਦੇਹ॥੧॥ ਰਹਾਉ॥

*(ਰਾਮਕਲੀ ਮ:੯, ੯੦੨-੯)*

(ਝ) ਮੇਰੀ ਮੇਰੀ ਕਰਤ ਵਿਹਾਣੀ॥ ਮਨਮੁਖਿ ਨ ਬੂਝੈ ਫਿਰੈ ਇਆਣੀ॥
ਜਮਕਾਲੁ ਘੜੀ ਮੁਹਤੁ ਨਿਹਾਲੇ ਅਨਦਿਨੁ ਆਰਜਾ ਛੀਜੈ ਹੇ॥੪॥

*(ਮਾਰੂ ਮ:੩, ੧੦੪੯-੮)*

(ਞ) ਅਨੁਦਿਨੁ ਆਰਜਾ ਛਿਜਦੀ ਜਾਏ॥ ਰੈਣਿ ਦਿਨਸੁ ਦੁਇ ਸਾਖੀ ਆਏ॥

ਮਨਮੁਖੁ ਅੰਧੁ ਨ ਚੇਤੈ ਮੂੜਾ ਸਿਰ ਊਪਰਿ ਕਾਲੁ ਰੂਆਇਦਾ॥੭॥

(ਮਾਰੂ ਮ:੩, ੧੦੬੧-੩)

(ਟ) ਲਾਲਚ ਝੂਠ ਬਿਕਾਰ ਮਹਾ ਮਦ ਇਹ ਬਿਧਿ ਅਉਧ ਬਿਹਾਨਿ॥
ਕਹਿ ਕਬੀਰ ਅੰਤ ਕੀ ਬੇਰ ਆਇ ਲਾਗੋ ਕਾਲੁ ਨਿਦਾਨਿ॥੨॥

(ਕੇਦਾਰਾ ਕਬੀਰ, ੧੧੨੪-੮)

(ਠ) ਤਿਲੁ ਤਿਲੁ ਪਲੁ ਪਲੁ ਅਉਧ ਫੁਨਿ ਘਾਟੈ ਬੂਝਿ ਨ ਸਕੈ ਗਵਾਰੁ॥
ਸੋ ਕਿਛੁ ਕਰੈ ਜਿ ਸਾਥਿ ਨ ਚਾਲੈ ਇਹੁ ਸਾਕਤ ਕਾ ਆਚਾਰੁ॥੨॥

(ਸਾਰੰਗ ਮ:੪, ੧੨੦੦-੫)

(ਡ) ਖਾਤ ਪੀਵਤ ਹਸਤ ਸੋਵਤ ਅਉਧ ਬਿਤੀ ਅਸਾਰ॥
ਨਰਕ ਉਦਰ ਭ੍ਰਮੰਤ ਜਲਤੋ ਜਮਹਿ ਕੀਨੀ ਸਾਰ॥੧॥

(ਸਾਰੰਗ ਮ:੫, ੧੨੨੯-੩)

(ਢ) ਰਾਤੀ ਕਾਲੁ ਘਟੈ ਦਿਨਿ ਕਾਲੁ॥ ਛਿਜੈ ਕਾਇਆ ਹੋਇ ਪਰਾਲੁ॥

(ਮਲਾਰ ਵਾਰ ਮ:੧, ੧੨੮੭-੧)

(ਣ) ਦਿਨੁ ਦਿਨੁ ਆਵੈ ਤਿਲੁ ਤਿਲੁ ਛੀਜੈ ਮਾਇਆ ਮੋਹੁ ਘਟਾਈ॥
ਬਿਨੁ ਗੁਰ ਬੂਡੋ ਠਉਰ ਨ ਪਾਵੈ ਜਬ ਲਗ ਦੂਜਾ ਰਾਈ॥੩॥

(ਪ੍ਰਭਾਤੀ ਮ:੧, ੧੩੩੦-੧੨)

(ਤ) ਰਾਮੁ ਭਜੁ ਰਾਮੁ ਭਜੁ ਜਨਮੁ ਸਿਰਾਤੁ ਹੈ॥
ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵੰਾਰ॥

(ਜੈਜਾਵੰਤੀ ਮ:੯, ੧੩੫੨-੭)

(ਥ) ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ॥
ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ॥
ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ॥
ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ॥੨੧॥

(ਫੁਨਹੇ ਮ:੫, ੧੩੬੩-੧੦)

(ਦ) ਕਬੀਰ ਰਾਮੁ ਨ ਚੇਤਿਓ ਫਿਰਿਆ ਲਾਲਚ ਮਾਹਿ॥
ਪਾਪ ਕਰੰਤਾ ਮਰਿ ਗਇਆ ਅਉਧ ਪੁਨੀ ਖਿਨ ਮਾਹਿ॥੨੨੧॥

(ਸਲੋਕ ਕਬੀਰ, ੧੩੭੬-੯)

(ਧ) ਰੇ ਮਨ ਮੂਸ ਬਿਲਾ ਮਹਿ ਗਰਬਤ ਕਰਤਬ ਕਰਤ ਮਹਾਂ ਮੁਘਨਾਂ॥
ਸੰਪਤ ਦੋਲ ਝੋਲ ਸੰਗਿ ਝੂਲਤ ਮਾਇਆ ਮਗਨ ਭ੍ਰਮਤ ਘੁਘਨਾ॥
ਸੁਤ ਬਨਿਤਾ ਸਾਜਨ ਸੁਖ ਬੰਧਪ ਤਾ ਸਿਉ ਮੋਹੁ ਬਢਿਓ ਸੁ ਘਨਾ॥
ਬੋਇਓ ਬੀਜੁ ਅਹੰ ਮਮ ਅੰਕੁਰੁ ਬੀਤਤ ਅਉਧ ਕਰਤ ਅਘਨਾਂ॥
ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ ਭੁੰਚਤ ਭੁਗਤਿ ਭੁਖ ਭੁਖਨਾ॥
ਸਿਮਰਿ ਗੁਪਾਲ ਦਇਆਲ ਸਤਸੰਗਤਿ ਨਾਨਕ ਜਗੁ ਜਾਨਤ ਸੁਪਨਾ॥੪॥

(ਸਵਯੇ ਮ:੫, ੧੩੮੭-੧੬)

(ਨ) ਧਾਵਨ ਪਾਵਨ ਕੂਰ ਕਮਾਵਨ ਇਹ ਬਿਧਿ ਕਰਤ ਅਉਧ ਤਨ ਜਾਰੀ॥
ਕਰਮ ਧਰਮ ਸੰਜਮ ਸੁਚ ਨੇਮਾ ਚੰਚਲ ਸੰਗਿ ਸਗਲ ਬਿਧਿ ਹਾਰੀ॥

*(ਸਵੱਯੇ ਮ:੫, ੧੩੮੮-੭)*

(ਪ) ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥
ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ॥

*(ਸਲੋਕ ਮ:੯, ੧੪੨੬-੧੩)*

(ਫ) ਸਤਿਗੁਰ ਪੂਛਿ ਨ ਮਾਰਗਿ ਚਾਲੀ ਸੂਤੀ ਰੈਣਿ ਵਿਹਾਣੀ॥
ਨਾਨਕ ਬਾਲਤਣਿ ਰਾਡੇਪਾ ਬਿਨੁ ਪਿਰ ਧਨ ਕੁਮਲਾਣੀ॥੧॥

*(ਸੂਹੀ ਮ:੧, ਛੰਤ ੭੬੩-੧੩)*

(ਬ) ਵਾਟ ਨ ਪਾਵਉ ਵੀਗਾ ਜਾਉ॥ ਦਰਗਹ ਬੈਸਣ ਨਾਹੀ ਥਾਉ॥
ਮਨ ਕਾ ਅੰਧੁਲਾ ਮਾਇਆ ਕਾ ਬੰਧੁ ॥ ਖੀਨ ਖਰਾਬੁ ਹੋਵੈ ਨਿਤ ਕੰਧੁ॥
ਖਾਣ ਜੀਵਣ ਕੀ ਬਹੁਤੀ ਆਸ॥ ਲੇਖੈ ਤੇਰੈ ਸਾਸ ਗਿਰਾਸ॥੨॥

*(ਆਸਾ ਮ:੧, ੩੫੪-੮)*

(ਭ) ਙਣਿ ਘਾਲੇ ਸਭ ਦਿਵਸ ਸਾਸ ਨਹ ਬੜਨ ਘਟਨ ਤਿਲੁ ਸਾਰ॥
ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ॥੧॥

*(ਗਉੜੀ ਬਾਵਨ ਅਖਰੀ ਮ:੫, ੨੫੪-੧੦)*

(ਮ) ਪਹਿਲੈ ਪਹਰੈ ਰੈਣਿ, ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ॥
ਖੀਰੁ ਪੀਐ ਖੇਲਾਈਐ ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ ਹੇਤੁ॥
... ... ...
ਦੂਜੈ ਪਹਰੈ ਰੈਣ ਕੈ ਵਣਜਾਰਿਆ ਮਿਤ੍ਰਾ ਭਰਿ ਜੋਬਨਿ ਮੈ ਮਤਿ॥
ਅਹਿਨਿਸਿ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ ਅੰਧੁਲੇ ਨਾਮੁ ਨ ਚਿਤਿ॥
... ... ...
ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ ਹੰਸ ਉਲਥੜੇ ਆਇ॥
ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ ਆਵ ਘਟੈ ਦਿਨੁ ਜਾਇ॥
... ... ...
ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਰਧਿ ਭਇਆ ਤਨੁ ਖੀਣੁ॥
ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ॥

*(ਸਿਰੀ ਪਹਿਰੇ ਮ:੧, ੭੫-੧੨)*

(ਯ) ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ॥
ਬੁਰਾ ਭਲਾ ਨ ਪਛਾਣਨੀ ਵਣਜਾਰਿਆ ਮਿਤ੍ਰਾ ਮਨੁ ਮਤਾ ਅਹੰਮੇਇ॥
... ... ...
ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ ਅੰਧੁ ਅਗਿਆਨੁ॥
ਪੁਤ੍ਰਿ ਕਲਤ੍ਰਿ ਮੋਹਿ ਲਪਟਿਆ ਵਣਜਾਰਿਆ ਮਿਤ੍ਰਾ ਅੰਤਰਿ ਲਹਰਿ ਲੋਭਾਨੁ॥
... ... ...

ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਦਿਨੁ ਨੇੜੈ ਆਇਆ ਸੋਇ॥
ਗੁਰਮੁਖਿ ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ ਤੇਰਾ ਦਰਗਹ ਬੇਲੀ ਹੋਇ॥
(ਮ) ਤੇ (ਯ) ਵਿਚ ਮਨੁਖੀ ਆਯੂ ਦੀਆਂ ਮੁਖ ਚਾਰ ਅਵਸਥਾਵਾਂ ਦਾ ਉਲੇਖ ਹੈ। ਪੂਰਾ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਲਿਆ ਜਾ ਸਕਦਾ ਹੈ।)

(ਸਿਰੀ ਮ:੫, ੭੭-੧੧)

(ਰ) ਹਉ ਹਉ ਕਰਤ ਬਿਹਾਇ ਅਵਰਦਾ ਜੀਅ ਕੋ ਕਾਮੁ ਨ ਕੀਨਾ॥
ਧਾਵਤ ਧਾਵਤ ਨਹ ਤ੍ਰਿਪਤਾਸਿਆ ਰਾਮ ਨਾਮੁ ਨਹੀ ਚੀਨਾ॥੩॥

(ਸੋਰਠਿ ਮ:੫, ੬੧੫-੩)

(ਲ) ਬਹਤੀ ਜਾਤ ਕਦੇ ਦ੍ਰਿਸਟਿ ਨ ਧਾਰਤ॥ ਮਿਥਿਆ ਮੋਹ ਬੰਧਹਿ ਨਿਤ ਪਾਰਚ॥੧॥
ਮਾਧਵੇ ਭਜੁ ਦਿਨ ਨਿਤ ਰੈਣੀ॥ ਜਨਮੁ ਪਦਾਰਥੁ ਜੀਤਿ ਹਰਿ ਸਰਣੀ॥੧॥ ਰਹਾਉ॥

(ਸੂਹੀ ਮ:੫, ੭੪੩-੧੭)

(ਵ) ਸਾਸ ਸਾਸ ਸਾਸ ਹੈ ਜੇਤੇ ਮੈ ਗੁਰਮਤਿ ਨਾਮੁ ਸਮ੍ਹਾਰੇ॥
ਸਾਸੁ ਸਾਸੁ ਜਾਇ ਨਾਮੈ ਬਿਨੁ ਸੋ ਬਿਰਥਾ ਸਾਸੁ ਬਿਕਾਰੇ॥੭॥

(ਨਟ ਮ:੪, ੯੮੦-੧੮)

(ੜ) ਸਗਲੀ ਰੈਣਿ ਸੋਵਤ ਗਲਿ ਫਾਹੀ ਦਿਨਸੁ ਜੰਜਾਲਿ ਗਵਾਇਆ॥
ਖਿਨੁ ਪਲੁ ਘੜੀ ਨਹੀ ਪ੍ਰਭੁ ਜਾਨਿਆ ਜਿਨਿ ਇਹੁ ਜਗਤੁ ਉਪਾਇਆ॥੧॥
ਮਨ ਰੇ ਕਿਉ ਛੂਟਸਿ ਦੁਖੁ ਭਾਰੀ॥
ਕਿਆ ਲੇ ਆਵਸਿ ਕਿਆ ਲੇ ਜਾਵਸਿ ਰਾਮ ਜਪਹੁ ਗੁਣਕਾਰੀ॥੧॥ ਰਹਾਉ॥

(ਭੈਰਉ ਮ:੧, ੧੧੨੬-੧੧)

(ਉਓ) ਬਿਰਥੀ ਸਾਕਤ ਕੀ ਆਰਜਾ॥ ਸਾਚ ਬਿਨਾ ਕਹ ਹੋਵਤ ਸੂਚਾ॥
... ... ...
ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ॥
ਮੇਘ ਬਿਨਾ ਜਿਉ ਖੇਤੀ ਜਾਇ॥੬॥

(ਗਉੜੀ ਸੁਖਮਨੀ ਮ:੫, ੨੬੯-੩)

(ਉਅ) ਕਬਹੂ ਹਰਿ ਸਿਉ ਚੀਤੁ ਨ ਲਾਇਓ॥
ਧੰਧਾ ਕਰਤ ਬਿਹਾਨੀ ਅਉਧਹਿ ਗੁਣ ਨਿਧਿ ਨਾਮੁ ਨ ਗਾਇਓ॥੧॥

(ਗੂਜਰੀ ਮ:੫ ੫੦੦-੧੯)

(ਉਇ) ਧੰਧਾ ਧਾਵੰਤ ਦਿਨੁ ਗਇਆ ਰੈਣਿ ਗਵਾਈ ਸੋਇ॥
ਕੂੜੁ ਬੋਲਿ ਬਿਖੁ ਖਾਇਆ ਮਨਮੁਖਿ ਚਲਿਆ ਰੋਇ॥

(ਰਾਮਕਲੀ ਵਾਰ ਮ:੩, ੯੪੮-੩)

(ਉਸ) ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ॥
ਨਿੰਦਾ ਕਰਤੇ ਜਨਮੁ ਸਿਰਾਨੋ ਕਬਹੂ ਨ ਸਿਮਰਿਓ ਰਾਮੁ॥੩॥

(ਮਾਰੂ ਕਬੀਰ, ੧੧੦੫-੧੮)

(ਉਹ) ਬਾਲ ਜੁਆਨੀ ਅਰੁ ਬਿਰਧ ਫੁਨਿ ਤੀਨਿ ਅਵਸਥਾ ਜਾਨਿ॥

ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ॥੩੫॥

*(ਸਲੋਕ ਮ:੯, ੪੨੮-੭)*

(ੳਕ) ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥੭॥

*(ਜਪੁ, ੨-੧੩)*

(ੳਖ) ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ॥
ਏਕ ਨਿਮਖ ਗੋਬਿੰਦ ਭਜਨੁ ਕਰਿ ਤਉ ਸਦਾ ਸਦਾ ਜੀਵਾਨਦ॥੩॥

*(ਸਾਰੰਗ ਮ:੫, ੧੨੦੪-੧੪)*

## ਉਲਝਣਾ (੩੨)

ਮਨ ਦਾ ਸੰਸਾਰੀ ਵਿਸ਼ੈ-ਵਿਕਾਰਾਂ ਦੇ ਚਸਕਿਆਂ ਵਿਚ ਫਸ ਜਾਣਾ, ਜੀਵਨ ਸੇਧ ਵਲੋਂ ਟਪਲਾ ਖਾਕੇ, ਗੁੰਝਲ ਵਿਚ ਉਲਝ ਜਾਣਾ, ਭਿੰਨ ਭਿੰਨ ਪ੍ਰਕਾਰ ਦੀਆਂ ਗੁੰਝਲਾਂ ਦਾ ਵੇਰਵਾ ਨਿਮਨਲਿਖਤ ਗੁਰ ਵਾਕਾਂ ਦੁਆਰਾ ਵਰਣਨ ਕੀਤਾ ਗਇਆ ਹੈ। ਹੋਰ ਦੇਖੋ "ਬੰਧਨ ਅਤੇ ਛੁਟਕਾਰਾ"।

(ੳ) ਕਨਿਕ ਕਾਮਿਨੀ ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ॥
ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ॥੧॥
ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ॥
ਐਸੇ ਗੜ ਮਹਿ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ॥੨॥
ਪੰਚ ਦੂਤ ਮੂਡ ਪਰਿ ਠਾਢੇ ਕੇਸ ਗਹੇ ਫੇਰਾਵਤ ਹੇ॥
ਦ੍ਰਿਸਟਿ ਨ ਆਵਹਿ ਅੰਧ ਅਗਿਆਨੀ ਸੋਇ ਰਹਿਓ ਮਦ ਮਾਵਤ ਹੇ॥੩॥
ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਉ ਫਾਹਾਵਤ ਹੇ॥
ਕਹੁ ਨਾਨਕ ਬੰਧਨ ਕਾਟਨ ਕਉ ਮੈ ਸਤਿਗੁਰੁ ਪੁਰਖੁ ਧਿਆਵਤ ਹੇ॥੪॥

*(ਬਿਲਾਵਲੁ ਮ:੫, ੮੨੧-੧੭)*

(ਅ) ਕਹਉ ਕਹਾ ਅਪਨੀ ਅਧਮਾਈ॥
ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ॥੧॥ਰਹਾਉ॥

*(ਟੋਡੀ ਮ:੯, ੭੧੮-੬)*

(ੲ) ਜਾਗਤੁ ਬਿਗਸੈ ਮੂਠੋ ਅੰਧਾ॥ ਗਲਿ ਫਾਹੀ ਸਿਰਿ ਮਾਰੇ ਧੰਧਾ॥
ਆਸਾ ਆਵੈ ਮਨਸਾ ਜਾਇ॥ ਉਰਝੀ ਤਾਣੀ ਕਿਛੁ ਨ ਬਸਾਇ॥੧॥

*(ਪ੍ਰਭਾਤੀ ਮ:੧, ੧੩੩੦-੯)*

(ਸ) ਮਾਤ ਪਿਤਾ ਭਾਈ ਸੁਤੁ ਬਨਿਤਾ॥ ਚੂਗਹਿ ਚੋਗ ਅਨੰਦ ਸਿਉ ਜੁਗਤਾ॥
ਉਰਝਿ ਪਰਿਓ ਮਨ ਮੀਠ ਮੋੁਹਾਰਾ॥ ਗੁਨ ਗਾਹਕ ਮੇਰੇ ਪ੍ਰਾਨ ਅਧਾਰਾ॥੧॥

*(ਬਿਭਾਸ ਪ੍ਰਭਾਤੀ ਮ:੫, ੧੩੪੭-੮)*

(ਹ) ਅਨਿਕ ਬੀਗ ਦਾਸ ਦੇ ਪਰਹਰਿਆ॥ ਕਰਿ ਕਿਰਪਾ ਪ੍ਰਭਿ ਅਪਨਾ ਕਰਿਆ॥੧॥

ਤੁਮਹਿ ਛਾਡਾਇ ਲੀਓ ਜਨੁ ਅਪਨਾ॥ ਉਰਝਿ ਪਰਿਓ ਜਾਲੁ ਜਗੁ ਸੁਪਨਾ॥੧॥ਰਹਾਉ॥

*(ਸੂਹੀ ਮ:੫, ੭੪੨-੧੬)*

(ਕ) ਯਾ ਜੁਗਿ ਮਹਿ ਏਕਹਿ ਕਉ ਆਇਆ॥ ਜਨਮਤ ਮੋਹਿਓ ਮੋਹਨੀ ਮਾਇਆ॥
ਗਰਭ ਕੁੰਟ ਮਹਿ ਉਰਧ ਤਪ ਕਰਤੇ॥ ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ॥
ਉਰਝਿ ਪਰੇ ਜੋ ਛੋਡਿ ਛਡਾਨਾ॥ ਦੇਵਨਹਾਰੁ ਮਨਹਿ ਬਿਸਰਾਨਾ॥

*(ਗਉੜੀ ਮ:੫, ੨੫੧-੯)*

(ਖ) ਰਾਮ ਭਜਨ ਕੀ ਗਤਿ ਨਹੀ ਜਾਨੀ ਮਾਇਆ ਹਾਥਿ ਬਿਕਾਨਾ॥
ਉਰਝਿ ਰਹਿਓ ਬਿਖਿਅਨ ਸੰਗਿ ਬਉਰਾ ਨਾਮੁ ਰਤਨੁ ਬਿਸਰਾਨਾ॥੨॥

*(ਸੋਰਠਿ ਮ:੯, ੬੩੩-੧੩)*

(ਗ) ਉਰਝਿ ਰਹਿਓ ਬਿਖਿਆ ਕੈ ਸੰਗਾ॥ ਮਨਹਿ ਬਿਆਪਤ ਅਨਿਕ ਤਰੰਗਾ॥੧॥

*(ਸੂਹੀ ਮ:੫, ੭੫੯-੧੨)*

(ਘ) ਛੋਡਿ ਛੋਡਿ ਰੇ ਬਿਖਿਆ ਕੇ ਰਸੂਆ॥
ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸੂਆ॥੧॥ਰਹਾਉ॥

*(ਗਉੜੀ ਮ:੫, ੨੦੬-੧੨)*

(ਙ) ਸੰਗੀ ਜੋਗੀ ਨਾਰਿ ਲਪਟਾਣੀ॥ ਉਰਝਿ ਰਹੀ ਰੰਗ ਰਸ ਮਾਣੀ ॥
ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ॥੧॥

*(ਮਾਰੂ ਸੋਲਹੇ ਮ:੫, ੧੦੭੨-੧੨)*

## ਉਲਟ ਜਾਣਾ (੩੩)

ਜੀਵ ਦੇ ਮਨ ਦਾ ਗੁਰਉਪਦੇਸ ਦੀ ਸਹਾਇਤਾ ਦੁਆਰਾ ਮੰਦ ਭਾਵਨਾ ਵਲੋਂ ਉਲਟਕੇ ਸਦਾਚਾਰੀ ਜੀਵਨ ਧਾਰਨ ਕਰਨਾ, ਹਠ ਧਰਮੀ ਨੂੰ ਤਿਆਗ ਕੇ ਸਹਿਜ ਮਾਰਗ ਦਾ ਧਾਰਨੀ ਹੋਣਾ।

(ੳ) ਉਲਟ ਭਈ ਜੀਵਤ ਮਰਿ ਜਾਗਿਆ॥ ਸਬਦਿ ਰਵੇ ਮਨੁ ਹਰਿ ਸਿਉ ਲਾਗਿਆ॥
ਰਸੁ ਸੰਗ੍ਰਹਿ ਬਿਖੁ ਪਰਹਰਿ ਤਿਆਗਿਆ॥ ਭਾਇ ਬਸੇ ਜਮ ਕਾ ਭਉ ਭਾਗਿਆ॥੩॥
ਸਾਦ ਰਹੇ ਬਾਦੰ ਅਹੰਕਾਰਾ॥ ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ॥
ਜਾਤਿ ਰਹੇ ਪਤਿ ਕੇ ਆਚਾਰਾ॥ ਦ੍ਰਿਸਟਿ ਭਈ ਸੁਖੁ ਆਤਮਧਾਰਾ॥੪॥

*(ਗਉੜੀ ਮ:੧, ੨੨੧-੩)*

(ਅ) ਉਲਟਿਓ ਕਮਲੁ ਬ੍ਰਹਮੁ ਬੀਚਾਰਿ॥ ਅੰਮ੍ਰਿਤ ਧਾਰ ਗਗਨਿ ਦਸ ਦੁਆਰਿ॥
ਤ੍ਰਿਭਵਣੁ ਬੇਧਿਆ ਆਪਿ ਮੁਰਾਰਿ॥੧॥

*(ਗਉੜੀ ਮ:੧, ੧੫੩-੯)*

(ੲ) ਉਲਟੀ ਗੰਗਾ ਜਮੁਨ ਮਿਲਾਵਉ॥ ਬਿਨੁ ਜਲ ਸੰਗਮ ਮਨ ਮਹਿ ਨ੍ਹਾਵਉ॥
ਲੋਚਾ ਸਮਸਰਿ ਇਹੁ ਬਿਉਹਾਰਾ॥ ਤਤੁ ਬੀਚਾਰਿ ਕਿਆ ਅਵਰਿ ਬੀਚਾਰਾ॥੩॥

*(ਗਉੜੀ ਕਬੀਰ, ੩੨੭-੭)*

(ਸ) ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ॥
ਆਵੈ ਨ ਜਾਇ ਮਰੈ ਨ ਜੀਵੈ ਨ ਜੀਵੈ ਤਾਸੁ ਖੋਜੁ ਬੈਰਾਗੀ॥੧॥
ਮੇਰੇ ਮਨ ਮਨ ਹੀ ਉਲਟਿ ਸਮਾਨਾ॥

ਗੁਰ ਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ॥੧॥ ਰਹਾਉ॥

*(ਗਉੜੀ ਬੈਰਾਗਣਿ ਕਬੀਰ, ੩੩੩-੩)*

(ਹ) ਉਲਟੀ ਸਕਤਿ ਸਿਵੈ ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ ਨਾਉ॥
ਨਾਨਕ ਬਲਿਹਾਰੀ ਗੁਰ ਆਪਣੇ ਜਿਤੁ ਮਿਲਿਐ ਹਰਿ ਗੁਣ ਗਾਉ॥੧॥

*(ਸੂਹੀ ਵਾਰ ਮ:੩, ੭੮੬-੫)*

(ਕ) ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ॥
ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ॥
ਅਜਪਾ ਜਾਪੁ ਨ ਵਿਸਰੈ ਆਦਿ ਜੁਗਾਦਿ ਸਮਾਇ॥

*(ਮਲਾਰ ਵਾਰ ਮ:੧, ੧੨੯੧-੩)*

(ਖ) ਉਲਟਿ ਜਾਤਿ ਕੁਲ ਦੋਊ ਬਿਸਾਰੀ॥ ਸੁੰਨ ਸਹਜ ਮਹਿ ਬੁਨਤ ਹਮਾਰੀ॥੧॥
ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥੧॥ ਰਹਾਉ॥

*(ਭੈਰਉ ਕਬੀਰ, ੧੧੫੮-੧੯)*

(ਗ) ਤਨ ਮਹਿ ਹੋਤੀ ਕੋਟਿ ਉਪਾਧਿ॥ ਉਲਟਿ ਭਈ ਸੁਖ ਸਹਜਿ ਸਮਾਧਿ॥
ਆਪੁ ਪਛਾਨੈ ਆਪੈ ਆਪ॥ ਰੋਗੁ ਨ ਬਿਆਪੈ ਤੀਨੋ ਤਾਪ॥੨॥

*(ਗਉੜੀ ਕਬੀਰ, ੩੨੭-੧)*

(ਘ) ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ॥ ਉਲਟ ਭਈ ਘਰੁ ਘਰ ਮਹਿ ਆਣਿਆ॥
ਅਹਿਨਿਸਿ ਭਗਤਿ ਕਰੇ ਲਿਵ ਲਾਇ॥ ਨਾਨਕੁ ਤਿਨ ਕੈ ਲਾਗੈ ਪਾਇ॥੪॥

*(ਆਸਾ ਮ:੧, ੩੫੨-੧੦)*

(ਙ) ਅਲਹ ਲਹੰਤਾ ਭੇਦ ਛੈ ਕਛੁ ਕਛੁ ਪਾਇਓ ਭੇਦ॥
ਉਲਟਿ ਭੇਦ ਮਨੁ ਬੇਧਿਓ ਪਾਇਓ ਅਭੰਗ ਅਛੇਦ॥੪॥

*(ਗਉੜੀ ਬਾਵਨ ਅਖਰੀ ਕਬੀਰ, ੩੪੦-੬)*

(ਚ) ਅਸਟਮੀ ਅਸਟ ਧਾਤੁ ਕੀ ਕਾਇਆ॥ ਤਾ ਮਹਿ ਅਕੁਲ ਮਹਾ ਨਿਧਿ ਰਾਇਆ॥
ਗੁਰ ਗਮ ਗਿਆਨ ਬਤਾਵੈ ਭੇਦ॥ ਉਲਟਾ ਰਹੈ ਅਭੰਗ ਅਛੇਦ॥੯॥

*(ਗਉੜੀ ਥਿਤੀ ਕਬੀਰ, ੩੪੩-੧੭)*

(ਛ) ਉਲਟੀ ਰੇ ਮਨ ਉਲਟੀ ਰੇ॥ ਸਾਕਤ ਸਿਉ ਕਰਿ ਉਲਟੀ ਰੇ॥
ਝੂਠੈ ਕੀ ਰੇ ਝੂਠੁ ਪਰੀਤਿ ਛੁਟਕੀ ਰੇ
ਮਨ ਛੁਟਕੀ ਰੇ ਸਾਕਤ ਸੰਗਿ ਨ ਛੁਟਕੀ ਰੇ॥੧॥ਰਹਾਉ॥
ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ॥
ਦੂਰਹੁ ਹੀ ਤੇ ਭਾਗਿ ਗਇਓ ਹੈ ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ॥੧॥

*(ਦੇਵਗੰਧਾਰੀ ਮ:੫, ੫੩੫-੧੭)*

(ਜ) ਉਲਟੀ ਲੇ ਸਕਤਿ ਸਹਾਰੰ॥ ਪੈਸੀਲੇ ਗਗਨ ਮਝਾਰੰ॥
ਬੇਧੀਅਲੇ ਚਕ੍ਰ ਭੁਅੰਗਾ॥ ਭੇਟੀਅਲੇ ਰਾਇ ਨਿਸੰਗਾ॥੨॥

*(ਰਾਮਕਲੀ ਕਬੀਰ, ੯੭੨-੨)*

(ਝ) ਅਬ ਮਨੁ ਉਲਟਿ ਸਨਾਤਨੁ ਹੂਆ॥ ਤਬ ਜਾਨਿਆ ਜਬ ਜੀਵਤ ਮੂਆ॥

*(ਗਉੜੀ ਕਬੀਰ, ੩੨੭-੨)*

(ਵ) ਜਾਗਤੁ ਰਹੈ ਸੁ ਕਬਹੁ ਨ ਸੋਵੈ॥ ਤੀਨ ਤਿਲੋਕ ਸਮਾਧਿ ਪਲੋਵੈ॥
ਬੀਜ ਮੰਤ੍ਰ ਲੈ ਹਿਰਦੈ ਰਹੈ॥ ਮਨੂਆ ਉਲਟਿ ਸੁੰਨ ਮਹਿ ਗਹੈ॥੪॥

*(ਰਾਮਕਲੀ ਬੇਣੀ, ੯੭੪-੧੨)*

(ਟ) ਬਜਰ ਕੁਠਾਰੁ ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ॥
ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰਪਾਵਉ॥੨॥
ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ॥
ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ॥੩॥

*(ਧਨਾਸਰੀ ਨਾਮ ਦੇਵ, ੬੯੩-੬)*

(ਠ) ਸਤਿਗੁਰ ਮਿਲਿਐ ਉਲਟੀ ਭਈ ਨਵਨਿਧਿ ਖਰਚਿਉ ਖਾਉ॥
ਅਠਾਰਹ ਸਿਧੀ ਪਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ॥

*(ਸ੍ਰੀ ਵਾਰ ਮ:੩, ੯੧-੧੧)*

(ਡ) ਸਤਿਗੁਰਿ ਮਿਲੇ ਉਲਟੀ ਭਈ ਮਰਿ ਜੀਵਿਆ ਸਹਜਿ ਸੁਭਾਇ॥
ਨਾਨਕ ਭਗਤੀ ਰਤਿਆ ਹਰਿ ਹਰਿ ਨਾਮਿ ਸਮਾਇ॥੧੮॥

*(ਸਲੋਕ ਮ:੩, ੧੪੧੪-੧੪)*

(ਢ) ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ॥
ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ॥੧॥

*(ਸੋਰਠਿ ਮ:੩, ੬੦੨-੧੭)*

(ਣ) ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ॥
ਸਤਿਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ॥੩॥

*(ਵਡਹੰਸੁ ਮ:੩, ੫੫੮-੧੨)*

## ਉਲ੍ਹਾਮੇ/ਉਲਾਹਨੇ (੩੪)

(ੳ) ਸਉ ਓਲਾਮੇ ਦਿਨੈ ਕੇ ਰਾਤੀ ਮਿਲਨਿ ਸਹੰਸ॥
ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ॥
ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥੨॥

*(ਸੂਹੀ ਵਾਰ ਮ:੧, ੭੯੦-੧੭)*

(ਅ) ਲਾਂਖ ਉਲਾਹਨੇ ਮੋਹਿ ਹਰਿ ਜਬ ਲਗੁ ਨਹੀ ਮਿਲੈ ਰਾਮ॥
ਮਿਲਨ ਕਉ ਕਰਉ ਉਪਾਵ ਕਿਛੁ ਹਮਾਰਾ ਨਹ ਚਲੈ ਰਾਮ॥

*(ਬਿਹਾਗੜਾ ਮ:੫, ੫੪੨-੧੭)*

(ੲ) ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ॥
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ॥੮॥

*(ਆਸਾ ਫਰੀਦ, ੪੮੮-੧੮)*

(ਸ) ਉਲਾਹਨੋ ਮੈ ਕਾਹੂ ਨ ਦੀਓ॥ ਮਨ ਮੀਠ ਤੁਹਾਰੋ ਕੀਓ॥੧॥ ਰਹਾਉ॥
ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ॥

*(ਨਟ ਨਾਰਾਇਨ ਮ:੫, ੯੭੮-੧੫)*

## ਊਹਾਂ/ਓਥੇ (੩੫)

ਊਹਾਂ ਦਾ ਅਰਥ ਹੈ ਓਥੇ, ਪਰਲੋਕ ਵਿਚ, ਸਚ ਖੰਡ ਤਥਾ ਸੋ ਘਰ। ਗੁਰਬਾਣੀ ਵਿਚ ਇਹ ਭਾਵ 'ਤਹ' ਪਦ ਨਾਲ ਵੀ ਵਰਣਨ ਹੋਇਆ ਮਿਲਦਾ ਹੈ। ਊਹਾਂ ਪਦ ਦੀ ਹੋਰ ਜਾਣਕਾਰੀ ਵਾਸਤੇ ਦੇਖੋ, "ਸੋ ਘਰ"

(ੳ) ਸੂਖ ਮਹਲ ਜਾਕੇ ਊਚ ਦੁਆਰੇ॥ ਤਾ ਮਹਿ ਵਾਸਹਿ ਭਗਤ ਪਿਆਰੇ॥੧॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ॥ ਵਿਰਲੈ ਕਾਹੂ ਨੇਤ੍ਰਹੁ ਡੀਠੀ॥੧॥ ਰਹਾਉ॥
ਤਹ ਗੀਤ ਨਾਦ ਅਖਾਰੇ ਸੰਗਾ॥ ਊਹਾ ਸੰਤ ਕਰਹਿ ਹਰਿ ਰੰਗਾ॥੨॥
ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ॥ ਸਾਚ ਨਾਮ ਕੀ ਅੰਮ੍ਰਿਤ ਵਰਖਾ॥੩॥
ਗੁਹਜ ਕਥਾ ਇਹ ਗੁਰ ਤੇ ਜਾਣੀ॥ ਨਾਨਕੁ ਬੋਲੈ ਹਰਿ ਹਰਿ ਬਾਣੀ॥੪॥

*(ਸੂਹੀ ਮ:੫, ੭੩੯-੧੩)*

(ਅ) ਆਇਆ ਪ੍ਰਭ ਦਰਬਾਰਾ॥ ਤਾ ਸਗਲੀ ਮਿਟੀ ਪੂਕਾਰਾ॥
ਲਬਧਿ ਆਪਣੀ ਪਾਈ॥ ਤਾ ਕਤ ਆਵੈ ਕਤ ਜਾਈ॥੨॥
ਤਹ ਸਾਚ ਨਿਆਇ ਨਿਬੇਰਾ॥ ਊਹਾ ਸਮ ਠਾਕੁਰੁ ਸਮ ਚੇਰਾ॥

*(ਸੋਰਠਿ ਮ:੫, ੬੨੧-੮)*

(ੲ) ਪੰਚ ਸਬਦ ਤਹ ਪੂਰਨ ਨਾਦ॥ ਅਨਹਦ ਬਾਜੇ ਅਚਰਜ ਬਿਸਮਾਦ॥
ਕੇਲ ਕਰਹਿ ਸੰਤ ਹਰਿ ਲੋਗ॥ ਪਾਰਬ੍ਰਹਮ ਪੂਰਨ ਨਿਰਜੋਗ॥੧॥
... ... ...
ਊਹਾ ਸਿਮਰਹਿ ਕੇਵਲ ਨਾਮੁ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ॥

*(ਰਾਮਕਲੀ ਮ:੫, ੮੮੮-੧੬)*

(ਸ) ਊਹਾ ਸੂਰਜ ਨਾਹੀ ਚੰਦ॥ ਆਦਿ ਨਿਰੰਜਨੁ ਕਰੈ ਅਨੰਦ॥

*(ਭੈਰਉ ਕਬੀਰ, ੧੧੬੨-੧੩)*

(ਹ) ਊਹਾ ਹੁਕਮੁ ਤੁਮਾਰਾ ਸੁਣੀਐ॥ ਈਹਾ ਹਰਿ ਜਸੁ ਤੇਰਾ ਭਣੀਐ॥

*(ਮਾਰੂ ਸੋਹਲੇ ਮ:੫, ੧੦੮੧-੭)*

(ਕ) ਜਹ ਅਛਲ ਅਛੇਦ ਅਭੇਦ ਸਮਾਇਆ॥ ਊਹਾ ਕਿਸਹਿ ਬਿਆਪਤ ਮਾਇਆ॥

*(ਗਉੜੀ ਸੁਖਮਨੀ ਮ:੫, ੨੯੧-੧੫)*

(ਖ) ਬਰਤ ਨੇਮ ਸੰਜਮ ਮਹਿ ਰਹਤਾ ਤਿਨਕਾ ਆਢੁ ਨ ਪਾਇਆ॥
ਆਗੈ ਚਲਣੁ ਅਉਰੁ ਹੈ ਭਾਈ ਊੰਹਾ ਕਾਮਿ ਨ ਆਇਆ॥੧॥
ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ॥
ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ॥੨॥

*(ਗਉੜੀ ਮ:੫, ੨੧੬-੫)*

(ਗ) ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥
ਨਾਂ ਤਸਵੀਸ ਖਿਰਾਜੁ ਨ ਮਾਲੁ॥ਖਉਫੁ ਨ ਖਤਾ ਨ ਤਰਸੁ ਜਵਾਲੁ॥੧॥
ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥ ਰਹਾਉ॥
ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥

ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥
ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥੩॥

*(ਗਉੜੀ ਰਵਿਦਾਸ, ੩੪੫-੧੨)*

(ਘ) ਜਹਾ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ॥
ਬੇਦ ਪੁਰਾਨ ਸਭ ਦੇਖੇ ਜੋਇ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥੨॥

*(ਬਸੰਤੁ ਰਾਮਾਨੰਦ, ੧੧੯੫-੧੩)*

(ਙ) ਓਥੈ ਸੋਗੁ ਵਜੋਗੁ ਨ ਵਿਆਪੈ ਸਹਜੇ ਸਹਜਿ ਸਮਾਇਆ॥੧੦॥

*(ਮਾਰੂ ਮ:੩, ੧੦੬੮-੧੪)*

(ਚ) ਨਾਨਕ ਜੀਅ ਉਪਾਇਕੈ ਲਿਖਿ ਨਾਵੈ ਧਰਮੁ ਬਹਾਲਿਆ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥

*(ਆਸਾ ਵਾਰ ਮ:੧ ੪੬੩-੧੬)*

(ਛ) ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ॥
ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ॥

*(ਮਲਾਰ ਵਾਰ ਮ:੩, ੧੨੮੧-੧)*

## ਊਚਨ ਊਚਾ (੩੬)

ਇਸ ਪ੍ਰਕਰਣ ਦੁਆਰਾ ਵਾਹਿਗੁਰੂ ਦੀ ਅਪਾਰ ਉੱਚੀ ਅਵਸਥਾ ਦਾ ਜ਼ਿਕਰ ਕੀਤਾ ਗਇਆ ਹੈ। ਜਿਸ ਨੂੰ 'ਵਡੋ ਵੱਡਾ' ਕਹਿ ਕੇ ਵੀ ਚਿਤਾਰਿਆ ਗਇਆ ਹੈ। ਪਾਵਨ ਗੁਰਬਾਣੀ ਦੇ ਨਿਮਨਲਿਖਤ ਉਦਾਹਰਣ ਇਸ ਖਿਆਲ ਦੀ ਪੁਸ਼ਟੀ ਕਰਦੇ ਹਨ :

(ੳ) ਊਚਾ ਊਚਉ ਆਖੀਐ ਕਹਉ ਨ ਦੇਖਿਆ ਜਾਇ॥
ਜਹ ਦੇਖਾ ਤਹ ਏਕੁ ਤੂੰ ਸਤਿਗੁਰਿ ਦੀਆ ਦਿਖਾਇ॥

*(ਸਿਰੀ ਮ:੧, ੫੫-੫)*

(ਅ) ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ॥
ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ॥

*(ਸਿਰੀ ਮ:੧, ੧੮-੧੩)*

(ੲ) ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥
ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥
ਜੇਵਡੁ ਆਪਿ ਜਾਣੈ ਆਪਿ ਆਪਿ॥ ਨਾਨਕ ਨਦਰੀ ਕਰਮੀ ਦਾਤਿ॥੨੪॥

*(ਜਪੁ, ੫-੯)*

(ਸ) ਡੂੰਗਰੁ ਦੇਖਿ ਡਰਾਵਣੋ ਪੇਈਅੜੈ ਡਰੀਆਸੁ॥
ਊਚਉ ਪਰਬਤ ਗਾਖੜੋ ਨਾ ਪਉੜੀ ਤਿਤੁ ਤਾਸੁ॥
ਗੁਰਮੁਖਿ ਅੰਤਰਿ ਜਾਣਿਆ ਗੁਰਿ ਮੇਲੀ ਤਰੀਆਸੁ॥੧॥

*(ਸਿਰੀ ਰਾਗੁ ਮ:੧, ੬੩-੧੦)*

(ਹ) ਸਭ ਤਜਿ ਅਨਾਥੁ ਏਕ ਸਰਣਿ ਆਇਓ॥ ਊਚ ਅਸਥਾਨੁ ਤਬ ਸਹਜੇ ਪਾਇਓ॥੩॥

*(ਗਉੜੀ ਮ:੫, ੧੮੯-੧੭)*

(ਕ) ਊਚਾ ਅਗਮ ਅਗਾਧਿ ਬੋਧ ਕਿਛੁ ਅੰਤੁ ਨ ਪਾਰਾਵਾਰੁ॥
ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ॥

*(ਮਾਝ ਮ:੫, ੧੩੭-੧)*

(ਖ) ਸਦਾ ਸਦਾ ਸਦ ਹੋਵਣਹਾਰਾ॥ ਊਚਾ ਅਗਮੁ ਅਥਾਹੁ ਅਪਾਰਾ॥
ਊਣੇ ਭਰੇ ਭਰੇ ਭਰਿ ਊਣੇ ਏਹਿ ਚਲਤ ਸੁਆਮੀ ਕੇ ਕਾਰਣਾ॥੫॥

*(ਮਾਰੂ ਸੋਲਹੇ ਮ:੫, ੧੦੭੭-੨)*

(ਗ) ਊਚਾ ਅਗਮ ਅਪਾਰ ਪ੍ਰਭੁ ਕਥਨੁ ਨ ਜਾਇ ਅਕਥੁ॥
ਨਾਨਕ ਪ੍ਰਭ ਸਰਣਾਗਤੀ ਰਾਖਨ ਕਉ ਸਮਰਥੁ॥੧॥

*(ਜੈਤਸਰੀ ਮ:੫,, ੭੦੪-੮)*

(ਘ) ਖੰਡ ਬ੍ਰਹਮੰਡ ਉਧਾਰਣਹਾਰਾ॥ ਊਚ ਅਥਾਹ ਅਗੰਮ ਅਪਾਰਾ॥
ਜਿਸਨੋ ਕ੍ਰਿਪਾ ਕਰੇ ਪ੍ਰਭੁ ਅਪਨੀ ਸੋ ਜਨੁ ਤਿਸਹਿ ਧਿਆਹੀ ਹੇ॥੧੧॥

*(ਮਾਰੂ ਸੋਲਹੇ ਮ:੫, ੧੦੭੨-੪)*

(ਙ) ਲਾਲ ਗੋਪਾਲ ਦਇਆਲ ਰੰਗੀਲੇ॥ ਗਹਿਰ ਗੰਭੀਰ ਬੇਅੰਤ ਗੋਵਿੰਦੇ॥
ਊਚ ਅਥਾਹ ਬੇਅੰਤ ਸੁਆਮੀ ਸਿਮਰਿ ਸਿਮਰਿ ਹਉ ਜੀਵਾਂ ਜੀਉ॥੧॥

*(ਮਾਝ ਮ:੫, ੯੯-੪)*

(ਚ) ਜਾ ਕਉ ਖੋਜਹਿ ਸਰਬ ਉਪਾਏ॥ ਵਡਭਾਗੀ ਦਰਸਨੁ ਕੋ ਵਿਰਲਾ ਪਾਏ॥
ਊਚ ਅਪਾਰ ਅਗੋਚਰ ਥਾਨਾ ਓਹੁ ਮਹਲੁ ਗੁਰੂ ਦੇਖਾਈ ਜੀਉ॥੩॥

*(ਮਾਝ ਮ:੫, ੧੦੧-੮)*

(ਛ) ਊਚ ਅਪਾਰ ਅਗਨਤ ਹਰਿ ਸਭਿ ਜੀਅ ਜਿਸੁ ਹਾਥਿ॥
ਨਾਨਕ ਪ੍ਰਭ ਸਰਣਾਗਤੀ ਜਤ ਕਤ ਮੇਰੈ ਸਾਥਿ॥੨॥

*(ਬਿਲਾਵਲੁ ਮ:੫, ੮੧੯-੧)*

(ਜ) ਊਚ ਅਪਾਰ ਬੇਅੰਤ ਸੁਆਮੀ ਕਉਣੁ ਜਾਣੈ ਗੁਣ ਤੇਰੇ॥
ਗਾਵਤੇ ਉਧਰਹਿ ਸੁਣਤੇ ਉਧਰਹਿ ਬਿਨਸਹਿ ਪਾਪ ਘਨੇਰੇ॥

*(ਬਿਲਾਵਲੁ ਮ:੫, ੮੦੨-੧੬)*

(ਝ) ਊਚ ਸਮਾਨਾ ਠਾਕੁਰ ਤੇਰੋ ਅਵਰ ਨ ਕਾਹੂ ਤਾਨੀ॥
ਐਸੋ ਅਮਰੁ ਮਿਲਿਓ ਭਗਤਨ ਕਉ ਰਾਚਿ ਰਹੇ ਰੰਗਿ ਗਿਆਨੀ॥੧॥

*(ਟੋਡੀ ਮ:੫, ੭੧੧-੧੩)*

(ਞ) ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ॥

*(ਗੂਜਰੀ ਵਾਰ ਮ:੫, ੫੨੦-੧੧)*

(ਟ) ਤਾਰਣ ਤਰਣ ਹਰਿ ਸਰਣ॥ ਜੀਵਨ ਰੂਪ ਹਰਿ ਚਰਣ॥
ਸੰਤਨ ਕੇ ਪ੍ਰਾਣ ਅਧਾਰ॥ ਊਚੇ ਤੇ ਊਚ ਅਪਾਰ॥੩॥

*(ਰਾਮਕਲੀ ਮ:੫, ੮੯੪-੧੯)*

(ਠ) ਸਭ ਤੇ ਊਚ ਜਾਕਾ ਦਰਬਾਰੁ॥ ਸਦਾ ਸਦਾ ਤਾ ਕਉ ਜੋਹਾਰੁ॥
ਊਚੇ ਤੇ ਊਚਾ ਜਾ ਕਾ ਥਾਨ॥ ਕੋਟਿ ਅਘਾ ਮਿਟਹਿ ਹਰਿ ਨਾਮੁ॥੧॥

*(ਭੈਰਉ ਮ:੫, ੧੧੪੪-੧੫)*

(ਡ) ਊਚ ਤੇ ਊਚ ਤਾ ਕਾ ਦਰਬਾਰਾ॥ ਕਈ ਜੰਤ ਬਿਨਾਹਿ ਉਪਾਰਾ॥੩॥

*(ਸੂਹੀ ਮ:੫, ੭੪੦-੧੦)*

(ਢ) ਊਚੇ ਤੇ ਊਚਾ ਦਰਬਾਰਾ॥ ਕਹਣੁ ਨ ਜਾਈ ਅੰਤੁ ਨ ਪਾਰਾ॥
ਗਹਿਰ ਗੰਭੀਰ ਅਥਾਹ ਸੁਆਮੀ ਅਤੁਲੁ ਨ ਜਾਈ ਕਿਆ ਮਿਨਾ॥੧੩॥

*(ਮਾਰੂ ਸੋਲਹੇ ਮ:੫, ੧੦੭੯-੧੫)*

(ਣ) ਸਤਿ ਪੁਰਖੁ ਸਤਿ ਅਸਥਾਨੁ॥ ਊਚ ਤੇ ਊਚ ਨਿਰਮਲ ਨਿਰਬਾਨੁ॥
ਅਪੁਨਾ ਕੀਆ ਜਾਨਹਿ ਆਪਿ॥ ਆਪੇ ਘਟਿ ਘਟਿ ਰਹਿਓ ਬਿਆਪਿ॥

*(ਸਾਰੰਗ ਮ:੫, ੧੨੩੬-੧੨)*

(ਤ) ਊਚੇ ਤੇ ਊਚਾ ਪ੍ਰਭ ਥਾਨੁ॥ ਹਰਿ ਜਨ ਲਾਵਹਿ ਸਹਜਿ ਧਿਆਨੁ॥
ਦਾਸ ਦਾਸਨ ਕੀ ਬਾਂਛਉ ਧੂਰਿ॥ ਸਰਬ ਕਲਾ ਪ੍ਰੀਤਮ ਭਰਪੂਰਿ॥੭॥

*(ਪ੍ਰਭਾਤੀ ਮ:੫, ੧੩੪੯-੩)*

(ਥ) ਕੋਇ ਨ ਜਾਨੈ ਤੁਮਰਾ ਅੰਤੁ॥ ਊਚੇ ਤੇ ਊਚਾ ਭਗਵੰਤ॥

*(ਗਉੜੀ ਸੁਖਮਨੀ ਮ:੫, ੨੬੮-੩)*

(ਦ) ਊਚੇ ਤੇ ਊਚਾ ਵਡਾ ਸਭ ਸੰਗਿ ਬਰਨੇਹ॥ ਦਾਸ ਦਾਸ ਕੋ ਦਾਸਰਾ ਨਾਨਕ ਕਰਿ ਲੇਹ॥

*(ਬਿਲਾਵਲ ਮ:੫, ੮੧੨-੧੬)*

(ਧ) ਊਚੀ ਪਦਵੀ ਊਚੋ ਊਚਾ ਨਿਰਮਲ ਸਬਦੁ ਕਮਾਇਆ॥੪॥

*(ਮਾਰੂ ਮ:੧, ੧੦੪੧-੧੯)*

(ਨ) ਗੁਣ ਬੇਅੰਤ ਪ੍ਰਭ ਗਹਿਰ ਗੰਭੀਰੇ॥ ਊਚ ਮਹਲ ਸੁਆਮੀ ਪ੍ਰਭ ਮੇਰੇ॥
ਤੂ ਅਪਰੰਪਰ ਠਾਕੁਰ ਮੇਰੇ॥੧॥ ਰਹਾਉ॥

*(ਬਿਲਾਵਲ ਮ:੫, ੮੦੫-੮)*

(ਪ) ਊਚ ਮੂਚ ਅਪਾਰ ਸੁਆਮੀ ਅਗਮ ਦਰਬਾਰਾ॥
ਨਾਮੋ ਵਡਿਆਈ ਸੋਭਾ ਨਾਨਕ ਖਸਮੁ ਪਿਆਰਾ॥੪॥

*(ਮਾਰੂ ਮ:੫, ੧੦੦੩-੧੪)*

(ਫ) ਊਚ ਮੂਚ ਅਪਾਰ ਗੋਬਿੰਦਹ॥
ਬਸੰਤਿ ਸਾਧ ਰਿਦਯੰ ਅਚੁਤ ਬੁਝੰਤਿ ਨਾਨਕ ਬਡਭਾਗੀਅਹ॥੫੭॥

*(ਸਲੋਕ ਮ:੫, ੧੩੫੯-੭)*

(ਬ) ਚਰਨ ਕਮਲ ਸਰਨਿ ਟੇਕ॥
ਊਚ ਮੂਚ ਬੇਅੰਤੁ ਠਾਕੁਰੁ ਸਰਬ ਊਪਰਿ ਤੁਹੀ ਏਕ॥੧॥ ਰਹਾਉ॥

*(ਪ੍ਰਭਾਤੀ ਮ:੫, ੧੩੪੧-੧੬)*

(ਭ) ਊਚ ਮੂਚੌ ਬਹੁ ਅਪਾਰ॥ ਸਿਮਰਤ ਨਾਨਕ ਤਰੇ ਸਾਰ॥੪॥

*(ਮਾਲੀ ਗਉੜਾ ਮ:੫, ੯੮੭-੪)*

(ਮ) ਵਡਾ ਆਪਿ ਅਗੰਮੁ ਹੈ ਵਡੀ ਵਡਿਆਈ॥
ਗੁਰ ਸਬਦੀ ਵੇਖਿ ਵਿਗਸਿਆ ਅੰਤਰਿ ਸਾਂਤਿ ਆਈ॥

*(ਸਾਰੰਗ ਵਾਰ ਮ:੪, ੧੨੫੧-੧੨)*

(ਯ) ਵਡਾ ਸਾਹਿਬੁ ਅਗਮ ਅਥਾਹਾ॥ ਕਿਉ ਮਿਲੀਐ ਪ੍ਰਭ ਵੇਪਰਵਾਹਾ॥
ਕਾਟਿ ਸਿਲਕ ਜਿਸੁ ਮਾਰਗਿ ਪਾਏ ਸੋ ਵਿਚਿ ਸੰਗਤਿ ਵਾਸਾ ਪਾਇਦਾ॥੧੨॥

*(ਮਾਰੂ ਸੋਲਹੇ ਮ:੫, ੧੦੭੬-੮)*

(ਰ) ਵਡੇ ਮੇਰੇ ਸਾਹਿਬਾ ਅਲਖ ਅਪਾਰਾ॥ ਕਿਉ ਕਰਿ ਕਰਉ ਬੇਨੰਤੀ ਹਉ ਆਖਿ ਨ ਜਾਣਾ॥

*(ਵਡਹੰਸ ਮ:੧, ੫੬੭-੮)*

(ਲ) ਵਡਾ ਸਾਹਿਬੁ ਹੈ ਆਪਿ ਅਲਖ ਅਪਾਰਾ॥੬॥

*(ਵਡਹੰਸ ਮ:੧, ੫੬੭-੮)*

(ਵ) ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ॥

*(ਰਾਮਕਲੀ ਵਾਰ ਮ:੫ ੯੫੯-੧)*

(ੜ) ਵਡਾ ਸਾਹਿਬੁ ਵਡੀ ਨਾਈ॥ ਵਡ ਦਾਤਾਰੁ ਵਡੀ ਜਿਸੁ ਜਾਈ॥
ਅਗਮ ਅਗੋਚਰੁ ਬੇਅੰਤ ਅਤੋਲਾ ਹੈ ਨਾਹੀ ਕਿਛੁ ਆਹਾੜਾ॥੧੦॥

*(ਮਾਰੂ ਸੋਲਹੇ ਮ:੫, ੧੦੮੧-੧੬)*

(ੳੳ) ਮੰਗਲ ਰੂਪ ਪ੍ਰਾਨ ਜੀਵਨ ਧਨ ਸਿਮਰਤ ਅਨਦ ਘਨਾ॥
ਵਡ ਸਮਰਥੁ ਸਦਾ ਸਦ ਸੰਗੇ ਗੁਨ ਰਸਨਾ ਕਵਨ ਭਨਾ॥੧॥

*(ਸਾਰੰਗ ਮ:੫, ੧੨੧੫-੫)*

(ੳਅ) ਅਮੋਘ ਦਰਸਨ ਬੇਅੰਤ ਅਪਾਰਾ॥ ਵਡ ਸਮਰਥੁ ਸਦਾ ਦਾਤਾਰਾ॥

*(ਮਾਝ ਮ:੫, ੯੮-੧੧)*

(ੳੲ) ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ॥
ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ॥
... ... ...
ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ॥
ਅੰਬੜਿ ਕੋਇ ਨ ਸਕਈ ਹਉ ਕਿਸ ਨੋ ਪੁਛਣਿ ਜਾਉ॥੫॥
... ... ...
ਕੇਵਡੁ ਦਾਤਾ ਆਖੀਐ ਦੇ ਕੈ ਰਹਿਆ ਸੁਮਾਰਿ॥
ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ ਭੰਡਾਰ॥੭॥
(ਸਾਰਾ ਸ਼ਬਦ ਇਸੇ ਭਾਵ ਦਾ ਹੈ।)

*(ਸਿਰੀ ਮ:੧, ੫੩-੧੩)*

(ੳਸ) ਵਡੀ ਹੂੰ ਵਡਾ ਅਪਾਰ ਖਸਮੁ ਜਿਸੁ ਲੇਪੁ ਨ ਪੁੰਨਿ ਪਾਪਿ॥੧੩॥

*(ਗੂਜਰੀ ਵਾਰ ਮ:੫, ੫੨੧-੧੬)*

(ੳਹ) ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ॥ ਰੰਗ ਪਰੰਗ ਅਨੇਕ ਨ ਜਾਪਨਿ ਕਰਤਬਾ॥
... ... ...
ਸਰਬ ਕਲਾ ਭਰਪੂਰੁ ਦਿਸੈ ਜਤ ਕਤਾ॥ ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ॥੧੮॥

*(ਰਾਮਕਲੀ ਵਾਰ ਮ:੫, ੯੬੫-੬)*

(ੳਕ) ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ॥
ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥

ਦਰਿ ਮੰਗਨਿ ਭਿਖ ਨ ਪਾਇਦਾ॥੧੬॥

(ਆਸਾ ਵਾਰ ਮ:੧, ੪੭੨-੫)

(ੳਖ) ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ॥
ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ॥

(ਆਸਾ ਵਾਰ ਮ:੧, ੪੭੫-੯)

(ੳਗ) ਨਾਨਕ ਆਪਿ ਸਦੀਵ ਹੈ ਪੂਰਾ ਜਿਸੁ ਭੰਡਾਰੁ॥
ਵਡਾ ਕਰਿ ਸਾਲਾਹੀਐ ਅੰਤੁ ਨ ਪਾਰਾਵਾਰੁ॥੨॥

(ਸਾਰੰਗ ਵਾਰ ਮ:੨, ੧੨੩੯-੩)

(ੳਘ) ਵਡਾ ਕਰਿ ਸਾਲਾਹਣਾ ਹੈ ਭੀ ਹੋਸੀ ਸੋਇ॥
ਸਭਨਾ ਦਾਤਾ ਏਕੁ ਤੂੰ ਮਾਣਸ ਦਾਤਿ ਨ ਹੋਇ॥

(ਸੋਰਠਿ ਮ:੧, ੫੯੫-੬)

(ੳਙ) ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ॥ ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ॥

(ਰਾਮਕਲੀ ਵਾਰ ਮ:੫, ੯੬੪-੧੩)

(ੳਚ) ਵਡਾ ਦਾਤਾ ਗੁਰਮੁਖਿ ਜਾਤਾ ਨਿਗੁਰੀ ਅੰਧ ਫਿਰੈ ਲੋਕਾਈ॥੧੨॥

(ਰਾਮਕਲੀ ਮ:੩, ੯੧੨-੭)

(ੳਛ) ਵਡਾ ਦਾਤਾ ਤਿਲੁ ਨ ਤਮਾਇ॥ ਨਾਨਕ ਮਿਲੀਐ ਸਬਦੁ ਕਮਾਇ॥

(ਬਸੰਤੁ ਮ:੩, ੧੧੭੪-੨)

(ੳਜ) ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ॥
ਕੋਈ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥੧॥ਰਹਾਉ॥

(ਆਸਾ ਮ:੧, ੩੪੯-੧)

(ੳਝ) ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚਾ ਗੋਸਾਈ॥
ਤੁਧੁ ਨੋ ਸਭ ਧਿਆਇਦੀ ਸਭ ਲਗੈ ਤੇਰੀ ਪਾਈ॥

(ਗਉੜੀ ਵਾਰ ਮ:੪, ੩੦੧-੨)

(ੳਵ) ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ਆਦਿ ਨਿਰੰਜਨੁ ਨਿਰੰਕਾਰੁ ਜੀਉ॥
ਤਾ ਕੀ ਗਤਿ ਕਹੀ ਨ ਜਾਈ ਅਮਿਤਿ ਵਡਿਆਈ ਮੇਰਾ ਗੋਵਿੰਦੁ ਅਲਖ ਅਪਾਰ ਜੀਉ॥

(ਆਸਾ ਮ:੪, ਛੰਤ, ੪੪੮-੧)

(ੳਟ) ਤਿਸ ਕੀ ਕੀਮਤਿ ਕਿਨੈ ਨ ਹੋਈ॥ ਕਹਿ ਕਹਿ ਕਥਨੁ ਕਹੈ ਸਭੁ ਕੋਈ॥
ਗੁਰ ਸਬਦਿ ਸਮਾਵੈ ਬੂਝੈ ਹਰਿ ਸੋਈ॥੩॥

(ਗਉੜੀ ਗੁਆਰੇਰੀ ਮ:੩, ੧੬੦-੧੩)

(ੳਠ) ਵਡੀ ਵਡਿਆਈ ਜਾ ਵਡਾ ਨਾਉ॥ ਵਡੀ ਵਡਿਆਈ ਜਾ ਸਚੁ ਨਿਆਉ॥
... ... ...
ਵਡੀ ਵਡਿਆਈ ਜਾ ਆਪੇ ਆਪਿ॥ ਨਾਨਕ ਕਾਰ ਨ ਕਥਨੀ ਜਾਇ॥
ਕੀਤਾ ਕਰਣਾ ਸਰਬ ਰਜਾਇ॥੨॥
(ਸਾਰੀ ਪਉੜੀ ਵਡਿਆਈ ਨਾਲ ਸੰਬੰਧਿਤ ਹੈ।)

(ਆਸਾ ਵਾਰ ਮ:੧, ੪੬੩-੧੦)

(ੳਡ) ਸਦਾ ਅਨੰਦ ਕਰਹ ਮੇਰੇ ਪਿਆਰੇ ਹਰਿ ਗੋਵਿੰਦੁ ਗੁਰਿ ਰਾਖਿਆ॥
ਵਡੀ ਵਡਿਆਈ ਨਾਨਕ ਕਰਤੇ ਕੀ ਸਾਚੁ ਸਬਦੁ ਸਤਿ ਭਾਖਿਆ॥੨॥

*(ਸੋਰਠਿ ਮ:੫, ੬੨੦-੭)*

(ੳਢ) ਵਡੀ ਵਡਿਆਈ ਵਡੇ ਕੀ ਗੁਰਮੁਖਿ ਬੋਲਾਤਾ॥੬॥

*(ਗੂਜਰੀ ਮ:੩, ੫੧੦-੧੮)*

(ੳਣ) ਵਡੀ ਵਡਿਆਈ ਵਡੇ ਕੀ ਗੁਰਮੁਖਿ ਆਲਾਏ॥

*(ਗੂਜਰੀ ਮ:੪, ੩੦੩-੧੦)*

(ੳਤ) ਵਡੀ ਵਡਿਆਈ ਵੇਪਰਵਾਹੇ॥ ਆਪਿ ਉਪਾਏ ਦਾਨੁ ਸਮਾਹੇ॥
ਆਪਿ ਦਇਆਲੁ ਦੂਰਿ ਨਹੀ ਦਾਤਾ ਮਿਲਿਆ ਸਹਜਿ ਰਜਾਈ ਹੇ॥੧੧॥

*(ਮਾਰੂ ਮ:੧, ੧੦੨੫-੪)*

(ੳਥ) ਵਡਾ ਵਡਾ ਆਖੈ ਸਭੁ ਕੋਈ॥ ਗੁਰ ਬਿਨੁ ਸੋਝੀ ਕਿਨੈ ਨ ਹੋਈ॥

*(ਮਾਰੂ ਮ:੧, ੧੦੩੫-੩)*

(ੳਦ) ਵਡਾ ਵਡਾ ਹਰਿ ਭਾਗ ਕਰਿ ਪਾਇਆ॥ ਨਾਨਕ ਗੁਰਮੁਖਿ ਨਾਮੁ ਦਿਵਾਇਆ॥੪॥

*(ਆਸਾ ਮ:੪, ੩੬੭-੧)*

## ਊਚਨ ਤੋ ਨੀਚ (੩੭)

ਵਾਹਿਗੁਰੂ ਦੀ ਉੱਚੇ ਤੋਂ ਨੀਵਾਂ ਤੇ ਨੀਵੇਂ ਤੋਂ ਉੱਚਾ ਕਰਨ ਦੀ ਸਮਰੱਥਾ ਦਾ ਉਲੇਖ ਹੈ। ਉਂਝ ਗੁਰਬਾਣੀ ਵਿਚ ਜਨਮ-ਜਾਤ, ਊਚ-ਨੀਚ ਦਾ ਭੇਦ ਰਵਾ ਨਹੀਂ ਰਖਿਆ ਗਿਆ।

(ੳ) ਊਚੇ ਤੇ ਨੀਚਾ ਕਰੈ ਨੀਚ ਖਿਨ ਮਹਿ ਥਾਪੈ॥
ਕੀਮਤਿ ਕਹੀ ਨ ਜਾਈਐ ਠਾਕੁਰ ਪਰਤਾਪੈ॥੨॥

*(ਬਿਲਾਵਲੁ ਮ:੫, ੮੧੩-੧੦)*

(ਅ) ਊਚੰ ਤ ਨੀਚੰ ਨਾਨਾ ਸੁ ਮੂਚੰ॥

*(ਸਲੋਕ ਮ:੫, ੧੩੫੪-੧੯)*

(ੲ) ਊਚਾ ਤੇ ਫੁਨਿ ਨੀਚੁ ਕਰਤੁ ਹੈ ਨੀਚੁ ਕਰੈ ਸੁਲਤਾਨੁ॥
ਜਿਨੀ ਜਾਣੁ ਸੁਜਾਣਿਆ ਜਗਿ ਤੇ ਪੂਰੇ ਪਰਵਾਣੁ॥੨॥

*(ਪ੍ਰਭਾਤੀ ਮ:੧, ੧੩੨੯-੧੮)*

(ਸ) ਊਚ ਨੀਚ ਸਭ ਇਕ ਸਮਾਨਿ ਕੀਟ ਹਸਤੀ ਬਣਿਆ॥
ਮੀਤ ਸਖਾ ਸੁਤ ਬੰਧਿਪੋ ਸਭਿ ਤਿਸ ਦੇ ਜਣਿਆ॥
ਤੁਸਿ ਨਾਨਕੁ ਦੇਵੈ ਜਿਸੁ ਨਾਮੁ ਤਿਨਿ ਹਰਿ ਰੰਗੁ ਮਣਿਆ॥੭॥

*(ਗਉੜੀ ਵਾਰ ਮ:੫, ੩੧੯-੧੬)*

(ਹ) ਸਦਾ ਸੰਗੀ ਹਰਿ ਰੰਗ ਗੋਪਾਲਾ॥ ਊਚ ਨੀਚ ਕਰੇ ਪ੍ਰਤਿਪਾਲਾ॥੩॥

*(ਮਾਝ ਮ:੫, ੯੯-੭)*

(ਕ) ਊਚ ਨੀਚ ਤਿਸ ਕੇ ਅਸਥਾਨ॥ ਜੈਸਾ ਜਨਾਵੈ ਤੈਸਾ ਨਾਨਕ ਜਾਨ॥੩॥

*(ਗਉੜੀ ਸੁਖਮਨੀ ਮ:੫, ੨੮੪-੭)*

(ਖ) ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ॥ ਊਚ ਨੀਚ ਤੁਮ ਤੇ ਤਾਰੇ ਆਲਜੁ ਸੰਸਾਰੁ॥੨॥

*(ਬਿਲਾਵਲੁ ਰਵਿਦਾਸ, ੮੫੮-੫)*

(ਗ) ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ॥
ਮਿਤ੍ਰ ਸਤ੍ਰ ਨ ਕਛੂ ਜਾਨੈ ਸਰਬ ਜੀਅ ਸਮਤ॥੪॥

*(ਮਾਰੂ ਮ:੫, ੧੦੧੮-੩)*

(ਘ) ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥੧॥

*(ਸੋਰਠਿ ਮ:੫, ੬੧੭-੨)*

## ਊਚਾ ਕਹਿਣਾ (੩੮)

ਉੱਚਾ ਆਖਣ ਦਾ ਭਾਵ ਹੈ। ਆਪਣੇ ਆਪ ਵਿਚ ਅਹੰਕਾਰੀ ਹੋ ਕੇ, ਆਪਣੇ ਆਪ ਨੂੰ ਵੱਡਾ ਸ਼ਮਝ ਕੇ ਹਉਮੈ ਭਰਪੂਰ ਸ਼ਬਦਾਵਲੀ ਦੀ ਵਰਤੋਂ ਕਰਨੀ।

(ੳ) ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ॥
ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ॥੩॥

*(ਵਡਹੰਸ ਮ:੧, ੫੮੦-੨)*

(ਅ) ਕਿੰਤੇ ਨਾਮਾ ਅੰਤੁ ਨ ਜਾਣਿਆ ਤੁਮ ਸਰਿ ਨਾਹੀ ਅਵਰੁ ਹਰੇ॥
ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੇ॥੩॥

*(ਰਾਮਕਲੀ ਮ:੧, ੮੭੭-੬)*

## ਊਠਤ ਬੈਠਤ ਸੋਵਤ ਜਾਗਤ (੩੯)

ਇਸ ਪ੍ਰਕਰਣ ਦੁਆਰਾ ਹਰ ਸਮੇਂ ਨਾਮ ਸਿਮਰਨ ਦੀ ਵਿਧੀ ਦ੍ਰਿੜ੍ਹ ਕਰਾਈ ਗਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਨਾਮੁ ਸਿਮਰਣ"।

(ੳ) ਊਠਤ ਬੈਠਤ ਹਰਿ ਹਰਿ ਗਾਈਐ॥ ਜਿਸੁ ਸਿਮਰਤ ਵਰੁ ਨਿਹਚਲੁ ਪਾਈਐ॥

*(ਮਾਝ ਮ:੫, ੧੦੯-੫)*

(ਅ) ਊਠਤ ਸੋਵਤ ਹਰਿ ਸੰਗਿ ਪਹਰੂਆ॥ ਜਾ ਕੈ ਸਿਮਰਣਿ ਜਮ ਨਹੀ ਡਰੂਆ॥੧॥ ਰਹਾਉ॥

*(ਗਉੜੀ ਮ:੫, ੧੯੬-੧੯)*

(ੲ) ਸਦਾ ਸਦਾ ਸਿਮਰਿ ਦਿਨੁ ਰਾਤਿ॥ ਊਠਤ ਬੈਠਤ ਸਾਸਿ ਗਿਰਾਸਿ॥
ਜਾਗੁ ਸੋਇ ਸਿਮਰਨ ਰਸ ਭੋਗ॥ ਹਰਿ ਸਿਮਰਨੁ ਪਾਈਐ ਸੰਜੋਗ॥੭॥

*(ਰਾਮਕਲੀ ਕਬੀਰ, ੯੭੧-੧੫)*

(ਸ) ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ ਜਨ ਕੈ ਸਦ ਕਾਮ॥੬॥

*(ਗਉੜੀ ਸੁਖਮਨੀ ਮ:੫, ੨੮੬-੫)*

(ਹ) ਊਠਤ ਬੈਠਤ ਸਤਿਗੁਰੁ ਸੇਵਹ ਜਿਤੁ ਸੇਵਿਐ ਸਾਂਤਿ ਪਾਈ॥
ਮੇਰੈ ਮਨਿ ਮੇਰੈ ਮਨਿ ਸਤਿਗੁਰ ਪ੍ਰੀਤਿ ਲਗਾਈ॥੧॥

*(ਵਡਹੰਸੁ ਮ:੪, ੫੭੨-੬)*

(ਕ) ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ॥
ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ॥੧॥

*(ਗਉੜੀ ਵਾਰ ਮ:੫, ੩੨੧-੪)*

(ਖ) ਜਿਨਿ ਤੇਰੀ ਮਨ ਬਨਤ ਬਨਾਈ॥ ਊਠਤ ਬੈਠਤ ਤਿਸਹਿ ਧਿਆਈ॥

*(ਗਉੜੀ ਸੁਖਮਨੀ ਮ:੫, ੨੭੦-੮)*

(ਗ) ਊਠਤ ਬੈਠਤ ਸੋਵਤ ਧਿਆਈਐ॥ ਮਾਰਗਿ ਚਲਤ ਹਰੇ ਹਰਿ ਗਾਈਐ॥੧॥

... ... ...

ਆਠ ਪਹਰ ਜਿਸੁ ਵਿਸਰਹਿ ਨਾਹੀ॥ ਗਤਿ ਹੋਵੈ ਨਾਨਕ ਤਿਸੁ ਲਗਿ ਪਾਈ॥੪॥

*(ਆਸਾ ਮ:੫, ੩੮੬-੭)*

(ਘ) ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹੇਤ॥
ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ॥੧॥ਰਹਾਉ॥

*(ਬਿਲਾਵਲੁ ਮ:੫, ੮੧੦-੯)*

(ਙ) ਬੈਠਤ ਹਰਿ ਹਰਿ ਸੋਵਤ ਹਰਿ ਹਰਿ ਹਰਿ ਰਸੁ ਭੋਜਨੁ ਖਾਤਾ॥
ਅਠਸਠਿ ਤੀਰਥ ਮਜਨੁ ਕੀਨੋ ਸਾਧੂ ਧੂਰੀ ਨਾਤਾ॥੧॥

*(ਦੇਵਗੰਧਾਰੀ ਮ:੫, ੫੩੨-੯)*

(ਚ) ਊਠਤ ਬੈਠਤ ਸੋਵਤ ਜਾਗਤ ਹਰਿ ਧਿਆਈਐ ਸਗਲ ਅਵਰਦਾ ਜੀਉ॥੧॥

*(ਮਾਝ ਮ:੫, ੧੦੧-੧੨)*

(ਛ) ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ॥
ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥੫॥

*(ਕਾਨੜਾ ਮ:੪, ੧੩੦੯-੧੭)*

(ਜ) ਊਠਤ ਬੈਠਤ ਸੋਵਤ ਜਾਗਤ ਜੀਅ ਪ੍ਰਾਨ ਧਨ ਮਾਲ॥੨॥

*(ਨਟ ਮ:੫, ੯੮੦-੨)*

(ਝ) ਸੋ ਪ੍ਰਭੁ ਨੇਰੈ ਹੂ ਤੇ ਨੇਰੈ॥
ਸਿਮਰਿ ਧਿਆਇ ਗਾਇ ਗੁਨ ਗੋਬਿੰਦ ਦਿਨੁ ਰੈਨਿ ਸਾਝ ਸਵੇਰੈ॥੧॥ਰਹਾਉ॥

*(ਦੇਵਗੰਧਾਰੀ ਮ:੫, ੫੩੦-੧੩)*

(ਞ) ਊਠਤ ਬੈਠਤ ਸੋਵਤ ਜਾਗਤ ਸਾਸਿ ਸਾਸਿ ਸਾਸਿ ਹਰਿ ਜਪਨੇ॥੧॥ਰਹਾਉ॥

*(ਕਾਨੜਾ ਮ:੫, ੧੨੯੮-੧੦)*

(ਟ) ਪ੍ਰਭੁ ਜੀ ਤੂ ਮੇਰੇ ਪਾਨ ਅਧਾਰੈ॥
ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ॥੧॥ਰਹਾਉ॥
ਊਠਤ ਬੈਠਤ ਸੋਵਤ ਜਾਗਤਿ ਇਹੁ ਮਨੁ ਤੁਝਹਿ ਚਿਤਾਰੈ॥
ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ॥੧॥

*(ਬਿਲਾਵਲੁ ਮ:੫, ੮੨੦-੧੦)*

(ਠ) ਕਾਹੇ ਏਕ ਬਿਨਾ ਚਿਤੁ ਲਾਈਐ॥
ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ॥੧॥ਰਹਾਉ॥

*(ਆਸਾ ਮ:੫, ੩੭੯-੧੮)*

(ਡ) ਸੰਤਹੁ ਰਾਮ ਨਾਮਿ ਨਿਸਤਰੀਐ॥
ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤੁ ਕਰੀਐ॥੧॥ ਰਹਾਉ॥

*(ਸੋਰਠਿ ਮ:੫, ੬੨੧-੧੯)*

(ਢ) ਊਠਤ ਬੈਠਤ ਹਰਿ ਗੁਣ ਗਾਵੈ ਦੂਖੁ ਦਰਦੁ ਭ੍ਰਮੁ ਭਾਗਾ॥

ਕਹੁ ਨਾਨਕ ਤਾਕੇ ਪੂਰ ਕਰੰਮਾ ਜਾ ਕਾ ਗੁਰ ਚਰਨੀ ਮਨੁ ਲਾਗਾ॥੪॥

*(ਸੋਰਠਿ ਮ:੫, ੬੧੪-੧੮)*

(ਣ) ਊਠਤ ਬੈਠਤ ਹਰਿ ਗੁਨ ਗਾਵਹਿ ਗੁਰਿ ਕਿੰਚਤ ਕਿਰਪਾ ਧਾਰੀ॥
ਨਾਨਕ ਜਿਨ ਕਉ ਨਦਰਿ ਭਈ ਹੈ ਤਿਨ ਕੀ ਪੈਜ ਸਵਾਰੀ॥੪॥

*(ਸਾਰਗ ਮ:੪, ੧੧੯੮-੧੯)*

(ਤ) ਊਠਤ ਬੈਠਤ ਹਰਿ ਜਾਪੁ॥ ਬਿਨਸੈ ਸਗਲ ਸੰਤਾਪੁ॥
ਬੈਰੀ ਸਭਿ ਹੋਵਹਿ ਮੀਤ॥ ਨਿਰਮਲੁ ਤੇਰਾ ਹੋਵੈ ਚੀਤ॥੨॥

*(ਰਾਮਕਲੀ ਮ:੫, ੮੯੫-੧੬)*

(ਥ) ਊਠਤ ਬੈਠਤ ਹਰਿ ਭਜਹੁ ਸਾਧੂ ਸੰਗਿ ਪਰੀਤਿ॥
ਨਾਨਕ ਦੁਰਮਤਿ ਛੁਟਿ ਗਈ ਪਾਰਬ੍ਰਹਮ ਬਸੇ ਚੀਤਿ॥੨॥

*(ਗਉੜੀ ਥਿਤੀ ਮ:੫, ੨੯੭-੨)*

(ਦ) ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ॥
ਨਾਨਕ ਕੀ ਪ੍ਰਭ ਬੇਨਤੀ ਹਰਿ ਸਰਨਿ ਸਮਾਵਉ॥੪॥

*(ਬਿਲਾਵਲੁ ਮ:੫, ੮੧੩-੧੮)*

(ਧ) ਉਠਦਿਆ ਬਹਦਿਆ ਸੁਤਿਆ ਸਦਾ ਸਦਾ ਹਰਿ ਨਾਮੁ ਧਿਆਈਐ

*(ਵਡਹੰਸ ਵਾਰ ਮ:੩, ੫੯੪-੧੮)*

(ਨ) ਪਹਰ ਮੂਰਤ ਪਲ ਗਾਵਤ ਗਾਵਤ ਗੋਵਿੰਦ ਗੋਵਿੰਦ ਵਖਾਨੀ॥੧॥
ਚਾਲਤ ਬੈਸਤ ਸੋਵਤ ਹਰਿ ਜਸੁ ਮਨਿ ਤਨਿ ਚਰਨ ਖਟਾਨੀ॥੨॥

*(ਆਸਾ ਮ:੫, ੪੦੪-੧੮)*

(ਪ) ਅੰਤਰਿ ਗਾਵਉ ਬਾਹਰਿ ਗਾਵਉ ਗਾਵਉ ਜਾਗਿ ਸਵਾਰੀ॥
... ... ...
ਦੂਖਨਿ ਗਾਵਉ ਸੁਖਿ ਭੀ ਗਾਵਉ ਮਾਰਗਿ ਪੰਥਿ ਸਮਾਰੀ॥
ਨਾਮ ਦ੍ਰਿੜੁ ਗੁਰਿ ਮਨ ਮਹਿ ਦੀਆ ਮੋਰੀ ਤਿਸਾ ਬੁਝਾਰੀ॥੨॥
ਦਿਨੁ ਭੀ ਗਾਵਉ ਰੈਨੀ ਗਾਵਉ ਗਾਵਉ ਸਾਸਿ ਸਾਸਿ ਰਸਨਾਰੀ॥

*(ਆਸਾ ਮ:੫, ੪੦੧-੧੨)*

## ਊਟੇ ਝੂਟੇ (੪੦)

ਜੋ ਜੀਵਨ ਸੇਧ ਵਲੋਂ ਨਿਰਾਸ਼ਾਵਾਦੀ ਹੋ ਚੁਕਿਆ ਹੈ। ਔਰ ਖਿਨਮਨ ਅਵਸਥਾ ਵਿਚ ਪ੍ਰਵੇਸ਼ ਕਰ ਚੁਕਿਆ ਹੈ, ਜੋ ਆਤਮਿਕ ਜੀਵਨ ਵਲੋਂ ਸੱਖਣਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਨਿਰਾਸ਼ਾਵਾਦੀ"।

(ੳ) ਨਾਮ ਵਿਹੂਣੇ ਊਟੇ ਝੂਟੇ ਨਾ ਗੁਰਿ ਸਬਦੁ ਸੁਣਾਇਆ॥

*(ਸੂਹੀ ਮ:੧, ੭੬੭-੭)*

(ਅ) ਊਣੀ ਨਾਹੀ ਝੂਣੀ ਨਾਹੀ ਨਾਹੀ ਕਿਸੈ ਵਿਹੂਣੀ॥
ਪਿਰੁ ਛੈਲੁ ਛਬੀਲਾ ਛਡਿ ਗਵਾਇਓ ਦੁਰਮਤਿ ਕਰਮਿ ਵਿਹੂਣੀ॥

*(ਰਾਮਕਲੀ ਵਾਰ ਮ:੫, ੯੫੯-੧੨)*

(ੲ) ਦੇਹ ਛਿਜੰਦੜੀ ਊਣਮ ਝੂਣਾ ਗੁਰਿ ਮਜਣਿ ਜੀਉ ਧਰਾਇਆ॥
ਹਭੇ ਸੁਖ ਸੁਹੇਲੜਾ ਸੁਤਾ ਜਿਤਾ ਜਗੁ ਸਬਾਇਆ॥੨॥

*ਰਾਮਕਲੀ ਵਾਰ ਮ:੫, ੯੬੪-੧੧)*

(ਸ) ਤ੍ਰਿਸਨ ਨ ਬੂਝੈ ਕਰਤ ਕਲੋਲਾ॥ ਊਣੀ ਆਸ ਮਿਥਿਆ ਸਭਿ ਬੋਲਾ॥

*(ਮਾਰੂ ਮ:੫ ੧੦੦੪-੧੯)*

(ਹ) ਊਣੇ ਭਰੇ ਭਰੇ ਭਰਿ ਊਣੇ ਏਹਿ ਚਲਤ ਸੁਆਮੀ ਕੇ ਕਾਰਣਾ॥੫॥

*(ਮਾਰੂ, ਮ:੫, ੧੦੭੭-੩)*

## ਊਂਧਾ ਕਮਲ (੪੧)

ਜਿਸ ਦਾ ਹਿਰਦਾ ਵਾਹਿਗੁਰੂ ਵਲੋਂ ਬੇਮੁਖ ਹੋ ਜਾਵੇ, ਭਾਂਡੇ ਵਾਂਙੂ ਮੂਧਾ ਹੋ ਜਾਵੇ, ਜਿਸ ਵਿਚ ਤਤ ਵਸਤੂ ਨ ਟਿਕੇ। ਇਸ ਪਰਥਾਇ ਪਾਵਨ ਗੁਰਬਾਣੀ ਵਿਚੋਂ ਕੁਝ ਉਦਾਹਰਣ ਹੇਠਾਂ ਦਰਜ ਕੀਤੇ ਜਾਂਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ "ਕਮਲ ਪ੍ਰਗਾਸੁ"।

(ੳ) ਊਂਧਉ ਕਵਲੁ ਮਨਮੁਖ ਮਤਿ ਹੋਛੀ ਮਨਿ ਅੰਧੈ ਸਿਰਿ ਧੰਧਾ॥
ਕਾਲੁ ਬਿਕਾਲੁ ਸਦਾ ਸਿਰਿ ਤੇਰੈ ਬਿਨੁ ਨਾਵੈ ਗਲਿ ਫੰਧਾ॥੨॥

*(ਭੈਰਉ ਮ:੧, ੧੧੨੬-੧੩)*

(ਅ) ਊਂਧੋ ਕਵਲੁ ਸਗਲ ਸੰਸਾਰੈ॥ ਦੁਰਮਤਿ ਅਗਨਿ ਜਗਤ ਪਰਜਾਰੈ॥
ਸੋ ਉਬਰੈ ਗੁਰ ਸਬਦੁ ਬੀਚਾਰੈ॥੨॥

*(ਗਉੜੀ ਮ:੧, ੨੨੫-੧੭)*

(ੲ) ਊਂਧ ਕਵਲੁ ਜਿਸੁ ਹੋਇ ਪ੍ਰਗਾਸਾ ਤਿਨਿ ਸਰਬ ਨਿਰੰਜਨੁ ਡੀਠਾ ਜੀਉ॥੨॥

*(ਮਾਝ ਮ:੫, ੧੦੮-੧੬)*

(ਸ) ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ ਦੇਦੇ ਤੋਟਿ ਨਾਹੀ ਭੰਡਾਰ॥
ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ॥੫॥

*(ਗੂਜਰੀ ਮ:੧, ੫੦੪-੨)*

(ਹ) ਨਾਮਿ ਸਮਾਵੈ ਜੋ ਭਾਡਾ ਹੋਇ॥ ਊਂਧੈ ਭਾਂਡੈ ਟਿਕੈ ਨ ਕੋਇ॥

*(ਗਉੜੀ ਗੁਆਰੇਰੀ ਮ:੩, ੧੫੮-੧੪)*

(ਕ) ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ॥
ਸਕਤੀ ਅੰਦਰਿ ਵਰਤਦਾ ਕੂੜੁ ਤਿਸ ਕਾ ਹੈ ਉਪਾਉ॥

*(ਗੂਜਰੀ ਵਾਰ ਮ:੩, ੫੧੧-੧੧)*

## ਊਨਵਿ ਘਨ (੪੨)

ਬੱਦਲਾਂ ਜਾਂ ਘਨਹਰ ਦਾ ਉਮਡ ਕੇ ਵਰਖਾ ਕਰਨੀ, ਭਾਵ ਪ੍ਰਸੰਨਤਾ ਵਿਚ ਆ ਕੇ ਗੁਰਉਪਦੇਸ਼ ਦਾ ਵਰਸਣਾ। ਹੋਰ ਜਾਣਕਾਰੀ ਵਾਸਤੇ ਦੇਖੋ "ਵਰਖਾ"।

(ੳ) ਊਂਨਵਿ ਊਂਨਵਿ ਆਇਆ ਅਵਰਿ ਕਰੇਂਦਾ ਵੰਨ॥
ਕਿਆ ਜਾਣਾ ਤਿਸੁ ਸਾਹ ਸਿਉ ਕੇਵ ਰਹਸੀ ਰੰਗੁ॥
... ... ...
ਊਂਨਵਿ ਊਂਨਵਿ ਆਇਆ ਵਰਸੈ ਨੀਰੁ ਨਿਪੰਗੁ॥
ਨਾਨਕ ਦੁਖੁ ਲਾਗਾ ਤਿਨੑ ਕਾਮਣੀ ਜਿਨੑ ਕੰਤੈ ਸਿਉ ਮਨਿ ਭੰਗੁ॥੨॥

*(ਮਲਾਰ ਵਾਰ ਮ:੩, ੧੨੮੦-੭)*

(ਅ) ਊਨਵਿ ਊਨਵਿ ਆਇਆ ਵਰਸੈ ਲਾਇ ਝੜੀ॥
ਨਾਨਕ ਭਾਣੈ ਚਲੈ ਕੰਤ ਕੈ ਸੁ ਮਾਣੇ ਸਦਾ ਰਲੀ॥੧॥
(ਮਲਾਰ ਵਾਰ ਮ:੩, ੧੨੮੦-੧੪)

(ੲ) ਊਨਵਿ ਘਨਹਰੁ ਗਰਜੈ ਬਰਸੈ ਕੋਕਿਲ ਮੋਰ ਬੈਰਾਗੈ॥
ਤਰਵਰ ਬਿਰਖ ਬਿਹੰਗ ਭੁਇਅੰਗਮ ਘਰਿ ਪਿਰੁ ਧਨ ਸੋਹਾਗੈ॥੨॥
(ਸਾਰੰਗ ਮ:੧, ੧੧੯੭-੧੨)

(ਸ) ਊਨਵਿ ਬਰਸੈ ਨੀਝਰ ਧਾਰਾ॥ ਊਤਮ ਸਬਦਿ ਸਵਾਰਣਹਾਰਾ॥
(ਰਾਮਕਲੀ ਮ:੧, ਓਅੰਕਾਰ, ੯੩੦-੧੭)

(ਹ) ਹਰਿ ਕੇ ਸੰਤ ਮਨਿ ਪ੍ਰੀਤਿ ਲਗਾਈ ਜਿਉ ਦੇਖੈ ਸਸਿ ਕਮਲੇ॥
ਉਨਵੈ ਘਨੁ ਘਨ ਘਨਿਹਰੁ ਗਰਜੈ ਮਨਿ ਬਿਗਸੈ ਮੋਰ ਮੁਰਲੇ॥੩॥
(ਨਟ ਨਾਰਾਇਨ ਮ:੪, ੯੭੫-੧੧)

(ਕ) ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ ਜਿਵ ਸੂਰਜੁ ਕਮਲੁ ਨਿਹਾਰੇ॥
ਮੇਰ ਸੁਮੇਰ ਮੋਰੁ ਬਹੁ ਨਾਚੈ ਜਬ ਉਨਵੈ ਘਨ ਘਨਹਾਰੇ॥੪॥
(ਨਟ ਮ:੪, ੯੮੩-੧੩)

(ਖ) ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ ਬਿਲਪ ਕਰੈ ਬਿਲਲਾਈ॥
ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ॥੩॥
(ਮਲਾਰ ਮ:੧, ੧੨੭੩-੮)

(ਗ) ਘਨਿਹਰ ਬਰਸਿ ਸਗਲ ਜਗੁ ਛਾਇਆ॥
ਭਏ ਕ੍ਰਿਪਾਲ ਪ੍ਰੀਤਮ ਪ੍ਰਭ ਮੇਰੇ ਅਨਦ ਮੰਗਲ ਸੁਖ ਪਾਇਆ॥੧॥
(ਮਲਾਰ ਮ:੫, ੧੨੬੮-੧੪)

## ਓਅੰ/ਓਅੰਕਾਰ (੪੩)

'ਓਅੰ' ਸ਼ਬਦ ਵਾਹਿਗੁਰੂ ਦੇ ਸਰਗੁਣ ਸਰੂਪ ਵਾਸਤੇ ਵਰਤੋਂ ਵਿਚ ਆਇਆ ਹੈ। ਜੋ ਓਅੰ ਹੈ, ਉਹ ਇਕ '੧' ਹੈ। ਜਿਸ ਵੇਲੇ ਉਹ ਨਿਰਗੁਣ ਸਰੂਪ ਵਿਚ ਲੋਪ ਹੋ ਜਾਂਦਾ ਹੈ, ਤਦ ਉਸਦਾ ਕੋਈ ਭੀ ਨਾਮ ਨਹੀਂ ਰਹਿੰਦਾ। ਉਹ ਅਨਾਮ ਹੋ ਜਾਂਦਾ ਹੈ। ਹਾਂ, ਜਦ ਉਹ ਸਰਗੁਣ ਸਰੂਪ ਧਾਰਣ ਕਰਦਾ ਹੈ, ਤਦ ਉਸ ਦੇ ਅਨੇਕਾਂ ਹੀ ਨਾਮ ਹੋ ਜਾਂਦੇ ਹਨ। ਜਿਨ੍ਹਾਂ ਨੂੰ ਅਸੀਂ ਕਿਰਤਮ ਨਾਮ ਕਰਕੇ ਪੁਕਾਰਦੇ ਹਾਂ। 'ਓਅੰ' ਸ਼ਬਦ ਉਸਦੀ ਸਭ ਤੋਂ ਮੂਲਿਕ ਉਤਕ੍ਰਿਸਟਤਾਈ ਹੈ। ਓਅੰ ਸ਼ਬਦ ਵਿਚ ਤਿੰਨ ਪਰਕਾਰ ਦੀਆਂ ਖ਼ੂਬੀਆਂ ਦ੍ਰਿਸਟਮਾਨ ਹਨ; ਜਿਵੇਂ (੧) ਉਹ ਖ਼ਾਲਿਕ ਹੈ; (੨) ਉਹ ਪਾਲਿਕ ਹੈ, (੩) ਉਹ ਘਾਲਿਕ ਹੈ। ਇਨ੍ਹਾਂ ਤੋਂ ਭਾਵ ਸ੍ਰਿਸਟੀ ਨੂੰ ਪੈਦਾ ਕਰਨਾ, ਉਸਦੀ ਪਾਲਨਾ ਪੋਸਟਾ ਕਰਨੀ, ਅਤੇ ਅੰਤ ਸਾਰੀ ਸ੍ਰਿਸਟੀ ਨੂੰ ਆਪਣੇ ਸਰੂਪ ਵਿਚ ਲਯ ਕਰ ਲੈਣਾ ਹੈ। ਏਹੀ ਕਾਰਣ ਹੈ ਕਿ ਉਸਦਾ ਨਾਮ "ਓਅੰ" ਹੈ। ਔਰ ਓਅੰ ਨਾਮ ਕਿਰਤਮ ਨਾਮ ਹੈ। ਓਅੰ ਸ਼ਬਦ ਦੇ ਉਪਰ ਇਕ ਅੱਧ ਚਕਰੀ ਭੀ ਹੈ। ਜਿਵੇਂ "ੳ", ਇਸ ਅੱਧ ਚਕਰੀ ਦਾ ਭਾਵ ਹੈ ਸਦੀਵ ਕਾਲ ਵਾਸਤੇ ਭਾਵ ਸ੍ਰਿਸਟੀ ਦੀ ਉਪਜ, ਪਾਲਨਾ, ਅਤੇ ਲਯ ਕਰਨ ਦੀ ਕ੍ਰਿਆ ਲਗਾਤਾਰ ਸਦੀਵ ਕਾਲ ਵਾਸਤੇ ਚਾਲੂ ਰਖਦਾ ਹੈ। ਇਸ ਕ੍ਰਿਆ ਵਿਚ ਕਦੇ ਭੀ ਭੰਙਣਾ ਨਹੀਂ ਪੈਂਦੀ। ਏਹੀ ਕਾਰਣ ਹੈ ਕਿ ਵਾਹਿਗੁਰੂ ਦਾ ਨਾਮ "ਓਅੰਕਾਰ" ਹੈ। ਉਹ ਕੇਵਲ ਇਕ ਹੈ। ਇਸ ਵਾਸਤੇ "ੳ" ਦੇ ਮੁਢ ਵਿਚ "੧" ਅੱਖਰ ਦੀ ਵਰਤੋਂ ਕੀਤੀ ਗਈ ਹੈ। ਜਿਸ ਦਾ ਅਸਲੀ

ਰੂਪ "੧ਓ" ਹੈ।

ਇਸ ਏਕੇ ਦੇ ਓਅੰਕਾਰ ਕਿਰਤਮ ਨਾਮ ਦੀ ਪੁਸ਼ਟੀ ਕਰਣ ਵਾਸਤੇ ਅਨੇਕਾਂ ਹੀ ਉਦਾਹਰਣਾਂ ਪਾਵਨ ਗੁਰਬਾਣੀ ਵਿਚੋਂ ਪਰਾਪਤ ਹਨ। ਜੋ ਸੁਹਿਰਦ ਪਾਠਕਾਂ ਦੀ ਜਾਣਕਾਰੀ ਲਈ ਅੰਕਿਤ ਹਨ:

(ੳ) ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ॥
ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ॥੪॥

*(ਕਾਨੜਾ ਮ:੪, ੧੩੧੦-੮)*

(ਅ) ਓਅੰ ਸਾਧ ਸਤਿਗੁਰ ਨਮਸਕਾਰੰ॥ ਆਦਿ ਮਧਿ ਅੰਤਿ ਨਿਰੰਕਾਰੰ॥
ਆਪਹਿ ਸੁੰਨ ਆਪਹਿ ਸੁਖ ਆਸਨ॥ ਆਪਹਿ ਸੁਨਤ ਆਪ ਹੀ ਜਾਸਨ॥
ਆਪਨ ਆਪ ਆਪਹਿ ਉਪਾਇਓ॥ ਆਪਹਿ ਬਾਪ ਆਪ ਹੀ ਮਾਇਓ॥
ਆਪਹਿ ਸੂਖਮ ਆਪਹਿ ਅਸਥੂਲਾ॥ ਲਖੀ ਨ ਜਾਈ ਨਾਨਕ ਲੀਲ੍ਾ॥੧॥

*(ਗਉੜੀ ਬਾਵਨ ਅਖਰੀ ਮ:੫, ੨੫੦-੮)*

(ੲ) ਓਅੰਕਾਰਿ ਉਤਪਾਤੀ॥ ਕੀਆ ਦਿਨਸੁ ਸਭ ਰਾਤੀ॥੧॥

*(ਮਾਰੂ ਮ:੫, ੧੦੦੩-੧੭)*

(ਸ) ਓਅੰ ਗੁਰਮੁਖਿ ਕੀਓ ਅਕਾਰਾ॥ ਏਕਹਿ ਸੂਤਿ ਪਰੋਵਨਹਾਰਾ॥
ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ॥ ਨਿਰਗੁਨ ਤੇ ਸਰਗੁਨ ਦ੍ਰਿਸਟਾਰੰ॥

*(ਗਉੜੀ ਬਾਵਨ ਅਖਰੀ ਮ:੫, ੨੫੦-੧੨)*

(ਹ) ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ॥
ਜੋ ਤਉ ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ॥੧॥ਰਹਾਉ॥

*(ਸਾਰੰਗ ਮ:੫, ੧੨੧੩-੬)*

(ਕ) ਓਅੰਕਾਰਿ ਆਦਿ ਮੈ ਜਾਨਾ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ॥
ਓਅੰਕਾਰਿ ਲਖੈ ਜਉ ਕੋਈ॥ ਸੋਈ ਲਖਿ ਮੇਟਣਾ ਨ ਹੋਈ॥੬॥

*(ਗਉੜੀ ਬਾਵਨ ਅਖਰੀ ਕਬੀਰ, ੩੪੦-੮)*

(ਖ) ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ॥
ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ॥
ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ॥੧॥

*(ਰਾਮਕਲੀ ਮ:੫, ੮੮੫-੧)*

(ਗ) ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥
ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥
ਓਅੰਕਾਰਿ ਸਬਦਿ ਉਧਰੇ॥ ਓਅੰਕਾਰਿ ਗੁਰਮੁਖਿ ਤਰੇ॥
ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ॥੧॥

*(ਰਾਮਕਲੀ ਮ:੧, ਓਅੰਕਾਰ, ੯੨੯-੧੯)*

(ਘ) ਓਅੰਕਾਰਿ ਸਭ ਸ੍ਰਿਸਟਿ ਉਪਾਈ॥ ਸਭੁ ਖੇਲੁ ਤਮਾਸਾ ਤੇਰੀ ਵਡਿਆਈ॥
ਆਪੇ ਵੇਕ ਕਰੇ ਸਭਿ ਸਾਚਾ ਆਪੇ ਭੰਨਿ ਘੜਾਇਦਾ॥੨॥

*(ਮਾਰੂ ਮ:੩, ੧੦੬੧-੧੬)*

## ਓਟ/ਓਲ੍ਹਾ/ਪਨਾਹਿ (੪੪)

ਗੁਰਬਾਣੀ ਵਿਚ ਇਨ੍ਹਾਂ ਪਦਾਂ ਦਾ ਭਾਵ ਆਸਰਾ/ਸ਼ਰਣ ਜਾਂ ਸਹਾਰਾ ਹੈ:

(ੳ) ਓਟ ਸਤਾਣੀ ਪ੍ਰਭ ਜੀਉ ਮੇਰੈ॥
ਦ੍ਰਿਸਟਿ ਨ ਲਿਆਵਉ ਅਵਰ ਕਾਹੂ ਕਉ ਮਾਣ ਮਹਤਿ ਪ੍ਰਭ ਤੇਰੈ॥੧॥ਰਹਾਉ॥
ਅੰਗੀਕਾਰੁ ਕੀਓ ਪ੍ਰਭਿ ਅਪੁਨੈ ਕਾਢਿ ਲੀਆ ਬਿਖੁ ਘੇਰੈ॥
ਅੰਮ੍ਰਿਤ ਨਾਮੁ ਅਉਖਧੁ ਮੁਖਿ ਦੀਨੋ ਜਾਇ ਪਇਆ ਗੁਰ ਪੈਰੈ॥੧॥

*(ਸਾਰੰਗ ਮ:੫, ੧੨੧੪-੫)*

(ਅ) ਅਨਿਕ ਜੋਨਿ ਭ੍ਰਮਿ ਭ੍ਰਮਿ ਭ੍ਰਮਿ ਹਾਰੇ॥ ਓਟ ਗਹੀ ਅਬ ਸਾਧ ਸੰਗਾਰੇ॥੨॥

*(ਸੂਹੀ ਮ:੫, ੭੪੦-੭)*

(ੲ) ਸਾਜਨ ਮੀਤ ਸਖਾ ਹਰਿ ਬੰਧਪ ਜੀਅ ਧਾਨ ਪ੍ਰਭ ਪ੍ਰਾਨ ਅਧਾਰੀ॥
ਓਟ ਗਹੀ ਸੁਆਮੀ ਸਮਰਥਹ ਨਾਨਕ ਦਾਸ ਸਦਾ ਬਲਿਹਾਰੀ॥੯॥

*(ਸਵੱਯੇ ਮ:੫., ੧੩੮੯-੨)*

(ਸ) ਓਟ ਗਹੀ ਸੰਤਹ ਦਰਿ ਆਇਆ॥ ਸਰਬ ਸੂਖ ਨਾਨਕ ਤਿਹ ਪਾਇਆ॥੬॥

*(ਗਉੜੀ ਸੁਖਮਨੀ ਮ:੫, ੨੮੩-੯)*

(ਹ) ਓਟ ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ॥
ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ॥੩॥

*(ਤੁਖਾਰੀ ਛੰਤ ਮ:੧, ੧੧੦੭-੧੧)*

(ਕ) ਓਟ ਗਹੀ ਜਗਤ ਪਿਤ ਸਰਣਾਇਆ॥ ਭੈ ਭਇਆਨਕ ਜਮਦੂਤ ਦੁਤਰ ਹੈ ਮਾਇਆ॥
ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ ਸਾਧ ਸੰਤਨ ਕੈ ਸੰਗਿ ਸੰਗਾ॥੧੭॥

*(ਮਾਰੂ ਮ:੫, ੧੦੮੩-੬)*

(ਖ) ਸਗਲ ਸਮਗ੍ਰੀ ਗ੍ਰਿਹ ਜਾ ਕੈ ਪੂਰਨ॥ ਪ੍ਰਭ ਕੇ ਸੇਵਕ ਦੂਖ ਨ ਝੂਰਨ॥
ਓਟਿ ਗਹੀ ਨਿਰਭਉ ਪਦੁ ਪਾਈਐ॥ ਸਾਸਿ ਸਾਸਿ ਸੋ ਗੁਨ ਨਿਧਿ ਗਾਈਐ॥੩॥

*(ਆਸਾ ਮ:੫, ੩੯੫-੧੧)*

(ਗ) ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ॥
ਓਟਿ ਤੇਹੀ ਜਗਜੀਵਨਾ ਮੇਰੇ ਠਾਕੁਰ ਅਗਮ ਅਗਾਧਿ॥੨॥

*(ਗਉੜੀ ਮ:੫, ੨੧੮-੬)*

(ਘ) ਓਟ ਲੈਹੁ ਨਾਰਾਇਣੈ ਦੀਨ ਦੁਨੀਆ ਝਲੈ॥
ਨਾਨਕ ਪਕੜੇ ਚਰਣ ਹਰਿ ਤਿਸੁ ਦਰਗਹ ਮਲੈ॥੮॥

*(ਗਉੜੀ ਵਾਰ ਮ:੫, ੩੨੦-੨)*

(ਙ) ਰੇ ਮਨ ਓਟਿ ਲੇਹੁ ਹਰਿ ਨਾਮਾ॥
ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ॥੧॥ਰਹਾਉ॥

*(ਰਾਮਕਲੀ ਮ:੯, ੯੦੧-੧੭)*

(ਚ) ਚਰਨ ਕਮਲ ਬਸਿਆ ਰਿਦ ਭੀਤਰਿ ਸਾਸਿ ਗਿਰਾਸਿ ਉਚਾਰਿਓ॥
ਨਾਨਕ ਓਟ ਗਹੀ ਜਗਦੀਸੁਰ ਪੁਨਹ ਪੁਨਹ ਬਲਿਹਾਰਿਓ॥੨॥

*(ਦੇਵਗੰਧਾਰੀ ਮ:੫, ੫੩੪-੯)*

(ਛ) ਨਿਰਭਉ ਹੋਇ ਭਜਹੁ ਭਗਵਾਨ॥ ਸਾਧਸੰਗਤਿ ਮਿਲਿ ਕੀਨੋ ਦਾਨੁ॥੩॥
ਸਰਣਿ ਪਰੇ ਪ੍ਰਭ ਅੰਤਰਜਾਮੀ॥ ਨਾਨਕ ਓਟ ਪਕਰੀ ਪ੍ਰਭ ਸੁਆਮੀ॥੪॥

(ਗਉੜੀ ਮ:੫, ੨੦੧-੮)

(ਜ) ਸੁਣਿ ਸੁਣਿ ਜੀਵਾ ਸੋਇ ਤੁਮਾਰੀ॥ ਤੂੰ ਪ੍ਰੀਤਮੁ ਠਾਕੁਰੁ ਅਤਿ ਭਾਰੀ॥
ਤੁਮਰੇ ਕਰਤਬ ਤੁਮ ਹੀ ਜਾਣਹੁ ਤੁਮਰੀ ਓਟ ਗੋਪਾਲਾ ਜੀਉ॥੧॥

(ਮਾਝ ਮ:੫, ੧੦੪-੫)

(ਝ) ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ॥
ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ॥੧॥

(ਰਾਮਕਲੀ ਕਬੀਰ, ੯੬੯-੧੧)

(ਞ) ਜਿਹ ਜਨ ਓਟ ਗਹੀ ਪ੍ਰਭ ਤੇਰੀ ਸੇ ਸੁਖੀਏ ਪ੍ਰਭ ਸਰਣੇ॥
ਜਿਹ ਨਰ ਬਿਸਰਿਆ ਪੁਰਖੁ ਬਿਧਾਤਾ ਤੇ ਦੁਖੀਆ ਮਹਿ ਗਨਣੇ॥੨॥

(ਸੋਰਠਿ ਮ:੫, ੬੧੩-੧)

(ਟ) ਆਵਣ ਜਾਣੁ ਨਹੀ ਮਨੁ ਨਿਹਚਲੁ ਪੂਰੇ ਗੁਰ ਕੀ ਓਟ ਗਹੀ॥
ਨਾਨਕ ਰਾਮ ਨਾਮੁ ਜਪਿ ਗੁਰਮੁਖਿ ਧਨੁ ਸੋਹਾਗਣਿ ਸਚੁ ਸਹੀ॥੪॥

(ਮਲਾਰ ਮ:੧, ੧੨੫੪-੧੬)

## ਓਤਿ ਪੋਤਿ (੪੫)

ਕਪੜੇ ਦੀ ਬੁਣਤੀ ਵਾਸਤੇ ਜੋ ਤਾਣਾ ਤਣਿਆ ਜਾਂਦਾ ਹੈ, ਉਸਦੀ ਸੰਗਿਆ "ਓਤਿ" ਹੈ। ਔਰ ਜੋ ਉਸ ਤਾਣੇ ਨੂੰ ਉਣਨ ਵਾਸਤੇ ਪੇਟਾ ਪਾਇਆ ਜਾਂਦਾ ਹੈ, ਉਸਦੀ ਸੰਗਿਆ "ਪੋਤਿ" ਹੈ। 'ਓਤਿ ਪੋਤਿ' ਗੁਰਬਾਣੀ ਦਾ ਪਾਵਨ ਮੁਹਾਵਰਾ ਹੈ, ਜਿਸ ਦੁਆਰਾ ਵਾਹਿਗੁਰੂ ਦੀ ਮੌਜੂਦਗੀ ਸ੍ਰਿਸਟੀ ਦੇ ਹਰ ਇਕ ਜ਼ੱਰੇ ਜ਼ੱਰੇ ਵਿਚ ਦ੍ਰਿੜ੍ਹ ਕਰਾਈ ਗਈ ਹੈ। ਇਸ ਪਰਥਾਇ ਕੁਝ ਉਦਾਹਰਣ ਪਾਵਨ ਗੁਰਬਾਣੀ ਵਿਚੋਂ ਅੰਕਿਤ ਕੀਤੇ ਜਾਂਦੇ ਹਨ:

(ੳ) ਆਪਿ ਸਾਚੁ ਧਾਰੀ ਸਭ ਸਾਚੁ॥ ਓਤਿ ਪੋਤਿ ਆਪਨ ਸੰਗਿ ਰਾਚੁ॥
ਤਾਕੀ ਗਤਿ ਮਿਤਿ ਕਹੀ ਨ ਜਾਇ॥ ਦੂਸਰ ਹੋਇ ਤ ਸੋਝੀ ਪਾਇ॥

(ਗਉੜੀ ਸੁਖਮਨੀ ਮ:੫, ੨੯੪-੧੬)

(ਅ) ਓਤਿ ਪੋਤਿ ਸੇਵਕ ਸੰਗਿ ਰਾਤਾ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ॥

(ਮਾਝ ਮ:੫, ੧੦੧-੧੬)

(ੲ) ਆਦਿਤ ਵਾਰਿ ਆਦਿ ਪੁਰਖੁ ਹੈ ਸੋਈ॥ ਆਪੇ ਵਰਤੈ ਅਵਰੁ ਨ ਕੋਈ॥
ਓਤਿ ਪੋਤਿ ਜਗੁ ਰਹਿਆ ਪਰੋਈ॥ ਆਪੇ ਕਰਤਾ ਕਰੈ ਸੁ ਹੋਈ॥

(ਬਿਲਾਵਲੁ ਮ:੩, ੮੪੧-੨)

(ਸ) ਪੂਤ ਪੇਖਿ ਜਿਉ ਜੀਵਤ ਮਾਤਾ॥ ਓਤਿ ਪੋਤਿ ਜਨੁ ਹਰਿ ਸਿਉ ਰਾਤਾ॥੨॥

(ਗਉੜੀ ਮ:੫, ੧੯੮-੧੨)

(ਹ) ਹਰਿ ਹਰਿ ਜਨ ਕੈ ਓਟ ਸਤਾਣੀ॥ ਹਰਿ ਪ੍ਰਤਾਪਿ ਜਨ ਅਵਰ ਨ ਜਾਣੀ॥
ਓਤਿ ਪੋਤਿ ਜਨ ਹਰਿ ਰਸ ਰਾਤੇ॥ ਸੁੰਨ ਸਮਾਧਿ ਨਾਮ ਰਸ ਮਾਤੇ॥੭॥

(ਗਉੜੀ ਸੁਖਮਨੀ ਮ:੫, ੨੬੫-੩)

(ਕ) ਦੀਨ ਦੈਆਲ ਸਦਾ ਕਿਰਪਾਲਾ ਸਰਬ ਜੀਆ ਪ੍ਰਤਿਪਾਲਾ॥
ਓਤਿ ਪੋਤਿ ਨਾਨਕ ਸੰਗਿ ਰਵਿਆ ਜਿਉ ਮਾਤਾ ਬਾਲ ਗੋੁਪਾਲਾ॥੪॥

*(ਧਨਾਸਰੀ ਮ:੫, ੬੭੨-੧੩)*

(ਖ) ਹਉ ਕਿਛੁ ਨਾਹੀ ਸਭੁ ਕਿਛੁ ਤੇਰਾ॥ ਓਤਿ ਪੋਤਿ ਨਾਨਕ ਸੰਗਿ ਬਸੇਰਾ॥੪॥

*(ਸੂਹੀ ਮ:੫, ੭੩੯-੧੨)*

(ਗ) ਤੁਧੁ ਧਿਆਇਨਿ ਬੇਦ ਕਤੇਬਾ ਸਣੁ ਖੜੇ॥
ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ॥
ਬ੍ਰਹਮੇ ਤੁਧੁ ਧਿਆਇਨਿ੍ ਇੰਦ੍ਰ ਇੰਦ੍ਰਾਸਣਾ॥
ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ॥
ਪੀਰ ਪਿਕਾਬਰ ਸੇਖ ਮਸਾਇਕ ਅਉਲੀਏ॥
ਓਤਿ ਪੋਤਿ ਨਿਰੰਕਾਰ ਘਟਿ ਘਟਿ ਮਉਲੀਏ॥

*(ਗੂਜਰੀ ਵਾਰ ਮ:੫, ੫੧੮-੭)*

(ਘ) ਜਾਨਣਹਾਰੁ ਰਹਿਆ ਪ੍ਰਭੁ ਜਾਨਿ॥ ਓਤਿ ਪੋਤਿ ਭਗਤਨ ਸੰਗਾਨਿ॥

*(ਰਾਮਕਲੀ ਮ:੫, ੮੯੨-੮)*

(ਙ) ਆਪੇ ਸਤਿ ਸਤਿ ਸਤਿ ਸਾਚਾ॥ ਓਤਿ ਪੋਤਿ ਭਗਤਨ ਸੰਗਿ ਰਾਚਾ॥

*(ਮਾਰੂ ਸੋਲਹੇ ਮ:੫, ੧੦੭੭-੧)*

(ਚ) ਓਤਿ ਪੋਤਿ ਮਿਲਿਓ ਭਗਤਨ ਕਉ ਜਨ ਸਿਉ ਪਰਦਾ ਲਾਹਿਓ॥੩॥

*(ਕਾਨੜਾ ਮ:੫, ੧੨੯੯-੮)*

(ਛ) ਜੋਗ ਜੁਗਤਿ ਗਿਆਨ ਭੁਗਤਿ ਸੁਰਤਿ ਸਬਦ ਤਤ ਬੇਤੇ ਜਪੁ ਤਪੁ ਅਖੰਡਲੀ॥
ਓਤਿ ਪੋਤਿ ਮਿਲਿ ਜੋਤਿ ਨਾਨਕ ਕਛੂ ਦੁਖੁ ਨ ਡੰਡਲੀ॥੨॥

*(ਕਲਿਆਨ ਮ:੫, ੧੩੨੨-੯)*

(ਜ) ਨਿਰਗੁਨੁ ਆਪਿ ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥
ਅਪਨੇ ਚਰਿਤ ਪ੍ਰਭਿ ਆਪਿ ਬਨਾਏ॥ ਅਪੁਨੀ ਕੀਮਤਿ ਆਪੇ ਪਾਏ॥
ਹਰਿ ਬਿਨੁ ਦੂਜਾ ਨਾਹੀ ਕੋਇ॥ ਸਰਬ ਨਿਰੰਤਰਿ ਏਕੋ ਸੋਇ॥
ਓਤਿ ਪੋਤਿ ਰਵਿਆ ਰੂਪ ਰੰਗ॥ ਭਏ ਪ੍ਰਗਾਸ ਸਾਧ ਕੈ ਸੰਗਿ॥

*(ਗਉੜੀ ਸੁਖਮਨੀ ਮ:੫, ੨੮੭-੧੭)*

## ਓਪਤਿ ਖਪਤਿ (੪੬)

ਇਸ ਪ੍ਰਕਰਣ ਦੁਆਰਾ ਉਤਪੱਤੀ ਅਤੇ ਪਰਲਯ ਪਰਥਾਇ ਹੀ ਉਦਾਹਰਣ ਸੂਚੀ ਅੰਕਿਤ ਕੀਤੀ ਗਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਉਤਪੱਤੀ ਅਤੇ ਪਰਲਯ"।

(ੳ) ਸੁਨਤੋ ਕਰਤਾ ਪੇਖਤ ਕਰਤਾ॥ ਅਦ੍ਰਿਸਟੋ ਕਰਤਾ ਦ੍ਰਿਸਟੋ ਕਰਤਾ॥
ਓਪਤਿ ਕਰਤਾ ਪਰਲਉ ਕਰਤਾ॥ ਬਿਆਪਤ ਕਰਤਾ ਅਲਿਪਤੋ ਕਰਤਾ॥੧॥

*(ਗੋਂਡ ਮ:੫, ੮੬੨-੪)*

(ਅ) ਸੁੰਨਹੁ ਰਾਤਿ ਦਿਨਸੁ ਦੁਇ ਕੀਏ॥ ਓਪਤਿ ਖਪਤਿ ਸੁਖਾ ਦੁਖ ਦੀਏ॥
ਸੁਖ ਦੁਖ ਹੀ ਤੇ ਅਮਰੁ ਅਤੀਤਾ ਗੁਰਮੁਖਿ ਨਿਜ ਘਰੁ ਪਾਇਦਾ॥੮॥

*(ਮਾਰੂ ਮ:੧, ੧੦੩੭-੧੯)*

(ਣ) ਜਿਨਿ ਕੀਏ ਰੰਗ ਅਨਿਕ ਪਰਕਾਰ॥ ਓਪਤਿ ਪਰਲਉ ਨਿਮਖ ਮਝਾਰ॥
ਜਾ ਕੀ ਗਤਿ ਮਿਤਿ ਕਹੀ ਨ ਜਾਇ॥ ਸੋ ਪ੍ਰਭੁ ਮਨ ਮੇਰੇ ਸਦਾ ਧਿਆਇ॥੨॥

*(ਗੋਂਡ ਮ:੫, ੮੬੩-੧੮)*

(ਸ) ਓਪਤਿ ਪਰਲਉ ਖਿਨ ਮਹਿ ਕਰਤਾ॥ ਆਪਿ ਅਲੇਪਾ ਨਿਰਗੁਨੁ ਰਹਤਾ॥੩॥
ਕਰਨ ਕਰਾਵਨ ਅੰਤਰਜਾਮੀ॥ ਅਨੰਦ ਕਰੈ ਨਾਨਕ ਕਾ ਸੁਆਮੀ॥੪॥

*(ਆਸਾ ਮ:੫, ੩੮੭-੨)*

(ਹ) ਓਪਤਿ ਪਰਲਉ ਪ੍ਰਭ ਤੇ ਹੋਵੈ ਇਹ ਬੀਚਾਰੀ ਹਰਿ ਜਨੀ॥੨॥

*(ਬਸੰਤੁ ਹਿੰਡੋਲ ਮ:੫, ੧੧੮੬-੫)*

## ਅਉਸਰੁ/ਅਵਸਰੁ (੪੭)

ਅਉਸਰ ਦਾ ਅਰਥ ਹੈ : ਵੇਲਾ, ਸਮਾਂ, ਵਕਤ, ਮੌਕਾ ਆਦਿ। ਇਸ ਪ੍ਰਕਰਣ ਦੁਆਰਾ ਸਮੇਂ ਦੀ ਕਦਰ ਪਰਥਾਇ ਉਦਾਹਰਣ ਸੂਚੀ ਦਿੱਤੀ ਗਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਵਕਤ"।

(ੳ) ਬੁਰੇ ਕਾਮ ਕਉ ਊਠਿ ਖਲੋਇਆ॥ ਨਾਮ ਕੀ ਬੇਲਾ ਪੈ ਪੈ ਸੋਇਆ॥੧॥
ਅਉਸਰੁ ਅਪਨਾ ਬੂਝੈ ਨ ਇਆਨਾ॥ ਮਾਇਆ ਮੋਹ ਰੰਗਿ ਲਪਟਾਨਾ॥੧॥ ਰਹਾਉ॥

*(ਸੂਹੀ ਮ:੫ ੭੩੮-੧੫)*

(ਅ) ਅਉਸਰਿ ਹਰਿ ਜਸੁ ਗੁਣ ਰਮਣ ਜਿਤੁ ਕੋਟਿ ਮਜਨ ਇਸਨਾਨੁ॥
ਰਸਨਾ ਉਚਰੈ ਗੁਣਵਤੀ ਕੋਇ ਨ ਪੁਜੈ ਦਾਨੁ॥

*(ਸਿਰੀ ਮ:੫, ੪੯-੨)*

(ੲ) ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ॥
ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨਿ ਲੈ ਮੇਰੋ॥੧॥

*(ਤਿਲੰਗ ਮ:੯, ੭੨੭-੨)*

(ਸ) ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥
ਅਉਸਰੁ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥੪॥

*(ਬਿਲਾਵਲੁ ਸਧਨਾ, ੮੫੮-੧੮)*

(ਹ) ਫਫਾ ਫਿਰਤ ਫਿਰਤ ਤੂ ਆਇਆ॥ ਦ੍ਰੁਲਭ ਦੇਹ ਕਲਿਜੁਗ ਮਹਿ ਪਾਇਆ॥
ਫਿਰਿ ਇਆ ਅਉਸਰੁ ਚਰੈ ਨ ਹਾਥਾ॥ ਨਾਮੁ ਜਪਹੁ ਤਉ ਕਟੀਅਹਿ ਫਾਸਾ॥

*(ਗਉੜੀ ਬਾਵਨ ਅਖਰੀ ਮ:੫, ੨੫੮-੬)*

(ਕ) ਸਤਿਗੁਰੁ ਦਾਤਾ ਜੀਅ ਜੀਅਨ ਕੋ ਭਾਗਹੀਨ ਨਹੀ ਭਾਵੈਗੋ॥
ਫਿਰਿ ਏਹ ਵੇਲਾ ਹਾਥਿ ਨ ਆਵੈ ਪਰਤਾਪੈ ਪਛੁਤਾਵੈਗੋ॥੭॥

*(ਕਾਨੜਾ ਮ:੪, ੧੩੧੦-੧)*

(ਖ) ਸਤਿਗੁਰੁ ਨ ਸੇਵਹਿ ਮੂਰਖ ਅੰਧ ਗਵਾਰਾ॥
ਫਿਰਿ ਓਇ ਕਿਥਹੁ ਪਾਇਨਿ ਮੋਖ ਦੁਆਰਾ॥
ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ ਜਮ ਦਰਿ ਚੋਟਾ ਖਾਵਣਿਆ॥੪॥

*(ਮਾਝ ਮ:੩, ੧੧੫-੧੫)*

(ਗ) ਤੁਮ ਦਾਤੇ ਤੁਮ ਪੁਰਖ ਬਿਧਾਤੇ॥ ਤੁਮ ਸਮਰਥ ਸਦਾ ਸੁਖਦਾਤੇ॥
ਸਭ ਕੋ ਤੁਮ ਹੀ ਤੇ ਵਰਸਾਵੈ ਅਉਸਰੁ ਕਰਹੁ ਹਮਾਰਾ ਪੂਰਾ ਜੀਉ॥੨॥
(ਮਾਝ ਮ:੫, ੯੯-੧੭)

(ਘ) ਕੁਦਰਤਿ ਕਰਿ ਕੈ ਵਸਿਆ ਸੋਇ॥ ਵਖਤੁ ਵੀਚਾਰੇ ਸੁ ਬੰਦਾ ਹੋਇ॥
(ਸਿਰੀ ਵਾਰ ਮ:੧, ੮੩-੧੮)

(ਙ) ਅਨਿਕ ਕਰਮ ਕੀਏ ਬਹੁਤੇਰੇ॥ ਜੋ ਕੀਜੈ ਸੋ ਬੰਧਨੁ ਪੈਰੇ॥
ਕੁਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ॥੫॥
(ਮਾਰੂ ਸੋਲਹੇ ਮ:੫,੧੦੭੫-੧੮)

(ਚ) ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ॥
ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ॥
(ਸਿਰੀ ਮ:੧, ੨੦-੧੦)

(ਛ) ਇਹੁ ਜਨਮੁ ਪਦਾਰਥੁ ਪਾਇ ਕੈ ਹਰਿ ਨਾਮੁ ਨ ਚੇਤੈ ਲਿਵ ਲਾਇ॥
ਪਗਿ ਖਿਸਿਐ ਰਹਣਾ ਨਹੀ ਆਗੈ ਠਉਰੁ ਨ ਪਾਇ॥
ਓਹ ਵੇਲਾ ਹਥਿ ਨ ਆਵਈ ਅੰਤਿ ਗਇਆ ਪਛੁਤਾਇ॥
ਜਿਸੁ ਨਦਰਿ ਕਰੇ ਸੋ ਉਬਰੈ ਹਰਿ ਸੇਤੀ ਲਿਵ ਲਾਇ॥੪॥
(ਸਿਰੀ ਮ:੩, ੨੮-੧)

(ਜ) ਵਤ ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ॥
ਤਿਸਹਿ ਪਰਾਪਤਿ ਨਾਨਕਾ ਜਿਸ ਨੋ ਲਿਖਿਆ ਆਇ॥੧॥
(ਗਉੜੀ ਵਾਰ ਮ:੫, ੩੨੧-੧੨)

(ਝ) ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ॥ ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ॥
ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ॥੧॥
(ਮਾਝ ਮ:੫, ੯੭-੪)

(ਞ) ਜੇ ਸਉ ਵਰ੍ਹਿਆ ਜੀਵਣੁ ਖਾਣੁ॥ ਖਸਮ ਪਛਾਣੈ ਸੋ ਦਿਨੁ ਪਰਵਾਣੁ॥੨॥
(ਆਸਾ ਮ:੧, ੩੫੦-੧)

(ਟ) ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ॥ਸਫਲੁ ਦਰਸਨੁ ਨੇਤ੍ਰ ਪੇਖਤ ਤਰਿਆ॥
ਧੰਨੁ ਮੂਰਤ ਚਸੇ ਪਲ ਘੜੀਆ ਧੰਨਿ ਸੁ ਓਇ ਸੰਜੋਗਾ ਜੀਉ॥੧॥
(ਮਾਝ ਮ:੫, ੯੯-੧੦)

(ਠ) ਰੈਣਿ ਸੁਹਾਵੜੀ ਦਿਨਸੁ ਸੁਹੇਲਾ॥ ਜਪਿ ਅੰਮ੍ਰਿਤ ਨਾਮੁ ਸੰਤਸੰਗਿ ਮੇਲਾ॥
ਘੜੀ ਮੂਰਤ ਸਿਮਰਤ ਪਲ ਵੰਞਹਿ ਜੀਵਣੁ ਸਫਲੁ ਤਿਥਾਈ ਜੀਉ॥੧॥
(ਮਾਝ ਮ:੫, ੧੦੭-੧੨)

(ਡ) ਵੇਲਾ ਵਖਤ ਸਭਿ ਸੁਹਾਇਆ॥ ਜਿਤੁ ਸਚਾ ਮੇਰੇ ਮਨਿ ਭਾਇਆ॥
(ਮਾਝ ਮ:੩, ੧੧੫-੧੩)

(ਢ) ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ॥
ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ॥੧॥
(ਮਾਝ ਵਾਰ ਮ:੧, ੧੪੬-੩)

(ਟ) ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥

*(ਮਾਝ ਵਾਰ ਮ:੨, ੧੪੬-੧੨)*

(ਠ) ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ॥
ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ॥

*(ਸਿਰੀ ਮ:੩, ੩੫-੪)*

(ਥ) ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ॥
ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਫਿਟੁ ਭਲੇਰੀ ਰੁਤਿ॥

*(ਗਉੜੀ ਵਾਰ ਮ:੫, ੩੧੮-੧੪)*

(ਦ) ਲਖ ਚਉਰਾਸੀਹ ਜੋਨਿ ਭ੍ਰਮਿ ਆਇਓ॥ ਅਬ ਕੇ ਛੁਟਕੇ ਠਉਰ ਨ ਠਾਇਓ॥੩॥
ਕਹੁ ਕਬੀਰ ਭਜੁ ਸਾਰਗਪਾਨੀ॥ ਆਵਤ ਦੀਸੈ ਜਾਤ ਨ ਜਾਨੀ॥੪॥

*(ਗਉੜੀ ਕਬੀਰ, ੩੩੭-੮)*

(ਧ) ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ
ਜਿਤੁ ਹਰਿ ਮੇਰਾ ਚਿਤਿ ਆਵੈ ਰਾਮ॥
ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੂੜੀਏ
ਜਮ ਕੰਕਰੁ ਨੇੜਿ ਨ ਆਵੈ ਰਾਮ॥੨॥

*(ਬਿਹਾਗੜਾ ਮ:੪, ੫੪੦-੧੬)*

(ਨ) ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ॥
ਜਨਮ ਮਰਨ ਕਾ ਭਉ ਗਇਆ ਜੀਵਨ ਪਦਵੀ ਪਾਇ॥
ਨਾਨਕ ਇਹੁ ਮਰਤਬਾ ਤਿਸ ਨੋ ਦੇਇ ਜਿਸ ਨੋ ਕਿਰਪਾ ਕਰੇ ਰਜਾਇ॥੨॥

*(ਬਿਹਾਗੜਾ ਵਾਰ ਮ:੩, ੫੫੬-੪)*

(ਪ) ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥ ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥

*(ਸੂਹੀ ਫਰੀਦੁ, ੭੯੪-੧੬)*

(ਫ) ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ॥
ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ ਸਮਾਰਉ ਨਾਮੁ॥੧॥

... ... ...

ਕਬ ਕੋਊ ਲੋਗਨ ਕਉ ਪਤੀਆਵੈ ਲੋਕਿ ਪਤੀਣੈ ਨਾ ਪਤਿ ਹੋਇ॥
ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਤਾ ਜੈ ਜੈ ਕਰੇ ਸਭੁ ਕੋਇ॥੪॥

*(ਆਸਾ ਮ:੪, ੩੬੮-੭)*

(ਬ) ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ॥
ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ॥੧॥

*(ਗੂਜਰੀ ਮ:੫, ੪੯੮-੧੫)*

(ਭ) ਇਕੁ ਦਮੁ ਸਾਚਾ ਵੀਸਰੈ ਸਾ ਵੇਲਾ ਬਿਰਥਾ ਜਾਇ॥
ਸਾਹਿ ਸਾਹਿ ਸਦਾ ਸਮਾਲੀਐ ਆਪੇ ਬਖਸੈ ਕਰੇ ਰਜਾਇ॥੯॥

*(ਗੂਜਰੀ ਮ:੩, ੫੦੬-੧੪)*

(ਮ) ਨਾਨਕ ਸਤਿਗੁਰਿ ਭੇਟੀਐ ਪੂਰੀ ਹੋਵੈ ਜੁਗਤਿ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥੨॥

(ਗੂਜਰੀ ਵਾਰ ਮ:੫, ੫੨੨-੧੦)

(ਯ) ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ॥
ਦਿਨੁ ਥੋੜੜੇ ਥਕੇ ਭਇਆ ਪੁਰਾਣਾ ਚੋਲਾ॥੧॥

(ਸਿਰੀ ਮ:੧, ੨੩-੬)

(ਰ) ਸਫਲ ਮੂਰਤੁ ਸਫਲਾ ਘੜੀ ਜਿਤੁ ਸਚੇ ਨਾਲਿ ਪਿਆਰੁ॥
ਦੂਖੁ ਸੰਤਾਪੁ ਨ ਲਗਈ ਜਿਸੁ ਹਰਿ ਕਾ ਨਾਮੁ ਅਧਾਰੁ॥

(ਸਿਰੀ ਮ:੫, ੪੪-੮)

(ਲ) ਧੰਨੁ ਸੁ ਵੇਲਾ ਘੜੀ ਧੰਨੁ ਧਨੁ ਮੂਰਤੁ ਪਲੁ ਸਾਰੁ॥
ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ॥

(ਰਾਮਕਲੀ ਵਾਰ ਮ:੫, ੯੫੮-੧੦)

(ਵ) ਰੇ ਮਨ ਵਤ੍ ਬੀਜਣ ਨਾਉ॥ ਬੋਇ ਖੇਤੀ ਲਾਇ ਮਨੂਆ ਭਲੋ ਸਮਉ ਸੁਆਉ॥੧॥ ਰਹਾਉ॥

(ਮਾਰੂ ਮ:੫, ੧੦੦੨-੧੧)

(ੜ) ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ॥
ਸਾ ਧਨ ਕੰਤੁ ਪਛਾਣਿਆ ਸੁਖਿ ਸੁਤੀ ਨਿਸਿ ਡੇਹੁ॥੫॥

(ਮਾਰੂ ਕਾਫੀ ਮ:੧, ੧੦੧੫-੧੦)

(ੳੳ) ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ਸੋ ਸਹੁ ਚਿਤਿ ਆਇਆ॥
ਮਹਾ ਅਨੰਦੁ ਸਹਜੁ ਭਇਆ ਮਨਿ ਤਨਿ ਸੁਖੁ ਪਾਇਆ॥

(ਆਸਾ ਮ:੩, ਛੰਤ, ੪੪੧-੧੩)

(ੳਅ) ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ॥
ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ॥੩੬॥

(ਸਲੋਕ ਮ:੯, ੧੪੨੮-੮)

(ੳੲ) ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ॥
ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ॥੪॥

(ਸੂਹੀ ਮ:੫, ੭੪੯-੧੧)

(ੳਸ) ਸਾਸ ਸਾਸ ਸਾਸ ਹੈ ਜੇਤੇ ਮੈ ਗੁਰਮਤਿ ਨਾਮੁ ਸਮ੍ਾਰੇ॥
ਸਾਸੁ ਸਾਸੁ ਜਾਇ ਨਾਮੈ ਬਿਨੁ ਸੋ ਬਿਰਥਾ ਸਾਸੁ ਬਿਕਾਰੇ॥੭॥

(ਨਟ ਮ:੪, ੯੮੦-੧੮)

(ੳਹ) ਮਨੁ ਚੰਚਲੁ ਬਹੁ ਚੋਟਾ ਖਾਇ॥ ਏਥਹੁ ਛੁੜਕਿਆ ਠਉਰ ਨ ਪਾਇ॥
ਗਰਭ ਜੋਨਿ ਵਿਸਟਾ ਕਾ ਵਾਸੁ॥ ਤਿਤੁ ਘਰਿ ਮਨਮੁਖੁ ਕਰੇ ਨਿਵਾਸੁ॥੩॥

(ਆਸਾ ਮ:੩, ੩੬੨-੧੬)

(ੳਕ) ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨਿ॥
ਅਨਦਿਨੁ ਬਧੇ ਮਾਰੀਅਨਿ ਫਿਰਿ ਵੇਲਾ ਨਾ ਲਹੰਨਿ॥੧॥

(ਗਉੜੀ ਮ:੩, ੨੩੩-੧੧)

(ੳਖ) ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ॥
ਪਾਛੈ ਕਛੂ ਨ ਹੋਇਗਾ ਜਉ ਸਿਰਪਰਿ ਆਵੈ ਕਾਲੁ॥੧੩੮॥

(ਸਲੋਕ ਕਬੀਰ, ੧੩੭੧-੧੬)

(ੳਗ) ਕਬੀਰ ਟਾਲੈ ਟੋਲੈ ਦਿਨੁ ਗਇਆ ਬਿਆਜੁ ਬਢੰਤਉ ਜਾਇ॥
ਨਾ ਹਰਿ ਭਜਿਓ ਨ ਖਤੁ ਫਟਿਓ ਕਾਲੁ ਪਹੂੰਚੋ ਆਇ॥ ੨੦੮॥

(ਸਲੋਕ ਕਬੀਰ, ੧੩੭੫-੧੪)

(ੳਘ) ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ॥
ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ॥੮॥

(ਸਲੋਕ ਫਰੀਦ, ੧੩੭੮-੬)

(ੳਙ) ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ॥
ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ॥੬॥

(ਸੋਰਠਿ ਵਾਰ ਮ:੪, ੬੪੫-੫)

(ੳਚ) ਪਉੜੀ ਛੁੜਕੀ ਫਿਰਿ ਹਾਥਿ ਨਾ ਆਵੈ ਅਹਿਲਾ ਜਨਮੁ ਗਵਾਇਆ॥੧॥

(ਬਿਲਾਵਲੁ ਮ:੩, ੭੯੬-੧੫)

(ੳਛ) ਧਨੁ ਧਨੁ ਸੁਹਾਵੀ ਸਫਲ ਘੜੀ ਜਿਤੁ ਹਰਿ ਸੇਵਾ ਮਨਿ ਭਾਣੀ॥

(ਕਾਨੜਾ ਵਾਰ ਮ:੪, ੧੩੧੭-੩)

(ੳਜ) ਏਹ ਵੇਲਾ ਫਿਰਿ ਹਾਥਿ ਨ ਆਵੈ ਪਗਿ ਖਿਸਿਐ ਪਛੁਤਾਇਦਾ॥੬॥

(ਮਾਰੂ ਮ:੩, ੧੦੬੫-੭)

(ੳਝ) ਅਬ ਨ ਭਜਸਿ ਭਜਸਿ ਕਬ ਭਾਈ॥ ਆਵੈ ਅੰਤੁ ਨ ਭਜਿਆ ਜਾਈ॥
... ... ...
ਇਹੀ ਤੇਰੀ ਅਉਸਰੁ ਇਹ ਤੇਰੀ ਬਾਰ॥ ਘਟ ਭੀਤਰਿ ਤੂ ਦੇਖੁ ਬਿਚਾਰਿ॥

(ਭੈਰਉ ਕਬੀਰ, ੧੧੫੯-੧੦)

(ੳਞ) ਮਨੁ ਚੰਚਲੁ ਬਹੁ ਚੋਟਾ ਖਾਇ॥ ਏਥਹੁ ਛੁੜਕਿਆ ਠਉਰ ਨ ਪਾਇ॥
ਗਰਭ ਜੋਨਿ ਵਿਸਟਾ ਕਾ ਵਾਸੁ॥ ਤਿਤੁ ਘਰਿ ਮਨਮੁਖੁ ਕਰੇ ਨਿਵਾਸੁ॥੩॥

(ਆਸਾ ਮ:੩, ੩੬੨-੧੬)

## ਅਉਖਧੁ/ਅਉਸ਼ਧ (੪੮)

ਇਹ ਦੋਵੇਂ ਪਦ ਇਕੋ ਸ਼ਬਦ ਦੇ ਪੰਜਾਬੀ ਭਾਸ਼ਾ ਵਿਚ ਪ੍ਰਚਲਿਤ ਦੋ ਰੂਪ ਹਨ, ਜਿਸਦਾ ਭਾਵ ਹੈ ਦਵਾ-ਦਾਰੂ। ਹੋਰ ਜਾਣਕਾਰੀ ਵਾਸਤੇ ਦੇਖੋ "ਰੋਗ"।

(ੳ) ਅਉਖਧੁ ਨਾਮੁ ਅਪਾਰੁ ਅਮੋਲਕੁ ਪੀਜਈ॥
ਮਿਲਿ ਮਿਲਿ ਖਾਵਹਿ ਸੰਤ ਸਗਲ ਕਉ ਦੀਜਈ॥

(ਫੁਨਹੇ ਮ:੫, ੧੩੬੩-੧੨)

(ਅ) ਵੈਦਾ ਸੰਦਾ ਸੰਗੁ ਇਕਠਾ ਹੋਇਆ॥ ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ॥

(ਫੁਨਹੇ ਮ:੫, ੧੩੬੩-੧੪)

(ੲ) ਅਉਖਧੁ ਖਾਇਓ ਹਰਿ ਕੋ ਨਾਉ॥ ਸੁਖ ਪਾਏ ਦੁਖ ਬਿਨਸਿਆ ਥਾਉ॥੧॥
ਤਾਪੁ ਗਇਆ ਬਚਨਿ ਗੁਰ ਪੂਰੇ॥ ਅਨਦੁ ਭਇਆ ਸਭਿ ਮਿਟੇ ਵਿਸੂਰੇ ॥੧॥ ਰਹਾਉ॥

(ਆਸਾ ਮ:੫, ੩੭੮-੧੨)

(ਸ) ਅਉਖਧ ਮੰਤ੍ਰ ਤੰਤ ਸਭਿ ਛਾਰੁ॥ ਕਰਣੈਹਾਰੁ ਰਿਦੇ ਮਹਿ ਧਾਰੁ॥੩॥

(ਗਉੜੀ ਮ:੫, ੧੯੬-੧)

(ਹ) ਅਉਖਧੁ ਹਰਿ ਕਾ ਨਾਮੁ ਹੈ ਜਿਤੁ ਰੋਗੁ ਨ ਵਿਆਪੈ॥
ਸਾਧਸੰਗਿ ਮਨਿ ਤਨਿ ਹਿਤੈ ਫਿਰਿ ਦੂਖੁ ਨ ਜਾਪੈ॥੨॥

(ਬਿਲਾਵਲੁ ਮ:੫, ੮੧੪-੭)

(ਕ) ਅਉਖਧ ਕੋਟਿ ਸਿਮਰਿ ਗੋਬਿੰਦ॥ ਤੰਤੁ ਮੰਤੁ ਭਜੀਐ ਭਗਵੰਤ॥
ਰੋਗ ਸੋਗ ਮਿਟੇ ਪ੍ਰਭ ਧਿਆਏ॥ ਮਨ ਬਾਂਛਤ ਪੂਰਨ ਫਲ ਪਾਏ॥੩॥

(ਗੋਂਡ ਮ:੫, ੮੬੬-੧੬)

(ਖ) ਅਉਖਧ ਕਰਿ ਥਾਕੀ ਬਹੁਤੇਰੇ॥ ਕਿਉ ਦੁਖੁ ਚੂਕੈ ਬਿਨੁ ਗੁਰ ਮੇਰੇ॥
... ...
ਗੁਰ ਕਾ ਸਬਦੁ ਦਾਰੂ ਹਰਿ ਨਾਉ॥ ਜਿਉ ਤੂ ਰਾਖਹਿ ਤਿਵੈ ਰਹਾਉ॥
ਜਗੁ ਰੋਗੀ ਕਹ ਦੇਖਿ ਦਿਖਾਉ॥ ਹਰਿ ਨਿਰਮਾਇਲੁ ਨਿਰਮਲੁ ਨਾਉ॥੪॥

(ਬਸੰਤੁ ਮ:੧, ੧੧੮੯-੪)

(ਗ) ਅਉਖਧੁ ਤੇਰੋ ਨਾਮੁ ਦਇਆਲ॥
ਮੋਹਿ ਆਤੁਰ ਤੇਰੀ ਗਤਿ ਨਹੀ ਜਾਨੀ ਤੂੰ ਆਪਿ ਕਰਹਿ ਪ੍ਰਤਿਪਾਲ॥੧॥ ਰਹਾਉ॥

(ਧਨਾਸਰੀ ਮ:੫, ੬੭੫-੬)

(ਘ) ਅਉਖਧ ਨਾਮੁ ਨਿਰਮਲ ਜਲੁ ਅੰਮ੍ਰਿਤੁ ਪਾਈਐ ਗੁਰੂ ਦੁਆਰੀ॥
ਕਹੁ ਨਾਨਕ ਜਿਸੁ ਮਸਤਕਿ ਲਿਖਿਆ ਤਿਸੁ ਗੁਰ ਮਿਲਿ ਰੋਗ ਬਿਦਾਰੀ॥੫॥

(ਸੋਰਠਿ ਮ:੫, ੬੧੬-੧੮)

(ਙ) ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ ਸਰਬ ਰੋਗ ਖੰਡਣ ਗੁਣਕਾਰੀ॥
ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ ਬਿਨਸਿ ਜਾਹਿ ਹਰਿ ਨਾਮੁ ਉਚਾਰੀ॥

(ਸਵਯੇ ਮ:੫, ੧੩੮੮-੧੯)

(ਚ) ਅਉਖਧ ਮੰਤ੍ਰ ਮੂਲ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ॥
ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ॥੧॥

(ਗਉੜੀ ਮ:੧, ੧੫੬-੩)

(ਛ) ਅਉਖਧ ਮੰਤ੍ਰ ਮੂਲ ਮਨ ਏਕੈ ਮਨਿ ਬਿਸ੍ਵਾਸੁ ਪ੍ਰਭ ਧਾਰਿਆ॥
ਚਰਨ ਰੇਨ ਬਾਂਛੈ ਨਿਤ ਨਾਨਕੁ ਪੁਨਹ ਪੁਨਹ ਬਲਿਹਾਰਿਆ॥੨॥

(ਧਨਾਸਰੀ ਮ:੫, ੬੭੫-੧)

(ਜ) ਦੁਖ ਮਹੁਰਾ ਮਾਰਣ ਹਰਿ ਨਾਮੁ॥ ਸਿਲਾ ਸੰਤੋਖ ਪੀਸਣੁ ਹਥਿ ਦਾਨੁ॥
ਨਿਤ ਨਿਤ ਲੇਹੁ ਨ ਛੀਜੈ ਦੇਹ॥ ਅੰਤ ਕਾਲਿ ਜਮੁ ਮਾਰੈ ਠੇਹ॥੧॥
ਐਸਾ ਦਾਰੂ ਖਾਹਿ ਗਵਾਰ॥ ਜਿਤੁ ਖਾਧੈ ਤੇਰੇ ਜਾਹਿ ਵਿਕਾਰ॥੧॥ਰਹਾਉ॥

*(ਮਲਾਰ ਮ:੧, ੧੨੫੬-੧੬)*

(ਝ) ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥
ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ॥੧॥

*(ਆਸਾ ਵਾਰ ਮ:੧, ੪੬੯-੯)*

(ਞ) ਅਵਰੁ ਨ ਅਉਖਧੁ ਤੰਤ ਨ ਮੰਤਾ॥ ਹਰਿ ਹਰਿ ਸਿਮਰਣੁ ਕਿਲਵਿਖ ਹੰਤਾ॥

*(ਆਸਾ ਮ:੧, ੪੧੬-੬)*

(ਟ) ਮਨਮੁਖ ਕਰਣ ਪਲਾਵ ਕਰਿ ਭਰਮੇ ਸਭਿ ਅਉਖਧ ਦਾਰੂ ਲਾਇ ਜੀਉ॥
ਜਿਸ ਕੀ ਵਸਤੁ ਪ੍ਰਭੁ ਲਏ ਸੁਆਮੀ ਜਨ ਉਬਰੇ ਸਬਦੁ ਕਮਾਇ ਜੀਉ॥

*(ਆਸਾ ਮ:੪, ਛੰਤ, ੪੪੭-੯)*

(ਠ) ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ॥
ਆਪਿ ਭੁਲਾਏ ਨਾਨਕਾ ਪਚਿ ਪਚਿ ਜੋਨੀ ਪਾਹਿ॥੨॥

*(ਗਉੜੀ ਵਾਰ ਮ:੫, ੩੧੫-੧੦)*

(ਡ) ਮਨੁ ਖਿਨੁ ਖਿਨੁ ਭਰਮਿ ਭਰਮਿ ਬਹੁ ਧਾਵੈ ਤਿਲੁ ਘਰਿ ਨਹੀ ਵਾਸਾ ਪਾਈਐ॥
ਗੁਰ ਅੰਕਸੁ ਸਬਦੁ ਦਾਰੂ ਸਿਰਿ ਧਾਰਿਓ ਘਰਿ ਮੰਦਰਿ ਆਣਿ ਵਸਾਈਐ॥੧॥

*(ਬਸੰਤੁ ਮ:੪, ੧੧੭੯-੫)*

(ਢ) ਅਨਿਕ ਉਪਾਵੀ ਰੋਗੁ ਨ ਜਾਇ॥ ਰੋਗੁ ਮਿਟੈ ਹਰਿ ਅਵਖਧੁ ਲਾਇ॥

*(ਗਉੜੀ ਸੁਖਮਨੀ ਮ:੫, ੨੮੮-੮)*

(ਣ) ਸਰਬ ਰੋਗ ਕਾ ਅਉਖਦੁ ਨਾਮੁ॥ ਕਲਿਆਣ ਰੂਪ ਮੰਗਲ ਗੁਣ ਗਾਮ॥

*(ਗਉੜੀ ਸੁਖਮਨੀ ਮ:੫, ੨੭੪-੧੮)*

(ਤ) ਨਾਮ ਅਉਖਧੁ ਜਿਹ ਰਿਦੈ ਹਿਤਾਵੈ॥ ਤਾਹਿ ਰੋਗੁ ਸੁਪਨੈ ਨਹੀ ਆਵੈ॥
ਹਰਿ ਅਉਖਧੁ ਸਭ ਘਟ ਹੈ ਭਾਈ॥ ਗੁਰ ਪੂਰੇ ਬਿਨੁ ਬਿਧਿ ਨ ਬਨਾਈ॥

*(ਗਉੜੀ ਬਾਵਨ ਅਖਰੀ ਮ:੫, ੨੫੯-੧੪)*

(ਥ) ਹਰਿ ਹਰਿ ਨਾਮੁ ਦੀਓ ਦਾਰੂ॥ ਤਿਨਿ ਸਗਲਾ ਰੋਗੁ ਬਿਦਾਰੂ॥

*(ਸੋਰਠਿ ਮ:੫, ੬੨੨-੧੮)*

(ਦ) ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥
ਤਾ ਕਉ ਬਿਘਨੁ ਨ ਕੋਊ ਲਾਗੈ ਜਾਕੀ ਪ੍ਰਭ ਆਗੈ ਅਰਦਾਸਿ॥੧॥

*(ਟੋਡੀ ਮ:੫, ੭੧੪-੧੨)*

(ਧ) ਪਉਣ ਪਾਣੀ ਕੀ ਇਹ ਦੇਹ ਸਰੀਰਾ॥ ਹਉਮੈ ਰੋਗੁ ਕਠਿਨ ਤਨਿ ਪੀਰਾ॥
ਗੁਰਮੁਖਿ ਰਾਮ ਨਾਮ ਦਾਰੂ ਗੁਣ ਗਾਇਆ॥ ਕਰਿ ਕਿਰਪਾ ਗੁਰਿ ਰੋਗੁ ਗਵਾਇਆ॥੩॥

*(ਬਸੰਤੁ ਮ:੩, ੧੧੭੨-੧੩)*

(ਨ) ਹਰਿ ਹਰਿ ਅਉਖਧੁ ਜੋ ਜਨੁ ਖਾਇ॥ ਤਾ ਕਾ ਰੋਗੁ ਸਗਲ ਮਿਟਿ ਜਾਇ॥

*(ਰਾਮਕਲੀ ਮ:੫, ੮੯੩-੮)*

(ਪ) ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ ਬੇਨੰਤੀ॥
ਪੂਰਾ ਸਤਿਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ॥
ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ ਜਨ ਨਾਨਕ ਸੁਖਿ ਵਸੰਤੀ॥੪॥

*(ਸੋਰਠਿ ਮ:੫, ੬੨੫-੧)*

(ਫ) ਹਰਿ ਜਪਿ ਜਪਿ ਅਉਖਧ ਖਾਧਿਆ ਸਭ ਰੋਗ ਗਵਾਤੇ ਦੁਖਾ ਘਾਣਿ॥
ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ॥

*(ਸੋਰਠਿ ਵਾਰ ਮ:੪, ੬੫੧-੭)*

(ਬ) ਸਾਧਸੰਗਿ ਹਰਿ ਗੁਣ ਰਮਹੁ ਬਿਨਸੇ ਸਭਿ ਰੋਗ॥੩॥

*(ਜੈਤਸਰੀ ਵਾਰ ਮ:੫, ੭੦੬-੧੩)*

(ਭ) ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ॥
ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ॥੧॥

*(ਬਿਲਾਵਲੁ ਮ:੫, ੮੧੭-੯)*

(ਮ) ਨਾਮੁ ਅਉਖਧੁ ਮੋ ਕਉ ਸਾਧੂ ਦੀਆ॥ ਕਿਲਬਿਖ ਕਾਟੇ ਨਿਰਮਲੁ ਥੀਆ॥
ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ॥੨॥

*(ਮਾਝ ਮ:੫, ੧੦੧-੧੨)*

(ਯ) ਮੇਰਾ ਬੈਦੁ ਗੁਰੂ ਗੋਵਿੰਦਾ॥
ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ॥੧॥ ਰਹਾਉ॥

*(ਸੋਰਠਿ ਮ:੫, ੬੧੮-੩)*

(ਰ) ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥
ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥੨॥
ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥
ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥੩॥

*(ਸੋਰਠਿ ਭੀਖਨ, ੬੫੯-੧੩)*

## ਅਉਤਾਰੁ/ਅਵਤਾਰ (੪੯)

'ਅਉਤਾਰ' ਦਾ ਅਰਥ ਹੈ: ਹੇਠਾਂ ਉਤਰਨਾ, ਜਨਮ ਧਾਰਨਾ ਪਰੰਤੂ ਅਨਮਤੀਆਂ ਦੇ ਅਕੀਦੇ ਦੇ ਅਨੁਸਾਰ ਕਿਸੇ ਦੇਵਤੇ ਦਾ ਜਨਮ ਧਾਰਕੇ ਸ੍ਰਿਸ਼ਟੀ ਉਪਰ ਉਤਰਨਾ। ਏਹੀ ਕਾਰਣ ਹੈ ਕਿ ਅਨਮਤੀ ਦਸ ਅਵਤਾਰ ਮੰਨਦੇ ਹਨ, ਜਿਨ੍ਹਾਂ ਦੇ ਨਾਮ ਨਿਮਨ-ਲਿਖਤ ਹਨ :

੧ ਮੱਛ, ਕੱਛ, ਵਰਾਹ, ਨਰ ਸਿੰਘ, ਵਾਮਨ-ਇਹ ਸਤਿਜੁਗ ਦੇ ਅਵਤਾਰ ਹਨ।
੨ ਪਰਸ਼ੁ ਰਾਮ ਅਤੇ ਰਾਮ ਚੰਦਰ ਜੀ ਤ੍ਰੇਤੇ ਦੇ ਅਵਤਾਰ ਹਨ।
੩ ਕ੍ਰਿਸ਼ਨ ਜੀ ਦੁਆਪਰ ਦੇ ਅਵਤਾਰ ਹਨ।
੪ ਬੁਧ ਅਤੇ ਕਲਕੀ ਕਲਿਜੁਗ ਦੇ ਅਵਤਾਰ ਆਖੇ ਜਾਂਦੇ ਹਨ।

ਇਸ ਤੋਂ ਇਲਾਵਾ ਹਿੰਦੂ ਮਤ ਦੇ ਪੁਰਾਣਾਂ ਵਿਚ ਚੌਬੀਸ ਅਵਤਾਰ ਭੀ ਮੰਨੇ ਗਏ ਹਨ, ਜਿਨ੍ਹਾਂ ਦੀ ਸੰਖਿਆ ਹੇਠ ਲਿਖੇ ਅਨੁਸਾਰ ਹੈ:

ਮੱਛ, ਕੱਛ, ਵਰਾਹ, ਮੋਹਿਨੀ, ਨ੍ਰਿ ਸੰਘ, ਪਰਸੁ ਰਾਮ, ਰਾਮ ਚੰਦ੍ਰ, ਕਿਸ਼ਨ, ਬਲਰਾਮ, ਵਾਮਨ, ਬੁਧ, ਨਾਰਦ, ਰਿਸ਼ਭਦੇਵ, ਕਪਿਲ, ਵਯਾਸ, ਹੰਸ, ਪ੍ਰਿਥੁ, ਦੱਤਾਤ੍ਰੇਯ, ਨਰ, ਨਾਰਾਯਨ, ਹਯਗ੍ਰੀਵ, ਵੈਵਸ੍ਵਤਮਨੁ, ਧਨੰਤ੍ਰ, ਅਤੇ ਕਲਕੀ।

ਇਨ੍ਹਾਂ ਦਾ ਮਾਣ ਸਤਿਕਾਰ ਕਰਨਾ ਯੋਗ ਹੈ, ਮਗਰ ਇਨ੍ਹਾਂ ਨੂੰ ਵਾਹਿਗੁਰੂ ਮੰਨਨ ਕਰਨਾ ਮਨਮਤਿ ਹੈ।

ਗੁਰਮਤਿ ਅਵਤਾਰਵਾਦ ਅਤੇ ਅਵਤਾਰ ਪੂਜਾ ਪ੍ਰਤਿ ਆਗਿਆ ਨਹੀਂ ਦਿੰਦੀ ਹੈ। ਕੇਵਲ ਇਕ ਵਾਹਿਗੁਰੂ ਦੀ ਪੂਜਾ, ਦਸਾਂ ਸਤਿਗੁਰਾਂ ਅਤੇ ਗੁਰਬਾਣੀ ਦੇ ਦੱਸੇ ਰਾਹ ਅਨੁਸਾਰ ਕਰਨੀ ਹੀ ਵਿਧਾਨ ਫੁਰਮਾਇਆ ਹੈ।

ਅਵਤਾਰਵਾਦ ਪਰਥਾਇ ਪਾਵਨ ਗੁਰਬਾਣੀ ਵਿਚੋਂ ਕੁਝ ਉਦਾਹਰਣ ਅੰਕਿਤ ਕੀਤੇ ਜਾਂਦੇ ਹਨ:—

(ੳ) ਹੁਕਮਿ ਉਪਾਏ ਦਸ ਅਉਤਾਰਾ॥ ਦੇਵ ਦਾਨਵ ਅਗਣਤ ਅਪਾਰਾ॥
ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ॥੧੩॥

*(ਮਾਰੂ ਮ:੧, ੧੦੩੭-੫)*

(ਅ) ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ॥
ਜਿਉ ਰਾਜੇ ਰਾਜੁ ਕਮਾਵਦੇ ਦੁਖ ਸੁਖ ਭਿੜੀਆ॥
ਈਸਰੁ ਬ੍ਰਹਮਾ ਸੇਵਦੇ ਅੰਤੁ ਤਿਨੀ ਨ ਲਹੀਆ॥
ਨਿਰਭਉ ਨਿਰੰਕਾਰੁ ਅਲਖੁ ਹੈ ਗੁਰਮੁਖਿ ਪ੍ਰਗਟੀਆ॥
ਤਿਥੈ ਸੋਗੁ ਵਿਜੋਗੁ ਨ ਵਿਆਪਈ ਅਸਥਿਰੁ ਜਗਿ ਥੀਆ॥੧੯॥

*(ਗੂਜਰੀ ਵਾਰ ਮ:੩ , ੫੧੬-੧੪)*

(ੲ) ਬ੍ਰਹਮੇ ਤੁਧੁ ਧਿਆਇਨਿ ਇੰਦ੍ਰ ਇੰਦ੍ਰਾਸਣਾ॥
ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ॥
ਪੀਰ ਪਿਕਾਬਰ ਸੇਖ ਮਸਾਇਕ ਅਉਲੀਏ॥
ਓਤਿ ਪੋਤਿ ਨਿਰੰਕਾਰ ਘਟਿ ਘਟਿ ਮਉਲੀਏ॥

*(ਗੂਜਰੀ ਵਾਰ ਮ:੫, ੫੧੮-੭)*

(ਸ) ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥

*(ਰਾਮਕਲੀ ਮ:੫, ੮੯੪-੪)*

(ਹ) ਜੁਗਹਿ ਜੁਗਹਿ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ॥
ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ॥੭॥

*(ਆਸਾ ਮ:੩, ੪੨੩-੬)*

## ਅਉਧੂਤ/ਅਵਧੂਤ (੫੦)

'ਅਉਧੂ' ਦਾ ਅਰਥ ਹੈ ਝਾੜਨਾ, ਪਰੇ ਕਰਕੇ ਸੁਟ ਦੇਣਾ, ਭਾਵ ਵਿਕਾਰਾਂ ਨੂੰ ਝਾੜਨ ਵਾਲਾ ਅਵਧਨਨ ਕਰਨ ਵਾਲਾ। ਸੰਨਿਆਸੀਆਂ ਵਾਸਤੇ ਭੀ ਅਉਧੂ ਸ਼ਬਦ ਦੀ ਵਰਤੋਂ ਕੀਤੀ ਗਈ ਹੈ, ਜੋ ਰਾਤ ਨੂੰ ਸੁਆਹ ਮਲ ਕੇ ਸੌਂਦਾ ਹੈ ਅਤੇ ਸਵੇਰੇ ਉਠ ਕੇ ਸੁਆਹ ਝਾੜਦਾ ਹੈ। ਸੱਚੇ ਅਉਧੂ ਦੀਆਂ ਨਿਸ਼ਾਨੀਆਂ ਗੁਰਬਾਣੀ ਦੁਆਰਾ ਹੇਠ ਲਿਖੇ ਅਨੁਸਾਰ ਹਨ:

(ੳ) ਸੋ ਅਉਧੂਤੀ ਜੋ ਧੂਪੈ ਆਪੁ॥ ਭਿਖਿਆ ਭੋਜਨੁ ਕਰੈ ਸੰਤਾਪੁ॥
ਅਉ ਹਠ ਪਟਣ ਮਹਿ ਭੀਖਿਆ ਕਰੈ॥ ਸੋ ਅਉਧੂਤੀ ਸਿਵ ਪੁਰਿ ਚੜੈ॥
*(ਰਾਮਕਲੀ ਵਾਰ ਮ:੧, ੯੫੨-੧੫)*

(ਅ) ਜਗੁ ਪਰਬੋਧਹਿ ਮੜੀ ਬਧਾਵਹਿ॥ ਆਸਣੁ ਤਿਆਗਿ ਕਾਹੇ ਸਚੁ ਪਾਵਹਿ॥
ਮਮਤਾ ਮੋਹੁ ਕਾਮਣਿ ਹਿਤਕਾਰੀ॥ ਨਾ ਅਉਧੂਤੀ ਨਾ ਸੰਸਾਰੀ॥੧॥
*(ਰਾਮਕਲੀ ਮ:੧, ੯੦੩-੬)*

(ੲ) ਸੁਣਿ ਮਾਛਿੰਦ੍ਰਾ ਨਾਨਕੁ ਬੋਲੈ॥ ਵਸਗਤਿ ਪੰਚ ਕਰੇ ਨਹ ਡੋਲੈ॥
ਐਸੀ ਜੁਗਤਿ ਜੋਗ ਕਉ ਪਾਲੇ॥ ਆਪਿ ਤਰੈ ਸਗਲੇ ਕੁਲ ਤਾਰੇ॥੧॥
ਸੋ ਅਉਧੂਤੁ ਐਸੀ ਮਤਿ ਪਾਵੈ॥ ਅਹਿਨਿਸਿ ਸੁੰਨਿ ਸਮਾਧਿ ਸਮਾਵੈ॥੧॥ ਰਹਾਉ॥
ਭਿਖਿਆ ਭਾਇ ਭਗਤਿ ਭੈ ਚਲੈ॥ ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ॥
ਧਿਆਨ ਰੂਪਿ ਹੋਇ ਆਸਣੁ ਪਾਵੈ॥ ਸਚਿ ਨਾਮਿ ਤਾੜੀ ਚਿਤੁ ਲਾਵੈ॥੨॥
ਨਾਨਕੁ ਬੋਲੈ ਅੰਮ੍ਰਿਤ ਬਾਣੀ॥ ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ॥
ਆਸਾ ਮਾਹਿ ਨਿਰਾਸੁ ਵਲਾਏ॥ ਨਿਹਚਉ ਨਾਨਕ ਕਰਤੇ ਪਾਏ॥੩॥
*(ਰਾਮਕਲੀ ਮ:੧, ੮੭੭-੧੪)*

(ਸ) ਅਉਧੂ ਸਹਜੇ ਤਤੁ ਬੀਚਾਰਿ॥ ਜਾ ਤੇ ਫਿਰਿ ਨ ਆਵਹੁ ਸੈਸਾਰਿ॥੧॥ ਰਹਾਉ॥
*(ਪ੍ਰਭਾਤੀ ਮ:੧, ੧੩੨੮-੧੦)*

## ਅਸਚਰਜ/ਵਿਸਮਾਦੁ (੫੧)

ਅਸਚਰਜ ਦਾ ਅਰਥ ਹੈ: ਹੈਰਾਨ, ਹੱਕਾ ਬੱਕਾ, ਦੰਗ, ਅਦਭੁਤ ਅਵਸਥਾ, ਵਿਸਮਯ ਅਵਸਥਾ ਵਿਚ ਆ ਜਾਣਾ ਭਾਵ ਵਾਹਿਗੁਰੂ ਦੀ, ਕੁਦਰਤ ਦੀ ਹੁਨਰਮੰਦੀ ਨੂੰ ਤੱਕ ਕੇ ਵਿਸਮਯ, ਅਸਚਰਯ ਅਵਸਥਾ ਦਾ ਤਾਰੀ ਹੋ ਜਾਣਾ।

(ੳ) ਅਸਰਜ ਰੂਪੰ ਰਹੰਤ ਜਨਮੰ॥ ਨੇਤ ਨੇਤ ਕਥੰਤਿ ਬੇਦਾ॥
ਊਚ ਮੂਚ ਅਪਾਰ ਗੋਬਿੰਦਹ॥
ਬਸੰਤਿ ਸਾਧ ਰਿਦਯੰ ਅਚੁਤ ਬੁਝੰਤਿ ਨਾਨਕ ਬਡਭਾਗੀਅਹ॥੫੭॥
*(ਸਲੋਕ ਮ:੫, ੧੩੫੯-੬)*

(ਅ) ਤਨ ਤੇ ਛੁਟਕੀ ਅਪਨੀ ਧਾਰੀ॥ ਪ੍ਰਭ ਕੀ ਆਗਿਆ ਲਗੀ ਪਿਆਰੀ॥
ਜੋ ਕਿਛੁ ਕਰੈ ਸੁ ਮਨਿ ਮੇਰੈ ਮੀਠਾ॥ ਤਾ ਇਹੁ ਅਚਰਜੁ ਨੈਨਹੁ ਡੀਠਾ॥੧॥
*(ਰਾਮਕਲੀ ਮ:੫, ੮੮੭-੧੧)*

(ੲ) ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ॥
ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ॥
*(ਗਉੜੀ ਮ:੪, ੧੬੭-੮)*

(ਸ) ਕਬੀਰਾ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ॥
ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ॥੧੫੪॥

(ਸਲੋਕ ਕਬੀਰ, ੧੩੭੨-੧੪)

(ਹ) ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ॥
ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ॥੩॥
ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ॥
ਕਹੁ ਨਾਨਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ॥੪॥

(ਗਉੜੀ ਮ:੫, ੨੧੫-੯)

(ਕ) ਖਿਨ ਮਹਿ ਅਵਰੁ ਖਿਨੈ ਮਹਿ ਅਵਰਾ ਅਚਰਜ ਚਲਤ ਤੁਮਾਰੇ॥
ਰੂੜੋ ਗੂੜੋ ਗਹਿਰ ਗੰਭੀਰੋ ਊਚੌ ਅਗਮ ਅਪਾਰੋ॥੩॥

(ਸੋਰਠਿ ਮ:੫, ੬੧੩-੧੯)

(ਖ) ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ॥
ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ॥੧॥
ਅਚਰਜੁ ਕਿਛੁ ਕਹਣੁ ਨ ਜਾਈ॥ ਬਸਤੁ ਅਗੋਚਰ ਭਾਈ॥੧॥ਰਹਾਉ॥
ਮੋਲੁ ਨਾਹੀ ਕਿਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ॥
ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ॥੨॥

(ਰਾਮਕਲੀ ਮ:੫, ੮੮੩-੧੫)

(ਗ) ਏਕੁ ਅਚਰਜੁ ਏਕੋ ਹੈ ਸੋਈ॥ ਗੁਰਮੁਖਿ ਵੀਚਾਰੇ ਵਿਰਲਾ ਕੋਈ॥੧॥ਰਹਾਉ॥

(ਗਉੜੀ ਗੁਆਰੇਰੀ ਮ:੩, ੧੬੦-੧੧)

(ਘ) ਕਾਟਿ ਜੇਵਰੀ ਕੀਓ ਦਾਸਰੋ ਸੰਤਨ ਟਹਲਾਇਓ॥
ਏਕ ਨਾਮ ਕੋ ਥੀਓ ਪੂਜਾਰੀ ਮੋਕਉ ਅਚਰਜੁ ਗੁਰਹਿ ਦਿਖਾਇਓ॥੧॥
ਭਇਓ ਪ੍ਰਗਾਸੁ ਸਰਬ ਉਜੀਆਰਾ ਗੁਰ ਗਿਆਨੁ ਮਨਹਿ ਪ੍ਰਗਟਾਇਓ॥
ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ ਠਹਰਾਇਓ॥੨॥

(ਗਉੜੀ ਮ:੫, ੨੦੯-੮)

(ਙ) ਅਚਰਜੁ ਤੇਰੀ ਕੁਦਰਤਿ ਤੇਰੇ ਕਦਮ ਸਲਾਹ॥
ਗਨੀਵ ਤੇਰੀ ਸਿਫਤਿ ਸਚੇ ਪਾਤਿਸਾਹ॥੨॥

(ਭੈਰਉ ਮ:੫, ੧੧੩੮-੧)

(ਚ) ਅਗਮ ਅਗਾਧਿ ਸੁਨਹੁ ਜਨ ਕਥਾ॥ ਪਾਰਬ੍ਰਹਮ ਕੀ ਅਚਰਜ ਸਭਾ॥੧॥ਰਹਾਉ॥

(ਸਾਰਗ ਮ:੫, ੧੨੩੫-੧੬)

(ਛ) ਬਿਸਮਨ ਬਿਸਮ ਭਏ ਬਿਸਮਾਦ॥ ਜਿਨਿ ਬੂਝਿਆ ਤਿਸੁ ਆਇਆ ਸ੍ਵਾਦ॥

(ਗਉੜੀ ਸੁਖਮਨੀ ਮ:੫, ੨੮੫-੨)

(ਜ) ਬਿਸਮੁ ਭਏ ਬਿਸਮਾਦ ਦੇਖਿ ਕੁਦਰਤਿ ਤੇਰੀਆ॥
ਸਰਣਿ ਪਰੇ ਤੇਰੀ ਦਾਸ ਕਰਿ ਗਤਿ ਹੋਇ ਮੇਰੀਆ॥

(ਗੂਜਰੀ ਵਾਰ ਮ:੫, ੫੨੧-੨)

(ੜ) ਤੂ ਅਚਰਜੁ ਕੁਦਰੰਤਿ ਤੇਰੀ ਬਿਸਮਾ॥੧॥ਰਹਾਉ॥

*(ਵਡਹੰਸ ਮ:੫, ੫੬੩-੧੯)*

(ਵ) ਹਰਿ ਨਾਮੁ ਅਚਰਜੁ ਪ੍ਰਭੁ ਆਪਿ ਸੁਣਾਏ॥
ਕਲੀ ਕਾਲ ਵਿਚਿ ਗੁਰਮੁਖਿ ਪਾਏ॥੧॥ਰਹਾਉ॥

*(ਧਨਾਸਰੀ ਮ:੩, ੬੬੬-੩)*

(ਟ) ਦੇਖਹੁ ਅਚਰਜੁ ਭਇਆ॥
ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ ਸੋ ਰਿਦੈ ਗੁਰਿ ਦਇਆ॥

*(ਸੋਰਠਿ ਮ:੫, ੬੧੨-੧੩)*

(ਠ) ਖਿਨ ਮਾਹਿ ਥਾਪਿ ਉਥਾਪਦਾ ਆਚਰਜ ਤੇਰੇ ਰੂਪ॥
ਕਉਣੁ ਜਾਣੈ ਚਲਤ ਤੇਰੇ ਅੰਧਿਆਰੇ ਮਹਿ ਦੀਪ॥੧॥

*(ਤਿਲੰਗ ਮ:੫, ੭੨੪-੧੧)*

(ਡ) ਦੇਹੀ ਭਸਮ ਰੁਲਾਇ ਨ ਜਾਪੀ ਕਹ ਗਇਆ॥
ਆਪੇ ਰਹਿਆ ਸਮਾਇ ਸੋ ਵਿਸਮਾਦੁ ਭਇਆ॥੬॥

*(ਸੂਹੀ ਮ:੧, ੭੫੩-੧)*

(ਢ) ਸਖੀ ਸਹੇਲੀ ਰਾਮ ਰੰਗਿ ਰਾਤੀ ਮਨ ਤਨ ਇਛ ਪੁਜਾਏ॥
ਨਾਨਕ ਅਚਰਜੁ ਅਚਰਜ ਸਿਉ ਮਿਲਿਆ ਕਹਣਾ ਕਛੂ ਨ ਜਾਏ॥੪॥

*(ਬਿਲਾਵਲੁ ਮ:੫, ੮੦੩-੮)*

(ਣ) ਸੋਵਤ ਹਰਿ ਜਪਿ ਜਾਗਿਆ ਪੇਖਿਆ ਬਿਸਮਾਦੁ॥
ਪੀ ਅੰਮ੍ਰਿਤੁ ਤ੍ਰਿਪਤਾਸਿਆ ਤਾਕਾ ਅਚਰਜ ਸੁਆਦੁ॥੨॥

*(ਬਿਲਾਵਲੁ ਮ:੫, ੮੧੪-੧੭)*

(ਤ) ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ॥
ਮਗਨ ਭਏ ਊਹਾ ਸੰਗਿ ਮਾਤੇ ਓਤਿ ਪੋਤਿ ਲਪਟਾਈ॥੧॥

*(ਬਿਲਾਵਲੁ ਮ:੫, ੮੨੧-੧੨)*

(ਥ) ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ॥
ਬਿਸਮਨ ਬਿਸਮ ਭਏ ਬਿਸਮਾਦਾ ਪਰਮ ਗਤਿ ਪਾਵਹਿ ਹਰਿ ਸਿਮਰਿ ਪਰਾਨੀ॥੧॥

*(ਰਾਮਕਲੀ ਮ:੫, ੮੯੩-੫)*

(ਦ) ਸਭਿ ਥਾਨ ਦੇਖੇ ਨੈਣ ਅਲੋਇ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ॥
ਭ੍ਰਮ ਭੈ ਛੂਟੇ ਗੁਰ ਪਰਸਾਦਿ॥ ਨਾਨਕ ਪੇਖਿਓ ਸਭੁ ਬਿਸਮਾਦਿ॥੮॥

*(ਰਾਮਕਲੀ ਮ:੫, ੯੧੫-੨)*

(ਧ) ਦੇਖਿਓ ਅਚਰਜੁ ਮਹਾ ਮੰਗਲ ਰੂਪ ਕਿਛੁ ਆਨ ਨਹੀ ਦਿਸਟਾਵੈ॥
ਕਹੁ ਨਾਨਕ ਮੋਰਚਾ ਗੁਰਿ ਲਾਹਿਓ ਤਹ ਗਰਭ ਜੋਨਿ ਕਹ ਆਵੈ॥੪॥

*(ਨਟ ਮ:੫, ੯੭੮-੧੧)*

(ਨ) ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ॥
ਅਨਭਉ ਅਚਰਜ ਰੂਪੁ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ॥੧॥

*(ਮਾਰੂ ਮ:੫, ੧੦੦੨-੩)*

(ਪ) ਤਾ ਕਾ ਅੰਤੁ ਨ ਜਾਣੈ ਕੋਈ॥ ਪੂਰੇ ਗੁਰ ਤੇ ਸੋਝੀ ਹੋਈ॥
ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ॥੧੬॥

(ਮਾਰੂ ਮ:੧, ੧੦੩੬-੯)

(ਫ) ਦੇਖਿ ਚਰਿਤ ਭਈ ਹਉ ਬਿਸਮਨਿ ਗੁਰਿ ਸਤਿਗੁਰੁ ਪੁਰਖਿ ਮਿਲਾਈ॥
ਪ੍ਰਭ ਰੰਗ ਦਇਆਲ ਮੋਹਿ ਗ੍ਰਿਹ ਮਹਿ ਪਾਇਆ ਜਨ ਨਾਨਕ ਤਪਤਿ ਬੁਝਾਈ॥

(ਸਾਰਗ ਮ:੫, ੧੨੦੭-੪)

(ਬ) ਐਸੀ ਰਵਤ ਰਵਹੁ ਮਨ ਮੇਰੇ ਹਰਿ ਚਰਣੀ ਚਿਤੁ ਲਾਈ॥
ਬਿਸਮ ਭਏ ਗੁਣ ਗਾਇ ਮਨੋਹਰ ਨਿਰਭਉ ਸਹਜਿ ਸਮਾਈ॥੩॥

(ਸਾਰਗ ਮ:੧, ੧੨੩੨-੯)

(ਭ) ਦੇਖਿ ਬਿਸਮਾਦੁ ਇਹੁ ਮਨੁ ਨਹੀ ਚੇਤੇ ਆਵਾਗਉਣੁ ਸੰਸਾਰਾ॥
ਸਤਿਗੁਰੁ ਸੇਵੇ ਸੋਈ ਬੂਝੈ ਪਾਏ ਮੋਖ ਦੁਆਰਾ॥੫॥

(ਸਾਰਗ ਮ:੩, ੧੨੩੪-੧੭)

(ਮ) ਅਚਰਜ ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ॥
ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ॥੧॥

(ਸ੍ਰੀ ਕਬੀਰ, ੯੨-੧੪)

(ਯ) ਅੰਮ੍ਰਿਤ ਨਾਮੁ ਭੁੰਚੁ ਮਨ ਮਾਹੀ॥ ਅਚਰਜ ਸਾਦ ਤਾ ਕੇ ਬਰਨੇ ਨ ਜਾਹੀ॥੨॥

(ਸੂਹੀ ਮ:੫, ੭੪੨-੧੪)

(ਰ) ਅਗਮ ਰੂਪ ਅਬਿਨਾਸੀ ਕਰਤਾ ਪਤਿਤ ਪਵਿਤ ਇਕ ਨਿਮਖ ਜਪਾਈਐ॥
ਅਚਰਜੁ ਸੁਨਿਓ ਪਰਾਪਤਿ ਭੇਟੁਲੇ ਸੰਤ ਚਰਨ ਚਰਨ ਮਨੁ ਲਾਈਐ॥੧॥

(ਬਿਲਾਵਲੁ ਮ:੫, ੮੨੨-੧੬)

(ਲ) ਜਿਨ ਕੇ ਜੀਅ ਤਿਨੈ ਹੀ ਫੇਰੇ ਆਪੇ ਭਇਆ ਸਹਾਈ॥
ਅਚਰਜੁ ਕੀਆ ਕਰਨੈਹਾਰੈ ਨਾਨਕ ਸਚੁ ਵਡਿਆਈ॥੪॥

(ਧਨਾਸਰੀ ਮ:੫, ੬੭੮-੬)

(ਵ) ਅਚਰਜ ਕਥਾ ਮਹਾ ਅਨੂਪ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ॥ਰਹਾਉ॥

(ਗੋਂਡ ਮ:੫, ੮੬੮-੧੩)

(ੜ) ਸਭ ਜੀਅ ਤੇਰੇ ਦਇਆਲਾ॥ ਅਪਨੇ ਭਗਤ ਕਰਹਿ ਪ੍ਰਤਿਪਾਲਾ॥
ਅਚਰਜੁ ਤੇਰੀ ਵਡਿਆਈ॥ ਨਿਤ ਨਾਨਕ ਨਾਮੁ ਧਿਆਈ॥੨॥

(ਸੋਰਠਿ ਮ:੫, ੬੩੦-੧)

(ੳੳ) ਬਾਰਸਿ ਬਾਰਹ ਉਗਵੈ ਸੂਰ॥ ਅਹਿਨਿਸਿ ਬਾਜੇ ਅਨਹਦ ਤੂਰ॥
ਦੇਖਿਆ ਤਿਹੂੰ ਲੋਕ ਕਾ ਪੀਉ॥ ਅਚਰਜੁ ਭਇਆ ਜੀਵ ਤੇ ਸੀਉ॥੧੩॥

(ਗਉੜੀ ਥਿਤੀ ਕਬੀਰ ੩੪੪-੩)

(ੳਅ) ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ॥
ਅਚਰਜੁ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ॥੧॥

(ਗਉੜੀ ਵਾਰ ਮ:੫, ੩੧੯-੯)

(ੳਣ) ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ॥
ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆ ਸਮਾਇ॥
ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤ ਭਾਇ॥
ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ॥੧॥

*(ਸਿਰੀ ਮ:੫, ੪੬-੧੭)*

(ੳਸ) ਤੇਰੀ ਕੀਮਤਿ ਕਹਣੁ ਨ ਜਾਈ॥ ਅਚਰਜ ਰੂਪੁ ਵਡੀ ਵਡਿਆਈ॥

*(ਮਾਰੂ ਮ:੫, ੧੦੮੬-੧੫)*

(ੳਹ) ਆਪਸ ਕਉ ਆਪੁ ਮਿਲਾਇਆ॥ ਭ੍ਰਮ ਭੰਜਨ ਹਰਿ ਰਾਇਆ॥
ਆਚਰਜ ਸੁਆਮੀ ਅੰਤਰਜਾਮੀ ਮਿਲੇ ਗੁਣ ਨਿਧਿ ਪਿਆਰਿਆ॥
ਮਹਾ ਮੰਗਲ ਸੂਖ ਉਪਜੇ ਗੋਬਿੰਦ ਗੁਣ ਨਿਤ ਸਾਰਿਆ॥

*(ਮਲਾਰ ਛੰਤ ਮ:੫, ੧੨੭੮-੧੨)*

(ੳਕ) ਪ੍ਰਗਟੇ ਗੁਪਾਲ ਗੋਬਿੰਦ ਲਾਲਨ ਸਾਧਸੰਗਿ ਵਖਾਣਿਆ॥
ਆਚਰਜੁ ਡੀਠਾ ਅਮਿਉ ਵੂਠਾ ਗੁਰ ਪ੍ਰਸਾਦੀ ਜਾਣਿਆ॥

*(ਆਸਾ ਮ:੫, ਛੰਤ, ੪੬੦-੧੫)*

(ੳਖ) ਸਾਧੋ ਰਚਨਾ ਰਾਮ ਬਨਾਈ॥
ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ॥੧॥ਰਹਾਉ॥

*(ਗਉੜੀ ਮ:੯, ੨੧੯-੪)*

(ੳਗ) ਬਿਸਮਨ ਬਿਸਮ ਭਈ ਪੇਖਿ ਗੁਣ ਅਬਿਨਾਸੀ ਰਾਮ॥
ਕਰੁ ਗਹਿ ਭੁਜਾ ਗਹੀ ਕਟਿ ਜਮ ਕੀ ਫਾਸੀ ਰਾਮ॥
ਗਹਿ ਭੁਜਾ ਲੀਨੀ ਦਾਸਿ ਕੀਨੀ ਅੰਕੁਰਿ ਉਦੋਤੁ ਜਣਾਇਆ॥
ਮਲਨ ਮੋਹ ਬਿਕਾਰ ਨਾਠੇ ਦਿਵਸ ਨਿਰਮਲ ਆਇਆ॥
ਦ੍ਰਿਸਟਿ ਧਾਰੀ ਮਨਿ ਪਿਆਰੀ ਮਹਾ ਦੁਰਮਤਿ ਨਾਸੀ॥
ਬਿਨਵੰਤਿ ਨਾਨਕ ਭਈ ਨਿਰਮਲ ਪ੍ਰਭ ਮਿਲੇ ਅਬਿਨਾਸੀ॥੩॥

*(ਬਿਲਾਵਲੁ ਮ:੫, ਛੰਤ, ੮੪੬-੧੩)*

(ੳਘ) ਬਿਸਮਨ ਬਿਸਮ ਭਏ ਬਿਸਮਾਦਾ ਆਨ ਨ ਬੀਓ ਦੂਸਰ ਲਾਵਨ॥
ਰਸਨਾ ਸਿਮਰਿ ਸਿਮਰਿ ਜਸੁ ਜੀਵਾ ਨਾਨਕ ਦਾਸ ਸਦਾ ਬਲਿ ਜਾਵਨ॥੨॥

*(ਟੋਡੀ ਮ:੫, ੭੧੭-੪)*

(ੳਙ) ਜਹ ਆਪਨ ਊਚ ਆਪਨ ਆਪਿ ਨੇਰਾ॥ ਤਹ ਕਉਨ ਠਾਕੁਰੁ ਕਉਨੁ ਕਹੀਐ ਚੇਰਾ॥
ਬਿਸਮਨ ਬਿਸਮ ਰਹੇ ਬਿਸਮਾਦ॥ ਨਾਨਕ ਅਪਨੀ ਗਤਿ ਜਾਨਹੁ ਆਪਿ॥੫॥

*(ਗਉੜੀ ਸੁਖਮਨੀ ਮ:੫, ੨੯੧-੧੪)*

(ੳਚ) ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਘਟਿ ਘਟਿ ਰਹਿਆ ਸਮਾਇਆ॥

*(ਸੂਹੀ ਮ:੫, ੭੭੮-੧੨)*

(ੳਛ) ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ ॥
ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ॥੨॥

*(ਕਾਨੜਾ ਮ:੫, ੧੩੦੨-੧)*

(ੳਜ) ਬਿਸਮ ਬਿਸਮੈ ਬਿਸਮ ਭਈ॥ ਅਘ ਕੋਟਿ ਹਰਤੇ ਨਾਮ ਲਈ॥
ਗੁਰ ਚਰਨ ਮਸਤਕੁ ਡਾਰਿ ਪਹੀ॥ ਪ੍ਰਭ ਏਕ ਤੂੰਹੀ ਏਕ ਤੁਹੀ॥

*(ਮਲਾਰ ਮ:੫, ੧੨੭੨-੯)*

(ੳਝ) ਬਿਸਮ ਬਿਨੋਦ ਰਹੇ ਪਰਮਾਦੀ॥ ਗੁਰਮਤਿ ਮਾਨਿਆ ਏਕ ਲਿਵ ਲਾਗੀ॥
ਦੇਖਿ ਨਿਵਾਰਿਆ ਜਲ ਮਹਿ ਆਗੀ॥ ਸੋ ਬੂਝੈ ਹੋਵੈ ਵਡਭਾਗੀ॥੫॥

*(ਪ੍ਰਭਾਤੀ ਮ:੧, ੧੩੪੩-੧)*

(ੳਞ) ਖੁਲੇ ਭ੍ਰਮ ਭੀਤਿ ਮਿਲੇ ਗੋਪਾਲਾ ਹੀਰੈ ਬੇਧੇ ਹੀਰ॥
ਬਿਸਮ ਭਏ ਨਾਨਕ ਜਸੁ ਗਾਵਤ ਠਾਕੁਰ ਗੁਨੀ ਗਹੀਰ॥੨॥

*(ਨਟ ਨਾਰਾਇਨ ਮ:੫, ੯੭੯-੧)*

(ੳਟ) ਬਿਸਮ ਭਈ ਪੇਖਿ ਬਿਸਮਾਦੀ ਪੂਰਿ ਰਹੇ ਕਿਰਪਾਵਤ॥
ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ ਗੂੰਗਾ ਮੁਸਕਾਵਤ॥੧॥

*(ਸਾਰਗ ਮ:੫, ੧੨੦੫-੫)*

(ੳਠ) ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ॥
ਬਿਸਮੁ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ ਸਹੀਅਉ॥੧॥ਰਹਾਉ॥
ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ॥
ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ॥੧॥
ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ॥
ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ॥੨॥

*(ਜੈਤਸਰੀ ਮ:੫, ੭੦੦-੯)*

## ਅਸਟ ਉਚਾਰਣਯ ਭੇਦ (੫੨)

ਭਾਵ ਵੇਦ ਪਾਠ ਦੀਆਂ ਅੱਠ ਵਿਕ੍ਰਿਤੀਆਂ-ਜਟਾ, ਮਾਲਾ, ਸ਼ਿਖਾ, ਰੇਖਾ, ਧ੍ਰਜਾ, ਦੰਡ, ਰਥ ਅਤੇ ਘਨ। ਬੁਧੀਵਾਨਾਂ ਨੇ ਵਿਆਕਰਣ ਦੇ ਅਨੁਸਾਰ ਉਚਾਰਣ ਦੇ ਹੇਠ ਲਿਖੇ ਅੱਠ ਭੇਦ ਦਰਸਾਏ ਹਨ :

ਕੰਠ, ਰਿਦਾ, ਸਾਸ, ਰਸਨਾ, ਤਾਲੂ, ਦੰਦ, ਨੱਕ, ਹੋਂਠ।

(ੳ) ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ॥
ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ॥੪॥

*(ਧਨਾਸਰੀ ਮ:੧, ੬੬੩-੨)*

## ਅਸਟ ਸਿਧੀਆਂ (੫੩)

ਜੋਗ ਸਾਧਨਾ ਦੁਆਰਾ ਪ੍ਰਾਪਤ ਹੋਈਆਂ ਅੱਠ ਕਰਾਮਾਤਾਂ, ਜਿਨ੍ਹਾਂ ਦੀ ਸੂਚੀ ਹੇਠ ਲਿਖੇ ਅਨੁਸਾਰ ਹੈ :

(੧) ਅਣਿਮਾ: ਬਹੁਤ ਛੋਟਾ ਹੋ ਜਾਣਾ (੨) ਮਹਿਮਾ: ਵਡਾ ਹੋ ਜਾਣਾ (੩) ਗਰਿਮਾ: ਭਾਰੀ ਹੋ ਜਾਣਾ (੪) ਲਘਿਮਾ: ਹੌਲਾ ਹੋ ਜਾਣਾ (੫) ਪ੍ਰਾਪਤਿ: ਮਨ ਇੱਛਤ ਵਸਤੂ ਦਾ ਪ੍ਰਾਪਤ ਕਰ ਲੈਣਾ (੬) ਇਸ਼ਿਤਾ: ਅਪਣੀ ਇੱਛਾ ਅਨੁਸਾਰ ਸਾਰਿਆਂ ਨੂੰ ਪ੍ਰੇਰਨਾ (੭) ਵਸ਼ਿਤਾ: ਸਾਰਿਆਂ ਨੂੰ ਕਾਬੂ ਕਰਨ ਦੀ ਸ਼ਕਤੀ ਦਾ ਹੋਣਾ (੮) ਸਾਰਿਆਂ ਦੇ ਮਨ ਦੀ ਜਾਣ ਲੈਣੀ। ਗੁਰਮਤਿ ਵਿਚ ਇਨ੍ਹਾਂ ਨੂੰ 'ਅਵਰਾ ਸਾਦ' ਕਹਿ ਕੇ, ਕੋਈ ਮਹੱਤਵ ਨਹੀਂ ਦਿੱਤਾ ਗਿਆ। ਹੋਰ ਜਾਣਕਾਰੀ ਵਾਸਤੇ ਦੇਖੋ "ਕਰਾਮਾਤ"।

(ੳ) ਅਸਟ ਸਿਧਿ ਨਵ ਨਿਧਿ ਏਹ॥ ਕਰਮਿ ਪਰਾਪਤਿ ਜਿਸੁ ਨਾਮੁ ਦੇਹ॥
ਪ੍ਰਭ ਜਪਿ ਜਪਿ ਜੀਵਹਿ ਤੇਰੇ ਦਾਸ॥ ਗੁਰ ਮਿਲਿ ਨਾਨਕ ਕਮਲ ਪ੍ਰਗਾਸ॥੪॥

*(ਬਸੰਤੁ ਮ:੫, ੧੧੮੪-੫)*

(ਅ) ਸਗਲ ਪਦਾਰਥ ਅਸਟ ਸਿਧਿ ਨਾਮ ਮਹਾ ਰਸ ਮਾਹਿ॥
ਸੁ ਪ੍ਰਸੰਨ ਭਏ ਕੇਸਵਾ ਸੇ ਜਨ ਹਰਿ ਗੁਣ ਗਾਹਿ॥੪॥

*(ਗਉੜੀ ਬੈਰਾਗਣਿ ਮ:੫, ੨੦੩-੯)*

(ੲ) ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ॥
ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ॥੨॥

*(ਟੋਡੀ ਮ:੫, ੭੧੭-੧੮)*

(ਸ) ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ॥
ਚਾਰਿ ਪਦਾਰਥ ਅਸਟ ਸਿਧਿ ਭਜੁ ਨਾਨਕ ਹਰਿ ਨਾਮੁ॥੪॥

*(ਥਿਤੀ ਗਉੜੀ ਮ:੫, ੨੯੭-੮)*

(ਹ) ਸੁਖ ਸਾਗਰ ਸੁਰਿਤਰੁ ਚਿੰਤਾਮਨਿ ਕਾਮਧੈਨ ਬਸਿ ਜਾ ਕੇ ਰੇ॥
ਚਾਰਿ ਪਦਾਰਥ ਅਸਟ ਮਹਾ ਸਿਧਿ ਨਵ ਨਿਧਿ ਕਰ ਤਲ ਤਾ ਕੈ॥੧॥

*(ਮਾਰੂ ਰਵਿਦਾਸ, ੧੧੦੬-੧੫)*

## ਅਸਟ ਧਾਤ (੫੪)

ਅਸਟ ਧਾਤ ਦਾ ਅਰਥ ਹੈ, ਅੱਠ ਪਰਕਾਰ ਦੀਆਂ ਧਾਤਾਂ ਜਿਵੇਂ ਚਾਂਦੀ, ਸੋਨਾ, ਤਾਂਬਾ, ਜਿਸਤ, ਪਾਰਾ, ਕਲੀ, ਲੋਹਾ, ਸਿੱਕਾ। ਅਜੋਕੇ ਸਮੇਂ ਵਿਚ ਅਨੇਕਾਂ ਪ੍ਰਕਾਰ ਦੀਆਂ ਹੋਰ ਧਾਤਾਂ ਭੀ ਪ੍ਰਗਟ ਹੋਈਆਂ ਹਨ। ਸਰੀਰਕ ਧਾਤਾਂ ਦਾ ਜ਼ਿਕਰ ਭੀ ਕਈ ਥਾਈਂ ਆਉਂਦਾ ਹੈ। ਇਹ ਹਨ: ਚਮੜੀ, ਹੱਡੀਆਂ, ਮਾਸ, ਰੋਮ, ਲਹੂ, ਨਾੜੀਆਂ, ਪੱਠੇ, ਚਰਬੀ, ਮਿੰਝ।

(ੳ) ਗੁਰ ਸਰਣਾਈ ਛੁਟੀਐ ਮਨਮੁਖ ਖੋਟੀ ਰਾਸਿ॥
ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ॥
ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ॥੪॥

*(ਸਿਰੀ ਮ:੧, ੬੧-੧੪)*

(ਅ) ਅਸਟਮੀ ਅਸਟ ਧਾਤੁ ਕੀ ਕਾਇਆ॥ ਤਾ ਮਹਿ ਅਕੁਲ ਮਹਾ ਨਿਧਿ ਰਾਇਆ॥

*(ਗਉੜੀ ਥਿਤੀ ਕਬੀਰ, ੩੪੩-੧੭)*

## ਅਸਟਮੀ (੫੫)

ਚੰਦ੍ਰਮਾ ਦੀਆਂ ਥਿਤੀਆਂ ਦੇ ਅਨੁਸਾਰ ਚਾਨਣੇ ਅਤੇ ਅਨ੍ਹੇਰੇ ਪੱਖ ਦੀਆਂ ਥਿਤਾਂ, ਜਿਨ੍ਹਾਂ ਵਿਚ

ਅਸਟਮੀ ਭੀ ਇਕ ਥਿਤੀ ਹੈ। ਭਾਦੋਂ ਦੀ ਅਸਟਮੀ ਪਰਥਾਇ ਵਿਸ਼ੇਸ਼ ਤਜ਼ਕਰਾ ਹੋਇਆ ਮਿਲਦਾ ਹੈ।

(ੳ) ਅਸਟਮੀ ਅਸਟ ਸਿਧਿ ਨਵਨਿਧਿ॥ ਸਗਲ ਪਦਾਰਥ ਪੂਰਨ ਬੁਧਿ॥

*(ਥਿਤੀ ਗਉੜੀ ਮ:੫, ੨੯੮-੧੦)*

(ਅ) ਅਸਟਮੀ ਅਸਟ ਸਿਧਿ ਬੁਧਿ ਸਾਧੈ॥ ਸਚੁ ਨਿਹਕੇਵਲੁ ਕਰਮਿ ਅਰਾਧੈ॥

*(ਥਿਤੀ ਬਿਲਾਵਲੁ ਮ:੧, ੮੩੯-੧੭)*

(ੲ) ਸਗਲੀ ਥੀਤਿ ਪਾਸਿ ਡਾਰਿ ਰਾਖੀ॥ ਅਸਟਮੀ ਥੀਤਿ ਗੋਵਿੰਦ ਜਨਮਾਸੀ॥੧॥
ਭਰਮਿ ਭੂਲੇ ਨਰ ਕਰਤ ਕਚਰਾਇਣ॥ ਜਨਮ ਮਰਣ ਤੇ ਰਹਤ ਨਾਰਾਇਣ॥੧॥ਰਹਾਉ॥

*(ਭੈਰਉ ਮ:੫, ੧੧੩੬-੨)*

## ਅਸਵਾਰੀ (੫੬)

(ੳ) ਦੇਇ ਮੁਹਾਰ ਲਗਾਮੁ ਪਹਿਰਾਵਉ॥ ਸਗਲ ਤ ਜੀਨੁ ਗਗਨ ਦਉਰਾਵਉ॥੧॥
ਅਪਨੈ ਬੀਚਾਰਿ ਅਸਵਾਰੀ ਕੀਜੈ॥ ਸਹਜ ਕੇ ਪਾਵੜੈ ਪਗੁ ਧਰਿ ਲੀਜੈ॥੧॥ਰਹਾਉ॥
ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ॥ ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ॥੨॥
ਕਹਤ ਕਬੀਰ ਭਲੇ ਅਸਵਾਰਾ॥ ਬੇਦ ਕਤੇਬ ਤੇ ਰਹਹਿ ਨਿਰਾਰਾ॥੩॥

*(ਗਉੜੀ ਕਬੀਰ, ੩੨੯-੯)*

## ਅਸੀਸ (੫੭)

ਭਾਵ ਅਸ਼ੀਰਵਾਦ, ਦੁਆ, ਕਿਸੇ ਦੇ ਭਲੇ ਲਈ ਲੋਚਾ।

(ੳ) ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥
ਸੋ ਹਰਿ ਹਰਿ ਤੁਮ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ॥੧॥
ਪੂਤਾ ਮਾਤਾ ਕੀ ਆਸੀਸ॥
ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥੧॥ਰਹਾਉ॥
ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ॥
ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ॥੨॥
ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥੩॥
ਭਵਰੁ ਤੁਮਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ॥
ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ॥੪॥

*(ਗੂਜਰੀ ਮ:੫, ੪੯੬-੩)*

(ਅ) ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ॥
ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ॥
ਆਸੀਸਾ ਦੇਵਹੋ ਭਗਤਿ ਕਰੇਵਹੋ ਮਿਲਿਆ ਕਾ ਕਿਆ ਮੇਲੋ॥
ਇਕਿ ਭੂਲੇ ਨਾਵਹੁ ਥੇਹਹੁ ਥਾਵਹੁ ਗੁਰਸਬਦੀ ਸਚੁ ਖੇਲੋ॥
ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ॥
ਸਾਜਨ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ॥੨॥

*(ਵਡਹੰਸ ਮ:੧, ੫੮੨-੧)*

(ੲ) ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥
ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥੩॥

*(ਗਉੜੀ ਦੀਪਕੀ ਮ:੧, ੧੨-੧੫)*

## ਅਸੁਰ ਸੰਘਾਰਣ (੫੮)

ਜੋ ਵਾਹਿਗੁਰੂ ਦੀ ਸੁਰ ਵਿਚ ਨਾ ਚਲਣ, ਉਨ੍ਹਾਂ ਦਾ ਸੰਘਾਰ ਕਰਨਾ। ਭਾਵ ਵਿਕਾਰਾਂ ਦਾ ਦਮਨ ਕਰਨਾ। ਪੁਰਾਤਨ ਸਾਖੀਆਂ ਦੁਆਰਾ ਦੈਂਤ ਰਾਖਸ਼ਸ਼ ਵਾਸਤੇ ਭੀ ਅਸੁਰ ਸ਼ਬਦ ਵਰਤਿਆ ਗਇਆ ਹੈ, ਜੋ ਦੇਵਤਿਆਂ ਨੂੰ ਬਰਬਾਦ ਕਰ ਦਿੰਦਾ ਹੈ। ਪ੍ਰੰਤੂ ਗੁਰਮਤਿ ਵਿਚ ਵਿਕਾਰਾਂ ਦਾ ਦਮਨ ਕਰਨਾ ਹੀ ਅਸੁਰ ਸੰਘਾਰਣ ਹੈ।

(ੳ) ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ॥
ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ॥੩॥

*(ਸਿਰੀ ਮ:੩, ੩੦-੧੭)*

(ਅ) ਅਸੁਰ ਸਘਾਰਣ ਰਾਮੁ ਹਮਾਰਾ॥ ਘਟਿ ਘਟਿ ਰਮਈਆ ਰਾਮੁ ਪਿਆਰਾ॥

*(ਮਾਰੂ ਮ:੧, ੧੦੨੮-੧੮)*

(ੲ) ਅਸੁਰ ਗਏ ਤੇ ਭਾਗਿ ਪਾਪ ਤਿਨ੍ਹ ਭੀਤਰਿ ਕੰਪਹਿ॥
ਕਾਟੇ ਸੁ ਪਾਪ ਤਿਨ੍ਹ ਨਰਹੁ ਕੇ ਗੁਰੁ ਰਾਮਦਾਸੁ ਜਿਨ੍ਹ ਪਾਇਯਉ॥

*(ਸਵਯੇ ਮ:੫ ਕੇ, ੧੪੦੯-੧੭)*

(ਸ) ਕਰ ਪਲਵ ਸਾਖਾ ਬੀਚਾਰੇ॥ ਅਪਨਾ ਜਨਮੁ ਨ ਜੂਐ ਹਾਰੇ॥
ਅਸੁਰ ਨਦੀ ਕਾ ਬੰਧੈ ਮੂਲੁ॥ ਪਛਿਮ ਫੇਰਿ ਚੜਾਵੈ ਸੂਰੁ॥
ਅਜਰੁ ਜਰੈ ਸੁ ਨਿਝਰੁ ਝਰੈ॥ ਜਗੰਨਾਥ ਸਿਉ ਗੋਸਟਿ ਕਰੈ॥੭॥

*(ਰਾਮਕਲੀ ਬੇਣੀ, ੯੭੪-੧੪)*

(ਹ) ਗੁਰ ਭੰਡਾਰੈ ਪਾਈਐ ਨਿਰਮਲ ਨਾਮ ਪਿਆਰੁ॥
ਸਾਚੋ ਵਖਰੁ ਸੰਚੀਐ ਪੂਰੈ ਕਰਮਿ ਅਪਾਰੁ॥
ਸੁਖਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ॥੩॥

*(ਸਿਰੀ ਮ:੧, ੫੯-੧੦)*

(ਕ) ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ॥
ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ॥

*(ਸਿਰੀ ਮ:੫, ੭੦-੧੨)*

(ਖ) ਮੇਰਾ ਪ੍ਰਭੁ ਸਾਚਾ ਅਸੁਰ ਸੰਘਾਰਣੁ॥ ਗੁਰ ਕੈ ਸਬਦਿ ਭਗਤਿ ਨਿਸਤਾਰਣੁ॥
ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ ਸਿਰਿ ਸਾਹਾ ਪਾਤਿਸਾਹਾ ਹੇ॥੧੧॥

*(ਮਾਰੂ ਮ:੩, ੧੦੫੬-੩)*

## ਅਸੰਤੁ ਅਨਾੜੀ (੫੯)

ਜਿਸ ਦੇ ਲੱਛਣ ਗੁਰਮੁਖ ਰੀਤੀ ਦੇ ਉਲਟ ਹਨ, ਉਹ ਅਸੰਤ, ਅਸਾਧ, ਅਨਾੜੀ ਹੈ। ਐਸੇ ਅਨਾੜੀ ਅਤੇ ਅਖੌਤੀ ਪਾਖੰਡੀਆਂ ਵਾਸਤੇ ਪਾਵਨ ਗੁਰਬਾਣੀ ਦੇ ਹੇਠ ਲਿਖੇ ਵਾਕਾਂ ਦੁਆਰਾ ਨਿਰਣੈ

ਕੀਤਾ ਗਇਆ ਹੈ :

(ੳ) ਅਸੰਤ ਅਨਾੜੀ ਕਦੇ ਨ ਬੂਝੈ॥ ਕਥਨੀ ਕਰੇ ਤੇ ਮਾਇਆ ਨਾਲਿ ਲੂਝੈ॥
ਅੰਧੁ ਅਗਿਆਨੀ ਕਦੇ ਨ ਸੀਝੈ॥੨॥

*(ਗਉੜੀ ਗੁਆਰੇਰੀ ਮ:੩, ੧੬੦-੧੭)*

(ਅ) ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥
ਗਲੀ ਜਿਨਾਂ ਜਪਮਾਲੀਆ ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥੧॥
ਐਸੇ ਸੰਤ ਨ ਮੋਕਉ ਭਾਵਹਿ॥ ਡਾਲਾ ਸਿਉ ਪੇਡਾ ਗਟਕਾਵਹਿ॥੧॥ਰਹਾਉ॥

*(ਆਸਾ ਕਬੀਰ, ੪੭੬-੧)*

## ਅਹੰਕਾਰ ਪਰਥਾਇ (੬੦)

ਅਹੰਕਾਰ/ਹਉਮੈ ਦਾ ਅਰਥ ਤਕੱਬੁਰ, ਘੁਮੰਡ, ਹੈਂਕੜਬਾਜ਼ੀ-ਜਿਨ੍ਹਾਂ ਦਾ ਸਭ ਤੋਂ ਵੱਡਾ ਸੋਮਾ ਹਉਮੈ ਹੈ।

(ੳ) ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥

*(ਗਉੜੀ ਪੂਰਬੀ ਮ:੪, ੧੩-੧੦)*

(ਅ) ਹਉਮੈ ਜਲਤੇ ਜਲਿ ਮੁਏ ਭ੍ਰਮਿ ਆਏ ਦੂਜੈ ਭਾਇ॥
ਪੂਰੈ ਸਤਿਗੁਰਿ ਰਾਖਿ ਲੀਏ ਆਪਣੈ ਪੰਨੈ ਪਾਇ॥
ਇਹੁ ਜਗੁ ਜਲਤਾ ਨਦਰੀ ਆਇਆ ਗੁਰ ਕੈ ਸਬਦਿ ਸੁਭਾਇ॥
ਸਬਦਿ ਰਤੇ ਸੇ ਸੀਤਲ ਭਏ ਨਾਨਕ ਸਚੁ ਕਮਾਇ॥੧॥

*(ਸੋਰਠਿ ਵਾਰ ਮ:੩, ੬੪੩-੧)*

(ੲ) ਗਰੀਬਾ ਉਪਰਿ ਜਿ ਖਿੰਜੈ ਦਾੜੀ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥੧॥
ਪੂਰਾ ਨਿਆਉ ਕਰੇ ਕਰਤਾਰੁ॥ ਅਪੁਨੇ ਦਾਸ ਕਉ ਰਾਖਨਹਾਰੁ॥੧॥ਰਹਾਉ॥

*(ਗਉੜੀ ਮ:੫, ੧੯੯-੧੧)*

(ਸ) ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ॥੧॥
ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ॥
ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ॥ਰਹਾਉ॥
ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ॥
ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ॥੨॥
ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ॥
ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ॥੩॥

*(ਵਡਹੰਸ ਮ:੩, ੫੬੦-੧੨)*

(ਹ) ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ॥

ਦੂਜੈ ਭਾਇ ਦੁਖੁ ਪਾਇਆ ਸਭ ਜੋਹੀ ਜਮਕਾਲਿ॥

*(ਸਿਰੀ ਵਾਰ ਮ:੩, ੮੪-੧੯)*

(ਕ) ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥
ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥੩॥
ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ॥
ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ॥੪॥

*(ਸੋਰਠਿ ਮ:੫, ੬੨੪-੧੦)*

(ਖ) ਹਉਮੈ ਕਰਦਿਆ ਜਨਮੁ ਗਵਾਇਆ॥ ਆਗੈ ਮੋਹੁ ਨ ਚੂਕੈ ਮਾਇਆ॥

*(ਮਾਰੂ ਮ:੩, ੧੦੬੩-੭)*

(ਗ) ਹਉਮੈ ਵਿਚਿ ਸਦ ਜਲੈ ਸਰੀਰਾ॥ ਕਰਮੁ ਹੋਵੈ ਭੇਟੇ ਗੁਰੁ ਪੂਰਾ॥
ਅੰਤਰਿ ਅਗਿਆਨੁ ਸਬਦਿ ਬੁਝਾਏ ਸਤਿਗੁਰ ਤੇ ਸੁਖੁ ਪਾਇਆ॥੩॥

*(ਮਾਰੂ ਮ:੩, ੧੦੬੮-੫)*

(ਘ) ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ॥
ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ॥
ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ॥
ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥
ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ॥੯॥

*(ਮਾਰੂ ਵਾਰ ਮ:੩, ੧੦੮੯-੧੩)*

(ਙ) ਸੇ ਸੁਖੀਏ ਸਦਾ ਸੋਹਣੇ ਜਿਨ ਵਿਚਹੁ ਆਪੁ ਗਵਾਇ॥
ਤਿਨ ਸੋਗੁ ਵਿਜੋਗੁ ਕਦੇ ਨਹੀ ਜੋ ਹਰਿ ਕੈ ਅੰਕਿ ਸਮਾਇ॥੭॥

*(ਵਾਰ ਮਲਾਰ ਮ:੧, ੧੨੮੧-੧੨)*

(ਚ) ਹਉਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ ਨਾਹਿ॥
ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ॥

*(ਮਾਰੂ ਵਾਰ ਮ:੧, ੧੦੯੨-੧੯)*

(ਛ) ਹਉਮੈ ਰੋਗਿ ਮਾਨੁਖ ਕਉ ਦੀਨਾ॥ ਕਾਮ ਰੋਗਿ ਮੈਗਲੁ ਬਸਿ ਲੀਨਾ॥੧॥

*(ਭੈਰਉ ਮ:੫, ੧੧੪੦-੧੬)*

(ਜ) ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ॥
ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ॥
ਸੇਵਾ ਥਾਇ ਨ ਪਵਈ ਤਿਸ ਕੀ ਖਪਿ ਖਪਿ ਹੋਇ ਖੁਆਰੁ॥
ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ॥

*(ਸਾਰਗ ਵਾਰ ਮ:੩, ੧੨੪੭-੧੪)*

(ਝ) ਏਕੁ ਪਛਾਣੈ ਹਉਮੈ ਮਾਰਿ॥ ਸੋਭਾਵੰਤੀ ਕਹੀਐ ਨਾਰਿ॥੩॥

*(ਮਲਾਰ ਮ:੩, ੧੨੭੭-੧੩)*

(ਞ) ਹਉਮੈ ਝਗੜਾ ਪਾਇਓਨੁ ਝਗੜੈ ਜਗੁ ਮੁਇਆ॥
ਗੁਰਮੁਖਿ ਝਗੜੁ ਚੁਕਾਇਓਨੁ ਇਕੋ ਰਵਿ ਰਹਿਆ॥

*(ਸੂਹੀ ਵਾਰ ਮ:੩, ੭੯੦-੬)*

(ਟ) ਹਉ ਹਉ ਕਰਤੀ ਜਗੁ ਫਿਰੀ ਨਾ ਧਨੁ ਸੰਪੈ ਨਾਲਿ॥
ਅੰਧੀ ਨਾਮੁ ਨ ਚੇਤਈ ਸਭ ਬਾਧੀ ਜਮ ਕਾਲਿ॥੩॥

*(ਸਿਰੀ ਮ:੩, ੩੨-੧)*

(ਠ) ਹਮ ਕੀਆ ਹਮ ਕਰਹਗੇ ਹਮ ਮੂਰਖ ਗਾਵਾਰ॥
ਕਰਣੈ ਵਾਲਾ ਵਿਸਰਿਆ ਦੂਜੈ ਭਾਇ ਪਿਆਰੁ॥੩॥

*(ਸਿਰੀ ਮ:੩, ੩੯-੧੧)*

(ਡ) ਹਉਮੈ ਕਰਮ ਕਮਾਵਦੇ ਜਮਡੰਡੁ ਲਗੈ ਤਿਨ ਆਇ॥
ਜਿ ਸਤਿਗੁਰੁ ਸੇਵਨਿ ਸੇ ਉਬਰੇ ਹਰਿ ਸੇਤੀ ਲਿਵ ਲਾਇ॥੧॥

*(ਸਿਰੀ ਮ:੩, ੬੫-੧੦)*

(ਢ) ਕਾਇਆ ਅੰਦਰਿ ਹਉਮੈ ਮੇਰਾ॥ ਜੰਮਣ ਮਰਣੁ ਨ ਚੂਕੈ ਫੇਰਾ॥
ਗੁਰਮੁਖਿ ਹੋਵੈ ਸੁ ਹਉਮੈ ਮਾਰੇ ਸਚੋ ਸਚੁ ਧਿਆਵਣਿਆ॥੩॥

*(ਮਾਝ ਮ:੩, ੧੨੬-੬)*

(ਣ) ਹਉਮੈ ਜਲਿਆ ਮਨਹੁ ਵਿਸਾਰੇ॥ ਜਮ ਪੁਰਿ ਵਜਹਿ ਖੜਗ ਕਰਾਰੇ॥
ਅਬ ਕੈ ਕਹਿਐ ਨਾਮੁ ਨ ਮਿਲਈ ਤੂ ਸਹੁ ਜੀਅੜੇ ਭਾਰੀ ਜੀਉ॥੪॥

*(ਮਾਰੂ ਮ:੧, ੯੯੩-੬)*

(ਤ) ਜਬ ਇਹੁ ਮਨ ਮਹਿ ਕਰਤ ਗੁਮਾਨਾ॥ ਤਬ ਇਹੁ ਬਾਵਰੁ ਫਿਰਤ ਬਿਗਾਨਾ॥
ਜਬ ਇਹੁ ਹੂਆ ਸਗਲ ਕੀ ਰੀਨਾ॥ ਤਾ ਤੇ ਰਮਈਆ ਘਟਿ ਘਟਿ ਚੀਨਾ॥੧॥
(ਸਾਰਾ ਸ਼ਬਦ ਇਸੇ ਭਾਵ ਦਾ ਹੈ। ਪੂਰੇ ਪਾਠ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

*(ਗਉੜੀ ਮ:੫, ੨੩੫-੧੦)*

(ਥ) ਹਉ ਹਉ ਕਰਤ ਬਿਹਾਨੀਆ ਸਾਕਤ ਮੁਗਧ ਅਜਾਨ॥
ੜੜਕਿ ਮੁਏ ਜਿਉ ਤ੍ਰਿਖਾਵੰਤ ਨਾਨਕ ਕਿਰਤਿ ਕਮਾਨ॥੧॥

*(ਗਉੜੀ ਬਾਵਨ ਅਖਰੀ ਮ:੫, ੨੬੦-੧)*

(ਦ) ਅਹੰਕਾਰੀਆ ਨੋ ਦੁਖ ਭੁਖ ਹੈ ਹਥੁ ਤਡਹਿ ਘਰਿ ਘਰਿ ਮੰਗਾਇ॥
ਕੂੜੁ ਠਗੀ ਗੁਝੀ ਨਾ ਰਹੈ ਮੁਲੰਮਾ ਪਾਜੁ ਲਹਿ ਜਾਇ॥

*(ਗਉੜੀ ਵਾਰ ਮ:੪, ੩੦੩-੫)*

(ਧ) ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥
ਅਨਲ ਅਗਮ ਜੈਸੇ ਲਹਰਿ ਮਇਓਦਧਿ ਜਲ ਕੇਵਲ ਜਲ ਮਾਂਹੀ॥੧॥

*(ਸੋਰਠਿ ਰਵਿਦਾਸ, ੬੫੭-੧੭)*

(ਨ) ਹਉ ਵਿਚਿ ਆਇਆ ਹਉ ਵਿਚਿ ਗਇਆ॥ ਹਉ ਵਿਚਿ ਜੰਮਿਆ ਹਉ ਵਿਚਿ ਮੁਆ॥
ਹਉ ਵਿਚਿ ਦਿਤਾ ਹਉ ਵਿਚਿ ਲਇਆ॥ ਹਉ ਵਿਚਿ ਖਟਿਆ ਹਉ ਵਿਚਿ ਗਇਆ॥
ਹਉ ਵਿਚਿ ਸਚਿਆਰੁ ਕੂੜਿਆਰੁ॥ ਹਉ ਵਿਚਿ ਪਾਪ ਪੁੰਨ ਵੀਚਾਰੁ॥

ਹਉ ਵਿਚਿ ਨਰਕਿ ਸੁਰਗਿ ਅਵਤਾਰੁ॥ ਹਉ ਵਿਚਿ ਹਸੈ ਹਉ ਵਿਚਿ ਰੋਵੈ॥
ਹਉ ਵਿਚਿ ਭਰੀਐ ਹਉ ਵਿਚਿ ਧੋਵੈ॥ ਹਉ ਵਿਚਿ ਜਾਤੀ ਜਿਨਸੀ ਖੋਵੈ॥
ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ॥ ਮੋਖ ਮੁਕਤਿ ਕੀ ਸਾਰ ਨ ਜਾਣਾ॥
ਹਉ ਵਿਚਿ ਮਾਇਆ ਹਉ ਵਿਚਿ ਛਾਇਆ॥ ਹਉਮੈ ਕਰਿ ਕਰਿ ਜੰਤ ਉਪਾਇਆ॥
ਹਉਮੈ ਬੂਝੈ ਤਾ ਦਰੁ ਸੂਝੈ॥ ਗਿਆਨ ਵਿਹੂਣਾ ਕਥਿ ਕਥਿ ਲੂਝੈ॥
ਨਾਨਕ ਹੁਕਮੀ ਲਿਖੀਐ ਲੇਖੁ॥ ਜੇਹਾ ਵੇਖਹਿ ਤੇਹਾ ਵੇਖੁ॥

*(ਆਸਾ ਵਾਰ ਮ:੧, ੪੬੬-੧੪)*

(ਪ) ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥
ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ॥
ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥੨॥

*(ਆਸਾ ਵਾਰ ਮ:੨, ੪੬੬-੧੬)*

(ਫ) ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ॥
ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ॥੪॥

*(ਰਾਮਕਲੀ ਕਬੀਰ, ੯੬੯-੧੫)*

(ਬ) ਬਹੁ ਅਭਿਮਾਨਿ ਅਪਣੀ ਪਤਿ ਖੋਇ॥

*(ਬਸੰਤੁ ਮ:੩, ੧੧੭੫-੧੨)*

(ਭ) ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥੨॥
ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ॥
ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ॥੩॥

*(ਰਾਮਕਲੀ ਰਵਿਦਾਸ, ੯੭੪-੨)*

(ਮ) ਫਰੀਦਾ ਗਰਬੁ ਜਿਨਾ ਵਡਿਆਈਆ ਧਨਿ ਜੋਬਨਿ ਆਗਾਹ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥੧੦੫॥

*(ਸਲੋਕ ਫਰੀਦ, ੧੩੮੩-੧੩)*

(ਯ) ਹਉਮੈ ਵਿਚਿ ਪ੍ਰਭੁ ਕੋਇ ਨ ਪਾਏ॥ ਮੂਲਹੁ ਭੁਲਾ ਜਨਮੁ ਗਵਾਏ॥੨॥

*(ਧਨਾਸਰੀ ਮ:੩, ੬੬੪-੧੧)*

(ਰ) ਹਉਮੈ ਕਰੈ ਕਰਾਵੈ ਹਉਮੈ ਪਾਪ ਕੋਇਲੇ ਆਨਿ ਜਮਾਵੈਗੋ॥
ਆਇਆ ਕਾਲੁ ਦੁਖਦਾਈ ਹੋਏ ਜੋ ਬੀਜੇ ਸੋ ਖਵਲਾਵੈਗੋ॥੬॥

*(ਕਾਨੜਾ ਮ:੪, ੧੩੧੧-੩)*

(ਲ) ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥

ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥੧੫੬॥

*(ਸਲੋਕ ਕਬੀਰ, ੧੩੭੨-੧੬)*

(ਵ) ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ॥
ਮੰਦਾ ਕਿਸੈ ਨਾ ਆਖੀਐ ਪੜਿ ਅਖਰੁ ਏਹੋ ਬੁਝੀਐ॥

*(ਆਸਾ ਵਾਰ ਮ:੧, ੪੭੩-੧੨)*

(ੜ) ਹਉਮੈ ਵਿਚਿ ਜਗਤੁ ਮੁਆ ਮਰਦੋ ਮਰਦਾ ਜਾਇ॥
ਜਿਚਰੁ ਵਿਚਿ ਦੰਮੁ ਹੈ ਤਿਚਰੁ ਨ ਚੇਤਈ ਕਿ ਕਰੇਗੁ ਅਗੈ ਜਾਇ॥

*(ਬਿਹਾਗੜਾ ਵਾਰ ਮ:੪, ੫੫੫-੧੯)*

(ੳੳ) ਹਉ ਹਉ ਕਰਤ ਬਧੇ ਬਿਕਾਰ॥ ਮੋਹ ਲੋਭ ਡੂਬੌ ਸੰਸਾਰ॥

*(ਬਸੰਤੁ ਮ:੧, ੧੧੯੨-੧੭)*

(ੳਅ) ਇਸੁ ਤਨ ਧਨ ਕਾ ਕਹਹੁ ਗਰਬੁ ਕੈਸਾ॥
ਬਿਨਸਤ ਬਾਰ ਨ ਲਾਗੈ ਬਵਰੇ ਹਉਮੈ ਗਰਬਿ ਖਪੈ ਜਗੁ ਐਸਾ॥੧॥ਰਹਾਉ॥

*(ਮਲਾਰ ਮ:੫, ੧੨੭੩-੧੬)*

(ੳੲ) ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ॥
ਹੈਵਰ ਊਪਰ ਛਤ੍ਰ ਤਰ ਤੇ ਫੁਨਿ ਧਰਨੀ ਗਾਡ॥੩੭॥
ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ॥
ਆਜੁ ਕਾਲਿ ਭੁਇ ਲੇਟਣਾ ਊਪਰਿ ਜਾਮੈ ਘਾਸੁ॥੩੮॥
ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥
ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥੩੯॥
ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ॥
ਆਜੁ ਕਾਲਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ॥੪੦॥

*(ਸਲੋਕ ਕਬੀਰ, ੧੩੬੬-੮)*

(ੳਸ) ਅਹੰ ਅਹੰ ਅਹੈ ਅਵਰ ਮੂੜ ਮੂੜ ਮੂੜ ਬਵਰਈ॥
ਜਤਿ ਜਾਤ ਜਾਤ ਜਾਤ ਸਦਾ ਸਦਾ ਸਦਾ ਸਦਾ ਕਾਲ ਹਈ॥੧॥

*(ਕਾਨੜਾ ਮ:੫, ੧੩੦੮-੩)*

(ੳਹ) ਹਮ ਮੂਰਖ ਮੂਰਖ ਮਨ ਮਾਹਿ॥ ਹਉਮੈ ਵਿਚਿ ਸਭ ਕਾਰ ਕਮਾਹਿ॥
ਗੁਰ ਪਰਸਾਦੀ ਹੰਉਮੈ ਜਾਇ॥ ਆਪੇ ਬਖਸੇ ਲਏ ਮਿਲਾਇ॥੨॥
ਬਿਖਿਆ ਕਾ ਧਨੁ ਬਹੁਤੁ ਅਭਿਮਾਨੁ॥ ਅਹੰਕਾਰਿ ਡੂਬੈ ਨ ਪਾਵੈ ਮਾਨੁ॥
ਆਪੁ ਛੋਡਿ ਸਦਾ ਸੁਖੁ ਹੋਈ॥ ਗੁਰਮਤਿ ਸਾਲਾਹੀ ਸਚੁ ਸੋਈ॥੩॥

*(ਧਨਾਸਰੀ ਮ:੩, ੬੬੬-੩)*

(ੳਕ) ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਹਿ॥
ਮਾਇਆ ਮੋਹਣੀ ਮੋਹਿਆ ਫਿਰਿ ਫਿਰਿ ਜੂਨੀ ਭਵਾਹਿ॥
ਗਾਰਬਿ ਲਾਗਾ ਜਾਹਿ ਮੁਗਧ ਮਨ ਅੰਤਿ ਗਇਆ ਪਛੁਤਾਵਹੇ॥
ਅਹੰਕਾਰੁ ਤਿਸਨਾ ਰੋਗੁ ਲਗਾ ਬਿਰਥਾ ਜਨਮੁ ਗਵਾਵਹੇ॥

. . . . . . . . .

ਸਤਿਗੁਰ ਕੈ ਭਾਣੈ ਕਰਹਿ ਕਾਰ ਸਤਿਗੁਰੰ ਕੈ ਭਾਣੈ ਲਾਗਿ ਰਹੁ॥
ਇਉ ਕਹੈ ਨਾਨਕੁ ਆਪੁ ਛਡਿ ਸੁਖ ਪਾਵਹਿ ਮਨ ਨਿਮਾਣਾ ਹੋਇ ਰਹੁ॥੭॥

*(ਆਸਾ ਮ:੩, ਛੰਤ, ੪੪੧-੬)*

(ੳਖ) ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ॥
ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ॥

*(ਸਿਰੀ ਮ:੩, ੩੯-੬)*

(ੳਗ) ਹਉਮੈ ਕਰਤ ਭੇਖੀ ਨਹੀ ਜਾਨਿਆ॥ ਗੁਰਮੁਖਿ ਭਗਤਿ ਵਿਰਲੇ ਮਨੁ ਮਾਨਿਆ॥੧॥
ਹਉ ਹਉ ਕਰਤ ਨਹੀ ਸਚੁ ਪਾਈਐ॥ ਹਉਮੈ ਜਾਇ ਪਰਮਪਦੁ ਪਾਈਐ॥੧॥ਰਹਾਉ॥
ਹਉਮੈ ਕਰਿ ਰਾਜੇ ਬਹੁ ਧਾਵਹਿ॥ ਹਉਮੈ ਖਪਹਿ ਜਨਮਿ ਮਰਿ ਆਵਹਿ॥੨॥
ਹਉਮੈ ਨਿਵਰੈ ਗੁਰਸਬਦੁ ਵੀਚਾਰੈ॥ ਚੰਚਲ ਮਤਿ ਤਿਆਗੈ ਪੰਚ ਸੰਘਾਰੈ॥੩॥
ਅੰਤਰਿ ਸਾਚੁ ਸਹਜ ਘਰਿ ਆਵਹਿ॥ ਰਾਜਨੁ ਜਾਣਿ ਪਰਮ ਗਤਿ ਪਾਵਹਿ॥੪॥

*(ਗਉੜੀ ਮ:੧, ੨੨੬-੧੪)*

(ੳਘ) ਰੰਗ ਸੰਗਿ ਬਿਖਿਆ ਕੇ ਭੋਗਾ ਇਨ ਸੰਗਿ ਅੰਧ ਨ ਜਾਨੀ॥੧॥
ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ॥ ਰਹਾਉ॥
ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ॥੨॥
ਜੋਬਨਵੰਤ ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ॥੩॥
ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ॥੪॥

*(ਗਉੜੀ ਮ:੫., ੨੪੨-੧)*

(ੳਙ) ਹਉ ਹਉ ਕਰੇ ਤੈ ਆਪੁ ਜਣਾਏ॥ ਬਹੁ ਕਰਮ ਕਰੈ ਕਿਛੁ ਥਾਇ ਨ ਪਾਏ॥
ਤੁਝ ਤੇ ਬਾਹਰਿ ਕਿਛੂ ਨ ਹੋਵੈ ਬਖਸੇ ਸਬਦਿ ਸੁਹਾਵਣਿਆ॥੫॥

*(ਮਾਝ ਮ:੩, ੧੨੭-੧੪)*

(ੳਚ) ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ॥
ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ॥

*(ਗਉੜੀ ਬਾਵਨ ਅਖਰੀ ਮ:੫, ੨੫੨-੨)*

(ੳਛ) ਵਾਦਿ ਅਹੰਕਾਰਿ ਨਾਹੀ ਪ੍ਰਭ ਮੇਲਾ॥ ਮਨੁ ਦੇ ਪਾਵਹਿ ਨਾਮੁ ਸੁਹੇਲਾ॥

*(ਗਉੜੀ ਮ:੧, ੨੨੬-੮)*

(ੳਜ) ਹਉ ਹਉ ਕਰਤ ਨ ਤ੍ਰਿਸਨ ਬੂਝੈ ਨਹ ਕਾਂਮ ਪੂਰਨ ਗਿਆਨੇ॥
ਬਿਨਵੰਤਿ ਨਾਨਕ ਬਿਨੁ ਨਾਮ ਹਰਿ ਕੇ ਕੇਤਿਆ ਪਛੁਤਾਨੇ॥੩॥

*(ਬਿਹਾਗੜਾ ਮ:੫, ਛੰਤ ੫੪੮-੬)*

(ੳਝ) ਹਉਮੈ ਵਿਚਿ ਜਗੁ ਬਿਨਸਦਾ ਮਰਿ ਜੰਮੈ ਆਵੈ ਜਾਇ॥
ਮਨਮੁਖ ਸਬਦੁ ਨ ਜਾਣਨੀ ਜਾਸਨਿ ਪਤਿ ਗਵਾਇ॥

*(ਸਿਰੀ ਮ:੩, ੩੩-੧੮)*

(ੳਵ) ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰੀਐ ਦੁਖੁ ਪਾਈ॥
ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ॥

*(ਰਾਮਕਲੀ ਮ:੧, ਸਿਧ ਗੋਸਟਿ , ੯੪੬-੩)*

(ੳੜ) ਹੇਰਤ ਹੇਰਤ ਹੇ ਸਖੀ ਹੋਇ ਰਹੀ ਹੈਰਾਨੁ॥
ਹਉ ਹਉ ਕਰਤੀ ਮੈ ਮੁਈ ਸਬਦਿ ਰਵੈ ਮਨਿ ਗਿਆਨੁ॥
ਹਾਰ ਡੋਰ ਕੰਕਨ ਘਣੇ ਕਰਿ ਥਾਕੀ ਸੀਗਾਰੁ॥
ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰੁ॥

*(ਰਾਮਕਲੀ ਓਅੰਕਾਰ ਮ:੧, ੯੩੭-੧੧)*

(ੳਠ) ਇਕ ਗਾਵਤ ਰਹੇ ਮਨਿ ਸਾਦੁ ਨ ਪਾਇ॥ ਹਉਮੈ ਵਿਚਿ ਗਾਵਹਿ ਬਿਰਥਾ ਜਾਇ॥

*(ਗਉੜੀ ਗੁਆਰੇਰੀ ਮ:੩, ੧੫੮-੧੬)*

(ੳਡ) ਹਉ ਬੰਧਉ ਹਉ ਸਾਧਉ ਬੈਰੁ॥ ਹਮਰੀ ਭੂਮਿ ਕਉਣੁ ਘਾਲੈ ਪੈਰੁ॥
ਹਉ ਪੰਡਿਤੁ ਹਉ ਚਤੁਰੁ ਸਿਆਣਾ॥ ਕਰਣੈਹਾਰੁ ਨ ਬੁਝੈ ਬਿਗਾਨਾ॥੩॥

*(ਗਉੜੀ ਗੁਆਰੇਰੀ ਮ:੫, ੧੭੮-੧੪)*

(ੳਢ) ਮਨਮੁਖ ਨਾਮੁ ਨ ਚੇਤਨੀ ਬਿਨੁ ਨਾਵੈ ਦੁਖ ਰੋਇ॥
ਆਤਮਾ ਰਾਮੁ ਨ ਪੂਜਨੀ ਦੂਜੈ ਕਿਉ ਸੁਖੁ ਹੋਇ॥
ਹਉਮੈ ਅੰਤਰਿ ਮੈਲੁ ਹੈ ਸਬਦਿ ਨ ਕਾਢਹਿ ਧੋਇ॥
ਨਾਨਕ ਬਿਨੁ ਨਾਵੈ ਮੈਲਿਆ ਮੁਏ ਜਨਮੁ ਪਦਾਰਥੁ ਖੋਇ॥੨੦॥

*(ਸਲੋਕ ਮ:੩, ੧੪੧੪-੧੯)*

(ੳਣ) ਬਿਨੁ ਬੂਝੇ ਸਭੁ ਦੁਖੁ ਦੁਖੁ ਕਮਾਵਣਾ॥ ਹਉਮੈ ਆਵੈ ਜਾਇ ਭਰਮਿ ਭੁਲਾਵਣਾ॥੧॥ਰਹਾਉ॥

*(ਸੂਹੀ ਮ:੧, ੭੫੨-੮)*

(ੳਤ) ਹਉਮੈ ਸਭਾ ਗਣਤ ਹੈ ਗਣਤੈ ਨਉ ਸੁਖੁ ਨਾਹਿ॥
ਬਿਖੁ ਕੀ ਕਾਰ ਕਮਾਵਣੀ ਬਿਖੁ ਹੀ ਮਾਹਿ ਸਮਾਹਿ॥

*(ਸਿਰੀ ਮ:੩, ੩੬-੭)*

(ੳਥ) ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ॥
ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ॥
ਗੁਰ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ॥੭॥

*(ਸਿਰੀ ਮ:੧, ੬੩-੧੯)*

(ੳਦ) ਹਉਮੈ ਕਰਤਿਆ ਨਹ ਸੁਖੁ ਹੋਇ॥ ਮਨ ਮਤਿ ਝੂਠੀ ਸਚਾ ਸੋਇ॥
ਸਗਲ ਬਗੂਤੇ ਭਾਵੈ ਦੋਇ॥ ਸੋ ਕਮਾਵੈ ਧੁਰਿ ਲਿਖਿਆ ਹੋਇ॥੧॥

*(ਗਉੜੀ ਮ:੧, ੨੨੨-੧੦)*

(ੳਧ) ਹਉਮੈ ਕਰਤਾ ਜਗੁ ਮੁਆ ਗੁਰ ਬਿਨੁ ਘੋਰ ਅੰਧਾਰੁ॥

*(ਸਿਰੀ ਮ:੩, ੩੪-੭)*

(ੳਨ) ਬਿਨੁ ਗੁਰ ਸਾਕਤੁ ਕਹਹੁ ਕੋ ਤਰਿਆ॥ ਹਉਮੈ ਕਰਤਾ ਭਵਜਲਿ ਪਰਿਆ॥
(ਮਾਰੂ ਮ:੧, ੧੦੩੦-੧੫)

(ੳਪ) ਹਉਮੈ ਕਰੈ ਨਿਹਕਰਮੀ ਨ ਹੋਵੈ॥ ਗੁਰ ਪਰਸਾਦੀ ਹਉਮੈ ਖੋਵੈ॥
ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ ਗੁਰ ਸਬਦੀ ਗੁਣ ਗਾਵਣਿਆ॥੩॥
(ਮਾਝ ਮ:੩, ੧੨੮-੧੬)

(ੳਫ) ਮਨਮੁਖਿ ਹਰਿ ਰਸੁ ਚਾਖਿਆ ਨ ਜਾਇ॥ ਹਉਮੈ ਕਰੈ ਬਹੁਤੀ ਮਿਲੈ ਸਜਾਇ॥੩॥
(ਸੂਹੀ ਮ: ੪, ੭੩੩-੪)

(ੳਬ) ਹਉਮੈ ਕਰਮ ਕਿਛੁ ਬਿਧਿ ਨਹੀ ਜਾਣੈ॥ ਜਿਉ ਕੁੰਚਰੁ ਨਾਇ ਖਾਕੁ ਸਿਰਿ ਛਾਣੈ॥੩॥
(ਆਸਾ ਮ:੪, ੩੬੭-੧੩)

(ੳਭ) ਸਭੁ ਜਗੁ ਕਾਲੈ ਵਸਿ ਹੈ ਬਾਧਾ ਦੂਜੈ ਭਾਇ॥
ਹਉਮੈ ਕਰਮ ਕਮਾਵਦੇ ਮਨਮੁਖਿ ਮਿਲੈ ਸਜਾਇ॥੧॥
(ਗਉੜੀ ਮ:੩, ੧੬੨-੧੨)

(ੳਮ) ਹਉਮੈ ਖਪੈ ਖਪਾਇਸੀ ਬੀਜਉ ਵਥੁ ਵਿਕਾਰੁ॥
ਜੰਤ ਉਪਾਇ ਵਿਚਿ ਪਾਇਅਨੁ ਕਰਤਾ ਅਲਗੁ ਅਪਾਰੁ॥੪੯॥
(ਰਾਮਕਲੀ ਮ:੧, ਓਅੰਕਾਰ ੯੩੭-੮)

(ੳਯ) ਹਉਮੈ ਗਣਤ ਗੁਰ ਸਬਦਿ ਨਿਵਾਰੇ॥ ਹਰਿ ਜੀਉ ਹਿਰਦੈ ਰਖਹੁ ਉਰ ਧਾਰੇ॥
(ਮਾਰੂ ਮ:੩, ੧੦੬੫-੮)

(ੳਰ) ਹਉਮੈ ਪੈਖੜੁ ਤੇਰੇ ਮਨੈ ਮਾਹਿ॥ ਹਰਿ ਨ ਚੇਤਹਿ ਮੂੜੇ ਮੁਕਤਿ ਜਾਹਿ॥੬॥
(ਬਸੰਤੁ ਮ:੧, ੧੧੮੯-੧੮)

(ੳਲ) ਮਾਇਆ ਮੋਹਿ ਸਭੋ ਜਗੁ ਬਾਧਾ॥ ਹਉਮੈ ਪਚੈ ਮਨਮੁਖ ਮੂਰਾਖਾ॥
ਗੁਰ ਨਾਨਕ ਬਾਹ ਪਕਰਿ ਹਮ ਰਾਖਾ॥੪॥
(ਆਸਾ ਮ:੫, ੩੯੪-੧੭)

(ੳਵ) ਆਪੁ ਛੋਡਹਿ ਤਾਂ ਸਹੁ ਮਿਲੈ ਸਚਾ ਏਹੁ ਵੀਚਾਰੁ॥
ਹਉਮੈ ਫਿਕਾ ਬੋਲਣਾ ਬੁਝਿ ਨ ਸਕਾ ਕਾਰ॥੬੩॥
(ਸਲੋਕ ਮ:੩, ੧੪੨੦-੧੮)

(ੳੜ) ਹਉਮੈ ਭਗਤਿ ਕਰੇ ਸਭੁ ਕੋਇ॥ ਨਾ ਮਨੁ ਭੀਜੈ ਨਾ ਸੁਖੁ ਹੋਇ॥
ਕਹਿ ਕਹਿ ਕਹਣੁ ਆਪੁ ਜਾਣਾਏ॥ ਬਿਰਥੀ ਭਗਤਿ ਸਭੁ ਜਨਮੁ ਗਵਾਏ॥੬॥
(ਮਲਾਰ ਮ:੩, ੧੨੭੭-੧੭)

(ਅੳ) ਹਉਮੈ ਮਾਇਆ ਮੋਹਿ ਖੁਆਇਆ ਦੁਖੁ ਖਟੇ ਦੁਖ ਖਾਇ॥
ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ ਭਰਮਾਇ॥੧॥
(ਭੈਰਉ ਮ:੩, ੧੧੩੨-੧੫)

(ਅਅ) ਭੇਖ ਕਰੈ ਬਹੁਤੁ ਚਿਤੁ ਡੋਲੈ ਅੰਤਰਿ ਕਾਮੁ ਕ੍ਰੋਧੁ ਅਹੰਕਾਰੁ॥
ਅੰਤਰਿ ਤਿਸਾ ਭੂਖ ਅਤਿ ਬਹੁਤੀ ਭਉਕਤ ਫਿਰੈ ਦਰਬਾਰੁ॥੨॥
(ਭੈਰਉ ਮ:੩, ੧੧੩੨-੧੧)

(ਅੲ) ਹੰਉਮੈ ਮਾਇਆ ਮੈਲੁ ਹੈ ਮਾਇਆ ਮੈਲੁ ਭਰੀਜੈ ਰਾਮ॥

ਗੁਰਮਤੀ ਮਨੁ ਨਿਰਮਲਾ ਰਸਨਾ ਹਰਿ ਰਸੁ ਪੀਜੈ ਰਾਮ॥

(ਵਡਹੰਸੁ ਮ:੩, ਛੰਤ, ੫੭੦-੧੬)

(ਅਸ) ਹਉਮੈ ਮਾਇਆ ਮੈਲੁ ਕਮਾਇਆ॥ ਮਰਿ ਮਰਿ ਜੰਮਹਿ ਦੂਜਾ ਭਾਇਆ॥

(ਮਾਰੂ ਮ:੩, ੧੦੪੬-੧੮)

(ਅਹ) ਹਉਮੈ ਮੋਹੁ ਉਪਜੈ ਸੰਸਾਰਾ॥ ਸਭੁ ਜਗੁ ਬਿਨਸੈ ਨਾਮੁ ਵਿਸਾਰਾ॥

(ਮਾਰੂ ਮ:੩, ੧੦੫੭-੧੮)

(ਅਕ) ਹਉਮੈ ਮਨੁ ਅਸਥੂਲੁ ਹੈ ਕਿਉ ਕਰਿ ਵਿਚੁ ਦੇ ਜਾਇ॥
ਸਤਿਗੁਰ ਮਿਲਿਐ ਹਉਮੈ ਗਈ ਜੋਤਿ ਰਹੀ ਸਭ ਆਇ॥

(ਗੂਜਰੀ ਵਾਰ ੩, ੫੦੯-੧੯)

(ਅਖ) ਹਉਮੈ ਮਮਤਾ ਕਰਦਾ ਆਇਆ॥ ਆਸਾ ਮਨਸਾ ਬੰਧਿ ਚਲਾਇਆ॥
ਮੇਰੀ ਮੇਰੀ ਕਰਤ ਕਿਆ ਲੇ ਚਾਲੇ ਬਿਖੁ ਲਾਦੇ ਛਾਰ ਬਿਕਾਰਾ ਹੇ॥੧੫॥

(ਮਾਰੂ ਮ:੧, ੧੦੩੧-੧)

(ਅਗ) ਹਉਮੈ ਮਮਤਾ ਜਲਿ ਬਲਉ ਲੋਭੁ ਜਲਉ ਅਭਿਮਾਨੁ॥
ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ॥੮॥

(ਸਿਰੀ ਮ:੧, ੫੯-੧੭)

(ਅਘ) ਹਉਮੈ ਮਮਤਾ ਬਹੁ ਮੋਹੁ ਵਧਾਇਆ॥ ਦੂਜੈ ਭਾਇ ਮਨਮੁਖਿ ਦੁਖੁ ਪਾਇਆ॥

ਮਲਾਰ ਮ:੩, ੧੨੬੧-੧੮)

(ਅਙ) ਹਉਮੈ ਮਮਤਾ ਮੋਹਣੀ ਮਨਮੁਖਾ ਨੋ ਗਈ ਖਾਇ॥
ਜੋ ਮੋਹਿ ਦੂਜੈ ਚਿਤੁ ਲਾਇਦੇ ਤਿਨਾ ਵਿਆਪਿ ਰਹੀ ਲਪਟਾਇ॥
ਗੁਰ ਕੈ ਸਬਦਿ ਪਰਜਾਲੀਐ ਤਾ ਏਹ ਵਿਚਹੁ ਜਾਇ॥

(ਗੂਜਰੀ ਵਾਰ ਮ:੩, ੫੧੩-੧੫)

(ਅਚ) ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ॥
ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ॥

(ਸੋਰਠਿ ਵਾਰ ਮ:੩, ੬੫੦-੧੨)

(ਅਛ) ਹਉਮੈ ਮੈਲਾ ਇਹੁ ਸੰਸਾਰਾ॥ ਨਿਤ ਤੀਰਥਿ ਨਾਵੈ ਨ ਜਾਇ ਅਹੰਕਾਰਾ॥
ਬਿਨੁ ਗੁਰ ਭੇਟੇ ਜਮ ਕਰੇ ਖੁਆਰਾ॥੩॥
ਸੋ ਜਨੁ ਸਾਚਾ ਜਿ ਹਉਮੈ ਮਾਰੈ॥ ਗੁਰ ਕੈ ਸਬਦਿ ਪੰਚ ਸੰਘਾਰੈ॥
ਆਪਿ ਤਰੈ ਸਗਲੇ ਕੁਲ ਤਾਰੈ॥੪॥

(ਗਉੜੀ ਮ:੩, ੨੩੦-੧੧)

(ਅਜ) ਮਹਾ ਬਚਿਤ੍ਰ ਸੁੰਦਰ ਆਖਾੜੇ ਰਣ ਮਹਿ ਜਿਤੇ ਪਵਾੜੇ॥
ਹਉ ਮਾਰਉ ਹਉ ਬੰਧਉ ਛੋਡਉ ਮੁਖ ਤੇ ਏਵ ਬਬਾੜੇ॥
ਆਇਆ ਹੁਕਮੁ ਪਾਰਬ੍ਰਹਮ ਕਾ ਛੋਡਿ ਚਲਿਆ ਏਕ ਦਿਹਾੜੇ॥੨॥

(ਆਸਾ ਮ:੫, ੩੭੯-੧੯)

(ਅਝ) ਹਉ ਮੇਰਾ ਜਗੁ ਪਲਚਿ ਰਹਿਆ ਭਾਈ ਕੋਇ ਨ ਕਿਸ ਹੀ ਕੇਰਾ॥
ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ ਨਿਜ ਘਰਿ ਹੋਇ ਬਸੇਰਾ॥

(ਸੋਰਠਿ ਮ:੩, ੬੦੨-੩)

(ਅਵ) ਹਉਮੈ ਲੋਭੁ ਲਹਰਿ ਲਬ ਥਾਕੇ ਪਾਏ ਦੀਨ ਦਇਆਲਾ॥
ਨਾਨਕ ਗੁਰਿ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ॥੩॥

*(ਆਸਾ ਮ:੧, ੪੩੭-੨)*

(ਅਟ) ਹਉਮੈ ਵਿਚਿ ਸਭੁ ਜਗੁ ਬਉਰਾਨਾ॥ ਦੂਜੈ ਭਾਇ ਭਰਮਿ ਭੁਲਾਨਾ॥
ਬਹੁ ਚਿੰਤਾ ਚਿਤਵੈ ਆਪੁ ਨ ਪਛਾਨਾ॥ ਧੰਧਾ ਕਰਤਿਆ ਅਨਦਿਨੁ ਵਿਹਾਨਾ॥੧॥

*(ਗਉੜੀ ਗੁਆਰੇਰੀ ਮ:੩, ੧੫੯-੧੦)*

## ਅਹੰਕਾਰ ਦੀ ਉਪਜ (੬੧)

ਇਸ ਪ੍ਰਕਰਣ ਦੁਆਰਾ ਇਹ ਦਰਸਾਇਆ ਗਇਆ ਹੈ ਕਿ ਅਹੰਕਾਰ ਤਥਾ ਹਉਮੈ ਦੀ ਉਤਪਤੀ ਕਿਵੇਂ ਤੇ ਕਿਥੋਂ ਹੁੰਦੀ ਹੈ। ਹੇਠ ਲਿਖੇ ਗੁਰਬਾਣੀ ਦੇ ਪਾਵਨ ਵਾਕ ਇਸੇ ਖਿਆਲ ਦੀ ਪੁਸ਼ਟੀ ਕਰਦੇ ਹਨ :

(ੳ) ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ॥
ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ॥੩॥

*(ਮਾਰੂ ਮ:੫, ੯੯੯-੧੮)*

(ਅ) ਹਉਮੈ ਬਿਖੁ ਪਾਇ ਜਗਤੁ ਉਪਾਇਆ ਸਬਦੁ ਵਸੈ ਬਿਖੁ ਜਾਇ॥
ਜਰਾ ਜੋਹਿ ਨ ਸਕਈ ਸਚਿ ਰਹੈ ਲਿਵ ਲਾਇ॥
ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ॥੬॥

*(ਮਾਰੂ ਮ:੧, ੧੦੦੯-੧੮)*

(ੲ) ਹਉਮੈ ਮਾਇਆ ਵਿਚੇ ਪਾਈ॥ ਮਨਮੁਖ ਭੂਲੇ ਪਤਿ ਗਵਾਈ॥
ਗੁਰਮੁਖਿ ਹੋਵੈ ਸੋ ਨਾਇ ਰਾਚੈ ਸਾਚੈ ਰਹਿਆ ਸਮਾਈ ਹੇ॥੪॥

*(ਮਾਰੂ ਸੋਲਹੇ ਮ:੩, ੧੦੪੪-੨)*

(ਸ) ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ॥

*(ਮਾਰੂ ਵਾਰ, ੧੦੯੬-੮)*

(ਹ) ਸਦਾ ਸਦਾ ਤੂੰ ਏਕੁ ਹੈ ਤੁਧੁ ਦੂਜਾ ਖੇਲੁ ਰਚਾਇਆ॥
ਹਉਮੈ ਗਰਬੁ ਉਪਾਇ ਕੈ ਲੋਭੁ ਅੰਤਰਿ ਜੰਤਾ ਪਾਇਆ॥

*(ਮਾਝ ਵਾਰ ਮ:੧, ੧੩੯-੫)*

(ਕ) ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ॥
ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥

*(ਆਸਾ ਵਾਰ ਮ:੧, ੪੬੬-੧੭)*

## ਅਹੰਕਾਰ ਦੀ ਨਵਿਰਤੀ (੬੨)

ਇਸ ਪ੍ਰਕਰਣ ਦੁਆਰਾ ਅਹੰਕਾਰ ਤੋਂ ਬੰਦਖਲਾਸੀ ਪਾਉਣ ਦੇ ਸਾਧਨ ਦਰਸਾਏ ਗਏ ਹਨ :

(ੳ) ਸਤਿਗੁਰ ਤੇ ਪਾਵੈ ਘਰੁ ਦਰੁ ਮਹਲੁ ਸੁ ਥਾਨੁ॥
ਗੁਰ ਸਬਦੀ ਚੂਕੈ ਅਭਿਮਾਨੁ॥੧॥

*(ਮਲਾਰ ਮ:੩, ੧੨੫੯-੧੭)*

(ਅ) ਚਾਰੇ ਜੁਗ ਮੈ ਸੋਧਿਆ ਵਿਣੁ ਸੰਗਤਿ ਅਹੰਕਾਰੁ ਨ ਭਗੈ॥
ਹਉਮੈ ਮੂਲਿ ਨ ਛੁਟਈ ਵਿਣੁ ਸਾਧੂ ਸਤਸੰਗੈ॥
ਤਿਚਰੁ ਥਾਹ ਨ ਪਾਵਈ ਜਿਚਰੁ ਸਾਹਿਬ ਸਿਉ ਮਨ ਭੰਗੈ॥

*(ਮਾਰੂ ਵਾਰ ਮ:੫, ੧੦੯੮-੭)*

(ੲ) ਗੁਨ ਗਾਵਤ ਤੇਰੀ ਉਤਰਸਿ ਮੈਲੁ॥
ਬਿਨਸਿ ਜਾਇ ਹਉਮੈ ਬਿਖੁ ਫੈਲੁ॥

*(ਗਉੜੀ ਸੁਖਮਨੀ ਮ:੫, ੨੮੯-੨)*

(ਸ) ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ॥
ਸੋ ਜਨੁ ਨਾਨਕ ਦਰਗਹ ਪਰਵਾਨੁ॥੨॥

*(ਗਉੜੀ ਸੁਖਮਨੀ ਮ:੫, ੨੭੮-੧੨)*

(ਹ) ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਤਰੇ॥

*(ਸਿਰੀ ਵਾਰ ਮ:੩, ੯੦-੧੮)*

(ਕ) ਭਲੀ ਸਰੀ ਜਿ ਉਬਰੀ ਹਉਮੈ ਮੁਈ ਘਰਾਹੁ॥
ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ॥

*(ਸਿਰੀ ਮ:੧, ੧੮-੪)*

(ਖ) ਆਪੁ ਵੰਞਾਏ ਤਾ ਸਭ ਕਿਛੁ ਪਾਏ॥ ਗੁਰ ਸਬਦੀ ਸਚੀ ਲਿਵ ਲਾਏ॥

*(ਮਾਝ ਮ:੩, ੧੧੫-੧੦)*

(ਗ) ਹਉ ਵਾਰੀ ਜੀਉ ਵਾਰੀ ਆਪੁ ਨਿਵਾਰਣਿਆ॥
ਆਪੁ ਗਵਾਏ ਤਾ ਹਰਿ ਪਾਏ ਹਰਿ ਸਿਉ ਸਹਜਿ ਸਮਾਵਣਿਆ॥੧॥ ਰਹਾਉ॥

*(ਮਾਝ ਮ:੩, ੧੧੮-੨)*

(ਘ) ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ ਗੁਰਿ ਮਿਲਿਐ ਆਪੁ ਗਵਾਇਆ॥
ਹਉਮੈ ਰੋਗੁ ਗਇਆ ਸੁਖੁ ਪਾਇਆ ਧਨੁ ਧੰਨੁ ਗੁਰੂ ਹਰਿ ਰਾਇਆ॥੧॥

*(ਗਉੜੀ ਪੂਰਬੀ ਮ:੪, ੧੭੨-੭)*

(ਙ) ਆਪੁ ਗਇਆ ਤਾ ਆਪਹਿ ਭਏ॥ ਕ੍ਰਿਪਾ ਨਿਧਾਨ ਕੀ ਸਰਨੀ ਪਏ॥੩॥

*(ਗਉੜੀ ਮ:੫, ੨੦੨-੨)*

(ਚ) ਹੈ ਕੋਈ ਐਸਾ ਹਉਮੈ ਤੋਰੈ॥ ਇਸੁ ਮੀਠੀ ਤੇ ਇਹੁ ਮਨੁ ਹੋਰੈ॥੧॥ਰਹਾਉ॥
ਅਗਿਆਨੀ ਮਾਨੁਖੁ ਭਇਆ ਜੋ ਨਾਹੀ ਸੋ ਲੋਰੈ॥
ਰੈਣਿ ਅੰਧਾਰੀ ਕਾਰੀਆ ਕਵਨ ਜੁਗਤਿ ਜਿਤੁ ਭੋਰੈ॥੧॥
ਭ੍ਰਮਤੋ ਭ੍ਰਮਤੋ ਹਾਰਿਆ ਅਨਿਕ ਬਿਧੀ ਕਰਿ ਟੋਰੈ॥
ਕਹੁ ਨਾਨਕ ਕਿਰਪਾ ਭਈ ਸਾਧਸੰਗਤਿ ਨਿਧਿ ਮੋਰੈ॥੨॥

*(ਗਉੜੀ ਮ:੫, ੨੧੨-੧੧)*

(ਛ) ਸਾਧਸੰਗਿ ਜਿਹ ਹਉਮੈ ਮਾਰੀ॥
ਨਾਨਕ ਤਾ ਕਉ ਮਿਲੇ ਮੁਰਾਰੀ॥੨੪॥

*(ਗਉੜੀ ਬਾਵਨ ਅਖਰੀ ਮ:੫, ੨੫੫-੫)*

(ਜ) ਡ਼ਾੜਾ ਡ਼ਾੜਿ ਮਿਟੈ ਸੰਗਿ ਸਾਧੂ॥ ਕਰਮ ਧਰਮ ਤਤੁ ਨਾਮ ਅਰਾਧੂ॥
ਰੂੜੋ ਜੇਹ ਬਸਿਓ ਰਿਦ ਮਾਹੀ॥ ਉਆ ਕੀ ਡ਼ਾੜਿ ਮਿਟਤ ਬਿਨਸਾਹੀ॥
ਡ਼ਾੜਿ ਕਰਤ ਸਾਕਤ ਗਾਵਾਰਾ॥ ਜੇਹ ਹੀਐ ਅਹੰਬੁਧਿ ਬਿਕਾਰਾ॥
ਡ਼ਾੜਾ ਗੁਰਮੁਖਿ ਡ਼ਾੜਿ ਮਿਟਾਈ॥ ਨਿਮਖ ਮਾਹਿ ਨਾਨਕ ਸਮਝਾਈ॥੪੭॥

*(ਗਉੜੀ ਬਾਵਨ ਅਖਰੀ ਮ:੫, ੨੬੦-੨)*

(ਝ) ਹਉ ਛੁਟਕੈ ਹੋਇ ਅਨੰਦੁ ਤਿਹ ਹਉ ਨਾਹੀ ਤਹ ਆਪਿ॥
ਹਤੇ ਦੂਖ ਜਨਮਹ ਮਰਨ ਸੰਤਸੰਗ ਪਰਤਾਪ॥

*(ਗਉੜੀ ਬਾਵਨ ਅਖਰੀ ਮ:੫, ੨੬੦-੧੮)*

(ਞ) ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ॥
ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ॥੮॥

*(ਆਸਾ ਮ:੩, ੪੨੬-੧੭)*

(ਟ) ਨਾਨਕ ਹਉ ਹਉ ਕਰਤੇ ਖਪਿ ਮੁਏ ਖੂਹਣਿ ਲਖ ਅਸੰਖ॥
ਸਤਿਗੁਰ ਮਿਲੇ ਸੁ ਉਬਰੇ ਸਾਚੈ ਸਬਦਿ ਅਲੰਖ॥੧੦॥

*(ਸਲੋਕ ਮ:੩, ੧੪੧੩-੧੩)*

(ਠ) ਆਪੁ ਛੋਡਹਿ ਤਾਂ ਸਹੁ ਮਿਲੈ ਸਚਾ ਏਹੁ ਵੀਚਾਰੁ॥
ਹਉਮੈ ਫਿਕਾ ਬੋਲਣਾ ਬੁਝਿ ਨ ਸਕਾ ਕਾਰ॥

*(ਸਲੋਕ ਮ:੩, ੧੪੨੦-੧੮)*

(ਡ) ਚਰਣ ਰੇਣੁ ਗੁਰ ਕੀ ਮੁਖਿ ਲਾਗੀ॥ ਅਹੰਬੁਧਿ ਤਿਨਿ ਸਗਲ ਤਿਆਗੀ॥੨॥

*(ਗਉੜੀ ਮ:੫, ੧੮੭-੧੧)*

(ਢ) ਹਉਮੈ ਮੂਲਿ ਨ ਛੁਟਈ ਵਿਣੁ ਸਾਧੂ ਸਤਸੰਗੈ॥

*(ਮਾਰੂ ਵਾਰ ਮ:੫, ੧੦੯੮-੭)*

(ਣ) ਗੁਰ ਕੈ ਭਾਣੈ ਚਲੈ ਤਾ ਆਪੁ ਜਾਇ॥
ਸਾਚੁ ਮਹਲੁ ਪਾਏ ਹਰਿ ਗੁਣ ਗਾਇ॥੨॥

*(ਧਨਾਸਰੀ ਮ:੩, ੬੬੫-੪)*

(ਤ) ਬਾਣੀ ਮੰਤ੍ਰ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਂਨ ਕਉ॥
ਖੋਜਿ ਲਹਿਓ ਨਾਨਕ ਸੁਖ ਥਾਨਾਂ ਹਰਿ ਨਾਮਾ ਬਿਸ੍ਰਾਮ ਕਉ॥੨॥

*(ਸਾਰਗ ਮ:੫, ੧੨੦੮-੮)*

(ਥ) ਏਕੁ ਸਬਦੁ ਜਿਤੁ ਕਥਾ ਵੀਚਾਰੀ॥
ਗੁਰਮੁਖਿ ਹਉਮੈ ਅਗਨਿ ਨਿਵਾਰੀ॥੪੪॥

*(ਰਾਮਕਲੀ ਮ:੧, ਸਿਧ ਗੋਸਟਿ ੯੪੩-੨)*

(ਦ) ਗੁਰੁ ਸੰਤੁ ਪਾਇਆ ਪ੍ਰਭੁ ਧਿਆਇਆ ਸਗਲ ਇਛਾ ਪੁੰਨੀਆ॥
ਹਉ ਤਾਪ ਬਿਨਸੇ ਸਦਾ ਸਰਸੇ ਪ੍ਰਭ ਮਿਲੇ ਚਿਰੀ ਵਿਛੁੰਨਿਆ॥

*(ਸੂਹੀ ਛੰਤ ਮ:੫, ੭੭੯-੫)*

(ਧ) ਹਉ ਨਾਹੀ ਕਿਛੁ ਮੈ ਕਿਆ ਹੋਸਾ ਸਭ ਤੁਮ ਹੀ ਕਲ ਧਾਰੀ॥

ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਸੰਤ ਸਦਕਾਰੀ॥੨॥

*(ਸਾਰਗ ਮ:੫, ੧੨੦੯-੯)*

(ਨ) ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ॥
ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ॥

*(ਮਾਰੂ ਵਾਰ ਮ:੩, ੧੦੯੧-੯)*

(ਪ) ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ ਜਿਸ ਦੀ ਸਾਚੀ ਬਾਣੀ॥
ਸਚੀ ਭਗਤਿ ਕਰਹਿ ਦਿਨੁ ਰਾਤੀ ਗੁਰਮੁਖਿ ਆਖਿ ਵਖਾਣੀ॥

*(ਸੂਹੀ ਮ:੩, ੭੬੮-੧੧)*

(ਫ) ਸਚੁ ਸੰਜਮੁ ਸਤਿਗੁਰੂ ਦੁਆਰੈ॥ ਹਉਮੈ ਕ੍ਰੋਧੁ ਸਬਦਿ ਨਿਵਾਰੈ॥
ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਸੀਲੁ ਸੰਤੋਖੁ ਸਭੁ ਤਾਹਾ ਹੇ॥੫॥

*(ਮਾਰੂ ਮ:੩, ਸੋਲਹੇ, ੧੦੫੭-੧੭)*

(ਬ) ਇਹੁ ਮਨੁ ਰਾਜਾ ਸੂਰ ਸੰਗ੍ਰਾਮਿ॥ ਇਹੁ ਮਨੁ ਨਿਰਭਉ ਗੁਰਮੁਖਿ ਨਾਮਿ॥
ਮਾਰੇ ਪੰਚ ਅਪੁਨੈ ਵਸਿ ਕੀਏ॥ ਹਉਮੈ ਗ੍ਰਾਸਿ ਇਕਤੁ ਥਾਇ ਕੀਏ॥੬॥

*(ਆਸਾ ਮ:੧, ੪੧੫-੧੪)*

(ਭ) ਹਉਮੈ ਗੁਰਿ ਖੋਈ ਪਰਗਟੁ ਹੋਈ ਚੂਕੇ ਸੋਗ ਸੰਤਾਪੈ॥
ਜੋਤੀ ਅੰਦਰਿ ਜੋਤਿ ਸਮਾਣੀ ਆਪੁ ਪਛਾਤਾ ਆਪੈ॥

*(ਤੁਖਾਰੀ ਮ:੧, ੧੧੧੧-੮)*

(ਮ) ਹਉਮੈ ਗਰਬੁ ਗਵਾਈਐ ਪਾਈਐ ਵੀਚਾਰੁ॥
ਸਾਹਿਬ ਸਿਉ ਮਨੁ ਮਾਨਿਆ ਦੇ ਸਾਚੁ ਅਧਾਰੁ॥੨॥

*(ਆਸਾ ਮ:੧, ੪੨੧-੧੨)*

(ਯ) ਗੁਰਮੁਖਿ ਜਮਕਾਲੁ ਨੇੜਿ ਨ ਆਵੈ॥ ਹਉਮੈ ਦੂਜਾ ਸਬਦਿ ਜਲਾਵੈ॥
ਨਾਮੇ ਰਾਤੇ ਹਰਿ ਗੁਣ ਗਾਵੈ॥੫॥

*(ਗਉੜੀ ਮ:੩, ੨੩੧-੩)*

(ਰ) ਹਰਿ ਕੇ ਸੰਤ ਸੰਤ ਭਲ ਨੀਕੇ ਮਿਲਿ ਸੰਤ ਜਨਾ ਮਲੁ ਲਹੀਆ॥
ਹਉਮੈ ਦੁਰਤੁ ਗਇਆ ਸਭੁ ਨੀਕਰਿ ਜਿਉ ਸਾਬੁਨਿ ਕਾਪਰੁ ਕਰਿਆ॥੩॥

*(ਕਾਨੜਾ ਮ:੪, ੧੨੯੪-੮)*

(ਲ) ਗੁਰਮੁਖਿ ਸਾਚਿ ਰਹਿਆ ਲਿਵ ਲਾਏ॥
ਹਉਮੈ ਮਾਇਆ ਸਬਦਿ ਜਲਾਏ॥

*(ਗਉੜੀ ਮ:੩, ੨੩੨-੪)*

(ਵ) ਗੁਰਮੁਖਿ ਹੋਵੈ ਸੁ ਸੋਝੀ ਪਾਏ॥ ਹਉਮੈ ਮਾਇਆ ਭਰਮੁ ਗਵਾਏ॥
ਗੁਰ ਕੀ ਪਉੜੀ ਊਤਮ ਊਚੀ ਦਰਿ ਸਚੈ ਹਰਿ ਗੁਣ ਗਾਇਦਾ॥੭॥

*(ਮਾਰੂ ਮ:੩, ੧੦੫੯-੧)*

(ੜ) ਗੁਰ ਸਬਦੀ ਮਨੁ ਨਿਰਮਲਾ ਹਉਮੈ ਛਡਿ ਵਿਕਾਰੀ॥
ਹਰਿ ਹਰਿ ਨਾਮੁ ਧਿਆਈਐ ਹਰਿ ਹਰਿ ਨਿਸਤਾਰੀ॥੩॥

*(ਗੂਜਰੀ ਵਾਰ ਮ:੩, ੫੦੯-੧੫)*

(ੳੳ) ਸਤਿਗੁਰ ਮਿਲਿਐ ਜੀਵਤੁ ਮਰੈ ਬੁਝਿ ਸਚਿ ਸਮੀਤਾ॥
ਸਬਦੇ ਹਉਮੈ ਖੋਈਐ ਹਰਿ ਮੇਲਿ ਮਿਲੀਤਾ॥

(ਗੂਜਰੀ ਵਾਰ ਮ:੩, ੫੧੦-੨)

(ੳਅ) ਮੁਕਤੇ ਸੇਵੇ ਮੁਕਤਾ ਹੋਵੈ॥ ਹਉਮੈ ਮਮਤਾ ਸਬਦੇ ਖੋਵੈ॥
ਅਨਦਿਨੁ ਹਰਿ ਜੀਉ ਸਚਾ ਸੇਵੀ ਪੂਰੈ ਭਾਗਿ ਗੁਰੁ ਪਾਵਣਿਆ॥੬॥

(ਮਾਝ ਮ:੩, ੧੧੬-੧੧)

(ੳੲ) ਪ੍ਰੇਮ ਭਗਤਿ ਕਰੇ ਲਿਵ ਲਾਇ॥ ਹਉਮੈ ਮਮਤਾ ਸਬਦਿ ਜਲਾਇ॥੩॥

(ਬਿਲਾਵਲੁ ਮ:੩, ਵਾਰ ਸਤਾ ੮੪੧-੮)

(ੳਸ) ਹਉਮੈ ਮਮਤਾ ਗੁਰ ਸਬਦਿ ਵਿਸਾਰੀ॥
ਗੁਰਮਤਿ ਜਾਨਿਆ ਰਿਦੈ ਮੁਰਾਰੀ॥

(ਗਉੜੀ ਮ:੧, ੨੨੫-੧੪)

(ੳਹ) ਹਰਿ ਹਰਿ ਹਰਿ ਹਰਿ ਨਾਮੁ ਹੈ ਗੁਰਮੁਖਿ ਪਾਵੈ ਕੋਇ॥
ਹਉਮੈ ਮਮਤਾ ਨਾਸੁ ਹੋਇ ਦੁਰਮਤਿ ਕਢੈ ਧੋਇ॥

(ਕਾਨੜਾ ਵਾਰ ਮ:੪, ੧੩੧੩-੬)

(ੳਕ) ਰਾਮ ਨਾਮੁ ਨਿਧਾਨੁ ਹਰਿ ਗੁਰਮਤਿ ਰਖੁ ਉਰਧਾਰਿ॥
ਦਾਸਨ ਦਾਸਾ ਹੋਇ ਰਹੁ ਹਉਮੈ ਬਿਖਿਆ ਮਾਰਿ॥੧॥

(ਕਾਨੜਾ ਵਾਰ ਮ:੪, ੧੩੧੨-੧)

(ੳਖ) ਹਉਮੈ ਮਮਤਾ ਮੋਹੁ ਛੁਟਾ ਜਾ ਸੰਗਿ ਮਿਲਿਆ ਸਾਧੇ॥

(ਬਿਹਾਗੜਾ ਮ:੫, ੫੪੨-੬)

(ੳਗ) ਹਉਮੈ ਮੇਟਿ ਸਬਦਿ ਸੁਖੁ ਹੋਈ॥ ਆਪੁ ਵੀਚਾਰੇ ਗਿਆਨੀ ਸੋਈ॥

(ਮਾਰੂ ਮ:੧, ੧੦੪੦-੧੨)

(ੳਘ) ਭਉ ਬੈਰਾਗਾ ਸਹਜਿ ਸਮਾਤਾ॥ ਹਉਮੈ ਤਿਆਗੀ ਅਨਹਦਿ ਰਾਤਾ॥
ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ॥੯॥

ਮਾਰੂ ਮ:੧, ੧੦੪੦-੪)

(ੳਙ) ਗੁਰ ਸੇਵਾ ਤੇ ਸਭੁ ਕਿਛੁ ਪਾਏ॥ ਹਉਮੈ ਮੇਰਾ ਆਪੁ ਗਵਾਏ॥
ਆਪੇ ਕ੍ਰਿਪਾ ਕਰੇ ਸੁਖਦਾਤਾ ਗੁਰ ਕੈ ਸਬਦੇ ਸੋਹਾ ਹੇ॥੯॥

ਮਾਰੂ ਮ:੩, ੧੦੫੭-੨)

(ੳਚ) ਅੰਮ੍ਰਿਤ ਨਾਮੁ ਮੰਨਿ ਵਸਾਏ॥ ਹਉਮੈ ਮੇਰਾ ਸਭੁ ਦੁਖੁ ਗਵਾਏ॥
ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤਿ ਅੰਮ੍ਰਿਤੁ ਪਾਵਣਿਆ॥੧॥

(ਮਾਝ ਮ:੩, ੧੧੮-੧੨)

(ੳਛ) ਹਉਮੈ ਮੈਲੁ ਸਭੁ ਉਤਰੀ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਹਰਿ ਸਰਿ ਨਾਤੇ ਰਾਮ॥

(ਬਿਹਾਗੜਾ ਮ:੪, ੫੩੯-੧੫)

(ੳਜ) ਆਤਮ ਰਾਮ ਪਰਗਾਸੁ ਗੁਰ ਤੇ ਹੋਵੈ॥ ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ॥੧॥

(ਮਾਝ ਮ:੩, ੧੨੩-੧੧)

(ੳੜ) ਗੁਰਮੁਖਿ ਸਹਜ ਧੁਨਿ ਊਪਜੈ ਦੁਖੁ ਹਉਮੈ ਵਿਚਹੁ ਜਾਇ॥
ਹਰਿ ਨਾਮਾ ਹਰਿ ਮਨਿ ਵਸੈ ਸਹਜੇ ਹਰਿ ਗੁਣ ਗਾਇ॥੨॥

(ਪ੍ਰਭਾਤੀ ਮ:੩, ੧੩੪੬-੧੭)

(ੳਵ) ਕਾਰ ਕਮਾਈ ਜੋ ਮੇਰੇ ਪ੍ਰਭ ਭਾਈ॥ ਹਉਮੈ ਤ੍ਰਿਸਨਾ ਸਬਦਿ ਬੁਝਾਈ॥
ਗੁਰਮਤਿ ਸਦ ਹੀ ਅੰਤਰੁ ਸੀਤਲੁ ਹਉਮੈ ਮਾਰਿ ਨਿਵਾਰੀ ਹੇ॥੭॥

(ਮਾਰੂ ਮ:੩, ੧੦੫੦-੧੦)

(ੳਟ) ਸਚੁ ਸੰਜਮੁ ਸਤਿਗੁਰੂ ਦੁਆਰੈ॥ ਹਉਮੈ ਕ੍ਰੋਧੁ ਸਬਦਿ ਨਿਵਾਰੈ॥
ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਸੀਲੁ ਸੰਤੋਖੁ ਸਭੁ ਤਾਹਾ ਹੇ॥੫॥

(ਮਾਰੂ ਮ:੩, ੧੦੫੭-੧੭)

(ੳਠ) ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ ਸਮਾਨੀ॥
ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ ਲਾਜ ਲੁੋਕਾਨੀ॥੩॥

(ਸਾਰੰਗ ਮ:੧, ੧੧੯੭-੭)

(ੳਡ) ਝੂਠੁ ਨ ਬੋਲਿ ਪਾਡੇ ਸਚੁ ਕਹੀਐ॥
ਹਉਮੈ ਜਾਇ ਸਬਦਿ ਘਰੁ ਲਹੀਐ॥੧॥

(ਰਾਮਕਲੀ ਮ:੧, ੯੦੪-੧੧)

(ੳਢ) ਹਉਮੈ ਜਾਇ ਤ ਏਕੋ ਬੂਝੈ ਸੋ ਗੁਰਮੁਖਿ ਸਹਜਿ ਸਮਾਇਦਾ॥੧੩॥

(ਮਾਰੂ ਸੋਲਹੇ ਮ:੫, ੧੦੭੬-੧੦)

(ੳਣ) ਹਉਮੈ ਜਾਈ ਤਾ ਕੰਤ ਸਮਾਈ॥
ਤਉ ਕਾਮਣਿ ਪਿਆਰੇ ਨਵਨਿਧਿ ਪਾਈ॥੬॥

(ਸੂਹੀ ਮ:੧, ੭੫੦-੧੭)

(ੳਤ) ਹਉਮੈ ਜਾਇ ਤ ਨਿਰਮਲੁ ਹੋਵੈ ਗੁਰਮੁਖਿ ਪਰਚੈ ਪਰਮ ਪਦੁ ਪਈਆ॥੭॥

(ਬਿਲਾਵਲੁ ਮ:੪, ੮੩੪-੧੦)

(ੳਥ) ਏਕੋ ਨਾਮੁ ਧਿਆਇ ਤੂੰ ਸੁਖੁ ਪਾਵਹਿ ਮੇਰੇ ਭਾਈ॥
ਹਉਮੈ ਦੂਜਾ ਦੂਰਿ ਕਰਿ ਵਡੀ ਵਡਿਆਈ॥੧॥ਰਹਾਉ॥

(ਆਸਾ ਮ:੩, ੪੨੫-੩)

(ੳਦ) ਛੋਡਹੁ ਕਾਮੁ ਕ੍ਰੋਧੁ ਬੁਰਿਆਈ॥ ਹਉਮੈ ਧੰਧੁ ਛੋਡਹੁ ਲੰਪਟਾਈ॥
ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ॥੮॥

(ਮਾਰੂ ਮ:੧, ੧੦੨੬-੨)

(ੳਧ) ਹਉਮੈ ਨਿਵਰੈ ਗੁਰ ਸਬਦੁ ਵੀਚਾਰੈ॥
ਚੰਚਲ ਮਤਿ ਤਿਆਗੈ ਪੰਚ ਸੰਘਾਰੈ॥੩॥

(ਗਉੜੀ ਮ:੧, ੨੨੬-੧੬)

(ੳਨ) ਹਉਮੈ ਪੀਰ ਗਈ ਸੁਖੁ ਪਾਇਆ ਆਰੋਗਤ ਭਏ ਸਰੀਰਾ॥
ਗੁਰ ਪਰਸਾਦੀ ਬ੍ਰਹਮੁ ਪਛਾਤਾ ਨਾਨਕ ਗੁਣੀ ਗਹੀਰਾ॥੨॥

(ਸੂਹੀ ਮ:੪, ੭੭੩-੮)

(ੳਪ) ਹਉਮੈ ਮਮਤਾ ਮਾਰਿ ਕੈ ਹਰਿ ਰਾਖਿਆ ਉਰ ਧਾਰਿ॥
ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ॥

(ਸਿਰੀ ਮ:੩, ੨੬-੧੦)

(ੳਫ) ਸਤਿਗੁਰੁ ਸੇਵਹਿ ਸੇ ਵਡਭਾਗੀ॥ ਹਉਮੈ ਮਾਰਿ ਸਚਿ ਲਿਵਲਾਗੀ॥

(ਬਿਲਾਵਲੁ ਮ:੩, ਵਾਰ ਸਤ, ੮੪੧-੧੮)

(ੳਬ) ਪੂਰੈ ਸਤਿਗੁਰਿ ਸਬਦੁ ਸੁਣਾਇਆ॥ ਤ੍ਰੈ ਗੁਣ ਮੇਟੇ ਚਉਥੈ ਚਿਤੁ ਲਾਇਆ॥
ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ॥੮॥

(ਗਉੜੀ ਮ:੩, ੨੩੧-੭)

(ੳਭ) ਸਭਨਾ ਵਿਚਿ ਵਰਤੈ ਇਕੁ ਸੋਈ॥ ਗੁਰ ਪਰਸਾਦੀ ਪਰਗਟੁ ਹੋਈ॥
ਹਉਮੈ ਮਾਰਿ ਸਦਾ ਸੁਖੁ ਪਾਇਆ ਨਾਇ ਸਾਚੈ ਅੰਮ੍ਰਿਤੁ ਪੀਜੈ ਹੇ॥੮॥

(ਮਾਰੂ ਮ:੩, ੧੦੪੯-੧੩)

(ੳਮ) ਕਰਮੁ ਹੋਵੈ ਸਤਿਗੁਰੂ ਮਿਲਾਏ॥ ਸੇਵਾ ਸੁਰਤਿ ਸਬਦਿ ਚਿਤੁ ਲਾਏ॥
ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ ਚੁਕਾਵਣਿਆ॥੧॥

(ਮਾਝ ਮ:੩, ੧੦੯-੧੯)

(ੳਯ) ਗੁਰਮਤਿ ਬੂਝੈ ਕਰਿ ਵੀਚਾਰਾ॥
ਹਉਮੈ ਮਾਰਿ ਸਦਾ ਮਨੁ ਨਿਰਮਲੁ ਰਸਨਾ ਸੇਵਿ ਸੁਖਦਾਤਾ ਹੇ॥੧੨॥

(ਮਾਰੂ ਮ:੩, ੧੦੫੩-੨)

(ੳਰ) ਗਣ ਗੰਧਰਬ ਨਾਮੇ ਸਭਿ ਉਧਰੇ ਗੁਰ ਕਾ ਸਬਦੁ ਵੀਚਾਰਿ॥
ਹਉਮੈ ਮਾਰਿ ਸਦ ਮੰਨਿ ਵਸਾਇਆ ਹਰਿ ਰਾਖਿਆ ਉਰਿ ਧਾਰਿ॥

(ਮਲਾਰ ਮ:੩, ੧੨੫੯-੭)

(ੳਲ) ਹਉਮੈ ਮੇਰਾ ਸਬਦੇ ਖੋਈ॥ ਨਿਰਮਲ ਨਾਮੁ ਵਸੈ ਮਨਿ ਸੋਈ॥੬॥

(ਪ੍ਰਭਾਤੀ ਮ:੧, ੧੩੪੨-੯)

(ੳਵ) ਮੇਰਾ ਪ੍ਰਭੁ ਲਾਏ ਤਾ ਕੋ ਲਾਗੈ॥ ਹਉਮੈ ਮਾਰੇ ਸਬਦੇ ਜਾਗੈ॥

(ਆਸਾ ਮ:੧, ੪੧੫-੨)

(ੳੜ) ਹਉਮੈ ਮਾਰੇ ਸਬਦਿ ਨਿਵਾਰੇ॥ ਹਰਿ ਕਾ ਨਾਮੁ ਰਖੈ ਉਰਿ ਧਾਰੇ॥
ਏਕਸੁ ਬਿਨੁ ਹਉ ਹੋਰੁ ਨ ਜਾਣਾ ਸਹਜੇ ਹੋਇ ਸੁ ਹੋਈ ਹੇ॥੧੪॥

(ਮਾਰੂ ਮ:੩, ੧੦੪੫-੧੫)

(ਅੳ) ਸਤਿਗੁਰੁ ਸੇਵਹਿ ਸਦਾ ਮਨਿ ਦਾਸਾ॥ ਹਉਮੈ ਮਾਰਿ ਕਮਲੁ ਪਰਗਾਸਾ॥
ਅਨਹਦੁ ਵਾਜੈ ਨਿਜ ਘਰਿ ਵਾਸਾ॥ ਨਾਮਿ ਰਤੇ ਘਰ ਮਾਹਿ ਉਦਾਸਾ॥੩॥

(ਗਉੜੀ ਗੁਆਰੇਰੀ ਮ:੩, ੧੬੧-੧੭)

(ਅਅ) ਇਕਿ ਦਰ ਸੇਵਹਿ ਦਰਦੁ ਵਞਾਏ॥ ਓਇ ਦਰਗਹ ਪੈਧੇ ਸਤਿਗੁਰੂ ਛਡਾਏ॥
ਹਉਮੈ ਬੰਧਨ ਸਤਿਗੁਰਿ ਤੋੜੇ ਚਿਤੁ ਚੰਚਲੁ ਚਲਣਿ ਨ ਦੀਨਾ ਹੇ॥੧੬॥

ਮਾਰੂ ਮ:੧, ੧੦੨੮-੧੫)

(ਅੲ) ਸਤਿਗੁਰ ਮਿਲਹੁ ਚੀਨਹੁ ਬਿਧਿ ਸਾਈ॥ ਜਿਤੁ ਪ੍ਰਭੁ ਪਾਵਹੁ ਗਣਤ ਨ ਕਾਈ॥

ਹਉਮੈ ਮਾਰਿ ਕਰਹੁ ਗੁਰ ਸੇਵਾ ਜਨ ਨਾਨਕ ਹਰਿ ਰੰਗਿ ਭੀਨਾ ਹੇ॥੧੭॥

*(ਮਾਰੂ ਮ:੧, ੧੦੨੮-੧੭)*

(ਅਸ) ਗੁਰ ਕੀ ਸੇਵਾ ਸਬਦੁ ਵੀਚਾਰੁ॥ ਹਉਮੈ ਮਾਰੇ ਕਰਣੀ ਸਾਰੁ॥੭॥

*(ਗਉੜੀ ਮ:੧, ੨੨੩-੧੪)*

(ਅਹ) ਸੋ ਬੂਝੈ ਜੋ ਸਤਿਗੁਰੁ ਪਾਏ॥ ਹਉਮੈ ਮਾਰੇ ਗੁਰ ਸਬਦੇ ਪਾਏ॥੬॥

*(ਗਉੜੀ ਮ:੧, ੨੨੮-੭)*

(ਅਕ) ਹਉਮੈ ਮਾਰਿ ਮੰਨਿ ਵਸਾਇਆ॥ ਗੁਰ ਚਰਣੀ ਸਦਾ ਚਿਤੁ ਲਾਇਆ॥
ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ ਨਿਰਮਲ ਨਾਮੁ ਧਿਆਵਣਿਆ॥੭॥

*(ਮਾਝ ਮ:੩, ੧੧੦-੯)*

(ਅਖ) ਹਉਮੈ ਮਾਰਿ ਗੁਰ ਸਬਦਿ ਪਛਾਤਾ॥
ਸੇਜ ਸੁਹਾਵੀ ਸਦਾ ਪਿਰੁ ਰਾਵੇ ਸਚੁ ਸੀਗਾਰੁ ਬਣਾਵਣਿਆ॥੫॥

*(ਮਾਝ ਮ:੩, ੧੧੦-੧੯)*

(ਅਗ) ਗੁਰਮੁਖਿ ਹਿਰਦੈ ਜਿਨਿ ਰਾਮੁ ਪਛਾਤਾ॥ ਜਗਜੀਵਨੁ ਸੇਵਿ ਜੁਗ ਚਾਰੇ ਜਾਤਾ॥
ਹਉਮੈ ਮਾਰਿ ਗੁਰ ਸਬਦਿ ਪਛਾਤਾ॥ ਕ੍ਰਿਪਾ ਕਰੇ ਪ੍ਰਭ ਕਰਮ ਬਿਧਾਤਾ॥੨॥

*(ਗਉੜੀ ਗੁਆਰੇਰੀ ਮ:੩, ੧੫੯-੧੩)*

(ਅਘ) ਖਿੰਚੋਤਾਣਿ ਵਿਗੁਚੀਐ ਏਕਸੁ ਸਿਉ ਲਿਵ ਲਾਇ॥
ਹਉਮੈ ਮੇਰਾ ਛਡਿ ਤੂ ਤਾ ਸਚਿ ਰਹੈ ਸਮਾਇ॥੨੩॥

*(ਸੂਹੀ ਮ:੩, ੭੫੬-੬)*

(ਅਙ) ਹਉਮੈ ਮੇਰਾ ਠਾਕਿ ਰਹਾਏ ਸਹਜੇ ਹੀ ਸਚੁ ਪਾਇਆ॥੧੨॥

*(ਮਾਰੂ ਮ:੩, ੧੦੬੭-੧੬)*

(ਅਚ) ਬਹੁਤੇ ਭੇਖ ਕਰੇ ਭੇਖਧਾਰੀ॥ ਬਿਨੁ ਸਬਦੈ ਹਉਮੈ ਕਿਨੈ ਨ ਮਾਰੀ॥
ਜੀਵਤੁ ਮਰੈ ਤਾ ਮੁਕਤਿ ਪਾਏ ਸਚੈ ਨਾਇ ਸਮਾਇਆ॥੧੪॥

*(ਮਾਰ, ਮ:੩, ੧੦੬੭-੧੮)*

(ਅਛ) ਜਿਸ ਨੋ ਨਦਰਿ ਕਰੇ ਸੋ ਗੁਣ ਨਿਧਿ ਪਾਏ॥ ਹਉਮੈ ਮੇਰਾ ਠਾਕਿ ਰਹਾਏ॥
ਗੁਣ ਅਵਗਣ ਕਾ ਏਕੋ ਦਾਤਾ ਗੁਰਮੁਖਿ ਵਿਰਲੀ ਜਾਤਾ ਹੇ॥੧੦॥

*(ਮਾਰੂ ਸੋਲਹੇ, ਮ:੩, ੧੦੫੨-੧੮)*

(ਅਜ) ਸਤਿਗੁਰੁ ਸੇਵੈ ਸੋ ਜਨੁ ਬੂਝੈ॥ ਹਉਮੈ ਮਾਰੇ ਤਾ ਦਰੁ ਸੂਝੈ॥੨॥

*(ਬਿਲਾਵਲੁ ਮ:੩, ੮੪੨-੭)*

(ਅਝ) ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ॥
ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ॥੪॥

*(ਸੂਹੀ ਮ:੧, ੭੨੯-੧੨)*

(ਅਞ) ਭੋਲਿਆ ਹਉਮੈ ਸੁਰਤਿ ਵਿਸਾਰਿ॥
ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ॥੧॥ਰਹਾਉ॥

*(ਬਸੰਤੁ ਮ:੧, ੧੧੬੮-੫)*

(ਅਟ) ਘਰ ਹੀ ਮਾਹਿ ਦੂਜੈ ਭਾਇ ਅਨੇਰਾ॥

ਚਾਨਣੁ ਹੋਵੈ ਛੋਡੈ ਹਉਮੈ ਮੇਰਾ॥

(ਮਾਝ ਮ:੩, ੧੨੬-੯)

(ਅਠ) ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ॥
ਭਾਇ ਭਗਤਿ ਜਾ ਹਉਮੈ ਸੋਖੈ॥

(ਮਾਝ ਮ:੩, ੧੨੪-੨)

(ਅੜ) ਹਉਮੈ ਮਾਰਿ ਬਜਰ ਕਪਾਟ ਖੁਲਾਇਆ॥ ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ॥
ਬਿਨੁ ਸਬਦੈ ਨਾਮੁ ਨ ਪਾਏ ਕੋਈ ਗੁਰ ਕਿਰਪਾ ਮੰਨਿ ਵਸਾਵਣਿਆ॥੨॥

(ਮਾਝ ਮ:੩, ੧੨੪-੮)

(ਅਢ) ਗੁਰਮੁਖਿ ਮਿਲੈ ਮਿਲਾਏ ਆਪੇ॥ ਕਾਲੁ ਨ ਜੋਹੈ ਦੁਖੁ ਨ ਸੰਤਾਪੇ॥
ਹਉਮੈ ਮਾਰਿ ਬੰਧਨ ਸਭ ਤੋੜੈ ਗੁਰਮੁਖਿ ਸਬਦਿ ਸੁਹਾਵਣਿਆ॥੧॥

(ਮਾਝ ਮ:੩, ੧੨੪-੧੮)

(ਅਣ) ਹਉਮੈ ਮਾਰਿ ਮੁਈਏ ਤੂ ਚਲੁ ਗੁਰ ਕੈ ਭਾਏ॥
ਹਰਿ ਵਰੁ ਰਾਵਹਿ ਸਦਾ ਮੁਈਏ ਨਿਜ ਘਰਿ ਵਾਸਾ ਪਾਏ॥

(ਵਡਹੰਸ ਮ:੩, ੫੬੮-੭)

(ਅਤ) ਮਾਇਆ ਮੋਹ ਸਭ ਲੋਕ ਹੈ ਤੇਰੀ ਤੂ ਏਕੋ ਪੁਰਖੁ ਬਿਧਾਤਾ॥
ਹਉਮੈ ਮਾਰਿ ਮਨਸਾ ਮਨਹਿ ਸਮਾਣੀ ਗੁਰ ਕੈ ਸਬਦਿ ਪਛਾਤਾ॥੪॥

(ਸੋਰਠਿ ਮ:੩, ੬੩੭-੧੯)

(ਅਥ) ਸਚੁ ਧਿਆਇਨਿ ਸੇ ਸਚੇ ਗੁਰ ਸਬਦਿ ਵੀਚਾਰੀ॥
ਹਉਮੈ ਮਾਰਿ ਮਨੁ ਨਿਰਮਲਾ ਹਰਿ ਨਾਮੁ ਉਰਿਧਾਰੀ॥

(ਸੂਹੀ ਵਾਰ ਮ:੩, ੭੮੮-੫)

(ਅਦ) ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ॥
ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰ ਧਾਰਿ॥
ਜਗ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ॥੬॥

(ਸਿਰੀ ਮ:੧, ੫੫-੨)

(ਅਧ) ਮਾਨਸ ਤੇ ਦੇਵਤੇ ਭਏ ਸਚੀ ਭਗਤਿ ਜਿਸੁ ਦੇਇ॥
ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਸੁਚੇਇ॥

(ਬਿਲਾਵਲ ਵਾਰ ਮ:੩, ੮੫੦-੧੪)

(ਅਨ) ਹਉਮੈ ਗੁਰਿ ਖੋਈ ਪਰਗਟੁ ਹੋਈ ਚੂਕੇ ਸੋਗ ਸੰਤਾਪੈ॥
ਜੋਤੀ ਅੰਦਰਿ ਜੋਤਿ ਸਮਾਣੀ ਆਪੁ ਪਛਾਤਾ ਆਪੈ॥

(ਤੁਖਾਰੀ ਮ:੧, ੧੧੧੧-੮)

(ਅਪ) ਭਗਤਿ ਵਛਲ ਭੈ ਕਾਟਣਹਾਰੇ॥ ਹਉਮੈ ਮਾਰਿ ਮਿਲੇ ਪਗੁ ਧਾਰੇ॥੫॥

(ਧਨਾਸਰੀ ਮ:੧, ੬੮੫-੧੮)

(ਅਫ) ਸਤਿਗੁਰੁ ਸੇਵਿ ਸਦਾ ਸੁਖੁ ਜਾਤਾ॥ ਆਪੇ ਆਇ ਮਿਲਿਆ ਸਭਨਾ ਕਾ ਦਾਤਾ॥
ਹਉਮੈ ਮਾਰਿ ਤ੍ਰਿਸਨਾ ਅਗਨਿ ਨਿਵਾਰੀ ਸਬਦੁ ਚੀਨਿ ਸੁਖੁ ਹੋਈ ਹੇ॥੭॥

(ਮਾਰੂ ਮ:੩, ੧੦੪੫-੬)

## ਅਹੰਕਾਰ ਦੀ ਫਾਹੀ (੬੩)

ਇਸ ਪ੍ਰਕਰਣ ਦੁਆਰਾ ਐਸੇ ਸੰਕੇਤ ਦਰਸਾਏ ਗਏ ਹਨ, ਜਿਨ੍ਹਾਂ ਦੇ ਕਾਰਣ ਜੀਵ ਅਹੰਕਾਰ ਦੀ ਅਵਸਥਾ ਦੇ ਬੰਧਨਾਂ ਵਿਚ ਜਕੜਿਆ ਜਾਂਦਾ ਹੈ।

(ੳ) ਕਰਮ ਕਰਤ ਬਧੇ ਅਹੰਮੇਵ॥ ਮਿਲਿ ਪਾਥਰ ਕੀ ਕਰਹੀ ਸੇਵ॥੩॥

*(ਗਉੜੀ ਕਬੀਰ, ੩੨੪-੧੪)*

(ਅ) ਹਉ ਹਉ ਕਰਤ ਬਧੇ ਬਿਕਾਰ॥ ਮੋਹ ਲੋਭ ਡੂਬੌ ਸੰਸਾਰ॥
ਕਾਮਿ ਕ੍ਰੋਧਿ ਮਨੁ ਵਸਿ ਕੀਆ॥ ਸੁਪਨੈ ਨਾਮੁ ਨ ਹਰਿ ਲੀਆ॥੩॥

*(ਬਸੰਤੁ ਮ:੫, ੧੧੯੨-੧੭)*

(ੲ) ਉਪਜਹਿ ਬਿਨਸਹਿ ਬੰਧਨ ਬੰਧੇ॥ ਹਉਮੈ ਮਾਇਆ ਕੇ ਗਲਿ ਫੰਧੇ॥

*(ਮਾਰੂ ਮ:੧, ੧੦੪੧-੩)*

(ਸ) ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥੫॥

*(ਸੋਰਠਿ ਮ:੫, ੬੪੨-੩)*

(ਹ) ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥

*(ਆਸਾ ਵਾਰ ਮ:੧, ੪੬੬-੧੭)*

(ਕ) ਹਉਮੈ ਬਾਧਾ ਗੁਰਮੁਖਿ ਛੂਟਾ॥ ਗੁਰਮੁਖਿ ਆਵਣੁ ਜਾਵਣੁ ਤੂਟਾ॥

*(ਮਾਝ ਮ:੫, ੧੩੧-੯)*

(ਖ) ਹਉਮੈ ਬੰਧਨ ਬੰਧਿ ਭਵਾਵੈ॥ ਨਾਨਕ ਰਾਮ ਭਗਤਿ ਸੁਖੁ ਪਾਵੈ॥੮॥

*(ਗਉੜੀ ਮ:੧, ੨੨੭-੧)*

(ਗ) ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ॥੩।

*(ਵਡਹੰਸ ਮ:੩, ੫੬੦-੧੫)*

## ਅਹੰਕਾਰ ਦੀ ਬਿਖੁ (੬੪)

ਗੁਰਬਾਣੀ ਨੇ ਹਉਮੈ ਨੂੰ ਜ਼ਹਿਰ ਸਮਾਨ ਮੰਨਿਆ ਹੈ, ਜਿਸ ਦੇ ਲਖਾਇਕ ਹੇਠ ਲਿਖੇ ਗੁਰਵਾਕ ਹਨ:

(ੳ) ਹਉਮੈ ਮਾਇਆ ਸਭ ਬਿਖੁ ਹੈ ਨਿਤ ਜਗਿ ਤੋਟਾ ਸੰਸਾਰਿ॥
ਲਾਹਾ ਹਰਿ ਧਨੁ ਖਟਿਆ ਗੁਰਮੁਖਿ ਸਬਦੁ ਵੀਚਾਰਿ॥
ਹਉਮੈ ਮੈਲੁ ਬਿਖੁ ਉਤਰੈ ਹਰਿ ਅੰਮ੍ਰਿਤੁ ਹਰਿ ਉਰ ਧਾਰਿ॥

*(ਗਉੜੀ ਵਾਰ ਮ:੪, ੩੦੦-੧੮)*

(ਅ) ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰੁ॥
ਸਤਿਗੁਰ ਕਾ ਭਾਣਾ ਕਮਾਵਦੇ ਬਿਖੁ ਹਉਮੈ ਤਜਿ ਵਿਕਾਰੁ॥੫॥

*(ਸਿਰੀ ਮ:੩, ੬੫-੧੬)*

(ੲ) ਹਉਮੈ ਬਿਖੁ ਪਾਇ ਜਗਤੁ ਉਪਾਇਆ ਸਬਦੁ ਵਸੈ ਬਿਖੁ ਜਾਇ॥

*(ਮਾਰੂ ਮ:੧, ੧੦੦੯-੧੮)*

(ਸ) ਹਉਮੈ ਬਿਖੁ ਮਨੁ ਮੋਹਿਆ ਲਦਿਆ ਅਜਗਰ ਭਾਰੀ॥
ਗਰੁੜੁ ਸਬਦੁ ਮੁਖਿ ਪਾਇਆ ਹਉਮੈ ਬਿਖੁ ਹਰਿ ਮਾਰੀ॥੧॥

*(ਮਲਾਰ ਮ:੩, ੧੨੬੦-੧੬)*

(ਹ) ਹਉਮੈ ਬਿਖਿਆ ਨਿਤ ਲੋਭਿ ਲੁਭਾਨੇ ਪੁਤ ਕਲਤ ਮੋਹਿ ਲੁਭਿਭਾ॥
ਤਿਨ ਪਗ ਸੰਤ ਨ ਸੇਵੇ ਕਬਹੂ ਤੇ ਮਨਮੁਖ ਭੂੰਭਰ ਭਰਭਾ॥੩॥

*(ਪ੍ਰਭਾਤੀ ਬਿਭਾਸ ਮ:੪, ੧੩੩੭-੫)*

(ਕ) ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥

*(ਬਿਹਾਗੜਾ ਮ:੪, ਛੰਤ ੫੩੮-੧੧)*

**ਅਹੰਕਾਰ ਰੋਗੁ ਹੈ (੬੫)**

(ੳ) ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ॥
ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ॥੧॥

*(ਗਉੜੀ ਵਾਰ ਮ:੪, ੩੦੧-੧੧)*

(ਅ) ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ॥
ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ॥੨॥
ਹਉਮੈ ਰੋਗਿ ਸਭੁ ਜਗਤੁ ਬਿਆਪਿਆ ਤਿਨ ਕਉ ਜਨਮੁ ਮਰਣ ਦੁਖੁ ਭਾਰੀ॥
ਗੁਰ ਪਰਸਾਦੀ ਕੋ ਵਿਰਲਾ ਛੂਟੈ ਤਿਸੁ ਜਨ ਕਉ ਹਉ ਬਲਿਹਾਰੀ॥੩॥

*(ਸੂਹੀ ਮ:੪, ੭੩੫-੧੭)*

(ੲ) ਹਉਮੈ ਵਡਾ ਰੋਗੁ ਹੈ ਭਾਇ ਦੂਜੈ ਕਰਮ ਕਮਾਇ॥
ਨਾਨਕ ਮਨਮੁਖਿ ਜੀਵਦਿਆ ਮੁਏ ਹਰਿ ਵਿਸਰਿਆ ਦੁਖੁ ਪਾਇ॥੨॥

*(ਵਡਹੰਸ ਵਾਰ ਮ:੩, ੫੮੯-੧੪)*

(ਸ) ਹੰਉਮੈ ਅੰਦਰਿ ਖੜਕੁ ਹੈ ਖੜਕੇ ਖੜਕਿ ਵਿਹਾਇ॥
ਹੰਉਮੈ ਵਡਾ ਰੋਗੁ ਹੈ ਮਰਿ ਜੰਮੈ ਆਵੈ ਜਾਇ॥

*(ਵਡਹੰਸ ਵਾਰ ਮ:੩, ੫੯੨-੧੧)*

(ਹ) ਹਉਮੈ ਰੋਗਿ ਮਾਨੁਖ ਕਉ ਦੀਨਾ॥ ਕਾਮ ਰੋਗਿ ਮੈਗਲੁ ਬਸਿ ਲੀਨਾ॥
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥ ਨਾਦ ਰੋਗਿ ਖਪਿ ਗਏ ਕੁਰੰਗਾ॥੧॥

*(ਭੈਰਉ ਮ:੫, ੧੧੪੦-੧੬)*

(ਕ) ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰ ਥੈ ਸੁਖੁ ਨਾਹੀ॥
ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ ਰੋਵੈ ਧਾਹੀ॥੧॥

*(ਸੋਰਠਿ ਮ:੩, ੬੦੩-੧੦)*

(ਖ) ਜਪੁ ਤਪ ਸੰਜਮ ਵਰਤ ਕਰੇ ਪੂਜਾ ਮਨਮੁਖ ਰੋਗੁ ਨ ਜਾਈ॥
ਅੰਤਰਿ ਰੋਗੁ ਮਹਾ ਅਭਿਮਾਨਾ ਦੂਜੈ ਭਾਇ ਖੁਆਈ॥੨॥

*(ਸੂਹੀ ਮ:੪, ੭੩੨-੮)*

(ਗ) ਦੇਹੀ ਧੋਇ ਨ ਉਤਰੈ ਮੈਲੁ॥ ਹਉਮੈ ਬਿਆਪੈ ਦੁਬਿਧਾ ਫੈਲੁ॥

ਹਰਿ ਹਰਿ ਅਉਖਧੁ ਜੋ ਜਨੁ ਖਾਇ॥ ਤਾ ਕਾ ਰੋਗੁ ਸਗਲ ਮਿਟਿ ਜਾਇ॥੩॥

*(ਰਾਮਕਲੀ ਮ:੫, ੮੯੩-੮)*

(ਘ) ਹਉਮੈ ਦੀਰਘੁ ਰੋਗੁ ਹੈ ਦਾਰੂ ਭੀ ਇਸੁ ਮਾਹਿ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥

*(ਆਸਾ ਵਾਰ ਮ:੧, ੪੬੬-੧੮)*

(ਙ) ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ॥
ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ॥

*(ਸੂਹੀ ਮ:੩, ੭੬੮-੧੭)*

(ਚ) ਹਉਮੈ ਮਮਤਾ ਰੋਗੁ ਨ ਲਾਗੈ॥ ਰਾਮ ਭਗਤਿ ਜਮ ਕਾ ਭਉ ਭਾਗੈ॥
ਜਮੁ ਜੰਦਾਰੁ ਨ ਲਾਗੈ ਮੋਹਿ॥ ਨਿਰਮਲ ਨਾਮੁ ਰਿਦੈ ਹਰਿ ਸੋਹਿ॥੩॥

*(ਰਾਮਕਲੀ ਮ:੧, ੯੦੪-੨)*

(ਛ) ਮੇਰੇ ਰਾਮ ਹਰਿ ਜਨ ਆਰੋਗ ਭਏ॥
ਗੁਰ ਬਚਨੀ ਜਿਨਾ ਜਪਿਆ ਮੇਰਾ ਹਰਿ ਹਰਿ ਤਿਨ ਕੇ ਹਉਮੈ ਰੋਗ ਗਏ॥੧॥ਰਹਾਉ॥

*(ਸੂਹੀ ਮ:੪, ੭੩੫-੧੬)*

(ਜ) ਪਉਣ ਪਾਣੀ ਕੀ ਇਹ ਦੇਹ ਸਰੀਰਾ॥ ਹਉਮੈ ਰੋਗੁ ਕਠਿਨ ਤਨਿ ਪੀਰਾ॥
ਗੁਰਮੁਖਿ ਰਾਮ ਨਾਮ ਦਾਰੂ ਗੁਣ ਗਾਇਆ॥ ਕਰਿ ਕਿਰਪਾ ਗੁਰਿ ਰੋਗੁ ਗਵਾਇਆ॥੩॥

*(ਬਸੰਤੁ ਮ:੩, ੧੧੭੨-੧੩)*

(ਝ) ਸਤਿਗੁਰ ਕੀ ਸੇਵਿ ਨ ਕੀਤੀਆ ਸਬਦਿ ਨ ਲਗੋ ਭਾਉ॥
ਹਉਮੈ ਰੋਗੁ ਕਮਾਵਣਾ ਅਤਿ ਦੀਰਘੁ ਬਹੁ ਸੁਆਉ॥

*(ਬਿਲਾਵਲ ਵਾਰ ਮ:੩, ੮੫੦-੪)*

(ਞ) ਗੋਬਿੰਦ ਜੀਉ ਸਤਸੰਗਤਿ ਮੇਲਿ ਹਰਿ ਧਿਆਈਐ॥
ਹਉਮੈ ਰੋਗੁ ਗਇਆ ਸੁਖੁ ਪਾਇਆ ਹਰਿ ਸਹਜਿ ਸਮਾਧਿ ਲਗਾਈਐ॥੧॥ਰਹਾਉ॥

*(ਬਸੰਤੁ ਹਿੰਡੋਲ ਮ:੪, ੧੧੭੯-੭)*

(ਟ) ਜਪਿ ਹਰਿ ਹਰਿ ਨਾਮੁ ਕਮਲ ਪਰਗਾਸੇ ਹਰਿ ਨਾਮੁ ਨਵੰ ਨਿਧਿ ਪਾਈ॥
ਹਉਮੈ ਰੋਗੁ ਗਇਆ ਦੁਖੁ ਲਾਥਾ ਹਰਿ ਸਹਜਿ ਸਮਾਧਿ ਲਗਾਈ॥

*(ਵਡਹੰਸੁ ਮ:੪, ਛੰਤ, ੫੭੨-੮)*

(ਠ) ਭਾਈ ਰੇ ਮਿਲਿ ਸਜਣ ਹਰਿ ਗੁਣ ਸਾਰਿ॥
ਸਜਣੁ ਸਤਿਗੁਰੁ ਪੁਰਖੁ ਹੈ ਦੁਖੁ ਕਢੈ ਹਉਮੈ ਮਾਰਿ॥੧॥ਰਹਾਉ॥

*(ਸਿਰੀ ਮ:੪, ੪੧-੧੧)*

(ਡ) ਗੁਰ ਪੂਰੇ ਪੂਰੀ ਮਤਿ ਹੈ ਅਹਿਨਸਿ ਨਾਮੁ ਧਿਆਇ॥
ਹਉਮੈ ਮੇਰਾ ਵਡ ਰੋਗੁ ਹੈ ਵਿਚਹੁ ਠਾਕਿ ਰਹਾਇ॥੨੧॥

*(ਸੂਹੀ ਮ:੩, ੭੫੬-੩)*

(ਢ) ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ॥
ਹਉਮੈ ਰੋਗੁ ਗਇਆ ਭਉ ਭਾਗਾ ਸਹਜੇ ਸਹਜਿ ਮਿਲਾਇਆ॥

*(ਸੂਹੀ ਮ:੪, ੭੭੩-੩)*

(ਟ) ਸੰਤ ਸੰਗਿ ਜਾ ਕਾ ਮਨੁ ਸੀਤਲੁ ਓਹੁ ਜਾਣੈ ਸਗਲ ਠਾਂਢੀ॥
ਹਉਮੈ ਰੋਗਿ ਜਾ ਕਾ ਮਨੁ ਬਿਆਪਿਤ ਓਹੁ ਜਨਮਿ ਮਰੈ ਬਿਲਲਾਤੀ॥੨॥
(ਸੋਰਠਿ ਮ:੫ , ੬੧੦-੩)

(ਤ) ਮੇਰੇ ਪ੍ਰੀਤਮ ਕਰਿ ਕਿਰਪਾ ਦੇਹੁ ਬੁਝਾਈ॥
ਹਉਮੈ ਰੋਗੀ ਜਗਤੁ ਉਪਾਇਆ ਬਿਨੁ ਸਬਦੈ ਰੋਗੁ ਨ ਜਾਈ॥੧॥ਰਹਾਉ॥
(ਭੈਰਉ ਮ:੩, ੧੧੩੦-੫)

(ਥ) ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ॥
ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ॥
ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ॥੨॥
(ਸਿਰੀ ਮ:੫, ੪੭-੧੭)

(ਦ) ਚਿੰਤ ਅਚਿੰਤਾ ਸੋਚ ਅਸੋਚਾ ਸੋਗੁ ਲੋਭੁ ਮੋਹੁ ਥਾਕਾ॥
ਹਉਮੈ ਰੋਗ ਮਿਟੇ ਕਿਰਪਾ ਤੇ ਜਮ ਤੇ ਭਏ ਬਿਬਾਕਾ॥੩॥
(ਧਨਾਸਰੀ ਮ:੫, ੬੭੧-੧੪)

(ਧ) ਆਪੇ ਬਖਸੇ ਦੇਇ ਪਿਆਰੁ॥ ਹਉਮੈ ਰੋਗੁ ਵਡਾ ਸੰਸਾਰਿ॥
ਗੁਰ ਕਿਰਪਾ ਤੇ ਏਹੁ ਰੋਗੁ ਜਾਇ॥ ਨਾਨਕ ਸਾਚੇ ਸਾਚਿ ਸਮਾਇ॥੮॥
(ਮਲਾਰ ਮ:੩, ੧੨੭੮-੧)

(ਨ) ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ॥ ਹਉ ਰੋਗੁ ਬਿਆਪੈ ਚੁਕੈ ਨ ਭੰਗਾ॥
ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ॥ ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ॥੨॥
(ਕਾਨੜਾ ਮ:੫, ੧੩੦੫-੬)

**ਅਹੰਕਾਰ ਵਿਥੁ ਪਾਉਣ ਵਾਲੀ ਭੀਤ (੬੬)**

(ੳ) ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ॥
ਅਬ ਹਮ ਤੁਮ ਏਕ ਭਏ ਹਹਿ ਏਕੈ ਦੇਖਤ ਮਨੁ ਪਤੀਆਹੀ॥੧॥
(ਗਉੜੀ ਪੂਰਬੀ ਕਬੀਰ, ੩੩੯-੭)

(ਅ) ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ॥
ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ॥੪॥
(ਮਲਾਰ ਮ:੪, ੧੨੬੩-੪)

**ਅਹੰਕਾਰੀ (੬੭)**

**ਇਸ ਪ੍ਰਕਰਣ ਦੇ (ੳ)** ਅੰਕ ਵਿਚ ਇਕ ਮਹਾਨ ਸਚਾਈ ਬਿਆਨ ਕਰਕੇ ਅਗੇ ਅੰਕ (ਅ) ਵਿਚ ਪ੍ਰਾਚੀਨ ਭਾਰਤੀ ਇਤਿਹਾਸ ਵਿਚ ਹੋਏ ਵੱਡੇ ਵੱਡੇ ਅਹੰਕਾਰੀਆਂ ਦੇ ਅੰਤ ਵਿਨਾਸ ਨੂੰ ਪਹੁੰਚਣ ਦੀ ਗੱਲ ਦ੍ਰਿੜ੍ਹ ਕਰਾਈ ਗਈ ਹੈ।

(ੳ) ਉਧਰੇ ਸੰਤ ਪਰੇ ਹਰਿ ਸਰਨੀ ਪਚਿ ਬਿਨਸੇ ਮਹਾ ਅਹੰਕਾਰੀ॥੩॥
(ਰਾਮਕਲੀ ਮ:੫, ੯੧੬-੧੬)

(ਅ) ਬ੍ਰਹਮੈ ਗਰਬੁ ਕੀਆ ਨਹੀ ਜਾਨਿਆ॥ ਬੇਦ ਕੀ ਬਿਪਤਿ ਪੜੀ ਪਛੁਤਾਨਿਆ॥
ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ॥੧॥

ਐਸਾ ਗਰਬੁ ਬੁਰਾ ਸੰਸਾਰੈ॥ ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ॥੧॥ ਰਹਾਉ॥
ਬਲਿ ਰਾਜਾ ਮਾਇਆ ਅਹੰਕਾਰੀ॥ ਜਗਨ ਕਰੈ ਬਹੁ ਭਾਰ ਅਫਾਰੀ॥
ਬਿਨੁ ਗੁਰ ਪੂਛੇ ਜਾਇ ਪਇਆਰੀ॥੨॥
ਹਰੀ ਚੰਦੁ ਦਾਨੁ ਕਰੈ ਜਸੁ ਲੇਵੈ॥ ਬਿਨੁ ਗੁਰ ਅੰਤੁ ਨ ਪਾਇ ਅਭੇਵੈ॥
ਆਪਿ ਭੁਲਾਇ ਆਪੇ ਮਤਿ ਦੇਵੈ॥੩॥
ਦੁਰਮਤਿ ਹਰਣਾਖਸੁ ਦੁਰਾਚਾਰੀ॥ ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ॥
ਪ੍ਰਹਲਾਦ ਉਧਾਰੇ ਕਿਰਪਾ ਧਾਰੀ॥੪॥
ਭੂਲੋ ਰਾਵਣੁ ਮੁਗਧੁ ਅਚੇਤਿ॥ ਲੂਟੀ ਲੰਕਾ ਸੀਸ ਸਮੇਤਿ॥
ਗਰਬਿ ਗਇਆ ਬਿਨੁ ਸਤਿਗੁਰ ਹੇਤਿ॥੫॥
ਸਹਸਬਾਹੁ ਮਧੁ ਕੀਟ ਮਹਿਖਾਸਾ॥ ਹਰਣਾਖਸੁ ਲੇ ਨਖਹੁ ਬਿਧਾਸਾ॥
ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ॥੬॥
ਜਰਾਸੰਧਿ ਕਾਲਜਮੁਨ ਸੰਘਾਰੇ॥ ਰਕਤਬੀਜੁ ਕਾਲੁਨੇਮੁ ਬਿਦਾਰੇ॥
ਦੈਤ ਸੰਘਾਰਿ ਸੰਤ ਨਿਸਤਾਰੇ॥੭॥
ਆਪੇ ਸਤਿਗੁਰੁ ਸਬਦੁ ਬੀਚਾਰੇ॥ ਦੂਜੈ ਭਾਇ ਦੈਤ ਸੰਘਾਰੇ॥
ਗੁਰਮੁਖਿ ਸਾਚਿ ਭਗਤਿ ਨਿਸਤਾਰੇ॥੮॥
ਬੂਡਾ ਦੁਰਜੋਧਨੁ ਪਤਿ ਖੋਈ॥ ਰਾਮੁ ਨ ਜਾਨਿਆ ਕਰਤਾ ਸੋਈ॥
ਜਨ ਕਉ ਦੂਖਿ ਪਚੈ ਦੁਖੁ ਹੋਈ॥੯॥
ਜਨਮੇਜੈ ਗੁਰ ਸਬਦੁ ਨ ਜਾਨਿਆ॥ ਕਿਉ ਸੁਖੁ ਪਾਵੈ ਭਰਮਿ ਭੁਲਾਨਿਆ॥
ਇਕੁ ਤਿਲੁ ਭੂਲੇ ਬਹੁਰਿ ਪਛੁਤਾਨਿਆ॥੧੦॥
ਕੰਸੁ ਕੇਸੁ ਚਾਂਡੂਰੁ ਨ ਕੋਈ॥ ਰਾਮੁ ਨ ਚੀਨਿਆ ਅਪਨੀ ਪਤਿ ਖੋਈ॥
ਬਿਨੁ ਜਗਦੀਸ ਨ ਰਾਖੈ ਕੋਈ॥੧੧॥
ਬਿਨੁ ਗੁਰ ਗਰਬੁ ਨ ਮੇਟਿਆ ਜਾਇ॥ ਗੁਰਮਤਿ ਧਰਮੁ ਧੀਰਜੁ ਹਰਿ ਨਾਇ॥
ਨਾਨਕ ਨਾਮੁ ਮਿਲੈ ਗੁਣ ਗਾਇ॥੧੨॥

*(ਗਉੜੀ ਮ:੧, ੨੨੪-੧੧)*

(ੲ) ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥੨॥
ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ॥
ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ॥੩॥

*(ਰਾਮਕਲੀ ਰਵਿਦਾਸ, ੯੭੪-੨)*

(ਸ) ਜੇ ਕੋ ਬਹੁਤੁ ਕਰੇ ਅਹੰਕਾਰੁ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ॥੩॥

*(ਗੋਂਡ ਮ:੫, ੮੬੮-੧੦)*

(ਹ) ਮਨਮੁਖੁ ਬਹੁਤੁ ਕਰੇ ਅਭਿਮਾਨੁ॥ ਦਰਗਹ ਕਬ ਹੀ ਨ ਪਾਵੈ ਮਾਨੁ॥

*(ਮਾਰੂ ਮ:੩, ੧੦੬੬-੧੧)*

(ਕ) ਸਲੋਕੁ॥ ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥
ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥੧॥
ਅਸਟਪਦੀ॥ ਜਿਸ ਕੈ ਅੰਤਰਿ ਰਾਜ ਅਭਿਮਾਨੁ॥ ਸੋ ਨਰਕ ਪਾਤੀ ਹੋਵਤ ਸੁਆਨੁ॥
ਜੋ ਜਾਨੈ ਮੈ ਜੋਬਨਵੰਤੁ॥ ਸੋ ਹੋਵਤ ਬਿਸਟਾ ਕਾ ਜੰਤੁ॥
--- --- ---
ਆਪਸ ਕਉ ਜੋ ਭਲਾ ਕਹਾਵੈ॥ ਤਿਸਹਿ ਭਲਾਈ ਨਿਕਟਿ ਨ ਆਵੈ॥
ਸਰਬ ਕੀ ਰੇਨ ਜਾ ਕਾ ਮਨੁ ਹੋਇ॥ ਕਹੁ ਨਾਨਕ ਤਾ ਕੀ ਨਿਰਮਲ ਸੋਇ॥੩॥
*(ਗਉੜੀ ਸੁਖਮਨੀ ਮ:੫, ੨੭੮-੫)*

(ਖ) ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ ਗੁਰਿ ਮਿਲਿਐ ਆਪੁ ਗਵਾਇਆ॥
ਹਉਮੈ ਰੋਗੁ ਗਇਆ ਸੁਖੁ ਪਾਇਆ ਧਨੁ ਧੰਨੁ ਗੁਰੂ ਹਰਿ ਰਾਇਆ॥੧॥
*(ਗਉੜੀ ਪੂਰਬੀ ਮ:੪, ੧੭੨-੭)*

(ਗ) ਮਨਮੁਖੁ ਅਹੰਕਾਰੀ ਮਹਲੁ ਨ ਜਾਣੈ ਖਿਨੁ ਆਗੈ ਖਿਨੁ ਪੀਛੈ॥
ਸਦਾ ਬੁਲਾਈਐ ਮਹਲਿ ਨ ਆਵੈ ਕਿਉ ਕਰਿ ਦਰਗਹ ਸੀਝੈ॥੨॥
*(ਗਉੜੀ ਵਾਰ ਮ:੩, ੩੧੪-੬)*

(ਘ) ਰੰਗ ਸੰਗਿ ਬਿਖਿਆ ਕੇ ਭੋਗਾ ਇਨ ਸੰਗਿ ਅੰਧ ਨ ਜਾਨੀ ॥੧॥
ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ॥ਰਹਾਉ॥
*(ਗਉੜੀ ਮ:੫, ੨੪੨-੧)*

(ਙ) ਜੈਸਾ ਕਰੇ ਸੁ ਤੈਸਾ ਪਾਏ॥ ਅਭਿਮਾਨੀ ਕੀ ਜੜ ਸਰਪਰ ਜਾਏ॥੭॥
*(ਗੋਂਡ ਮ:੫, ੮੬੯-੧੭)*

(ਚ) ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥
*(ਆਸਾ ਮ:੪, ੪੫੧-੧੩)*

(ਛ) ਬਿਨੁ ਸਤਿਗੁਰ ਸੋਝੀ ਨਾ ਪਵੈ ਅਹੰਕਾਰੁ ਨ ਵਿਚੋ ਜਾਇ॥
ਅਹੰਕਾਰੀਆ ਨੋ ਦੁਖ ਭੁਖ ਹੈ ਹਥੁ ਤਡਹਿ ਘਰਿ ਘਰਿ ਮੰਗਾਇ॥
*(ਗਉੜੀ ਵਾਰ ਮ:੪, ੩੦੩-੪)*

(ਜ) ਥੰਮੁ ਉਪਾੜਿ ਹਰਿ ਆਪੁ ਦਿਖਾਇਆ॥
ਅਹੰਕਾਰੀ ਦੈਤੁ ਮਾਰਿ ਪਚਾਇਆ॥
*(ਭੈਰਉ ਮ:੩, ੧੧੫੪-੧੬)*

(ਝ) ਲੈਦਾ ਬਦੁ ਦੁਆਇ ਤੂੰ ਮਾਇਆ ਕਰਹਿ ਇਕਤ॥
ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ॥
ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ॥
ਤਿਨਿ ਪ੍ਰਭਿ ਆਪਿ ਭੁਲਾਇਆ ਨਾ ਤਿਸੁ ਜਾਤਿ ਨ ਪਤਿ॥੩॥
*(ਸਿਰੀ ਮ:੫, ੪੨-੧੦)*

(ਞ) ਭਗਤ ਜਨਾਂ ਕਾ ਰਾਖਾ ਹਰਿ ਆਪਿ ਹੈ ਕਿਆ ਪਾਪੀ ਕਰੀਐ॥
ਗੁਮਾਨੁ ਕਰਹਿ ਮੂੜ ਗੁਮਾਨੀਆ ਵਿਸੁ ਖਾਧੀ ਮਰੀਐ॥
*(ਗਉੜੀ ਵਾਰ ਮ:੪, ੩੧੬-੯)*

## ਅਹੰਕਾਰੀ ਬੁਧਿ (੬੮)

(ੳ) ਅਹੰਬੁਧਿ ਕਉ ਬਿਨਸਨਾ ਇਹ ਧੁਰਿ ਕੀ ਢਾਲ॥
ਬਹੁ ਜੋਨੀ ਜਨਮਹਿ ਮਰਹਿ ਬਿਖਿਆ ਬਿਕਰਾਲ॥੧॥

*(ਬਿਲਾਵਲੁ ਮ:੫, ੮੦੭-੧੬)*

(ਅ) ਅਹੰਬੁਧਿ ਬਹੁ ਸਘਨ ਮਾਇਆ ਮਹਾ ਦੀਰਘ ਰੋਗੁ॥
ਹਰਿ ਨਾਮ ਅਉਖਧੁ ਗੁਰਿ ਨਾਮੁ ਦੀਨੋ ਕਰਣ ਕਾਰਣਜੋਗੁ॥੧॥

*(ਗੂਜਰੀ ਮ:੫, ੫੦੨-੬)*

(ੲ) ਚਰਣ ਰੇਣ ਗੁਰ ਕੀ ਮੁਖਿ ਲਾਗੀ॥ ਅਹੰਬੁਧਿ ਤਿਨਿ ਸਗਲ ਤਿਆਗੀ॥੨॥

*(ਗਉੜੀ ਮ:੫, ੧੮੭-੧੧)*

(ਸ) ਅਹੰਬੁਧਿ ਸੁਚਿ ਕਰਮ ਕਰਿ ਇਹ ਬੰਧਨ ਬੰਧਾਨੀ॥੭॥

*(ਗਉੜੀ ਮ:੫, ੨੪੨-੫)*

(ਹ) ਅਹੰਬੁਧਿ ਕਾ ਛੋਡਿਆ ਸੰਗੁ॥ ਕਾਮ ਕ੍ਰੋਧ ਕਾ ਉਤਰਿਆ ਰੰਗੁ॥

*(ਭੈਰਉ ਮ:੫, ੧੧੪੭-੯)*

(ਕ) ਸੰਤ ਕੈ ਸੰਗਿ ਰਾਮ ਰੰਗ ਕੇਲ॥ ਆਗੈ ਜਮ ਸਿਉ ਹੋਇ ਨ ਮੇਲ॥
ਅਹੰਬੁਧਿ ਕਾ ਭਇਆ ਬਿਨਾਸ॥ ਦੁਰਮਤਿ ਹੋਈ ਸਗਲੀ ਨਾਸ॥੧॥

*(ਰਾਮਕਲੀ ਮ:੫, ੮੯੧-੧੧)*

(ਖ) ਅਹੰਬੁਧਿ ਕਰਮ ਕਮਾਵਨੇ॥ ਗ੍ਰਿਹ ਬਾਲੂ ਨੀਰਿ ਬਹਾਵਨੇ॥੩॥

*(ਗਉੜੀ ਮ:੫, ੨੧੧-੩)*

(ਗ) ਜੀਉ ਪਿੰਡੁ ਤਨੁ ਧਨੁ ਸਭੁ ਪ੍ਰਭ ਕਾ ਸਾਕਤ ਕਹਤੇ ਮੇਰਾ॥
ਅਹੰਬੁਧਿ ਦੁਰਮਤਿ ਹੈ ਮੈਲੀ ਬਿਨੁ ਗੁਰ ਭਵਜਲਿ ਫੇਰਾ॥੩॥

*(ਭੈਰਉ ਮ:੫, ੧੧੩੮-੧੯)*

(ਘ) ਅਹੰਬੁਧਿ ਪਰਬਾਦ ਨੀਤ ਲੋਭ ਰਸਨਾ ਸਾਦਿ॥
ਲਪਟਿ ਕਪਟਿ ਗ੍ਰਿਹਿ ਬੇਧਿਆ ਮਿਥਿਆ ਬਿਖਿਆਦਿ॥੧॥
ਐਸੀ ਪੇਖੀ ਨੇਤ੍ਰ ਮਹਿ ਪੂਰੇ ਗੁਰ ਪਰਸਾਦਿ॥
ਰਾਜ ਮਿਲਖ ਧਨ ਜੋਬਨਾ ਨਾਮੈ ਬਿਨੁ ਬਾਦਿ॥੧॥ਰਹਾਉ॥

*(ਬਿਲਾਵਲੁ ਮ:੫, ੮੧੦-੩)*

(ਙ) ਜੋਰ ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ॥
ਅਹੰਬੁਧਿ ਬੰਧਨ ਪਰੇ ਨਾਨਕ ਨਾਮ ਛੁਟਾਰ॥੧॥

*(ਗਉੜੀ ਬਾਵਨ ਅਖਰੀ, ਮ:੫, ੨੫੫-੨)*

(ਚ) ਲਲਾ ਲਪਟਿ ਬਿਖੈ ਰਸ ਰਾਤੇ॥ ਅਹੰਬੁਧਿ ਮਾਇਆ ਮਦ ਮਾਤੇ॥
ਇਆ ਮਾਇਆ ਮਹਿ ਜਨਮਹਿ ਮਰਨਾ॥ ਜਿਉ ਜਿਉ ਹੁਕਮੁ ਤਿਵੈ ਤਿਉ ਕਰਨਾ॥

*(ਗਉੜੀ ਬਾਵਨ ਅਖਰੀ, ਮ:੫, ੨੫੨-੯)*

(ਛ) ਸਾਧਸੰਗਿ ਚਿੰਤ ਬਿਰਾਨੀ ਛਾਡੀ॥
ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ॥੧॥

*(ਧਨਾਸਰੀ ਮ:੫, ੬੭੧-੬)*

(ਜ) ਅਹੰਬੁਧਿ ਮਨ ਪੂਰਿ ਥਿਧਾਈ॥ ਸਾਧ ਧੂਰਿ ਕਰਿ ਸੁਧ ਮੰਜਾਈ॥੧॥

(ਗਉੜੀ ਮ:੫, ੨੦੦-੧)

(ਝ) ਅਹੰ ਮਤਿ ਅਨ ਰਤ ਕੁਮਿਤ ਹਿਤ ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ॥੧॥
ਅਨਿਤ ਬਿਉਹਾਰ ਅਚਾਰ ਬਿਧਿ ਹੀਨਤ ਮਮ ਮਦ ਮਾਤ ਕੋਪ ਜਰੀਆ॥
ਕਰੁਣ ਕ੍ਰਿਪਾਲ ਗੋੁਪਾਲ ਦੀਨ ਬੰਧੁ ਨਾਨਕ ਉਧਰੁ ਸਰਨਿ ਪਰੀਆ॥੨॥

(ਕਾਨੜਾ ਮ:੫, ੧੩੦੩-੧੫)

(ਞ) ਅਹੰਮੇਵ ਸਿਉ ਮਸਲਤਿ ਛੋਡੀ॥ ਗੁਰਿ ਕਹਿਆ ਇਹੁ ਮੂਰਖੁ ਹੋਡੀ॥
ਇਹੁ ਨੀਘਰੁ ਘਰੁ ਕਹੀ ਨ ਪਾਏ॥ ਹਮ ਗੁਰਿ ਰਾਖਿ ਲੀਏ ਲਿਵ ਲਾਏ॥੬॥

(ਬਿਭਾਸ ਪ੍ਰਭਾਤੀ ਮ:੫, ੧੩੪੭-੧੫)

## ਅੱਕਹੁੰ ਪਰਮਲੁ (੬੯)

(ੳ) ਹਮ ਨੀਚ ਸੇ ਊਤਮ ਭਏ ਹਰਿ ਕੀ ਸਰਣਾਈ॥
ਪਾਥਰੁ ਡੁਬਦਾ ਕਾਢਿ ਲੀਆ ਸਾਚੀ ਵਡਿਆਈ॥੪॥
ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ॥
ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ॥੫॥

(ਵਡਹੰਸੁ ਮ:੩, ੫੬੫-੧੨)

(ਅ) ਅਕ ਸਿਉ ਪ੍ਰੀਤਿ ਕਰੇ ਅਕ ਤਿਡਾ ਅਕ ਡਾਲੀ ਬਹਿ ਖਾਇ॥
ਖਸਮੈ ਭਾਵੈ ਓਹੋ ਚੰਗਾ ਜਿ ਕਰੇ ਖੁਦਾਇ ਖੁਦਾਇ॥

(ਮਲਾਰ ਵਾਰ, ਮ:੧ ੧੨੮੬-੧੩)

## ਅਕਥ ਕਥਾ (੭੦)

ਇਸ ਪ੍ਰਕਰਣ ਦੁਆਰਾ ਵਾਹਿਗੁਰੂ ਪਰਥਾਇ ਕੁਝ ਅਲੌਕਿਕ ਅਤੇ ਗੁੱਝੀਆਂ ਰਮਜ਼ਾਂ ਦਾ ਜ਼ਿਕਰ ਕੀਤਾ ਗਇਆ ਹੈ। ਜਿਵੇਂ ਵਾਹਿਗੁਰੂ ਅਕਥ ਹੈ, ਅਗਮ ਹੈ, ਅਗੋਚਰ ਹੈ, ਅਛੇਦ ਹੈ, ਅਜਿਤ ਹੈ, ਅਡੋਲ ਹੈ, ਅਤੀਤ ਹੈ, ਅਤੁਲ ਹੈ, ਅਥਾਹ ਹੈ, ਅਦ੍ਰਿਸਟਿ ਹੈ, ਅਨੰਤ ਹੈ, ਅਪਰੰਪਰ ਹੈ, ਅਮਿਤ ਹੈ, ਅਮੁਲ ਹੈ, ਅਰੂਪੁ ਹੈ, ਅਲੇਖ ਹੈ, ਅਭੇਦ ਹੈ, ਅਵੱਸ ਹੈ ਆਦਿ।

(ੳ) ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ॥
ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ॥੨॥

(ਗਉੜੀ ਮ:੫, ੧੩-੧੬)

(ਅ) ਦਾਸਨਿ ਦਾਸ ਦਾਸ ਹੋਇ ਰਹੀਐ ਜੋ ਜਨ ਰਾਮ ਭਗਤ ਨਿਜ ਭਈਆ॥
ਮਨੁ ਬੁਧਿ ਅਰਪਿ ਧਰਉ ਗੁਰ ਆਗੈ ਗੁਰ ਪਰਸਾਦੀ ਮੈ ਅਕਥੁ ਕਥਈਆ॥੩॥

(ਬਿਲਾਵਲੁ ਮ:੪, ੮੩੪-੧੬)

(ੲ) ਤੇਰੀ ਅਕਥ ਕਥਾ ਕਥਨੁ ਨ ਜਾਈ॥
ਗੁਣ ਨਿਧਾਨੁ ਸੁਖਦਾਤੇ ਸੁਆਮੀ ਸਭ ਤੇ ਊਚ ਬਡਾਈ॥੧॥ਰਹਾਉ॥

(ਮਾਝ ਮ:੫, ੬੧੦-੧੪)

(ਸ) ਕਿਆ ਹਮ ਜੀਅ ਜੰਤ ਬੇਚਾਰੇ ਬਰਨਿ ਨ ਸਾਕਹ ਏਕ ਰੋਮਾਈ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ॥੧॥

ਕਿਆ ਕਥੀਐ ਕਿਛੁ ਕਥਨੁ ਨ ਜਾਈ॥
ਜਹ ਜਹ ਦੇਖਾ ਤਹ ਰਹਿਆ ਸਮਾਈ॥੧॥ਰਹਾਉ॥

(ਬਿਲਾਵਲੁ ਮ:੫, ੮੨੨-੧੨)

(ਹ) ਤੂੰ ਅਕਥੁ ਕਿਉ ਕਥਿਆ ਜਾਹਿ॥ ਗੁਰ ਸਬਦੁ ਮਾਰਣੁ ਮਨ ਮਾਹਿ ਸਮਾਹਿ॥
ਤੇਰੇ ਗੁਣ ਅਨੇਕ ਕੀਮਤਿ ਨਹੀ ਪਾਹਿ॥੧॥
ਜਿਸ ਕੀ ਬਾਣੀ ਤਿਸੁ ਮਾਹਿ ਸਮਾਣੀ॥
ਤੇਰੀ ਅਕਥੁ ਕਥਾ ਗੁਰ ਸਬਦਿ ਵਖਾਣੀ॥੧॥ਰਹਾਉ॥

(ਗਉੜੀ ਗੁਆਰੇਰੀ ਮ:੩, ੧੬੦-੪)

(ਕ) ਅਕਥਾ ਹਰਿ ਅਕਥ ਕਥਾ ਕਿਛੁ ਜਾਇ ਨ ਜਾਣੀ ਰਾਮ॥
ਸੁਰਿ ਨਰ ਸੁਰਿ ਨਰ ਮੁਨਿਜਨ ਸਹਜਿ ਵਖਾਣੀ ਰਾਮ॥

(ਆਸਾ ਮ:੫, ਛੰਤ, ੪੫੩-੪)

(ਖ) ਅਕਥ ਕਹਾਣੀ ਤਿਨੀ ਜਾਣੀ ਜਿਸੁ ਆਪਿ ਪ੍ਰਭੁ ਕਿਰਪਾ ਕਰੇ॥

(ਬਿਹਾਗੜਾ ਮ:੫, ੫੪੫-੭)

(ਗ) ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ॥ ਅਕਥੁ ਕਥਾਵੈ ਸਬਦਿ ਮਿਲਾਵੈ॥

(ਧਨਾਸਰੀ ਮ:੧, ੬੮੬-੬)

(ਘ) ਅਕਥ ਕਹਾਣੀ ਪ੍ਰੇਮ ਕੀ ਕੋਈ ਪ੍ਰੀਤਮੁ ਆਖੈ ਆਇ॥
ਤਿਸੁ ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ॥੧੧॥

(ਸੂਹੀ ਮ:੪, ੭੫੯-੬)

(ਙ) ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ॥

(ਸੋਰਠਿ ਮ:੧, ੬੩੫-੧)

(ਚ) ਕਿਉ ਕਥੀਐ ਕਿਉ ਆਖੀਐ ਜਾਪੈ ਸਚੋ ਸਚੁ॥
ਕਰਣਾ ਕਥਨਾ ਕਾਰ ਸਭ ਨਾਨਕ ਆਪਿ ਅਕਥੁ॥

(ਮਲਾਰ ਵਾਰ ਮ:੧, ੧੨੮੯-੪)

(ਛ) ਅਕਥੌ ਕਥਉ ਕਿਆ ਮੈ ਜੋਰੁ॥ ਭਗਤਿ ਕਰੀ ਕਰਾਇਹਿ ਮੋਰ॥

(ਪ੍ਰਭਾਤੀ ਮ:੧, ੧੩੩੧-੧੪)

(ਜ) ਬੁਰਾ ਭਲਾ ਕਹੁ ਕਿਸ ਨੋ ਕਹੀਐ॥ ਦੀਸੈ ਬ੍ਰਹਮੁ ਗੁਰਮੁਖਿ ਸਚੁ ਲਹੀਐ॥
ਅਕਥੁ ਕਥਉ ਗੁਰਮਤਿ ਵੀਚਾਰੁ॥ ਮਿਲਿ ਗੁਰਸੰਗਤਿ ਪਾਵਉ ਪਾਰੁ॥੩॥

(ਆਸਾ ਮ:੧, ੩੫੩-੧੦)

(ਝ) ਅਕਥ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ॥੮॥

(ਮਾਰੂ ਮ:੧, ਦਖਣੀ, ੧੦੩੩-੧੮)

(ਞ) ਕੂੜੋ ਕਹਉ ਨ ਕਹਿਆ ਜਾਈ॥ ਅਕਥ ਕਥਉ ਨਹ ਕੀਮਤਿ ਪਾਈ॥

(ਆਸਾ ਮ:੧, ੪੧੨-੯)

(ਟ) ਅਕਥੋ ਕਥੀਐ ਸਬਦਿ ਸੁਹਾਵੈ॥ ਗੁਰਮਤੀ ਮਨਿ ਸਚੋ ਭਾਵੈ॥
ਸਚੋ ਸਚੁ ਰਵਹਿ ਦਿਨੁ ਰਾਤੀ ਇਹੁ ਮਨੁ ਸਚਿ ਰੰਗਾਵਣਿਆ॥੩॥

(ਮਾਝ ਮ:੩, ੧੨੮-੫)

(ਠ) ਅਕਥ ਕਥਾ ਅੰਮ੍ਰਿਤ ਪ੍ਰਭ ਬਾਨੀ॥ ਕਹੁ ਨਾਨਕ ਜਪਿ ਜੀਵੇ ਗਿਆਨੀ॥੨॥

*(ਬਿਲਾਵਲੁ ਮ:੫, ੮੦੬-੧੧)*

(ਡ) ਅਕਥ ਕਥਾ ਅਮਰਾ ਪੁਰੀ ਜਿਸੁ ਦੇਇ ਸੁ ਪਾਵੈ॥੧॥

*(ਸਵਈਏ ਮ:੪ ਕੇ, ੧੩੯੮-੯)*

(ਢ) ਸੰਸਾਰੈ ਮਹਿ ਸਹਸਾ ਬਿਆਪੈ॥ ਅਕਥ ਕਥਾ ਅਗੋਚਰ ਨਹੀ ਜਾਪੈ॥
ਜਿਸਹਿ ਬੁਝਾਏ ਸੋਈ ਬੂਝੈ ਓਹੁ ਬਾਲਕ ਵਾਗੀ ਪਾਲੀਐ॥੫॥

*(ਮਾਰੂ ਮ:੫, ੧੦੧੯-੧੩)*

(ਣ) ਗੋਪਾਲ ਕੋ ਜਸੁ ਗਾਉ ਪ੍ਰਾਣੀ॥
ਅਕਥ ਕਥਾ ਸਾਚੀ ਪ੍ਰਭ ਪੂਰਨ ਜੋਤੀ ਜੋਤਿ ਸਮਾਣੀ॥੧॥ ਰਹਾਉ॥

*(ਰਾਮਕਲੀ ਮ:੫, ੮੯੭-੮)*

(ਤ) ਹਰਿ ਕੀ ਭਗਤਿ ਕਰਹੁ ਜਨ ਭਾਈ॥ ਅਕਥੁ ਕਥਹੁ ਮਨੁ ਮਨਹਿ ਸਮਾਈ॥

*(ਮਾਰੂ ਮ:੧, ੧੦੩੧-੨)*

(ਥ) ਅਕਥ ਕਥਾ ਕਹੀਐ ਗੁਰ ਭਾਇ॥ ਪ੍ਰਭੁ ਅਗਮ ਅਗੋਚਰੁ ਦੇਇ ਦਿਖਾਇ॥

*(ਬਿਲਾਵਲੁ ਮ:੧, ੭੯੬-੯)*

(ਦ) ਅਕਥ ਕਥਾ ਕਥੀ ਨ ਜਾਇ ਤੀਨਿ ਲੋਕ ਰਹਿਆ ਸਮਾਇ
ਸੁਤਹ ਸਿਧ ਰੂਪੁ ਧਰਿਓ ਸਾਹਨ ਕੈ ਸਾਹਿ ਜੀਉ॥

*(ਸਵਈਏ ਮ:੪ ਕੇ, ੧੪੦੩-੧)*

(ਧ) ਅਕਥੁ ਕਥੈ ਦੇਖੈ ਅਪਰੰਪਰੁ ਫੁਨਿ ਗਰਭਿ ਨ ਜੋਨੀ ਜਾਇਆ॥੪॥

*(ਮਾਰੂ ਮ:੧, ੧੦੪੦-੧੭)*

(ਨ) ਅਕਥ ਕਥਾ ਨਹ ਬੂਝੀਐ ਸਿਮਰਹੁ ਹਰਿ ਕੇ ਚਰਨ॥
ਪਤਿਤ ਉਧਾਰਨ ਅਨਾਥ ਨਾਥ ਨਾਨਕ ਪ੍ਰਭ ਕੀ ਸਰਨ॥੧੬॥

*(ਗਉੜੀ ਥਿਤੀ ਮ:੫, ੩੦੦-੮)*

(ਪ) ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ॥
ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ॥

*(ਮਲਾਰ ਵਾਰ ਮ:੧, ੧੨੯੧-੩)*

(ਫ) ਅਕਥ ਕਥਾ ਲੇ ਸਮ ਕਰਿ ਰਹੈ॥ ਤਉ ਨਾਨਕ ਆਤਮ ਰਾਮ ਕਉ ਲਹੈ॥੬੨॥

*(ਰਾਮਕਲੀ ਮ:੧, ਸਿਧ ਗੋਸਟਿ, ੯੪੫-੪)*

(ਬ) ਅਕਥ ਕਥਾ ਲੇ ਰਹਹੁ ਨਿਰਾਲਾ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੩-੧)*

## ਅਕਲ (੭੧)

"ਅਕਲ" ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਹਨ: ਬੁੱਧਿ, ਬਿਬੇਕ, ਸੁਰਤਿ, ਸਮਝ, ਸੋਝੀ, ਮਤਿ ਆਦਿ।

(ੳ) ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ॥
ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ॥

ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ॥੧॥

*(ਸਾਰਗ ਵਾਰ ਮ:੧, ੧੨੪੫-੪)*

(ਅ) ਬੁਧਿ ਪ੍ਰਗਾਸ ਭਈ ਮਤਿ ਪੂਰੀ॥ ਤਾ ਤੇ ਬਿਨਸੀ ਦੁਰਮਤਿ ਦੂਰੀ॥੧॥

*(ਆਸਾ ਮ:੫, ੩੭੭-੬)*

(ੲ) ਏਕਾ ਸੁਰਤਿ ਜੇਤੇ ਹੈ ਜੀਅ॥ ਸੁਰਤਿ ਵਿਹੂਣਾ ਕੋਇ ਨ ਕੀਅ॥
ਜੇਹੀ ਸੁਰਤਿ ਤੇਹਾ ਤਿਨ ਰਾਹੁ॥ ਲੇਖਾ ਇਕੋ ਆਵਹੁ ਜਾਹੁ॥੧॥

*(ਸਿਰੀ ਮ:੧, ੨੪-੧੯)*

(ਸ) ਏਕ ਸੁਮਤਿ ਰਤਿ ਜਾਨਿ ਮਾਨਿ ਪ੍ਰਭ ਦੂਸਰ ਮਨਹਿ ਨ ਆਨਾਨਾ॥
ਚੰਦਨ ਬਾਸੁ ਭਏ ਮਨ ਬਾਸਨ ਤਿਆਗਿ ਘਟਿਓ ਅਭਿਮਾਨਾਨਾ॥੨॥

*(ਗਉੜੀ ਪੂਰਬੀ ਕਬੀਰ, ੩੩੯-੧੭)*

(ਹ) ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ॥
ਸਤਿਗੁਰ ਮਿਲਿਐ ਮਤਿ ਊਪਜੈ ਤਾ ਇਹ ਸੋਝੀ ਪਾਇ॥੧॥

*(ਗੂਜਰੀ ਮ:੩, ੪੯੧-੧੩)*

(ਕ) ਸਾ ਮਤਿ ਨਿਰਮਲ ਕਹੀਅਤ ਧੀਰ॥ ਰਾਮ ਰਸਾਇਣੁ ਪੀਵਤ ਬੀਰ॥੧॥

*(ਗਉੜੀ ਮ:੫, ੧੯੮-੭)*

(ਖ) ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ॥
ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ॥੨॥

*(ਗਉੜੀ ਕਬੀਰ, ੩੩੯-੯)*

(ਗ) ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ॥
ਜਿਉ ਚਲਾਏ ਤਉ ਚਾਲਹ ਭਾਈ ਹੋਰਿ ਕਿਆ ਕੋ ਕਰੇ ਚੁਤਰਾਈ॥੬॥

*(ਸੋਰਠਿ ਮ:੧, ੬੩੫-੨)*

(ਘ) ਸਤਿਗੁਰ ਮਿਲਿਐ ਮਤਿ ਊਤਮ ਹੋਇ॥ ਮਨੁ ਨਿਰਮਲੁ ਹਉਮੈ ਕਢੈ ਧੋਇ॥

*(ਬਸੰਤੁ ਮ:੧, ੧੧੮੮-੬)*

(ਙ) ਸਤਸੰਗਤਿ ਮਿਲਿ ਮਤਿ ਬੁਧਿ ਪਾਈ ਹਉ ਛੂਟੇ ਮਮਤਾ ਜਾਲ॥
ਹਰਿ ਨਾਮਾ ਹਰਿ ਮੀਠ ਲਗਾਨਾ ਗੁਰਿ ਕੀਏ ਸਬਦਿ ਨਿਹਾਲ॥੩॥

*(ਪ੍ਰਭਾਤੀ ਮ:੪, ੧੩੩੫-੧੭)*

(ਚ) ਪ੍ਰਭ ਸੁਪ੍ਰਸੰਨ ਬਸੈ ਮਨਿ ਸੋਇ॥ ਪ੍ਰਭ ਦਇਆ ਤੇ ਮਤਿ ਊਤਮ ਹੋਇ॥

*(ਗਉੜੀ ਸੁਖਮਨੀ ਮ:੫, ੨੭੧-੧)*

(ਛ) ਅਚੁਰ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ॥
ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ॥

*(ਸੋਰਠਿ ਮ:੪, ੬੦੭-੧੫)*

(ਜ) ਜੋ ਹਰਿ ਮਤਿ ਦੇਇ ਸਾ ਊਪਜੈ ਹੋਰ ਮਤਿ ਨ ਕਾਈ ਰਾਮ॥

ਅੰਤਰਿ ਬਾਹਰਿ ਏਕੁ ਤੂ ਆਪੇ ਦੇਹਿ ਬੁਝਾਈ ਰਾਮ॥

*(ਵਡਹੰਸੁ ਮ:੩, ਛੰਤ, ੫੭੧-੧੮)*

(ਝ) ਨਾਨਕ ਰਾਮ ਨਾਮਿ ਮਤਿ ਊਤਮ ਹਰਿ ਬਖਸੇ ਪਾਰਿ ਉਤਾਰਾ ਹੇ॥੧੭॥

*(ਮਾਰੂ ਮ:੧, ੧੦੩੧-੪)*

(ਞ) ਦੁਖ ਸੁਖ ਦੋਊ ਸਮ ਕਰਿ ਜਾਨੈ ਬੁਰਾ ਭਲਾ ਸੰਸਾਰ॥
ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ ਸਤਸੰਗਤਿ ਗੁਰ ਪਿਆਰ॥੨॥

*(ਮਲਾਰ ਮ:੧, ੧੨੫੬-੧)*

(ਟ) ਪੜੀਐ ਨਾਮੁ ਸਾਲਾਹ ਹੋਰਿ ਬੁਧੀ ਮਿਥਿਆ॥
ਬਿਨੁ ਸਚੇ ਵਾਪਾਰ ਜਨਮੁ ਬਿਰਥਿਆ॥

*(ਮਲਾਰ ਵਾਰ ਮ:੧, ੧੨੮੯-੮)*

(ਠ) ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥
ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥

*(ਜਪੁ, ੪-੧੧)*

(ਡ) ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ॥
ਜਨ ਨਾਨਕ ਨਾਮੁ ਗੁਰੂ ਤੇ ਪਾਇਆ ਧੁਰਿ ਮਸਤਕਿ ਭਾਗੁ ਲਿਖੇਰਾ॥੪॥

*(ਟੋਡੀ ਮ:੪, ੭੧੧-੯)*

(ਢ) ਬਿਬੇਕ ਬੁਧੀ ਸੁਖਿ ਰੈਣਿ ਵਿਹਾਣੀ ਗੁਰਮਤਿ ਨਾਮ ਪ੍ਰਗਾਸਾ॥

*(ਸੂਹੀ ਮ:੩, ੭੭੨-੧੭)*

(ਣ) ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ॥
ਗੁਰ ਪਰਸਾਦਿ ਪਦਾਰਥੁ ਪਾਇਆ ਸਤਿਗੁਰ ਕਉ ਇਹੁ ਮਨੁ ਦੀਜੈ॥੨॥

*(ਕਲਿਆਨ ਮ:੪, ੧੩੨੫-੭)*

(ਤ) ਧਨੁ ਧੰਨੁ ਤੇ ਜਨ ਪੁਰਖ ਪੂਰੇ ਜਿਨ ਗੁਰ ਸੰਤਸੰਗਤਿ ਮਿਲਿ ਗੁਣ ਰਵੇ॥
ਬਿਬੇਕ ਬੁਧਿ ਬੀਚਾਰਿ ਗੁਰਮੁਖਿ ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੇ॥

*(ਤੁਖਾਰੀ ਮ:੪, ੧੧੧੪-੧੫)*

(ਥ) ਸਾ ਮਤਿ ਪੂਰੀ ਜਿਤੁ ਹਰਿ ਗੁਣ ਗਾਵੈ॥ ਵਡੈ ਭਾਗਿ ਸਾਧੂ ਸੰਗੁ ਪਾਵੈ॥੧॥

*(ਗਉੜੀ ਮ:੫, ੧੮੯-੫)*

(ਦ) ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ॥
ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ॥੨॥

*(ਗਉੜੀ ਬੈਰਾਗਣਿ ਮ:੧, ੨੨੯-੩)*

(ਧ) ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ॥
ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ॥੨॥

*(ਸੂਹੀ ਵਾਰ ਮ:੧, ੭੮੯-੧੬)*

## ਅਕਲ-ਕੱਚੀ (੭੨)

(ੳ) ਕਚੀ ਕੰਧ ਕਚਾ ਵਿਚਿ ਰਾਜੁ॥ ਮਤਿ ਅਲੂਣੀ ਫਿਕਾ ਸਾਦੁ॥

ਨਾਨਕ ਆਣੇ ਆਵੈ ਰਾਸਿ॥ ਵਿਣੁ ਨਾਵੈ ਨਾਹੀ ਸਾਬਾਸਿ॥੩॥

*(ਸਿਰੀ ਮ:੧, ੨੫-੧੪)*

(ਅ) ਗੁਰ ਸਾਖੀ ਅੰਤਰਿ ਜਾਗੀ॥ ਤਾ ਚੰਚਲ ਮਤਿ ਤਿਆਗੀ॥
ਗੁਰ ਸਾਖੀ ਕਾ ਉਜੀਆਰਾ॥ ਤਾ ਮਿਟਿਆ ਸਗਲ ਅੰਧ੍ਯਾਰਾ॥੨॥

*(ਸੋਰਠਿ ਮ:੧, ੫੯੯-੧੪)*

(ੲ) ਤ੍ਰਿਕੁਟੀ ਸੰਧਿ ਮੈ ਪੇਖਿਆ ਘਟ ਹੂ ਘਟ ਜਾਗੀ॥
ਐਸੀ ਬੁਧਿ ਸਮਾਚਰੀ ਘਟ ਮਾਹਿ ਤਿਆਗੀ॥੨॥

*(ਬਿਲਾਵਲੁ ਕਬੀਰ, ੮੫੭-੧੨)*

## ਅਕਲ ਵਾਸਤੇ ਅਰਦਾਸ (੭੩)

(ੳ) ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ॥
ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ॥੪॥

*(ਧਨਾਸਰੀ ਮ: ੫, ੬੭੭-੧੯)*

(ਅ) ਸੁ ਮਤਿ ਸਾਰੁ ਜਿਤੁ ਹਰਿ ਸਿਮਰੀਜੈ॥
ਕਰਿ ਕਿਰਪਾ ਜਿਸੁ ਆਪੇ ਦੀਜੈ॥

*(ਰਾਮਕਲੀ ਮ:੫, ੮੯੫-੧)*

(ੲ) ਊਤਮ ਮਤਿ ਮੇਰੈ ਰਿਦੈ ਤੂੰ ਆਉ॥
ਧਿਆਵਉ ਗਾਵਉ ਗੁਣ ਗੋਵਿੰਦਾ॥ ਅਤਿ ਪ੍ਰੀਤਮ ਮੋਹਿ ਲਾਗੈ ਨਾਉ॥੧॥ਰਹਾਉ॥

*(ਆਸਾ ਮ:੫, ੩੭੭-੨)*

(ਸ) ਤੁਮ ਕਰਹੁ ਦਇਆ ਮੇਰੇ ਸਾਈ॥
ਐਸੀ ਮਤਿ ਦੀਜੈ ਮੇਰੇ ਠਾਕੁਰ ਸਦਾ ਸਦਾ ਤੁਧੁ ਧਿਆਈ॥੧॥ਰਹਾਉ॥

*(ਧਨਾਸਰੀ ਮ:੫, ੬੭੩-੮)*

(ਹ) ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ॥ ਸਾ ਮਤਿ ਦੀਜੈ ਜਿਤੁ ਤੁਧੁ ਧਿਆਈ॥
ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣਾ ਜੀਉ॥੪॥

*(ਮਾਝ ਮ:੫, ੧੦੦-੬)*

(ਕ) ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ॥
ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ॥੧੮੧॥

*(ਸਲੋਕ ਕਬੀਰ, ੧੩੭੪-੪)*

(ਖ) ਹਰਿ ਦੇਹੁ ਪ੍ਰਭੂ ਮਤਿ ਊਤਮਾ ਗੁਰ ਸਤਿਗੁਰ ਕੈ ਪਗਿ ਪਾਹ॥
ਸਤਸੰਗਤਿ ਹਰਿ ਮੇਲਿ ਪ੍ਰਭ ਹਮ ਪਾਪੀ ਸੰਗ ਤਰਾਹ॥

*(ਕਾਨੜਾ ਵਾਰ, ਮ:੪, ੧੩੧੪-੧੬)*

## ਅਕ੍ਰਿਤਘਣ/ਲੂਣ ਹਰਾਮੀ (੭੪)

ਜੋ ਪ੍ਰਾਣੀ ਕਿਸੇ ਦੇ ਪਰਉਪਕਾਰ ਨੂੰ ਅਥਵਾ ਕੀਤੇ ਨੂੰ ਵਿਸਾਰ ਦੇਵੇ, ਇਹਸਾਨ ਫਰਾਮੋਸ਼ੀ ਕਰ ਬੈਠੇ, ਐਸੇ ਆਦਮੀ ਨੂੰ ਅਕ੍ਰਿਤਘਣ ਆਖਿਆ ਜਾਂਦਾ ਹੈ। ਅਕ੍ਰਿਤਘਣਤਾ ਪਰਥਾਇ ਹੇਠ ਲਿਖੇ ਗੁਰਵਾਕ ਪ੍ਰਾਪਤ ਹਨ:

(ੳ) ਜਿਸ ਨੋ ਬਿਸਰੈ ਪੁਰਖੁ ਬਿਧਾਤਾ॥ ਜਲਤਾ ਫਿਰੈ ਰਹੈ ਨਿਤ ਤਾਤਾ॥
ਅਕਿਰਤਘਣੈ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ॥੭॥

*(ਮਾਰੂ ਮ:੫, ੧੦੮੬-੫)*

(ਅ) ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ॥
ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ॥੧॥

*(ਗਉੜੀ ਵਾਰ ਮ:੫, ੩੧੫-੯)*

(ੲ) ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ॥
ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ॥

*(ਸਿਰੀ ਮ:੫, ੪੭-੬)*

(ਸ) ਅਕਿਰਤਘਣਾ ਕਾ ਕਰੇ ਉਧਾਰੁ॥ ਪ੍ਰਭੁ ਮੇਰਾ ਹੈ ਸਦਾ ਦਇਆਰੁ॥

*(ਰਾਮਕਲੀ ਮ:੫, ੮੯੮-੧੮)*

(ਹ) ਬੀਚੁ ਨ ਕੋਇ ਕਰੇ ਅਕ੍ਰਿਤਘਣੁ ਵਿਛੁੜਿ ਪਇਆ॥
ਆਏ ਖਰੇ ਕਠਿਨ ਜਮ ਕੰਕਰਿ ਪਕੜਿ ਲਇਆ॥

*(ਬਿਹਾਗੜਾ ਮ:੫, ਛੰਤ, ੫੪੬-੧੪)*

(ਕ) ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ॥
ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ॥੪॥

*(ਜੈਤਸਰੀ ਵਾਰ ਮ:੫, ੭੦੬-੧੭)*

(ਖ) ਤੁਮ ਬਡ ਦਾਤੇ ਦੇ ਰਹੇ॥ ਜੀਅ ਪ੍ਰਾਣ ਮਹਿ ਰਵਿ ਰਹੇ॥
ਦੀਨੇ ਸਗਲੇ ਭੋਜਨ ਖਾਨ॥ ਮੋਹਿ ਨਿਰਗੁਨ ਇਕੁ ਗੁਨੁ ਨ ਜਾਨ॥੧॥

*(ਬਸੰਤੁ ਮ:੫, ੧੧੮੧-੧੮)*

(ਗ) ਖਾਦਾ ਪੈਨਦਾ ਮੂਕਰਿ ਪਾਇ॥ ਤਿਸ ਨੋ ਜੋਹਹਿ ਦੂਤ ਧਰਮਰਾਇ॥੧॥
ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ॥
ਕੋਟਿ ਜਨਮ ਭਰਮਹਿ ਬਹੁ ਜੂਨਾ॥੧॥ਰਹਾਉ॥
... ... ...
ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ॥ ਸੋਈ ਠਾਕੁਰੁ ਮਨਹੁ ਬਿਸਾਰਿਆ॥੩॥

*(ਗਉੜੀ ਮ:੫, ੧੯੫-੯)*

(ਘ) ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ॥
ਬਧੇ ਕਰਨਿ ਸਲਾਮ ਖਸਮ ਨ ਭਾਣਿਆ॥

*(ਮਾਝ ਵਾਰ ਮ:੧, ੧੪੩-੪)*

(ਙ) ਜਿਸ ਕਾ ਦੀਆ ਪੈਨੈ ਖਾਇ॥ ਤਿਸੁ ਸਿਉ ਆਲਸੁ ਕਿਉ ਬਨੈ ਮਾਇ॥੧॥
ਖਸਮੁ ਬਿਸਾਰਿ ਆਨ ਕੰਮਿ ਲਾਗਹਿ॥ ਕਉਡੀ ਬਦਲੇ ਰਤਨੁ ਤਿਆਗਹਿ॥੧॥ਰਹਾਉ॥
...... ... ... ... ...
ਕਹੁ ਨਾਨਕ ਹਮ ਲੂਣ ਹਰਾਮੀ॥ ਬਖਸਿ ਲੇਹੁ ਪ੍ਰਭ ਅੰਤਰਜਾਮੀ॥੪॥

*(ਗਉੜੀ ਮ:੫, ੧੯੫-੧)*

(ਚ) ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ॥

ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤਤ॥
ਲਾਹਾ ਮਾਇਆ ਕਾਰਨੇ ਦਹ ਦਿਸਿ ਢੂਢਨ ਜਾਇ॥
ਦੇਵਨਹਾਰ ਦਾਤਾਰ ਪ੍ਰਭ ਨਿਮਖ ਨ ਮਨਹਿ ਬਸਾਇ॥
ਲਾਲਚ ਝੂਠ ਬਿਕਾਰ ਮੋਹ ਇਆ ਸੰਪੈ ਮਨਿ ਮਾਹਿ॥
ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ॥
ਤੁਧੁ ਭਾਵੈ ਬਖਸਿ ਲੈਹਿ ਖੋਟੇ ਸੰਗਿ ਖਰੇ॥
ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ॥੫੨॥

*(ਗਉੜੀ ਬਾਵਨ ਅਖਰੀ ਮ:੫, ੨੬੧-੨)*

(ਛ) ਗੁਨਹਗਾਰ ਲੂਣ ਹਰਾਮੀ॥ ਪਾਹਣ ਨਾਵ ਨ ਪਾਰਗਰਾਮੀ॥੩॥

*(ਸੂਹੀ ਮ:੫, ੭੩੯-੪)*

(ਜ) ਮੂੜੇ ਤੈ ਮਨ ਤੇ ਰਾਮੁ ਬਿਸਾਰਿਓ॥
ਲੂਣੁ ਖਾਇ ਕਰਹਿ ਹਰਾਮਖੋਰੀ ਪੇਖਤ ਨੈਨ ਬਿਦਾਰਿਓ॥੧॥ਰਹਾਉ॥

*(ਮਾਰੂ ਮ:੫, ੧੦੦੧-੧)*

(ਝ) ਲੂਣਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥
ਆਦਿ ਜੁਗਾਦਿ ਦਇਆਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ॥੪॥

*(ਮਾਰੂ ਮ:੧, ੯੯੧-੫)*

## ਅਕੁਲ ਨਿਰੰਜਨੁ (੭੫)

ਕੁਲ ਤੋਂ ਰਹਿਤ ਵਾਹਿਗੁਰੂ, ਜੋ ਮੋਹ ਮਾਇਆ, ਵਿਸ਼ੇ ਵਿਕਾਰਾਂ, ਅਤੇ ਵਾਸ਼ਨਾਵਾਂ ਦੀ ਮੈਲ ਤੋਂ ਅਭਿੱਜ ਹੈ।

(ੳ) ਗੁਰਮਤਿ ਲੇਵਹੁ ਹਰਿ ਲਿਵ ਤਰੀਐ॥ ਅਕੁਲ ਗਾਇ ਜਮ ਤੇ ਕਿਆ ਡਰੀਐ॥
ਜਤ ਜਤ ਦੇਖਉ ਤਤ ਤਤ ਤੁਮ ਹੀ ਅਵਰੁ ਨ ਦੁਤੀਆ ਗਾਇਆ॥੩॥

*(ਮਾਰੂ ਮ:੧, ਸੋਲਹੇ, ੧੦੪੦-੧੬)*

(ਅ) ਦੁਤੀਆ ਦੁਹ ਕਰਿ ਜਾਨੈ ਅੰਗ॥ ਮਾਇਆ ਬ੍ਰਹਮ ਰਮੈ ਸਭ ਸੰਗ॥
ਨਾ ਓਹੁ ਬਢੈ ਨ ਘਟਤਾ ਜਾਇ॥ ਅਕੁਲ ਨਿਰੰਜਨ ਏਕੈ ਭਾਇ॥੩॥

*(ਗਉੜੀ ਥਿਤੀ ਕਬੀਰ, ੩੪੩-੯)*

(ੲ) ਅਕੁਲ ਨਿਰੰਜਨ ਪੁਰਖੁ ਅਗਮੁ ਅਪਾਰੀਐ॥
ਸਚੋ ਸਚਾ ਸਚੁ ਸਚੁ ਨਿਹਾਰੀਐ॥

*(ਗੂਜਰੀ ਵਾਰ ਮ:੫, ੫੧੮-੧)*

(ਸ) ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ॥
ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ॥੨॥

*(ਸੋਰਠਿ ਮ:੧, ੫੯੭-੬)*

(ਹ) ਅਪੁਨੇ ਪਿਰ ਹਰਿ ਦੇਖਿ ਵਿਗਾਸੀ ਤਉ ਧਨ ਸਾਚੁ ਸੀਗਾਰੋ॥
ਅਕੁਲ ਨਿਰੰਜਨ ਸਿਉ ਸਚਿ ਸਾਚੀ ਗੁਰਮਤਿ ਨਾਮੁ ਅਧਾਰੋ॥੪॥

*(ਮਲਾਰ ਮ:੧, ੧੨੫੫-੧੫)*

(ਕ) ਅਕੁਲ ਨਿਰੰਜਨ ਸਿਉ ਮਨੁ ਮਾਨਿਆ ਮਨ ਹੀ ਤੇ ਮਨੁ ਮੂਆ॥
ਅੰਤਰਿ ਬਾਹਰਿ ਏਕੋ ਜਾਨਿਆ ਨਾਨਕ ਅਵਰੁ ਨ ਦੂਆ॥੪॥

*(ਭੈਰਉ ਮ:੧, ੧੧੨੭-੮)*

(ਖ) ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ ਸਮਾਨੀ॥
ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ ਲਾਜ ਲੁੋਕਾਨੀ॥੩॥

*(ਸਾਰਗ ਮ:੧, ੧੧੯੭-੭)*

## ਅੱਖਰ ਏਕੁ ਅੱਖਰੁ (੭੬)

ਅੱਖਰ ਸ਼ਬਦ ਦੇ ਕਈ ਅਰਥ ਹਨ। ਹਰਫ਼, ਵਰਣਮਾਲਾ ਦੇ ਚਿੰਨ੍ਹ, ਜਿਨ੍ਹਾਂ ਦੁਆਰਾ ਕਿਸੇ ਪ੍ਰਕਾਰ ਦੇ ਖ਼ਿਆਲਾਂ ਦੀ ਲਿਖਤ ਕੀਤੀ ਜਾ ਸਕਦੀ ਹੈ। ਕਈ ਥਾਈਂ ਅੱਖਰ ਦੇ ਅਰਥ 'ਉਪਦੇਸ਼' ਭੀ ਆਏ ਹਨ। 'ਨਾਮ' ਪਰਥਾਇ ਭੀ ਅੱਖਰ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਵਾਹਿਗੁਰੂ ਦੇ ਸਰੂਪ ਨੂੰ ਦਰਸਾਣ ਵਾਸਤੇ ਭੀ ਅੱਖਰ ਸ਼ਬਦ ਵਰਤੋਂ ਵਿਚ ਆਇਆ ਹੈ। ਕਿਉਂਜੋ ਅ+ਖੱਰ ਦਾ ਅਰਥ ਜੋ ਨ ਖੁਰੇ, ਜੋ ਆਪਣੀ ਸ਼ਕਲ ਨ ਬਦਲੇ, ਹੈ। ਇਸ ਪਰਥਾਇ ਹਨ ਹੇਠ ਲਿਖੇ ਗੁਰਵਾਕ:-

(ੳ) ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ॥੧॥

*(ਰਾਮਕਲੀ ਮ:੧, ਓਅੰਕਾਰ ੯੩੦-੧)*

(ਅ) ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ ਤਿਨਿ ਬੇਦਹਿ ਤਤੁ ਪਛਾਨਿਆ॥੧॥ਰਹਾਉ॥

*(ਸਾਰਗ ਮ:੫, ੧੨੦੫-੧੫)*

(ੲ) ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ॥
ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ॥੩॥

*(ਗਉੜੀ ਮ:੫, ੨੧੬-੭)*

(ਸ) ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ਹ ਪੜਿਆ ਮੁਕਤਿ ਨ ਹੋਈ॥
ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸਕੀ ਨਿਰਮਲ ਸੋਈ॥੩॥

*(ਸੂਹੀ ਮ:੫, ੭੪੭-੧੮)*

(ਹ) ਆਏ ਪ੍ਰਭੂ ਸਰਨਾਗਤੀ ਕਿਰਪਾਨਿਧਿ ਦਇਆਲ॥
ਏਕੁ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ॥੧॥

*(ਗਉੜੀ ਬਾਵਨ ਅਖਰੀ ਮ:੫, ੨੬੧-੧੧)*

(ਕ) ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ॥ ਅਖਰ ਕਰਿ ਕਰਿ ਬੇਦ ਬੀਚਾਰੇ॥
ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ॥ ਅਖਰ ਨਾਦ ਕਥਨ ਵਖ੍ਯ੍ਯਾਨਾ॥
ਅਖਰ ਮੁਕਤਿ ਜੁਗਤਿ ਭੈ ਭਰਮਾ॥ ਅਖਰ ਕਰਮ ਕਰਤਿ ਸੁਚ ਧਰਮਾ॥
ਦ੍ਰਿਸਟਿਮਾਨ ਅਖਰ ਹੈ ਜੇਤਾ॥ ਨਾਨਕ ਪਾਰਬ੍ਰਹਮ ਨਿਰਲੇਪਾ॥੫੪॥

*(ਗਉੜੀ ਬਾਵਨ ਅਖਰੀ ਮ:੫, ੨੬੧-੧੨)*

(ਖ) ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਯ੍ਯਰ॥ ਕੀਨੇ ਰਾਮ ਨਾਮ ਇਕ ਆਖ੍ਯ੍ਯਰ॥

*(ਗਉੜੀ ਸੁਖਮਨੀ, ਮ:੫, ੨੬੨-੧੧)*

(ਗ) ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ॥
ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ॥੧॥

*(ਗਉੜੀ ਵਾਰ ਮ:੪, ੩੦੬-੧੧)*

(ਘ) ਬਾਵਨ ਅਖਰ ਜੋਰੇ ਆਨਿ॥ ਸਕਿਆ ਨ ਅਖਰੁ ਏਕੁ ਪਛਾਨਿ॥
ਸਤ ਕਾ ਸਬਦੁ ਕਬੀਰਾ ਕਹੈ॥ ਪੰਡਿਤ ਹੋਇ ਸੁ ਅਨਭੈ ਰਹੈ॥
ਪੰਡਿਤ ਲੋਗਹ ਕਉ ਬਿਉਹਾਰ॥ ਗਿਆਨਵੰਤ ਕਉ ਤਤੁ ਬੀਚਾਰਿ॥
ਜਾ ਕੈ ਜੀਅ ਜੈਸੀ ਬੁਧਿ ਹੋਈ॥ ਕਹਿ ਕਬੀਰ ਜਾਨੈਗਾ ਸੋਈ॥੪੫॥

*(ਗਉੜੀ ਕਬੀਰ, ੩੪੩-੧)*

(ਙ) ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ॥
ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ॥੨॥

*(ਰਾਮਕਲੀ ਮ:੧, ੯੭੮-੩)*

(ਚ) ਅਖਰੀ ਨਾਮੁ ਅਖਰੀ ਸਾਲਾਹ॥ ਅਖਰੀ ਗਿਆਨੁ ਗੀਤ ਗੁਣ ਗਾਹ॥
ਅਖਰੀ ਲਿਖਣੁ ਬੋਲਣੁ ਬਾਣਿ॥ ਅਖਰਾ ਸਿਰਿ ਸੰਜੋਗੁ ਵਖਾਣਿ॥
ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥ ਜਿਵ ਫੁਰਮਾਏ ਤਿਵ ਤਿਵ ਪਾਹਿ॥

*(ਜਪੁ, ੪-੭)*

(ਛ) ਕਹੁ ਕਬੀਰ ਅਖਰ ਦੁਇ ਭਾਖਿ॥ ਹੋਇਗਾ ਖਸਮੁ ਤ ਲੇਇਗਾ ਰਾਖਿ॥੩॥

*(ਗਉੜੀ ਕਬੀਰ, ੩੨੯-੧੮)*

(ਜ) ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ॥
ਏ ਦੁਇ ਅਖਰ ਨਾ ਖਿਸਹਿ ਸੋ ਗਹਿ ਰਹੇ ਕਬੀਰੁ॥੧੭੧॥

*(ਸਲੋਕ ਕਬੀਰ, ੧੩੭੩-੧੩)*

(ਝ) ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ॥
ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ॥੧॥
ਜਹਾ ਬੋਲ ਤਹ ਅਛਰ ਆਵਾ॥ ਜਹ ਅਬੋਲ ਤਹ ਮਨੁ ਨ ਰਹਾਵਾ॥
ਬੋਲ ਅਬੋਲ ਮਧਿ ਹੈ ਸੋਈ॥ ਜਸ ਓਹੁ ਹੈ ਤਸ ਲਖੈ ਨ ਕੋਈ॥੨॥

*(ਗਉੜੀ ਬਾਵਨ ਅਖਰੀ ਕਬੀਰ, ੩੪੦-੪)*

(ਞ) ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ॥
ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ॥੧੭੩॥

*(ਸਲੋਕ ਕਬੀਰ, ੧੩੭੩-੧੫)*

(ਟ) ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ॥
ਅਗਿਆਨੀ ਮਤਿਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ॥

*(ਰਾਮਕਲੀ ਮ:੧, ਓਅੰਕਾਰ ੯੩੪-੪)*

(ਠ) ਅਖਰ ਨਾਨਕ ਅਖਿਓ ਆਪਿ॥ ਲਹੈ ਭਰਾਤਿ ਹੋਵੈ ਜਿਸੁ ਦਾਤਿ॥੨॥

*(ਮਾਝ ਵਾਰ ਮ:੧, ੧੫੦-੧੬)*

(ਡ) ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ॥
ਸਭਨਾ ਫਲੁ ਲਾਗੈ ਨਾਮੁ ਏਕੋ ਬਿਨੁ ਕਰਮਾ ਕੈਸੇ ਲੇਹੀ॥੩॥

*(ਆਸਾ ਮ:੧, ੩੫੪-੧੭)*

(ਢ) ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ॥

ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥

*(ਸਿਰੀ ਮ:੧, ੬੧-੨)*

(ਣ) ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ॥
ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ॥੧॥ਰਹਾਉ॥

*(ਬਸੰਤੁ ਹਿੰਡੋਲ ਮ:੧, ੧੧੭੧-੬)*

## ਅੱਖੀਆਂ ਦੀ ਵਰਤੋਂ (੭੭)

ਗੁਰਬਾਣੀ ਵਿਚ ਅੱਖੀਆਂ, ਨੈਣ, ਨੇਤਰ, ਲੋਇਣ, ਦ੍ਰਿਸ਼ਟ ਆਦਿ ਕਈ ਸ਼ਬਦ ਇਕ ਹੀ ਭਾਵ ਲਈ ਵਰਤੇ ਗਏ ਹਨ।

(ੳ) ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ॥
ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ॥

*(ਮਾਰੂ ਵਾਰ ਮ:੫, ੧੧੦੧-੧੦)*

( ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨਿ॥
ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨਿ॥੨॥

*(ਕਾਨੜਾ ਵਾਰ ਮ:੪, ੧੩੧੮-੧)*

(ੲ) ਦਿਸਟਿ ਵਿਕਾਰੀ ਨਾਹੀ ਭਉ ਭਾਉ॥ ਆਪੁ ਮਾਰੇ ਤਾ ਪਾਏ ਨਾਉ॥੨॥

*(ਗਉੜੀ ਮ:੧, ੧੫੩-੬)*

(ਸ) ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ॥
ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ॥੨॥

*(ਪ੍ਰਭਾਤ ਮ:੧, ੧੩੨੯-੭)*

(ਹ) ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ॥
ਪਾਪ ਪੰਨੁ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ॥੧॥

*(ਪ੍ਰਭਾਤੀ ਮ:੧, ੧੩੨੯-੧੬)*

(ਕ) ਵੇਖਣੁ ਸੁਣਨਾ ਝੂਠੁ ਹੈ ਮੁਖਿ ਝੂਠਾ ਆਲਾਉ॥
ਨਾਨਕ ਨਾਮੁ ਸਲਾਹਿ ਤੂ ਹੋਰੁ ਹਉਮੈ ਆਵਉ ਜਾਉ॥੧੧॥

*(ਸਲੋਕ ਮ:੧, ੧੪੧੧-੮)*

(ਖ) ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥

*(ਫੁਨਹੇ ਮ:੫, ੧੩੬੨-੧੭)*

(ਗ) ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ॥

*(ਸਵਈਏ ਮ:ਤੀਜੇ ਕੇ, ੧੩੯੪-੬)*

(ਘ) ਨੇਤ੍ਰ ਪੁਨੀਤ ਭਏ ਦਰਸੁ ਪੇਖੇ ਹਸਤ ਪੁਨੀਤ ਟਹਲਾਵਾ॥

*(ਸਾਰਗ ਮ:੫, ੧੨੧੨-੩)*

(ਙ) ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ॥
ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥
ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥

ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ॥
ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥੩੬॥

*(ਰਾਮਕਲੀ ਮ:੩, ਅਨੰਦ ੯੨੨-੪)*

(ਚ) ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ ਜੋ ਸਾਧੂ ਸਤਿਗੁਰੁ ਦੇਖਹਿ ਰਾਮ॥

*(ਬਿਹਾਗੜਾ ਮ:੪, ੫੪੦-੪)*

(ਛ) ਨੈਨਹੁ ਪੇਖੁ ਠਾਕੁਰ ਕਾ ਰੰਗੁ॥ ਸਾਧਸੰਗਿ ਬਿਨਸੈ ਸਭ ਸੰਗੁ॥

*(ਗਉੜੀ ਸੁਖਮਨੀ ਮ:੫, ੨੮੧-੭)*

(ਜ) ਨੇਤ੍ਰ ਸੰਤਨ ਕਾ ਦਰਸਨੁ ਪੇਖੁ॥ ਪ੍ਰਭ ਅਵਿਨਾਸੀ ਮਨ ਮਹਿ ਲੇਖੁ॥੨॥

*(ਗਉੜੀ ਮ:੫, ੧੯੦-੨)*

(ਝ) ਸੇ ਨੇਤ੍ਰ ਪਰਵਾਣੁ ਜਿਨ ਦਰਸਨੁ ਪੇਖਾ॥

*(ਮਾਝ ਮ:੫, ੧੦੩-੨)*

(ਞ) ਅਖੀ ਅੰਧੁ ਜੀਭ ਰਸੁ ਨਾਹੀ ਕੰਨੀ ਪਵਣੁ ਨ ਵਾਜੈ॥
ਚਰਣੀ ਚਲੈ ਪਜੂਤਾ ਆਗੈ ਵਿਣੁ ਸੇਵਾ ਫਲ ਲਾਗੇ॥੨॥

*(ਆਸਾ ਮ:੧, ੩੫੪-੧੬)*

(ਟ) ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਰਧਿ ਭਇਆ ਤਨੁ ਖੀਣੁ॥
ਅਖੀ ਅੰਧੁ ਨ ਦੀਸਈ ਵਣਜਾਰਿਆਮਿਤ੍ਰਾ ਕੰਨੀ ਸੁਣੈ ਨ ਵੈਣ॥
ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ॥
ਗੁਣ ਅੰਤਰਿ ਨਾਹੀ ਕਿਉ ਸੁਖੁ ਪਾਵੈ ਮਨਮੁਖ ਆਵਣ ਜਾਣਾ॥

*(ਸਿਰੀ ਮ:੧, ਪਹਰੇ, ੭੬-੩)*

(ਠ) ਅਖੀ ਸੂਤਕ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥੨॥

*(ਆਸਾ ਵਾਰ ਮ:੧, ੪੭੨-੧੬)*

(ਡ) ਅਖੀ ਸੰਤੋਖੀਆ ਏਕ ਲਿਵ ਲਾਇ॥ ਮਨੁ ਸੰਤੋਖਿਆ ਦੂਜਾ ਭਾਉ ਗਵਾਇ॥੨॥

*(ਵਡਹੰਸੁ ਮ:੩, ੫੬੦-੫)*

(ਢ) ਐਸੀ ਪੇਖੀ ਨੇਤ੍ਰ ਮਹਿ ਪੂਰੇ ਗੁਰ ਪਰਸਾਦਿ॥
ਰਾਜ ਮਿਲਖ ਧਨ ਜੋਬਨਾ ਨਾਮੈ ਬਿਨੁ ਬਾਦਿ॥੧॥ ਰਹਾਉ॥

*(ਬਿਲਾਵਲੁ ਮ:੫, ੮੧੦-੪)*

(ਣ) ਨੇਤ੍ਰ ਸੰਤੋਖੇ ਏਕ ਲਿਵਤਾਰਾ॥ ਜਿਹਵਾ ਸੂਚੀ ਹਰਿ ਰਸ ਸਾਰਾ॥੨॥

*(ਗਉੜੀ ਮ:੧, ੨੨੪-੬)*

(ਤ) ਧਨ ਹਰਿ ਪ੍ਰਭਿ ਪਿਆਰੈ ਰਾਵੀਆ ਜਾਂ ਹਰਿ ਪ੍ਰਭ ਭਾਈ ਰਾਮ॥
ਅਖੀ ਪ੍ਰੇਮ ਕਸਾਈਆ ਜਿਉ ਬਿਲਕ ਮਸਾਈ ਰਾਮ॥

*(ਬਿਲਾਵਲੁ ਮ:੪, ੮੪੫-੮)*

(ਥ) ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ॥
ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ॥
ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ॥

ਜਮ ਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ॥੩॥

*(ਸੋਰਠਿ ਮ:੧, ੫੯੬-੭)*

(ਢ) ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ॥
ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ॥੫॥

*(ਸੂਹੀ ਮ:੧, ੭੨੯-੬)*

(ਧ) ਨੇਤ੍ਰ ਸੰਤੋਖੇ ਦਰਸੁ ਪੇਖਿ॥ ਰਸਨਾ ਗਾਏ ਗੁਣ ਅਨੇਕ॥
ਤ੍ਰਿਸਨਾ ਬੂਝੀ ਗੁਰ ਪ੍ਰਸਾਦਿ॥ ਮਨੁ ਆਘਾਨਾ ਹਰਿ ਰਸਹਿ ਸੁਆਦਿ॥੩॥

*(ਬਸੰਤ ਮ:੫, ੧੧੮੧-੧੬)*

(ਨ) ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰਿ ਨਾਉ॥
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥
ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥

*(ਗੂਜਰੀ ਵਾਰ ਮ:੫, ੫੧੭-੧੫)*

(ਪ) ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ॥ ਮਨ ਤਨ ਅੰਤਰਿ ਇਹੀ ਸੁਆਉ॥
ਨੇਤ੍ਰਹੁ ਪੇਖਿ ਦਰਸੁ ਸੁਖੁ ਹੋਇ॥ ਮਨੁ ਬਿਗਸੈ ਸਾਧ ਚਰਨ ਧੋਇ॥

*(ਗਉੜੀ ਸੁਖਮਨੀ ਮ:੫, ੨੯੦-੬)*

(ਫ) ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ॥
ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ॥੧॥

*(ਭੈਰਉ ਮ:੧, ੧੧੨੬-੫)*

(ਬ) ਨੇਤ੍ਰ ਪੁਨੀਤ ਪੇਖਤ ਹੀ ਦਰਸੁ॥ ਧਨ ਮਸਤਕ ਚਰਨ ਕਮਲ ਹੀ ਪਰਸ॥

*(ਗਉੜੀ ਮ:੫, ੨੦੧-੧੯)*

(ਭ) ਨੇਤ੍ਰ ਪੁਨੀਤ ਭਏ ਦਰਸ ਪੇਖੇ ਮਾਥੈ ਪਰਉ ਰਵਾਲ॥
ਰਸਿ ਰਸਿ ਗੁਣ ਗਾਵਉ ਠਾਕੁਰ ਕੇ ਮੋਰੈ ਹਿਰਦੈ ਬਸਹੁ ਗੋਪਾਲ॥

*(ਧਨਾਸਰੀ ਮ:੫, ੬੮੦-੧੦)*

(ਮ) ਨੇਤ੍ਰ ਪਰਗਾਸੁ ਕੀਆ ਗੁਰਦੇਵ॥ ਭਰਮ ਗਏ ਪੂਰਨ ਭਈ ਸੇਵ॥੧॥ਰਹਾਉ॥

*(ਗਉੜੀ ਮ:੫, ੨੦੦-੧੦)*

(ਯ) ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ॥
ਮੈ ਨਿਰਗੁਣਿ ਮੇਰੀ ਮਾਇ ਆਪਿ ਲੜਿ ਲਾਇ ਲਈ॥੩॥

*(ਆਸਾ ਮ:੫, ੩੯੭-੬)*

(ਰ) ਮੁਖਿ ਸਾਲਾਹੀ ਸਚੇ ਸਾਹਾ॥ ਨੈਣੀ ਪੇਖਾ ਅਗਮ ਅਥਾਹਾ॥
ਕਰਨੀ ਸੁਣਿ ਸੁਣਿ ਮਨੁ ਤਨੁ ਹਰਿਆ ਮੇਰੇ ਸਾਹਿਬ ਸਗਲ ਉਧਾਰਣਾ॥੬॥

*(ਮਾਰੂ ਸੋਲਹ ਮ:੫, ੧੦੭੭-੩)*

(ਲ) ਨੈਣੀ ਬਿਰਹੁ ਦੇਖਾ ਪ੍ਰਭ ਸੁਆਮੀ ਰਸਨਾ ਨਾਮੁ ਵਖਾਨੀ॥
ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ ਹਿਰਦੈ ਹਰਿ ਹਰਿ ਭਾਨੀ॥੩॥

*(ਸਾਰਗ ਮ:੪, ੧੧੯੯-੧੯)*

(ਵ) ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ॥

ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥੧॥

*(ਮਾਰੂ ਵਾਰ ਮ:੫, ੧੦੯੪-੮)*

(ੜ) ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿੰਦਾ ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ॥
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ ਹਰਿ ਬਾਝਹੁ ਧਨ ਕੁਮਲੈਣੀ ਜੀਉ॥

*(ਗਉੜੀ ਮਾਝ ਮ:੪, ੧੭੩-੧੯)*

(ੳੳ) ਨੈਣ ਤ੍ਰਿਪਤਾਸੇ ਦੇਖਿ ਦਰਸਾਵਾ ਗੁਰਿ ਕਰ ਧਾਰੇ ਮੇਰੈ ਮਾਥੇ॥
ਕਹੁ ਨਾਨਕ ਮੈ ਅਤੁਲ ਸੁਖੁ ਪਾਇਆ ਜਨਮ ਮਰਣ ਭੈ ਲਾਥੇ॥੨॥

*(ਸਾਰਗ ਮ:੫, ੧੨੧੨-੧੯)*

(ੳਅ) ਨੈਨ ਅਲੋਵਉ ਸਾਧ ਜਨੋ॥ ਹਿਰਦੈ ਗਾਵਹੁ ਨਾਮ ਨਿਧੋ॥੫॥
ਕਾਮ ਕ੍ਰੋਧ ਲੋਭੁ ਮੋਹੁ ਤਜੋ॥ ਜਨਮ ਮਰਨ ਦੁਹੁ ਤੇ ਰਹਿਓ॥੬॥

*(ਗਉੜੀ ਮ:੫, ੨੪੧-੧੧)*

(ੳੲ) ਨੈਨ ਸੰਤੋਖੇ ਪ੍ਰਭ ਦਰਸਨੁ ਪਾਇਆ॥ ਕਹੁ ਨਾਨਕ ਸਫਲੁ ਸੋ ਆਇਆ॥੪॥

*(ਬਿਲਾਵਲੁ ਮ:੫, ੮੦੪-੬)*

(ੳਸ) ਅੰਧੇ ਖਾਵਹਿ ਬਿਸੂ ਕੇ ਗਟਾਕ॥
ਨੈਨ ਸ੍ਰਵਨ ਸਰੀਰੁ ਸਭੁ ਹੁਟਿਓ ਸਾਸੁ ਗਇਓ ਤਤ ਘਾਟ॥੧॥

*(ਸਾਰਗ ਮ:੫, ੧੨੨੪-੧੨)*

(ੳਹ) ਨੈਨਹੁ ਸੰਗਿ ਸੰਤਨ ਕੀ ਸੇਵਾ ਚਰਨ ਝਾਰੀ ਕੇਸਾਇਓ॥
ਆਠ ਪਹਰ ਦਰਸਨੁ ਸੰਤਨ ਕਾ ਸੁਖੁ ਨਾਨਕ ਇਹੁ ਪਾਇਓ॥੨॥

*(ਸਾਰਗ ਮ:੫, ੧੨੧੭-੮)*

(ੳਕ) ਕਾਹੇ ਰੇ ਮਨ ਮੋਹਿ ਮਗਨੇਰੈ॥ ਨੈਨਹੁ ਦੇਖੁ ਸਾਧ ਦਰਸੇਰੈ॥
ਸੋ ਪਾਵੈ ਜਿਸੁ ਲਿਖਤੁ ਲਿਲੇਰੈ॥੧॥ਰਹਾਉ॥

*(ਕਾਨੜਾ ਮ:੫, ੧੩੦੪-੧੪)*

(ੳਖ) ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥
ਰਸਨਾ ਸੋਈ ਲੋਭਿ ਮੀਠੈ ਸਾਦਿ॥ ਮਨੁ ਸੋਇਆ ਮਾਇਆ ਬਿਸਮਾਦਿ॥੧॥

*(ਗਉੜੀ ਗੁਆਰੇਰੀ ਮ:੫, ੧੮੨-੯)*

(ੳਗ) ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥੧॥

*(ਸੋਰਠਿ ਭੀਖਨ, ੬੫੯-੧੨)*

(ੳਘ) ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ॥
ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ॥੧॥

*(ਜੈਤਸਰੀ ਮ:੫, ਛੰਤ, ੭੦੩-੧੪)*

(ੳਙ) ਨੈਨੀ ਹਰਿ ਹਰਿ ਲਾਗੀ ਤਾਰੀ॥
ਸਤਿਗੁਰ ਦੇਖਿ ਮੇਰਾ ਮਨੁ ਬਿਗਸਿਓ ਜਨੁ ਹਰਿ ਭੇਟਿਓ ਬਨਵਾਰੀ॥੧॥ਰਹਾਉ॥

*(ਮਲਾਰ ਮ:੪, ੧੨੬੨-੧੯)*

(ੳਚ) ਗੋਪਾਲ ਦਇਆਲ ਗੋਬਿੰਦ ਲਾਲਨ ਮਿਲਹੁ ਕੰਤ ਨਿਮਾਣੀਆ॥

ਨੈਨ ਤਰਸਨ ਦਰਸ ਪਰਸਨ ਨਹ ਨੀਦ ਰੈਣਿ ਵਿਹਾਣੀਆ॥

*(ਬਿਹਾਗੜਾ ਮ:੫, ੫੪੨-੧੬)*

(ੳਛ) ਨੈਨੀ ਦੇਖਿ ਦਰਸੁ ਮਨੁ ਤ੍ਰਿਪਤੈ ਸ੍ਰਵਨ ਬਾਣੀ ਗੁਰ ਸਬਦ ਸੁਣਈਆ॥
ਸੁਨਿ ਸੁਨਿ ਆਤਮ ਦੇਵ ਹੈ ਭੀਨੇ ਰਸਿ ਰਸਿ ਰਾਮ ਗੋਪਾਲ ਰਵਈਆ॥੬॥

*(ਬਿਲਾਵਲੁ ਮ:੩, ੮੩੩-੧੪)*

(ੳਜ) ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ॥
ਜਮ ਦੁਆਰ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ॥੧॥

*(ਆਸਾ ਕਬੀਰ, ੪੮੨-੧੨)*

(ੳਝ) ਨੈਨ ਦੇਖਿ ਪਤੰਗ ਉਰਝੈ ਪਸੁ ਨ ਦੇਖੈ ਆਗਿ॥
ਕਾਲ ਫਾਸ ਨ ਮੁਗਧੁ ਚੇਤੈ ਕਨਿਕ ਕਾਮਿਨਿ ਲਾਗਿ॥੨॥

*(ਆਸਾ ਕਬੀਰ, ੪੮੨-੧੭)*

(ੳਞ) ਨੈਨੀ ਦ੍ਰਿਸਟਿ ਨਹੀ ਤਨੁ ਹੀਨਾ ਜਰਿ ਜੀਤਿਆ ਸਿਰਿ ਕਾਲੋ॥
ਰੂਪੁ ਰੰਗੁ ਰਹਸ ਨਹੀ ਸਾਚਾ ਕਿਉ ਛੋਡੈ ਜਮ ਜਾਲੋ॥੧॥

*(ਭੈਰਉ ਮ:੧, ੧੧੨੫-੧੬)*

(ੳਟ) ਚਰਨ ਸੰਤਹ ਮਾਥ ਮੋਰ॥ ਨੈਨਿ ਦਰਸੁ ਪੇਖਉ ਨਿਸਿ ਭੋਰ॥
ਹਸਤ ਹਮਰੇ ਸੰਤ ਟਹਲ॥ ਪ੍ਰਾਨ ਮਨੁ ਧਨੁ ਸੰਤ ਬਹਲ॥੧॥

*(ਮਾਲੀ ਗਉੜਾ ਮ:੫, ੯੮੭-੬)*

(ੳਠ) ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ॥
ਨੈਨ ਨਿਹਾਲੀ ਤਿਸੁ ਪੁਰਖ ਦਇਆਲੈ॥
ਮਨੁ ਦੇਵਾ ਤਿਸੁ ਅਪੁਨੇ ਸਾਜਨ ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ॥੨॥

*(ਮਾਝ ਮ:੫, ੧੦੨-੧੦)*

(ੳਡ) ਦਿਨਹਿ ਬਿਕਾਰ ਕਰਤ ਸ੍ਰਮੁ ਪਾਇਓ॥ ਨੈਨੀ ਨੀਦ ਸੁਪਨ ਬਰੜਾਇਓ॥
ਹਰਿ ਬਿਸਰਤ ਹੋਵਤ ਏਹ ਹਾਲ॥ ਸਰਨਿ ਨਾਨਕ ਪ੍ਰਭ ਪੁਰਖ ਦਇਆਲ॥੧੩॥

*(ਥਿਤੀ ਗਉੜੀ ਮ:੫, ੨੯੯-੧੩)*

(ੳਢ) ਕਰਨੀ ਸੁਨੀਐ ਜਸੁ ਗੋਪਾਲ॥ ਨੈਨੀ ਪੇਖਤ ਸਾਧ ਦਇਆਲ॥
ਰਸਨਾ ਗੁਨ ਗਾਵੈ ਬੇਅੰਤ॥ ਮਨ ਮਹਿ ਚਿਤਵੈ ਪੂਰਨ ਭਗਵੰਤ॥
ਹਸਤ ਚਰਨ ਸੰਤ ਟਹਲ ਕਮਾਈਐ॥ ਨਾਨਕ ਇਹੁ ਸੰਜਮੁ ਪ੍ਰਭ ਕਿਰਪਾ ਪਾਈਐ॥੧੦॥

*(ਥਿਤੀ ਗਉੜੀ ਮ:੫, ੨੯੮-੧੯)*

(ੳਣ) ਤੇਰੈ ਮਾਨਿ ਹਰਿ ਹਰਿ ਮਾਨਿ॥
ਨੈਨ ਬੈਨ ਸ੍ਰਵਨ ਸੁਨੀਐ ਅੰਗ ਅੰਗੇ ਸੁਖ ਪ੍ਰਾਨਿ॥੧॥ਰਹਾਉ॥

*(ਕਲਿਆਨ ਮ:੫, ੧੩੨੨-੫)*

(ੳਤ) ਦੁਇ ਦੁਇ ਲੋਚਨ ਪੇਖਾ॥ ਹਉ ਹਰਿ ਬਿਨੁ ਅਵਰੁ ਨ ਦੇਖਾ॥
ਨੈਨ ਰਹੇ ਰੰਗੁ ਲਾਈ॥ ਅਬ ਬੇ ਗਲ ਕਹਨੁ ਨ ਜਾਈ॥੧॥

*(ਸੋਰਠਿ ਕਬੀਰ, ੬੫੫-੨)*

(ੳਥ) ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ॥

ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥੯੧॥

*(ਸਲੋਕ ਫਰੀਦ, ੧੩੮੨-੧੪)*

(ੳਦ) ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ॥੧੪॥

*(ਸਲੋਕ ਫਰੀਦ, ੧੩੭੮-੧੨)*

(ੳਧ) ਲੋਇਣ ਦੇਖਿ ਰਹੇ ਬਿਸਮਾਦੀ ਚਿਤੁ ਅਦਿਸਟਿ ਲਗਾਈ॥੨੪॥
ਅਦਿਸਟੁ ਸਦਾ ਰਹੈ ਨਿਰਾਲਮੁ ਜੋਤੀ ਜੋਤਿ ਮਿਲਾਈ॥੨੫॥

*(ਰਾਮਕਲੀ ਮ:੩, ੯੧੦-੨)*

(ੳਨ) ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ॥
ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ॥
ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ॥
ਜੀਭ ਰਸਾਇਣ ਚੂਨੜੀ ਰਤੀ ਲਾਲ ਲਵਾਇ॥
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ॥੨॥

*(ਮਾਰੂ ਵਾਰ ਮ:੧, ੧੦੯੧-੯)*

(ੳਪ) ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ॥
ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥੧॥

*(ਵਡਹੰਸੁ ਮ:੫, ਛੰਤ ੫੭੭-੧੨)*

(ੳਫ) ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ ਪਾਈ॥੭॥

*(ਸੂਹੀ ਮ:੪, ੭੫੭-੧੪)*

(ੳਬ) ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ॥
ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ॥੩॥

*(ਬਸੰਤੁ ਮ:੧, ੧੧੬੮-੭)*

## ਅਗਨਿ ਸਾਗਰੁ (੭੮)

ਮੋਹ ਮਾਇਆ ਅਤੇ ਸੰਸਾਰੀ ਲਾਲਸਾ ਦੇ ਕਾਰਨ, ਇਹ ਜੀਵਨ ਜੀਵ ਵਾਸਤੇ ਅਗਨੀ ਦਾ ਸਾਗਰ ਬਣ ਜਾਂਦਾ ਹੈ। ਜਿਸ ਨੂੰ ਪਾਰ ਕਰਨਾ ਅਤਿ ਕਠਿਨ ਹੋ ਜਾਂਦਾ ਹੈ। ਫਲਸਰੂਪ ਇਸ ਤਪਤ ਸਾਗਰ ਵਿਚ ਹੀ ਲੂਹਿਆ ਜਾਂਦਾ ਹੈ। ਇਸ ਪਰਥਾਇ ਦੇਖੋ ਇਹ ਗੁਰਵਾਕ:

(ੳ) ਹਰਿ ਹਰਿ ਨਾਮੁ ਜਪਤ ਜਨੁ ਤਾਰਿਓ॥
ਅਗਨਿ ਸਾਗਰੁ ਗੁਰਿ ਪਾਰਿ ਉਤਾਰਿਓ॥੧॥ਰਹਾਉ॥

*(ਗਉੜੀ ਗੁਆਰੇਰੀ ਮ:੫, ੧੭੮-੬)*

(ਅ) ਚਰਨ ਕਵਲ ਰਿਦ ਅੰਤਰਿ ਧਾਰੇ॥ ਅਗਨਿ ਸਾਗਰ ਗੁਰਿ ਪਾਰਿ ਉਤਾਰੇ॥੨॥

*(ਗਉੜੀ ਮ:੫, ੧੯੧-੨)*

(ੲ) ਗੁਰ ਕੇ ਚਰਣ ਰਿਦੈ ਉਰਿ ਧਾਰਿ॥ ਅਗਨਿ ਸਾਗਰੁ ਜਪਿ ਉਤਰਹਿ ਪਾਰਿ॥੨॥

*(ਗਉੜੀ ਮ:੫, ੧੯੨-੨)*

(ਸ) ਗੁਰ ਕੈ ਚਰਨ ਰਿਦੈ ਉਰਿ ਧਾਰੇ॥ ਅਗਨਿ ਸਾਗਰ ਤੇ ਉਤਰੇ ਪਾਰੇ॥

*(ਗੋਂਡ ਮ:੫, ੮੬੫-੧੫)*

(ਹ) ਅਗਨਿ ਸਾਗਰ ਤੇ ਕਾਢਿਆ ਪ੍ਰਭਿ ਜਲਨਿ ਬੁਝਾਈ॥
ਅੰਮ੍ਰਿਤ ਨਾਮੁ ਜਲੁ ਸੰਚਿਆ ਗੁਰ ਭਏ ਸਹਾਈ॥੨॥
(ਬਿਲਾਵਲੁ ਮ:੫, ੮੧੪-੨)

(ਕ) ਅਗਨਿ ਸਾਗਰ ਬੂਡਤ ਸੰਸਾਰਾ॥ ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ॥੪॥
(ਬਿਲਾਵਲੁ ਮ:੫, ੮੦੪-੨)

(ਖ) ਅਗਨਿ ਸਾਗਰੁ ਭਏ ਸੀਤਲ ਸਾਧ ਅੰਚਲ ਗਹਿ ਰਹੇ॥
(ਆਸਾ ਮ:੫, ੪੫੮-੧੪)

(ਗ) ਅਗਨਿ ਸਾਗਰੁ ਮਹਾ ਵਿਆਪੈ ਮਾਇਆ॥ ਸੇ ਸੀਤਲ ਜਿਨ ਸਤਿਗੁਰੁ ਪਾਇਆ॥੩॥
(ਗਉੜੀ ਮ:੫, ੧੯੨-੧੦)

(ਘ) ਜਿਉ ਬੋਹਿਥੁ ਭੈ ਸਾਗਰ ਮਾਹਿ॥ ਅੰਧਕਾਰ ਦੀਪਕ ਦੀਪਾਹਿ॥
ਅਗਨਿ ਸੀਤ ਕਾ ਲਾਹਸਿ ਦੂਖ॥ ਨਾਮੁ ਜਪਤ ਮਨਿ ਹੋਵਤ ਸੂਖ॥੨॥
(ਗਉੜੀ ਗੁਆਰੇਰੀ ਮ:੫, ੧੭੯-੧)

(ਙ) ਅਗਨਿ ਕੁਟੰਬ ਸਾਗਰ ਸੰਸਾਰ॥ ਭਰਮ ਮੋਹ ਅਗਿਆਨ ਅੰਧਾਰ॥੧॥
(ਧਨਾਸਰੀ ਮ:੫, ੬੭੫-੧੨)

(ਚ) ਐਸਾ ਹਰਿ ਧਨੁ ਸੰਚੀਐ ਭਾਈ॥
ਭਾਹਿ ਨ ਜਾਲੈ ਜਲਿ ਨਹੀ ਡੂਬੈ ਸੰਗੁ ਛੋਡਿ ਕਰਿ ਕਤਹੁ ਨ ਜਾਈ॥
(ਆਸਾ ਮ:੫, ੩੭੫-੧੩)

(ਛ) ਭਾਹਿ ਬਲੰਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ॥
ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ॥੨॥
(ਜੈਤਸਰੀ ਵਾਰ ਮ:੫, ੭੧੦-੧)

(ਜ) ਦੁਖਹਰਣ ਦੀਨ ਸਰਣ ਸ੍ਰੀਧਰ ਚਰਨ ਕਮਲ ਅਰਾਧੀਐ॥
ਜਮ ਪੰਥੁ ਬਿਖੜਾ ਅਗਨਿ ਸਾਗਰੁ ਨਿਮਖ ਸਿਮਰਤ ਸਾਧੀਐ॥
(ਗਉੜੀ ਛੰਤ ਮ:੫, ੨੪੮-੧੬)

(ਝ) ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ॥
(ਮਾਝ ਵਾਰ ਮ:੧, ੧੪੭-੯)

(ਞ) ਤਿਸਨਾ ਅਗਨਿ ਜਲੈ ਸੰਸਾਰਾ॥ ਲੋਭੁ ਅਭਿਮਾਨੁ ਬਹੁਤੁ ਅਹੰਕਾਰਾ॥
ਮਰਿ ਮਰਿ ਜਨਮੈ ਪਤਿ ਗਵਾਏ ਅਪਣੀ ਬਿਰਥਾ ਜਨਮੁ ਗਵਾਵਣਿਆ॥
(ਮਾਝ ਮ:੩, ੧੨੦-੧੩)

(ਟ) ਕਲਿ ਤਾਤੀ ਠਾਂਢਾ ਹਰਿ ਨਾਉ॥ ਸਿਮਰਿ ਸਿਮਰਿ ਸਦਾ ਸੁਖ ਪਾਉ॥
(ਗਉੜੀ ਸੁਖਮਨੀ ਮ:੫, ੨੮੮-੧੦)

(ਠ) ਆਪੁ ਛੋਡਿ ਬੇਨਤੀ ਕਰਹੁ॥ ਸਾਧਸੰਗਿ ਅਗਨਿ ਸਾਗਰ ਤਰਹੁ॥
(ਗਉੜੀ ਸੁਖਮਨੀ ਮ:੫, ੨੯੫-੫)

(ਡ) ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ॥੧॥
(ਸਿਰੀ ਮ:੧, ੨੧-੧੫)

(ਢ) ਬਲਤੋ ਜਲਤੋ ਤਉਕਿਆ ਗੁਰ ਚੰਦਨੁ ਸੀਤਲਾਇਓ॥੧॥

*(ਗਉੜੀ ਮ:੫, ੨੪੧-੧੫)*

(ਣ) ਪਾਵਕੁ ਸਾਗਰੁ ਗਹਰੋ ਚਰਿ ਸੰਤਨ ਨਾਵ ਤਰਾਇਓ॥੩॥

*(ਗਉੜੀ ਮ:੫, ੨੪੧-੧੬)*

(ਤ) ਹਰਿ ਬਿਨੁ ਜੀਉ ਜਲਿ ਬਲਿ ਜਾਉ॥
ਮੈ ਅਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥੧॥

*(ਸਿਰੀ ਮ:੧, ੧੪-੪)*

(ਥ) ਮਾਇਆ ਅਗਨਿ ਜਲੈ ਸੰਸਾਰੇ॥ ਗੁਰਮੁਖਿ ਨਿਵਾਰੈ ਸਬਦਿ ਵੀਚਾਰੇ॥

*(ਮਾਰੂ ਮ:੩, ਸੋਲਹੇ, ੧੦੪੯-੧੫)*

(ਦ) ਕਬੀਰ ਕੋਠੀ ਕਾਠ ਕੀ ਦਹ ਦਿਸਿ ਲਾਗੀ ਆਗਿ॥
ਪੰਡਿਤ ਪੰਡਿਤ ਜਲਿ ਮੂਏ ਮੂਰਖ ਉਬਰੇ ਭਾਗਿ॥੧੭੨॥

*(ਸਲੋਕ ਕਬੀਰ, ੧੩੭੩-੧੪)*

(ਧ) ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ॥
ਜਿਨਿ ਜੁਆਲਾ ਜਗੁ ਜਾਰਿਆ ਸੋ ਜਨ ਕੇ ਉਦਕ ਸਮਾਨਿ॥੧੭੫)

*(ਸਲੋਕ ਕਬੀਰ, ੧੩੭੩-੧੭)*

(ਨ) ਅਬ ਮੋਹਿ ਜਲਤ ਰਾਮ ਜਲੁ ਪਾਇਆ॥
ਰਾਮ ਉਦਕਿ ਤਨੁ ਜਲਤ ਬੁਝਾਇਆ॥੧॥ਰਹਾਉ॥
ਮਨੁ ਮਾਰਣ ਕਾਰਣਿ ਬਨ ਜਾਈਐ॥ ਸੋ ਜਲੁ ਬਿਨੁ ਭਗਵੰਤ ਨ ਪਾਈਐ॥੧॥
ਜਿਹ ਪਾਵਕ ਸੁਰਿ ਨਰ ਹੈ ਜਾਰੇ॥ ਰਾਮ ਉਦਕਿ ਜਨ ਜਲਤ ਉਬਾਰੇ॥੨॥

*(ਗਉੜੀ ਕਬੀਰ, ੩੨੩-੧੩)*

(ਪ) ਮਨਮੁਖ ਮਾਇਆ ਮੋਹਿ ਵਿਆਪੇ ਇਹੁ ਮਨੁ ਤ੍ਰਿਸਨਾ ਜਲਤ ਤਿਖਈਆ॥
ਗੁਰਮਤਿ ਨਾਮੁ ਅੰਮ੍ਰਿਤ ਜਲੁ ਪਾਇਆ ਅਗਨਿ ਬੁਝੀ ਗੁਰ ਸਬਦਿ ਬੁਝਈਆ॥੪॥

*(ਬਿਲਾਵਲੁ ਮ:੪, ੮੩੪-੧੮)*

(ਫ) ਕਲਿਜੁਗ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥੧॥

*(ਆਸਾ ਮ:੧, ੪੭੦-੩)*

(ਬ) ਮਾਨੁ ਤਿਆਗਿ ਹਰਿ ਚਰਨੀ ਲਾਗਉ ਤਿਸੁ ਪ੍ਰਭ ਅੰਚਲੁ ਗਹੀਐ॥
ਆਂਚ ਨ ਲਾਗੈ ਅਗਨਿ ਸਾਗਰ ਤੇ ਸਰਨਿ ਸੁਆਮੀ ਕੀ ਅਹੀਐ॥੧॥

*(ਦੇਵਗੰਧਾਰੀ ਮ:੫, ੫੩੧-੧੩)*

(ਭ) ਚਰਨ ਕਮਲ ਜਾ ਕਾ ਮਨੁ ਰਾਪੈ॥ ਸੋਗ ਅਗਨਿ ਤਿਸੁ ਜਨ ਨ ਬਿਆਪੈ॥੨॥

*(ਧਨਾਸਰੀ ਮ:੫, ੬੮੪-੧)*

(ਮ) ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥
ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ॥੧॥

*(ਸੋਰਠਿ ਮ:੫, ੬੧੩-੧੬)*

(ਯ) ਗੁਣ ਗਾਵਹੁ ਪੂਰਨ ਅਬਿਨਾਸੀ ਕਾਮ ਕ੍ਰੋਧ ਬਿਖੁ ਜਾਰੇ॥

ਮਹਾ ਬਿਖਮੁ ਅਗਨਿ ਕੋ ਸਾਗਰੁ ਸਾਧੂ ਸੰਗਿ ਉਧਾਰੇ॥੧॥

*(ਸੋਰਠਿ ਮ:੫, ੬੧੫-੬)*

(ਰ) ਇਹੁ ਜਗੁ ਜਲਤਾ ਨਦਰੀ ਆਇਆ ਗੁਰ ਕੈ ਸਬਦਿ ਸੁਭਾਇ॥
ਸਬਦਿ ਰਤੇ ਸੇ ਸੀਤਲ ਭਏ ਨਾਨਕ ਸਚੁ ਕਮਾਇ॥੧॥

*(ਸੋਰਠਿ ਵਾਰ ਮ:੩, ੬੪੩-੨)*

(ਲ) ਜਗਤ ਜਲੰਦਾ ਡਿਠ ਮੈ ਹਉਮੈ ਦੂਜੈ ਭਾਇ॥
ਨਾਨਕ ਗੁਰ ਸਰਣਾਈ ਉਬਰੇ ਸਚੁ ਮਨਿ ਸਬਦਿ ਧਿਆਇ॥੧॥

*(ਸੋਰਠਿ ਵਾਰ ਮ:੩, ੬੫੧-੧੦)*

(ਵ) ਤਰਿਓ ਸਾਗਰੁ ਪਾਵਕ ਕੋ ਜਉ ਸੰਤ ਭੇਟੇ ਵਡਭਾਗਿ॥
ਜਨ ਨਾਨਕ ਸਰਬ ਸੁਖ ਪਾਏ ਮੋਰੋ ਹਰਿ ਚਰਨੀ ਚਿਤੁ ਲਾਗਿ॥੨॥

*(ਜੈਤਸਰੀ ਮ:੫, ੭੦੧-੫)*

(ੜ) ਅੰਤਰਿ ਪੰਚ ਅਗਨਿ ਕਿਉ ਧੀਰਜੁ ਧੀਜੈ॥
ਅੰਤਰਿ ਚੋਰੁ ਕਿਉ ਸਾਦੁ ਲਹੀਜੈ॥
ਗੁਰਮੁਖਿ ਹੋਇ ਕਾਇਆ ਗੜੁ ਲੀਜੈ॥੪॥

*(ਰਾਮਕਲੀ ਮ:੧, ੯੦੫-੮)*

(ਉਉ) ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥

*(ਰਾਮਕਲੀ ਮ:੩, ੯੨੧-੨)*

(ਉਅ) ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ॥
ਤਿਥੈ ਅਵਰੁ ਨ ਕੋਈ ਜੀਉ ਇਕੇਲਾ॥
ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ॥੯॥

*(ਮਾਰੂ ਮ:੧, ੧੦੨੬-੩)*

(ਉਇ) ਅਗਨਿ ਮਰੈ ਜਲੁ ਲੋੜਿ ਲਹੁ ਵਿਣੁ ਗੁਰ ਨਿਧਿ ਜਲੁ ਨਾਹਿ॥
ਜਨਮਿ ਮਰੈ ਭਰਮਾਈਐ ਜੇ ਲਖ ਕਰਮ ਕਮਾਹਿ॥

*(ਸਲੋਕ ਮ:੧, ੧੪੧੧-੨)*

## ਅਗਨਤ/ਅਗਿਣਤ (੭੯)

ਵਾਹਿਗੁਰੂ ਦੇ ਗੁਣ ਕਿਸੇ ਗਿਣਤੀ ਮਿਣਤੀ ਵਿਚ ਨਹੀ ਹਨ, ਭਾਵ ਪ੍ਰਭੂ ਅਗਿਣਤ ਹੈ। ਜਾਂ ਗਿਣਤੀ ਤੋਂ ਪਰ੍ਹੇ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਗਿਣਤੀ ਗਿਣਨਾ"।

(ੳ) ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ॥
ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ॥੩॥

*(ਬਿਹਾਗੜਾ ਮ:੯, ੫੩੭-੧੨)*

(ਅ) ਅਗਨਤ ਸਾਹੁ ਅਪਨੀ ਦੇ ਰਾਸਿ॥ ਖਾਤ ਪੀਤ ਬਰਤੈ ਅਨਦ ਉਲਾਸਿ॥

*(ਗਉੜੀ ਸੁਖਮਨੀ ਮ:੫, ੨੬੮-੯)*

(ੲ) ਸੁਖ ਨਿਧਾਨ ਪ੍ਰੀਤਮ ਪ੍ਰਭ ਮੇਰੇ॥ ਅਗਨਤ ਗੁਣ ਠਾਕੁਰ ਪ੍ਰਭ ਤੇਰੇ॥

*(ਬਿਲਾਵਲੁ ਮ:੫, ੮੦੧-੧੯)*

(ਸ) ਅਗਣਤ ਊਚ ਅਪਾਰ ਠਾਕੁਰ ਅਗਮ ਜਾ ਕੋ ਧਾਮਾ॥
ਬਿਨਵੰਤਿ ਨਾਨਕ ਮੇਰੀ ਇਛ ਪੂਰਨ ਮਿਲੇ ਸ੍ਰੀਰੰਗ ਰਾਮਾ॥੩॥

*(ਬਿਹਾਗੜਾ ਮ:੫, ੫੪੬-੩)*

## ਅਗਮ ਅਗੋਚਰੁ (੮੦)

'ਅਗਮ' ਸਬਦ ਦਾ ਅਰਥ ਹੈ, ਜੋ ਰਸਾਈ ਤੋਂ ਪਰੇ ਹੈ। ਭਾਵ ਜਿਥੇ ਇਨਸਾਨ ਦੀ ਪਹੁੰਚ ਨਹੀਂ ਹੋ ਸਕਦੀ ਹੈ, ਜਿਥੇ ਗਮਤਾ ਨਹੀਂ ਹੋ ਸਕਦੀ ਹੈ। ਭਾਵ ਵਾਹਿਗੁਰੂ ਤਕ ਰਸਾਈ ਕਰਨਾ ਇਨਸਾਨੀ ਪਹੁੰਚ ਦਾ ਵਿਰਸਾ ਨਹੀਂ ਹੈ।

'ਅਗੋਚਰੁ' ਦਾ ਅਰਥ ਹੈ, ਜੋ ਮਨ ਤੇ ਬੁਧੀ ਦੀ ਸੋਚਣ ਸ਼ਕਤੀ ਤੋਂ ਬਾਹਰ ਹੈ। ਭਾਵ ਜੋ ਇਨਸਾਨੀ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ। "ਅਗਮ ਅਗੋਚਰੁ" ਪਰਥਾਇ ਹੇਠ ਲਿਖੇ ਗੁਰ ਵਾਕ ਹਨ:

(ੳ) ਅਗਮ ਅਗੋਚਰੁ ਕੀਮਤਿ ਨਹੀ ਪਾਈ॥ ਤਾ ਮਿਲੀਐ ਜਾ ਲਏ ਮਿਲਾਈ॥

*(ਮਾਰੂ ਸੋਲਹੇ ਮ:੫, ੧੦੭੬-੧੨)*

(ਅ) ਵਡਾ ਸਾਹਿਬੁ ਅਗਮ ਅਥਾਹਾ॥ ਕਿਉ ਮਿਲੀਐ ਪ੍ਰਭ ਵੇਪਰਵਾਹਾ॥
ਕਾਟਿ ਸਿਲਕ ਜਿਸੁ ਮਾਰਗਿ ਪਾਏ ਸੋ ਵਿਚਿ ਸੰਗਤਿ ਵਾਸਾ ਪਾਇਦਾ॥੧੨॥

*(ਮਾਰੂ ਸੋਲਹੇ ਮ:੫, ੧੦੭੬-੮)*

(ੲ) ਕਾਇਆ ਗੜੁ ਸੋਹਿਆ ਮੇਰੇ ਪ੍ਰਭਿ ਮੋਹਿਆ ਕਿਉ ਸਾਸਿ ਗਿਰਾਸਿ ਵਿਸਾਰੀਐ॥
ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ ਹਉ ਸਤਿਗੁਰ ਕੈ ਬਲਿਹਾਰੀਐ॥

*(ਤੁਖਾਰੀ ਮ:੪, ਛੰਤ ੧੧੧੪-੮)*

(ਸ) ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ॥
ਤੂ ਅਲਖ ਅਭੇਉ ਅਗੰਮੁ ਗੁਰ ਸਤਿਗੁਰ ਬਚਨਿ ਲਹਿਆ॥

*(ਤੁਖਾਰੀ ਛੰਤ ਮ: ੪੪, ੧੧੧੪-੧੪)*

(ਹ) ਰਾਮੁ ਰਾਮੁ ਕਰਤਾ ਸਭੁ ਜਗੁ ਫਿਰੈ ਰਾਮੁ ਨ ਪਾਇਆ ਜਾਇ॥
ਅਗਮੁ ਅਗੋਚਰੁ ਅਤਿ ਵਡਾ ਅਤੁਲੁ ਨ ਤੁਲਿਆ ਜਾਇ॥
ਕੀਮਤਿ ਕਿਨੈ ਨ ਪਾਈਆ ਕਿਤੈ ਨ ਲਇਆ ਜਾਇ॥
ਗੁਰ ਕੈ ਸਬਦਿ ਭੇਦਿਆ ਇਨ ਬਿਧਿ ਵਸਿਆ ਮਨਿ ਆਇ॥

*(ਬਿਹਾਗੜਾ ਵਾਰ.ਮ:੩, ੫੫੫-੧੦)*

(ਕ) ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ॥੩॥

*(ਸੋਰਠਿ ਮ:੫, ੬੧੦-੧੧)*

(ਖ) ਅਗਮ ਅਗੋਚਰੁ ਅਲਖ ਅਪਾਰਾ॥ ਕੋਇ ਨ ਜਾਣੈ ਤੇਰਾ ਪਰਵਾਰਾ॥
ਆਪਣਾ ਆਪੁ ਪਛਾਣਹਿ ਆਪੇ ਗੁਰਮਤੀ ਆਪਿ ਬੁਝਾਇਦਾ॥੪॥

*(ਮਾਰੂ ਮ:੩, ਸੋਲਹੇ, ੧੦੬੦-੧੮)*

(ਗ) ਸਚਾ ਸਾਹਿਬੁ ਗਹਿਰ ਗੰਭੀਰਾ॥ ਸਦਾ ਸਲਾਹੀ ਤਾ ਮਨੁ ਧੀਰਾ॥
ਅਗਮ ਅਗੋਚਰੁ ਕੀਮਤਿ ਨਹੀ ਪਾਈ ਗੁਰਮੁਖਿ ਮੰਨਿ ਵਸਾਇਦਾ॥੧੫॥

*(ਮਾਰੂ ਮ:੩, ੧੦੬੧-੧੨)*

(ਘ) ਹਰਿ ਜੀਉ ਦਾਤਾ ਅਗਮ ਅਥਾਹਾ॥ ਓਸੁ ਤਿਲੁ ਨ ਤਮਾਇ ਵੇਪਰਵਾਹਾ॥
ਤਿਸ ਨੋ ਅਪੜਿ ਨ ਸਕੈ ਕੋਈ ਆਪੇ ਮੇਲਿ ਮਿਲਾਇਦਾ॥੧॥
(ਮਾਰੂ ਮ:੩, ੧੦੬੨-੧੬)

(ਙ) ਮੇਰਾ ਹਰਿ ਪ੍ਰਭੁ ਅਗਮੁ ਅਗੋਚਰੁ ਹੈ ਕੀਮਤਿ ਕਹਣੁ ਨ ਜਾਇ॥
ਗੁਰ ਪਰਸਾਦੀ ਬੁਝੀਐ ਸਬਦੇ ਕਾਰ ਕਮਾਇ॥
ਨਾਨਕ ਨਾਮੁ ਸਲਾਹਿ ਤੂ ਹਰਿ ਹਰਿ ਦਰਿ ਸੋਭਾ ਪਾਇ॥੪॥
(ਮਲਾਰ ਮ:੩, ੧੨੫੮-੭)

(ਚ) ਹਰਿ ਅਗਮੁ ਅਗੋਚਰੁ ਅਗਮੁ ਹਰਿ ਕਿਉ ਕਰਿ ਹਰਿ ਦਰਸਨੁ ਪਿਖਾ॥
ਕਿਛੁ ਵਖਰੁ ਹੋਇ ਸੁ ਵਰਨੀਐ ਤਿਸੁ ਰੂਪੁ ਨ ਰਿਖਾ॥
ਜਿਸੁ ਬੁਝਾਏ ਆਪਿ ਬੁਝਾਇ ਦੇਇ ਸੋਈ ਜਨੁ ਦਿਖਾ॥
ਸਤਿਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ॥
ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ॥੮॥
(ਕਾਨੜਾ ਵਾਰ ਮ:੪, ੧੩੧੬-੬)

(ਛ) ਅਗਮੁ ਅਗੋਚਰੁ ਗੁਰੂ ਦਿਖਾਇਆ॥ ਭੂਲਾ ਮਾਰਗਿ ਸਤਿਗੁਰਿ ਪਾਇਆ॥
ਗੁਰ ਸੇਵਕ ਕਉ ਬਿਘਨੁ ਨ ਭਗਤੀ ਹਰਿ ਪੂਰ ਦ੍ਰਿੜਾਇਆ ਗਿਆਨਾਂ ਹੇ॥੫॥
(ਮਾਰੂ ਮ:੫, ੧੦੭੫-੫)

(ਜ) ਨਿਰੰਕਾਰ ਨਿਰੰਜਨੁ ਹਰਿ ਅਗਮੁ ਕਿਆ ਕਹਿ ਗੁਣ ਗਾਈਐ॥
ਜਿਸੁ ਬੁਝਾਏ ਆਪਿ ਸੁ ਹਰਿ ਮਾਰਗਿ ਪਾਈਐ॥
ਗੁਰ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ॥
(ਸੋਰਠਿ ਵਾਰ, ਮ:੪, ੬੪੪-੭)

(ਝ) ਵਸਤੁ ਅਨੂਪ ਅਤਿ ਅਗਮ ਅਗੋਚਰ ਗੁਰੁ ਪੂਰਾ ਅਲਖੁ ਲਖਾਈ॥੩॥
(ਸੋਰਠਿ ਮ:੪, ੬੦੭-੧੯)

(ਞ) ਸਾਧ ਕੈ ਸੰਗਿ ਅਗੋਚਰੁ ਮਿਲੈ॥
(ਗਉੜੀ ਸੁਖਮਨੀ ਮ:੫, ੨੭੧-੮)

(ਟ) ਅਗਮ ਅਗੋਚਰੁ ਸਚੁ ਸਾਹਿਬੁ ਮੇਰਾ॥ ਨਾਨਕੁ ਬੋਲੈ ਬੋਲਾਇਆ ਤੇਰਾ॥
(ਸੂਹੀ ਮ:੫, ੭੪੩-੪)

(ਠ) ਅਨਿਕ ਜਤਨ ਕਰਿ ਰਹੇ ਹਰਿ ਅੰਤੁ ਨਾਹੀ ਪਾਇਆ॥
ਹਰਿ ਅਗਮ ਅਗਮ ਅਗਾਧਿ ਬੋਧਿ ਆਦੇਸੁ ਹਰਿ ਪ੍ਰਭ ਰਾਇਆ॥੧॥ਰਹਾਉ॥
(ਮਾਲੀ ਗਉੜਾ ਮ:੪, ੯੮੪-੩)

(ਡ) ਊਚ ਅਪਾਰ ਅਗੋਚਰ ਥਾਨਾ ਓਹੁ ਮਹਲੁ ਗੁਰੂ ਦੇਖਾਈ ਜੀਉ॥੩॥
(ਮਾਝ ਮ:੫, ੧੦੧-੯)

(ਢ) ਅਗਮ ਰੂਪ ਕਾ ਮਨ ਮਹਿ ਥਾਨਾ॥ ਗੁਰਪ੍ਰਸਾਦਿ ਕਿਨੈ ਵਿਰਲੈ ਜਾਨਾ॥੧॥
(ਗਉੜੀ ਮ:੫, ੧੮੬-੧੫)

(ਣ) ਸਾਧ ਕੈ ਸੰਗਿ ਬਸਤੁ ਅਗੋਚਰ ਲਹੈ॥
(ਗਉੜੀ ਸੁਖਮਨੀ ਮ:੫, ੨੭੧-੧੪)

(ਤ) ਸਾਧ ਕੈ ਸੰਗਿ ਸ੍ਰਬ ਥਾਨ ਗੰਮਿ॥

(ਗਉੜੀ ਸੁਖਮਨੀ ਮ:੫, ੨੭੧-੧੯)

(ਥ) ਅਗਮ ਅਗਮ ਅਗਾਧਿ ਬੋਧ ਕੀਮਤਿ ਪਰੈ ਨ ਪਾਵਉ॥
ਤਾਕੀ ਸਰਣਿ ਸਤਿ ਪੁਰਖ ਕੀ ਸਤਿਗੁਰ ਪੁਰਖੁ ਧਿਆਵਉ॥੩॥

(ਆਸਾ ਮ:੫, ੪੦੧-੯)

(ਦ) ਏਕ ਜੀਹ ਗੁਣ ਕਵਨ ਵਖਾਨੈ ਅਗਮ ਅਗਮ ਅਗਮਈ॥
ਦਾਸੁ ਦਾਸ ਦਾਸ ਕੋ ਕਰੀਅਹੁ ਜਨ ਨਾਨਕ ਹਰਿ ਸਰਣਈ॥੪॥

(ਆਸਾ ਮ:੫, ੪੦੨-੧੦)

(ਧ) ਅਗਮ ਅਗੋਚਰ ਬੇਅੰਤ ਅੰਤੁ ਨ ਪਾਈਐ॥
ਜਿਸ ਨੋ ਹੋਹਿ ਕ੍ਰਿਪਾਲੁ ਸੁ ਨਾਮੁ ਧਿਆਈਐ॥੧੧॥

(ਗੂਜਰੀ ਵਾਰ ਮ:੫, ੫੨੧-੪)

(ਨ) ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ॥
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ॥੧॥

(ਸੋਰਠਿ ਮ:੧, ੫੯੭-੪)

(ਪ) ਹਰਿ ਅਗਮ ਅਗੋਚਰੁ ਗੁਰਿ ਅਗਮ ਦਿਖਾਲੀ॥
ਵਿਚਿ ਕਾਇਆ ਨਗਰ ਲਧਾ ਹਰਿ ਭਾਲੀ॥੩॥

(ਭੈਰਉ ਮ:੪, ੧੧੩੪-੧੨)

(ਫ) ਅਗਮ ਅਗੋਚਰੁ ਅਨਾਥੁ ਅਜੋਨੀ ਗੁਰਮਤਿ ਏਕੋ ਜਾਨਿਆ॥

(ਸਾਰਗ ਮ:੧, ੧੨੩੩-੫)

(ਬ) ਅਗਮ ਅਗੋਚਰੁ ਅਪਰ ਅਪਾਰਾ ਪਾਰਬ੍ਰਹਮੁ ਪਰਧਾਨੋ॥
ਆਦਿ ਜੁਗਾਦੀ ਹੈ ਭੀ ਹੋਸੀ ਅਵਰੁ ਝੂਠਾ ਸਭੁ ਮਾਨੋ॥

(ਆਸਾ ਮ:੧, ੪੩੭-੮)

(ਭ) ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ॥
ਜਲਿ ਥਲਿ ਮਹੀਅਲਿ ਭਰਪੁਰਿ ਲੀਣਾ ਘਟਿ ਘਟਿ ਜੋਤਿ ਤੁਮਾਰੀ॥੨॥

(ਬਿਲਾਵਲੁ ਮ:੧, ੭੯੫-੧੨)

(ਮ) ਅਗਮ ਅਗਾਧਿ ਪਾਰਬ੍ਰਹਮੁ ਸੋਇ॥ ਜੋ ਜੋ ਕਹੈ ਸੁ ਮੁਕਤਾ ਹੋਇ॥

(ਗਉੜੀ ਸੁਖਮਨੀ ਮ:੫, ੨੭੧-੩)

(ਯ) ਪਾਰਬ੍ਰਹਮ ਅਪਰੰਪਰ ਦੇਵਾ॥ ਅਗਮ ਅਗੋਚਰ ਅਲਖ ਅਭੇਵਾ॥
ਦੀਨ ਦਇਆਲ ਗੋਪਾਲ ਗੋਬਿੰਦਾ ਹਰਿ ਧਿਆਵਹੁ ਗੁਰਮੁਖਿ ਗਾਤੀ ਜੀਉ॥੧॥

(ਮਾਝ ਮ:੫, ੯੮-੭)

(ਰ) ਦਰਸਨੁ ਪੇਖਤ ਭਏ ਪੁਨੀਤਾ॥ ਸਗਲ ਉਧਾਰੇ ਭਾਈ ਮੀਤਾ॥
ਅਗਮ ਅਗੋਚਰੁ ਸੁਆਮੀ ਅਪੁਨਾ ਗੁਰ ਕਿਰਪਾ ਤੇ ਸਚੁ ਧਿਆਈ ਜੀਉ॥੨॥

(ਮਾਝ ਮ:੫, ੧੦੧-੭)

(ਲ) ਅਗਮੁ ਅਗੋਚਰੁ ਸਾਹਿਬੋ ਸਮਰਥੁ ਸਚੁ ਦਾਤਾਰੁ॥
ਤੂ ਨਿਹਚਲੁ ਨਿਰਵੈਰੁ ਸਚੁ ਸਚਾ ਤੁਧੁ ਦਰਬਾਰੁ॥

ਕੀਮਤਿ ਕਹਣੁ ਨ ਜਾਈਐ ਅੰਤੁ ਨ ਪਾਰਾਵਾਰੁ॥

*(ਰਾਮਕਲੀ ਵਾਰ ਮ:੫, ੯੬੨-੫)*

(ਵ) ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ॥
ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ॥
... ... ...
ਅਗਮੁ ਅਗੋਚਰੁ ਸਾਹਿਬੋ ਦੂਸਰੁ ਲਵੈ ਨ ਲਾਵੈ॥
ਸਚੁ ਪੂਰੈ ਗੁਰਿ ਉਪਦੇਸਿਆ ਨਾਨਕੁ ਸੁਣਾਵੈ॥੩॥

*(ਬਸੰਤ ਵਾਰ ਮ:੫, ੧੧੯੩-੧੧)*

(ੜ) ਅਗਮ ਅਗੋਚਰੁ ਸਾਹਿਬੁ ਮੇਰਾ॥ ਘਟ ਘਟ ਅੰਤਰਿ ਵਰਤੈ ਨੇਰਾ॥
ਸਦਾ ਅਲਿਪਤੁ ਜੀਆ ਕਾ ਦਾਤਾ ਕੋ ਵਿਰਲਾ ਆਪੁ ਪਛਾਣੈ ਜੀਉ॥੨॥

*(ਮਾਝ ਮ:੫, ੧੦੬-੧੬)*

(ਉੳ) ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ ਸਭੁ ਤਿਸੈ ਕਰਣਾ॥
ਅਗਮ ਅਗੋਚਰੁ ਸਾਹਿਬੋ ਜੀਆਂ ਕਾ ਪਰਣਾ॥

*(ਗਉੜੀ ਵਾਰ ਮ:੫, ੩੨੩-੪)*

(ਉਅ) ਅਗਮ ਅਗੋਚਰ ਸਦਾ ਬੇਅੰਤਾ॥ ਸਿਮਰਿ ਮਨਾ ਪੂਰੇ ਗੁਰ ਮੰਤਾ॥੨॥

*(ਗਉੜੀ ਗੁਆਰੇਰੀ ਮ:੫, ੧੮੪-੬)*

(ਉੲ) ਅੰਤਰਿ ਅਲਖੁ ਨ ਜਾਈ ਲਖਿਆ॥ ਨਾਮੁ ਰਤਨੁ ਲੈ ਗੁਝਾ ਰਖਿਆ॥
ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ॥੧॥

*(ਮਾਝ ਮ:੫, ੧੩੦-੧੦)*

(ਉਸ) ਅਗਮ ਅਗੋਚਰ ਕਿਛੁ ਮਿਤਿ ਨਹੀ ਜਾਨੀ॥ ਸਾਧਿਕ ਸਿਧ ਧਿਆਵਹਿ ਗਿਆਨੀ॥
ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ॥੩॥

*(ਮਾਝ ਮ:੫, ੧੦੪-੧)*

(ਉਹ) ਰਤਨੁ ਅਮੋਲਕੁ ਅਗਮ ਅਪਾਰਾ॥ ਕੀਮਤਿ ਕਵਣੁ ਕਰੇ ਵੇਚਾਰਾ॥
ਗੁਰ ਕੈ ਸਬਦੇ ਤੋਲਿ ਤੋਲਾਏ ਅੰਤਰਿ-ਸਬਦਿ ਪਛਾਤਾ ਹੇ॥੧੪॥

*(ਮਾਰੂ ਮ:੩, ੧੦੫੩-੪)*

(ਉਕ) ਅਗਮ ਅਗੋਚਰੁ ਕੀਮਤਿ ਨਹੀ ਪਾਈ॥ ਗੁਰ ਪਰਸਾਦੀ ਮੰਨਿ ਵਸਾਈ॥
ਸਦਾ ਸਬਦਿ ਸਾਲਾਹੀ ਗੁਣਦਾਤਾ ਲੇਖਾ ਕੋਇ ਨ ਮੰਗੈ ਤਾਹਾ ਹੇ॥੯॥

*(ਮਾਰੂ ਮ:੩, ੧੦੫੩-੧੭)*

(ਉਖ) ਸੋ ਸਚੁ ਸੇਵਿਹੁ ਸਿਰਜਣਹਾਰਾ॥ ਸਬਦੇ ਦੂਖ ਨਿਵਾਰਣਹਾਰਾ॥
ਅਗਮੁ ਅਗੋਚਰੁ ਕੀਮਤਿ ਨਹੀ ਪਾਈ ਆਪੇ ਅਗਮ ਅਥਾਹਾ ਹੇ॥੧॥

*(ਮਾਰੂ ਮ:੩, ੧੦੫੩-੮)*

(ਉਗ) ਸਦਾ ਭਗਤ ਤੇਰੀ ਸਰਣਾਈ॥ ਅਗਮ ਅਗੋਚਰ ਕੀਮਤਿ ਨਹੀ ਪਾਈ॥
ਜਿਉ ਤੁਧੁ ਭਾਵਹਿ ਤਿਉ ਤੂ ਰਾਖਹਿ ਗੁਰਮੁਖਿ ਨਾਮੁ ਧਿਆਹਾ ਹੇ॥੧੫॥

*(ਮਾਰੂ ਮ:੩, ੧੦੫੪-੬)*

(ਉਘ) ਅਗਮ ਅਗੋਚਰੁ ਕੀਮਤਿ ਨਹੀ ਪਾਈ॥ ਜੀਅ ਜੰਤ ਤੇਰੀ ਸਰਣਾਈ॥

ਜਿਉ ਤੁਧੁ ਭਾਵੈ ਤਿਵੈ ਚਲਾਵਹਿ ਤੂ ਆਪੇ ਮਾਰਗਿ ਪਾਇਦਾ॥੨॥

*(ਮਾਰੂ ਮ:੩, ੧੦੬੦-੧੬)*

(ਓਙ) ਅਗਮ ਅਗੋਚਰੁ ਕੀਮਤਿ ਨਹੀ ਪਾਇ॥ ਤਾ ਮਿਲੀਐ ਜਾ ਲਏ ਮਿਲਾਇ॥

*(ਰਾਮਕਲੀ ਮ:੧, ਓਅੰਕਾਰ, ੯੩੧-੧੯)*

• (ਓਚ) ਭੈ ਨਿਰਭਉ ਮਾਣਿਅਉ ਲਾਖ ਮਹਿ ਅਲਖੁ ਲਖਾਯਉ॥
ਅਗਮੁ ਅਗੋਚਰ ਗਤਿ ਗਭੀਰੁ ਸਤਿਗੁਰਿ ਪਰਚਾਯਉ॥

*(ਸਵਯੇ ਮ:੫ ਕੇ, ੧੪੦੮-੧)*

(ਓਛ) ਅਗਮ ਅਗੋਚਰੁ ਤੂ ਧਣੀ ਸਚਾ ਅਲਖ ਅਪਾਰੁ॥
ਤੂ ਦਾਤਾ ਸਭਿ ਮੰਗਤੇ ਇਕੋ ਦੇਵਣਹਾਰੁ॥

*(ਮਲਾਰ ਵਾਰ ਮ:੧, ੧੨੮੬-੧੬)*

(ਓਜ) ਅਗਮ ਅਗੋਚਰੁ ਤੂ ਧਣੀ ਅਵਿਗਤੁ ਅਪਾਰਾ॥
ਗੁਰ ਸਬਦੀ ਦਰੁ ਜੋਈਐ ਮੁਕਤੇ ਭੰਡਾਰਾ॥

*(ਮਾਰੂ ਮ:੧, ੧੦੦੯-੯)*

(ਓਝ) ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ॥
ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ॥੧੨॥

*(ਰਾਮਕਲੀ ਮ:੩, ੯੧੮-੧੨)*

(ਓਞ) ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ॥੫॥

*(ਰਾਮਕਲੀ ਮ:੧, ਸਿਧ ਗੋਸਟਿ, ੯੩੮-੧੬)*

(ਓਟ) ਅਗਮ ਅਗੋਚਰੁ ਦਰਸੁ ਤੇਰਾ ਸੋ ਪਾਏ ਜਿਸੁ ਮਸਤਕਿ ਭਾਗੁ॥

*(ਆਸਾ ਮ:੫, ੪੦੬-੪)*

(ਓਠ) ਅਗਮ ਅਗੋਚਰੁ ਨ ਜਾਈ ਹਰਿ ਲਖਿਆ ਗੁਰਿ ਪੂਰਾ ਮਿਲੈ ਲਖਾਵੀਐ ਰੇ॥ ਰਹਾਉ॥

*(ਕੇਦਾਰਾ ਮ:੪, ੧੧੧੮-੩)*

(ਓਡ) ਅਗਮੁ ਅਗੋਚਰੁ ਨਾਮੁ ਹਰਿ ਊਤਮੁ ਹਰਿ ਕਿਰਪਾ ਤੇ ਜਪਿ ਲਇਆ॥
ਸਤਸੰਗਤਿ ਸਾਧ ਪਾਈ ਵਡਭਾਗੀ ਸੰਗਿ ਸਾਧੂ ਪਾਰਿ ਪਇਆ॥੧॥

*(ਮਲਾਰ ਮ:੪, ੧੨੬੪-੧੪)*

(ਓਢ) ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ॥
ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ॥੬॥

*(ਸਾਰਗ ਮ:੩, ੧੨੩੪-੭)*

(ਓਣ) ਬਡਭਾਗੀ ਉਨਮਾਨਿਅਉ ਰਿਦਿ ਸਬਦੁ ਬਸਾਯਉ॥
ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮੁ ਦ੍ਰਿੜਾਯਉ॥
ਅਗਮੁ ਅਗੋਚਰੁ ਪਾਰਬ੍ਰਹਮੁ ਸਤਿਗੁਰਿ ਦਰਸਾਯਉ॥

*(ਸਵਯੇ ਮ:੫ ਕੇ, ੧੪੦੭-੪)*

(ਓਤ) ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖਦਾਤੇ॥
ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ॥੨॥

*(ਗਉੜੀ ਮ:੫, ੨੦੭-੧)*

(ੳਥ) ਅਗਮ ਅਗੋਚਰ ਪ੍ਰਭੁ ਗੁਰਮੁਖਿ ਪਾਈਐ ਅਪੁਨੇ ਸਤਿਗੁਰ ਕੈ ਬਲਿਹਾਰੀ॥੧॥

*(ਗੂਜਰੀ ਮ:੪, ੫੦੬-੧੮)*

(ੳਦ) ਜਿਹਬਾ ਏਕ ਉਸਤਤਿ ਅਨੇਕ॥ ਸਤਿ ਪੁਰਖ ਪੂਰਨ ਬਿਬੇਕ॥
ਕਾਹੂ ਬੋਲ ਨ ਪਹੁਚਤ ਪ੍ਰਾਨੀ॥ ਅਗਮ ਅਗੋਚਰ ਪ੍ਰਭ ਨਿਰਬਾਨੀ॥

*(ਗਉੜੀ ਮ:੫, ੨੮੭-੮)*

(ੳਧ) ਨਾ ਕੋ ਮੂਰਖੁ ਨਾ ਕੋ ਸਿਆਣਾ॥ ਵਰਤੈ ਸਭ ਕਿਛੁ ਤੇਰਾ ਭਾਣਾ॥
ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ ਨ ਜਾਈ ਜੀਉ॥੩॥

*(ਮਾਝ ਮ:੫, ੯੮-੧੫)*

(ੳਨ) ਵਡਾ ਸਾਹਿਬੁ ਵਡੀ ਨਾਈ॥ ਵਡ ਦਾਤਾਰੁ ਵਡੀ ਜਿਸੁ ਜਾਈ॥
ਅਗਮ ਅਗੋਚਰੁ ਬੇਅੰਤੁ ਅਤੋਲਾ ਹੈ ਨਾਹੀ ਕਿਛੁ ਆਹਾੜਾ॥੧੦॥

*(ਮਾਰੂ ਸੋਲਹੇ ਮ:੫, ੧੦੮੧-੧੬)*

(ੳਪ) ਅਗਮ ਅਗੋਚਰੁ ਬਿਅੰਤੁ ਸੁਆਮੀ ਤਾ ਕਾ ਅੰਤੁ ਨ ਪਾਈਐ॥
ਲਾਹਾ ਖਾਟਿ ਹੋਈਐ ਧਨਵੰਤਾ ਅਪੁਨਾ ਪ੍ਰਭੂ ਧਿਆਈਐ॥੩॥

*(ਪ੍ਰਭਾਤੀ ਮ:੫, ੧੩੩੮-੧੯)*

(ੳਫ) ਅਗਮੁ ਅਗੋਚਰੁ ਮਿਤਿ ਨਹੀ ਪਾਈ॥ ਅਪਣੀ ਕ੍ਰਿਪਾ ਕਰਹਿ ਤੂੰ ਲੈਹਿ ਮਿਲਾਈ॥
ਪੂਰੇ ਗੁਰ ਕੈ ਸਬਦਿ ਧਿਆਈਐ ਸਬਦੁ ਸੇਵਿ ਸੁਖੁ ਪਾਵਣਿਆ॥੫॥

*(ਮਾਝ ਮ:੫, ੧੩੦-੫)*

(ੳਬ) ਅਗਮੁ ਅਗੋਚਰੁ ਮਿਤਿ ਨਹੀ ਪਾਈਐ ਸਗਲ ਘਟਾ ਆਧਾਰੁ॥
ਨਾਨਕ ਵਾਹੁ ਵਾਹੁ ਕਹੁ ਤਾ ਕਉ ਜਾ ਕਾ ਅੰਤੁ ਨ ਪਾਰੁ॥੨॥

*(ਸਾਰਗ ਮ:੫, ੧੨੨੧-੪)*

(ੳਭ) ਖੰਡਲ ਮੰਡਲ ਮੰਡਲ ਮੰਡਾ॥ ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ॥
ਅਗਮ ਅਗੋਚਰੁ ਰਹਿਆ ਅਭ ਅੰਤ॥ ਪਾਰੁ ਨ ਪਾਵੈ ਕੋ ਧਰਨੀਧਰ ਮੰਤ॥੩॥

*(ਭੈਰਉ ਕਬੀਰ, ੧੧੬੨-੧੦)*

(ੳਮ) ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ॥
ਕਹੁ ਕਬੀਰ ਬਲਿ ਜਾਉ ਗੁਰ ਅਪੁਨੇ ਸਤਸੰਗਤਿ ਮਿਲਿ ਰਹੀਐ॥੩॥

*(ਗਉੜੀ ਕਬੀਰ, ੩੩੩-੧੧)*

(ੳਯ) ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥
ਅਗਮ ਅਗੋਚਰੁ ਰੂਪੁ ਨ ਰੇਖਿਆ॥ ਖੋਜਤ ਖੋਜਤ ਘਟਿ ਘਟਿ ਦੇਖਿਆ॥

*(ਬਿਲਾਵਲੁ ਮ:੧, ਥਿਤੀ, ੮੩੮-੧੯)*

(ੳਰ) ਅਗਮ ਅਗੋਚਰੁ ਲਖਿਆ ਨ ਜਾਇ॥ ਗੁਰ ਕੈ ਸਬਦਿ ਹਰਿ ਰਹਿਆ ਸਮਾਇ॥੨॥

*(ਬਿਲਾਵਲੁ ਮ:੩, ਵਾਰਸਤ ੮੪੧-੬)*

(ੳਲ) ਅਗਮ ਅਗੋਚਰੁ ਵੇਪਰਵਾਹਾ ਭਗਤਿ ਵਛਲੁ ਆਥਾਹਾ ਹੇ॥੬॥

*(ਮਾਰੂ ਮ:੩, ੧੦੫੫-੧੬)*

(ੳਵ) ਗੁਰਮੁਖਿ ਨਾਮਿ ਸਬਦਿ ਸਾਲਾਹੇ॥ ਅਗਮ ਅਗੋਚਰ ਵੇਪਰਵਾਹੇ॥

*(ਮਾਰੂ ਮ:੩, ੧੦੫੫-੨)*

(ੳੜ) ਹੈ ਤੂਹੈ ਤੂ ਹੋਵਨਹਾਰ॥ ਅਗਮ ਅਗਾਧਿ ਊਚ ਆਪਾਰ॥
ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ॥ ਗੁਰ ਪਰਸਾਦਿ ਨਾਨਕ ਗੁਣ ਗਾਹਿ॥੨॥

*(ਤਿਲੰਗ ਮ:੫, ੭੨੪-੧)*

(ਅਓ) ਅਗਮ ਅਗਾਧਿ ਸੁਨਹੁ ਜਨ ਕਥਾ॥ ਪਾਰਬ੍ਰਹਮ ਕੀ ਅਚਰਜ ਸਭਾ॥੧॥ਰਹਾਉ॥

*(ਸਾਰਗ ਮ:੫, ੧੨੩੫-੧੬)*

## ਅਗਮਪੁਰਾ (੮੧)

ਉਹ ਅਸਥਾਨ ਜਿਥੇ ਪਹੁੰਚ ਨਾ ਹੋ ਸਕੇ। ਭਾਵ, ਸੋ ਘਰੁ, ਸਚੁ ਖੰਡ, ਜਿਥੇ ਕੋਈ ਚਿੰਤਾ ਨਹੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸਚ ਖੰਡ", "ਸੋ ਘਰੁ", "ਊਹਾ"।

(ੳ) ਤਿਤੁ ਅਗਮ ਤਿਤੁ ਅਗਮ ਪੁਰੇ ਕਹੁ ਕਿਤੁ ਬਿਧਿ ਜਾਈਏ ਰਾਮ॥
ਸਚੁ ਸੰਜਮੋ ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ॥
... ... ...
ਜਪੁ ਤਪੁ ਕਰਿ ਕਰਿ ਸੰਜਮ ਥਾਕੀ ਹਠਿ ਨਿਗ੍ਰਹਿ ਨਹੀ ਪਾਈਐ॥
ਨਾਨਕ ਸਹਜਿ ਮਿਲੇ ਜਗਜੀਵਨ ਸਤਿਗੁਰ ਬੂਝ ਬੁਝਾਈਐ॥੨॥

*(ਆਸਾ ਮ:੧, ਛੰਤ, ੪੩੬-੧੬)*

ਹੋਰ ਦੇਖੋ, "ਬੇਗਮਪੁਰਾ"।

## ਅਗਲੀ ਖਬਰ (੮੨)

ਇਸ ਪ੍ਰਕਰਣ ਦੁਆਰਾ ਮਰਣ ਉਪਰੰਤ ਦਰਗਾਹੀ ਖਬਰ ਦੀ ਕੰਨਸੋਅ ਦਿੱਤੀ ਗਈ ਹੈ। ਕੁਝ ਗੁਰਬਾਣੀ ਦੀਆਂ ਸ਼ਹਾਦਤਾਂ ਹੇਠ ਲਿਖੇ ਅਨੁਸਾਰ ਹਨ:

(ੳ) ਪਵਨੈ ਮਹਿ ਪਵਨੁ ਸਮਾਇਆ॥ ਜੋਤੀ ਮਹਿ ਜੋਤਿ ਰਲਿ ਜਾਇਆ॥
ਮਾਟੀ ਮਾਟੀ ਹੋਈ ਏਕ॥ ਰੋਵਨਹਾਰੇ ਕੀ ਕਵਨ ਟੇਕ॥੧॥
ਕਉਨੁ ਮੂਆ ਰੇ ਕਉਨੁ ਮੂਆ॥
ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ॥੧॥ ਰਹਾਉ॥
ਅਗਲੀ ਕਿਛੁ ਖਬਰਿ ਨ ਪਾਈ॥ ਰੋਵਨਹਾਰੁ ਭਿ ਊਠਿ ਸਿਧਾਈ॥
ਭਰਮ ਮੋਹ ਕੇ ਬਾਂਧੇ ਬੰਧ॥ ਸੁਪਨੁ ਭਇਆ ਭਖਲਾਏ ਅੰਧ॥੨॥
ਇਹੁ ਤਉ ਰਚਨੁ ਰਚਿਆ ਕਰਤਾਰਿ॥ ਆਵਤ ਜਾਵਤ ਹੁਕਮਿ ਅਪਾਰਿ॥
ਨਹ ਕੋ ਮੂਆ ਨ ਮਰਣੈ ਜੋਗੁ॥ ਨਹ ਬਿਨਸੈ ਅਬਿਨਾਸੀ ਹੋਗੁ॥੩॥
ਜੋ ਇਹੁ ਜਾਣਹੁ ਸੋ ਇਹੁ ਨਾਹਿ॥ ਜਾਨਣਹਾਰੇ ਕਉ ਬਲਿ ਜਾਉ॥
ਕਹੁ ਨਾਨਕ ਗੁਰਿ ਭਰਮੁ ਚੁਕਾਇਆ॥ ਨਾ ਕੋਈ ਮਰੈ ਨ ਆਵੈ ਜਾਇਆ॥੪॥

*(ਰਾਮਕਲੀ ਮ:੫, ੮੮੫-੧੨)*

(ਅ) ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ॥੭੪॥

*(ਸਲੋਕ ਫਰੀਦ, ੧੩੮੧-੧੬)*

(ੲ) ਨਾਨਕ ਦੁਨੀਆ ਭਸੁ ਰੰਗੁ ਭਸੂ ਹੂ ਭਸੁ ਖੇਹ॥

ਭਸੋ ਭਸੁ ਕਮਾਵਣੀ ਭੀ ਭਸੁ ਭਰੀਐ ਦੇਹ॥
ਜਾ ਜੀਉ ਵਿਚਹੁ ਕਢੀਐ ਭਸੂ ਭਰਿਆ ਜਾਇ॥
ਅਗੈ ਲੇਖੈ ਮੰਗੀਐ ਹੋਰ ਦਸੂਣੀ ਪਾਇ॥੨॥

*(ਸਾਰੰਗ ਵਾਰ ਮ:੧, ੧੨੪੦-੧੫)*

(ਸ) ਗੁਰਮੁਖਿ ਜਿਨੀ ਨਾਮੁ ਨ ਪਾਇਆ॥ ਮਨਮੁਖਿ ਬਿਰਥਾ ਜਨਮੁ ਗਵਾਇਆ॥
ਅਗੈ ਵਿਣੁ ਨਾਵੈ ਕੋ ਬੇਲੀ ਨਾਹੀ ਬੂਝੈ ਗੁਰ ਬੀਚਾਰੀ ਜੀਉ॥੯॥

*(ਮਾਰੂ ਮ:੩, ੧੦੧੬-੧੬)*

(ਹ) ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ॥
ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ॥
ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ॥੧॥

*(ਸਿਰੀ ਮ:੧, ੨੨-੧੮)*

(ਕ) ਅਗੈ ਸਚਾ ਸਚਿ ਨਾਇ ਨਿਰਭਉ ਭੈ ਵਿਣੁ ਸਾਰੁ॥
ਹੋਰ ਕਚੀ ਮਤੀ ਕਚੁ ਪਿਚੁ ਅੰਧਿਆ ਅੰਧੁ ਬੀਚਾਰੁ॥

*(ਸਾਰੰਗ ਵਾਰ ਮ:੧, ੧੨੪੨-੨)*

(ਖ) ਜਿਥੈ ਜਾਈਐ ਜਗਤ ਮਹਿ ਤਿਥੈ ਹਰਿ ਸਾਈ॥
ਅਗੈ ਸਭੁ ਆਪੇ ਵਰਤਦਾ ਹਰਿ ਸਚਾ ਨਿਆਈ॥

*(ਬਿਲਾਵਲ ਵਾਰ ਮ:੪, ੮੫੧-੬)*

(ਗ) ਅਗੈ ਕਿਆ ਜਾਣਾ ਨਾਹਿ ਮੈ ਭੂਲੇ ਤੂ ਸਮਝਾਇ॥
ਭੂਲੈ ਮਾਰਗੁ ਜੋ ਦਸੇ ਤਿਸ ਕੈ ਲਾਗਉ ਪਾਇ॥
ਗੁਰ ਬਿਨੁ ਦਾਤਾ ਕੋ ਨਹੀ ਕੀਮਤਿ ਕਹਣੁ ਨ ਜਾਇ॥੪॥

*(ਮਾਰੂ ਮ:੧, ੧੦੧੦-੯)*

(ਘ) ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥
ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥
ਮਨੁ ਅੰਧੈ ਜਨਮੁ ਗਵਾਇਆ॥੩॥

*(ਆਸਾ ਵਾਰ ਮ:੧, ੪੬੪-੧੦)*

(ਙ) ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ॥
ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ॥
ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ॥੩॥

*(ਸਿਰੀ ਮ:੧, ੧੬-੯)*

(ਚ) ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ॥
ਅਗੈ ਗਏ ਸੰਞਾਪਸਨਿ ਚੋਟਾਂ ਖਾਸੀ ਕਉਣੁ॥੪੪॥

*(ਸਲੋਕ ਫਰੀਦ, ੧੩੮੦-੩)*

(ਛ) ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥
ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ॥

ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ॥੪॥

(ਸੋਰਠਿ ਮ:੧, ੫੯੫-੯)

(ਜ) ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ॥
ਮਾਠਿ ਗੁਦਾਂਈ ਪਟੀਆ ਭਰੀਐ ਮਾਗ ਸੰਧੂਰੇ॥
ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ॥

(ਵਡਹੰਸੁ ਮ:੩, ੫੫੮-੨)

(ਝ) ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥੩॥

(ਆਸਾ ਵਾਰ ਮ:੧,੪੬੯-੬)

(ਞ) ਆਗੈ ਜਾਤਿ ਰੂਪੁ ਨ ਜਾਇ॥ ਤੇਹਾ ਹੋਵੈ ਜੇਹੇ ਕਰਮ ਕਮਾਇ॥

(ਆਸਾ ਮ:੩, ੩੬੩-੧੧)

(ਟ) ਅਗੈ ਜਾਤਿ ਨ ਪੁਛੀਐ ਕਰਣੀ ਸਬਦੁ ਹੈ ਸਾਰੁ॥

(ਮਾਰੂ ਵਾਰ ਮ:੩, ੧੦੯੪-੧)

(ਠ) ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥
ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥

(ਸਲੋਕ ਫਰੀਦ, ੧੩੮੩-੨)

(ਡ) ਅਗੈ ਦਰਗਹ ਲੇਖੈ ਮੰਗੀਐ ਮਾਰਿ ਖੁਆਰੁ ਕੀਚਹਿ ਕੁੜਿਆਰ॥

(ਰਾਮਕਲੀ ਵਾਰ ਮ:੩,੯੫੦-੧੮)

**ਅਗਾਧਿ ਬੋਧਿ (੮੩)**

ਜਿਸ ਦੇ ਗਿਆਨ ਦੀ ਥਹੁ ਨ ਪਾਈ ਜਾ ਸਕੇ। ਜਿਸ ਦੀ ਗਿਆਤ ਇਤਨੀ ਡੂੰਘੀ ਹੋਵੇ ਕਿ ਉਸਦਾ ਥੱਲਾ ਨ ਲੱਭਿਆ ਜਾ ਸਕੇ। ਇਸ ਪਰਥਾਇ ਗੁਰਬਾਣੀ ਦੇ ਕੁਝ ਉਦਾਹਰਣ ਹੇਠ ਲਿਖੇ ਵਾਕਾਂ ਦੁਆਰਾ ਦਰਸਾਏ ਗਏ ਹਨ। ਹੋਰ ਜਾਣਕਾਰੀ ਵਾਸਤੇ ਦੇਖੋ "ਅਗਮ ਅਗੋਚਰੁ"।

(ੳ) ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥
ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ॥
ਅਗਾਧਿ ਬੋਧਿ ਅਪਾਰ ਕਰਤੇ ਮੋਹਿ ਨੀਚੁ ਕਿਛੂ ਨ ਜਾਨਾ॥
ਰਤਨੁ ਤਿਆਗਿ ਸੰਗ੍ਰਹਨ ਕਉਡੀ ਪਸੂ ਨੀਚੁ ਇਆਨਾ॥

(ਬਿਹਾਗੜਾ ਮ:੫, ੫੪੭-੧੦)

(ਅ) ਅਗਾਧਿ ਬੋਧ ਸਮਰਥ ਸੁਆਮੀ ਸਰਬ ਕਾ ਭਉ ਭੰਜਨਾ॥
ਨਾਨਕੁ ਪਇਅੰਪੈ ਚਰਣ ਜੰਪੈ ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ॥੨॥

(ਆਸਾ ਮ:੫, ੪੫੬-੧੩)

(ੲ) ਜਤ ਕਤ ਪੇਖਉ ਪ੍ਰਭ ਸੁਖ ਸਾਗਰ॥ ਹਰਿ ਤੋਟਿ ਭੰਡਾਰ ਨਾਹੀ ਰਤਨਾਗਰ॥
ਅਗਹ ਅਗਾਹ ਕਿਛੁ ਮਿਤਿ ਨਹੀ ਪਾਈਐ ਸੋ ਬੂਝੈ ਜਿਸੁ ਕਿਰਪਾਗਨਾ॥੯॥

(ਮਾਰੂ ਮ:੫, ੧੦੮੦-੧੨)

(ਸ) ਅਗਾਧਿ ਬੋਧਿ ਹਰਿ ਅਗਮ ਅਪਾਰੇ॥ ਨਾਮੁ ਜਪਤ ਨਾਮੁ ਰਿਦੇ ਬੀਚਾਰੇ॥

(ਗਉੜੀ ਮ:੫, ੨੦੨-੮)

(ਹ) ਅਗਹ ਅਗਾਧਿ ਊਚ ਅਬਿਨਾਸੀ ਕੀਮਤਿ ਜਾਤ ਨ ਕਹੀ॥
ਜਲਿ ਥਲਿ ਪੇਖਿ ਪੇਖਿ ਮਨੁ ਬਿਗਸਿਓ ਪੂਰਿ ਰਹਿਓ ਸ੍ਰਬ ਮਹੀ॥੧॥

*(ਸਾਰਗ ਮ:੫, ੧੨੨੫-੮)*

(ਕ) ਸੰਤਨ ਕੀ ਮਹਿਮਾ ਕਵਨ ਵਖਾਨਉ॥ ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ॥

*(ਗਉੜੀ ਮ:੫, ੧੮੧-੧੧)*

(ਖ) ਕਵਨੁ ਜੋਗੁ ਕਉਨੁ ਗ੍ਯਾਨੁ ਧ੍ਯਾਨੁ ਕਵਨ ਬਿਧਿ ਉਸਤਤਿ ਕਰੀਐ॥
ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮ ਨ ਪਰੀਐ॥
ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਏ॥
ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ॥

*(ਸਵਯੇ ਸ੍ਰੀ ਮੁਖਬਾਕ ਮ:੫, ੧੩੮੬-੧੫)*

(ਗ) ਗਗਾ ਗੁਰ ਕੇ ਬਚਨ ਪਛਾਨਾ॥ ਦੂਜੀ ਬਾਤ ਨ ਧਰਈ ਕਾਨਾ॥
ਰਹੈ ਬਿਹੰਗਮ ਕਤਹਿ ਨ ਜਾਈ॥ ਅਗਹ ਗਹੈ ਗਹਿ ਗਗਨ ਰਹਾਈ॥੯॥

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੦-੧੧)*

(ਘ) ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ॥
ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨੰਭਉ॥
ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ ਸੀਤਲੁ ਸੁਖ ਦਾਤਉ॥
ਆਸੰਭਉ ਉਦਵਿਅਉ ਪੁਰਖੁ ਬਿਧਾਤਉ॥

*(ਸਵਯੇ ਮ:੫ ਕੇ, ੧੪੦੭-੧੧)*

## ਅਗਿਆਨ (੮੪)

ਸੂਝ ਬੂਝ ਤੋਂ ਸੱਖਣੀ ਬੁੱਧੀ ਵਾਸਤੇ ਅਗਿਆਨ ਦਾ ਸ਼ਬਦ ਵਰਤਿਆ ਜਾਂਦਾ ਹੈ। ਭਾਵ ਨਾਦਾਨਗੀ, ਬੇਸਮਝੀ, ਅਣਜਾਣਪੁਣਾ, ਅਵਿਦਿਆ। ਇਸ ਦਾ ਮੂਲ ਮਾਇਕ ਪਦਾਰਥਾਂ ਦਾ ਮੋਹ ਹੈ। ਇਸ ਪਰਥਾਇ ਹਨ ਹੇਠ ਲਿਖੇ ਵਾਕ। ਹੋਰ ਜਾਣਕਾਰੀ ਵਾਸਤੇ ਦੇਖੋ, "ਗਿਆਨੁ"।

(ੳ) ਮਨਮੁਖ ਅਗਿਆਨੀ ਮਾਇਆ ਮੋਹਿ ਵਿਆਪੇ ਤਿਨ ਬੂਝ ਨ ਕਾਈ ਪਾਇ॥
ਹਲਤਿ ਪਲਤਿ ਓਇ ਸੁਖੁ ਨ ਪਾਵਹਿ ਅੰਤਿ ਗਏ ਪਛੁਤਾਇ॥

*(ਗੂਜਰੀ ਵਾਰ ਮ:੩, ੫੧੧-੯)*

(ਅ) ਅੰਤਰਿ ਰਤਨੁ ਬੀਚਾਰੇ॥ ਗੁਰਮੁਖਿ ਨਾਮੁ ਪਿਆਰੇ॥
ਹਰਿ ਨਾਮੁ ਪਿਆਰੇ ਸਬਦਿ ਨਿਸਤਾਰੇ ਅਗਿਆਨੁ ਅਧੇਰੁ ਗਵਾਇਆ॥
ਗਿਆਨੁ ਪ੍ਰਚੰਡੁ ਬਲਿਆ ਘਟਿ ਚਾਨਣੁ ਘਰ ਮੰਦਰ ਸੋਹਾਇਆ॥

*(ਸੂਹੀ ਛੰਤ ਮ:੪, ੭੭੫-੧)*

(ੲ) ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ॥
ਨਾਮੁ ਰਤਨੁ ਘਰਿ ਪਰਗਟੁ ਹੋਆ ਨਾਨਕ ਸਹਜਿ ਸਮਾਇ॥੧॥

*(ਵਡਹੰਸ ਵਾਰ ਮ:੩, ੫੯੩-੧੮)*

(ਸ) ਗਿਆਨ ਅੰਜਨੁ ਅਗਿਆਨ ਬਿਨਾਸੁ॥੧॥

*(ਸਾਰਗ ਮ:੫, ੧੨੩੫-੧੭)*

(ਹ) ਬਾਝੁ ਗੁਰੂ ਹੈ ਅੰਧ ਗੁਬਾਰਾ॥ ਅਗਿਆਨੀ ਅੰਧਾ ਅੰਧੁ ਅੰਧਾਰਾ॥
ਬਿਸਟਾ ਕੇ ਕੀੜੇ ਬਿਸਟਾ ਕਮਾਵਹਿ ਫਿਰਿ ਬਿਸਟਾ ਮਾਹਿ ਪਚਾਵਣਿਆ॥੫॥

*(ਮਾਝ ਮ:੩, ੧੧੬-੧੦)*

(ਕ) ਅਗਿਆਨੀ ਅੰਧੇ ਦੂਜੈ ਲਾਗੇ॥ ਬਿਨੁ ਪਾਣੀ ਡੁਬਿ ਮੂਏ ਅਭਾਗੇ॥
ਚਲਦਿਆ ਘਰੁ ਦਰੁ ਨਦਰਿ ਨ ਆਵੈ ਜਮ ਦਰਿ ਬਾਧਾ ਦੁਖੁ ਪਾਇਦਾ॥੧੩॥

*(ਮਾਰੂ ਮ:੩, ੧੦੬੩-੧੨)*

(ਖ) ਮਾਇਆ ਵੇਖਿ ਨ ਭੁਲੁ ਤੂ ਮਨਮੁਖ ਮੂਰਖਾ॥
ਚਲਦਿਆ ਨਾਲਿ ਨ ਚਲਈ ਸਭੁ ਝੂਠੁ ਦਰਬੁ ਲਖਾ॥
ਅਗਿਆਨੀ ਅੰਧੁ ਨ ਬੂਝਈ ਸਿਰ ਊਪਰਿ ਜਮ ਖੜਗੁ ਕਲਖਾ॥
ਗੁਰ ਪਰਸਾਦੀ ਉਬਰੇ ਜਿਨਿ ਹਰਿ ਰਸੁ ਚਖਾ॥

*(ਮਾਰੂ ਵਾਰ ਮ:੩, ੧੦੮੭-੧੮)*

(ਗ) ਅਗਿਆਨੀ ਅੰਧੁ ਬਹੁ ਕਰਮ ਕਮਾਵੈ ਦੂਜੈ ਭਾਇ ਪਿਆਰੁ॥
ਅਣਹੋਦਾ ਆਪੁ ਗਣਾਇਦੇ ਜਮੁ ਮਾਰਿ ਕਰੇ ਤਿਨ ਖੁਆਰੁ॥੨॥

*(ਵਡਹੰਸ ਵਾਰ ਮ:੩, ੫੮੯-੫)*

(ਘ) ਅਗਿਆਨੀ ਅੰਧਾ ਬਹੁ ਕਰਮ ਦ੍ਰਿੜਾਏ॥ ਮਨਹਠਿ ਕਰਮ ਫਿਰਿ ਜੋਨੀ ਪਾਏ॥
ਬਿਖਿਆ ਕਾਰਣਿ ਲਬੁ ਲੋਭੁ ਕਮਾਵਹਿ ਦੁਰਮਤਿ ਕਾ ਦੋਰਾਹਾ ਹੇ॥੯॥

*(ਮਾਰੂ ਮ:੩, ੧੦੫੫-੧੯)*

(ਙ) ਪਾਪ ਪੁੰਨ ਕੀ ਸਾਰ ਨ ਜਾਣੀ॥ ਦੂਜੈ ਲਾਗੀ ਭਰਮਿ ਭੁਲਾਣੀ॥
ਅਗਿਆਨੀ ਅੰਧਾ ਮਗੁ ਨ ਜਾਣੈ ਫਿਰਿ ਫਿਰਿ ਆਵਣ ਜਾਵਣਿਆ॥੫॥

*(ਮਾਝ ਮ:੩, ੧੧੦-੭)*

(ਚ) ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ॥੩॥

*(ਸੋਰਠਿ ਮ:੫, ੬੧੦-੫)*

(ਛ) ਅਗਿਆਨੁ ਅਧੇਰਾ ਸੰਤੀ ਕਾਟਿਆ ਜੀਅ ਦਾਨੁ ਗੁਰ ਦੈਣੀ॥
ਕਰਿ ਕਿਰਪਾ ਕਰਿ ਲੀਨੋ ਅਪੁਨਾ ਜਲਤੇ ਸੀਤਲ ਹੋਣੀ॥੧॥

*(ਦੇਵਗੰਧਾਰੀ ਮ:੫, ੫੩੦-੩)*

(ਜ) ਜਿਨ ਮਸਤਕਿ ਧੁਰਿ ਹਰਿ ਲਿਖਿਆ ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ॥

*(ਆਸਾ ਮ:੪, ਛੰਤ, ੪੫੦-੬)*

(ਝ) ਮਾਇਆ ਮਾਇਆ ਕੇ ਜੋ ਅਧਿਕਾਈ ਵਿਚਿ ਮਾਇਆ ਪਚੈ ਪਚੀਜੈ॥
ਅਗਿਆਨੁ ਅੰਧੇਰ ਮਹਾ ਪੰਥੁ ਬਿਖੜਾ ਅਹੰਕਾਰਿ ਭਾਰਿ ਲਦਿ ਲੀਜੈ॥੭॥

*(ਕਲਿਆਨੁ ਮ:੪, ੧੩੨੬-੧੭)*

(ਞ) ਅਗਿਆਨੁ ਅੰਧੇਰਾ ਮਿਟਿ ਗਇਆ ਗੁਰ ਚਾਨਣੁ ਗਿਆਨੁ ਚਰਾਗੁ॥

*(ਬਿਲਾਵਲ ਵਾਰ ਮ:੪, ੮੪੯-੪)*

(ਟ) ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ ਦੀਪਾਇਓ॥੨॥

*(ਗਉੜੀ ਮ:੫, ੨੪੧-੧੫)*

(ਠ) ਨਾਮੈ ਤੇ ਸਭਿ ਉਪਜੇ ਭਾਈ ਨਾਇ ਵਿਸਰਿਐ ਮਰਿ ਜਾਇ॥
ਅਗਿਆਨੀ ਜਗਤੁ ਅੰਧੁ ਹੈ ਭਾਈ ਸੂਤੇ ਗਏ ਮੁਹਾਇ॥੨॥

(ਸੋਰਠਿ ਮ:੩, ੬੦੩-੬)

(ਡ) ਬਸਇ ਕਰੋਧੁ ਸਰੀਰਿ ਚੰਡਾਰਾ॥ ਅਗਿਆਨਿ ਨ ਸੂਝੈ ਮਹਾ ਗੁਬਾਰਾ॥੩॥
ਭ੍ਰਮਤ ਬਿਆਪਤ ਜਰੇ ਕਿਵਾਰਾ॥ ਜਾਣੁ ਨ ਪਾਈਐ ਪ੍ਰਭ ਦਰਬਾਰਾ॥੪॥

(ਸੂਹੀ ਮ:੫, ੭੫੯-੧੪)

(ਢ) ਅਗਿਆਨੁ ਭਰਮੁ ਦੁਖੁ ਕਟਿਆ ਗੁਰ ਭਏ ਬਸੀਠਾ॥

(ਜੈਤਸਰੀ ਵਾਰ ਮ:੫, ੭੦੮-੧੦)

(ਣ) ਅਗਿਆਨੁ ਭਰਮੁ ਬਿਨਸੈ ਦੁਖ ਡੇਰਾ॥ ਜਾ ਕੈ ਹ੍ਰਿਦੈ ਬਸਹਿ ਗੁਰ ਪੈਰਾ॥੩॥

(ਕਾਨੜਾ ਮ:੫, ੧੨੯੯-੧)

(ਤ) ਪ੍ਰਗਟਿਆ ਸੂਰੁ ਨਿਸਿ ਮਿਟਿਆ ਅੰਧਿਆਰਾ॥
ਅਗਿਆਨੁ ਮਿਟਿਆ ਗੁਰ ਰਤਨਿ ਅਪਾਰਾ॥
ਸਤਿਗੁਰ ਗਿਆਨੁ ਰਤਨੁ ਅਤਿ ਭਾਰੀ ਕਰਮਿ ਮਿਲੈ ਸੁਖੁ ਪਾਈ ਹੇ॥੧੦॥

(ਮਾਰੂ ਮ:੪, ੧੦੬੯-੧੬)

(ਥ) ਗਿਆਨ ਵਿਹੂਣੀ ਪਿਰ ਮੁਤੀਆ ਪਿਰਮੁ ਨ ਪਾਇਆ ਜਾਇ॥
ਅਗਿਆਨਮਤੀ ਅੰਧੇਰੁ ਹੈ ਬਿਨੁ ਪਿਰ ਦੇਖੇ ਭੁਖ ਨ ਜਾਇ॥

(ਸਿਰੀ ਮ:੩, ੩੮-੪)

(ਦ) ਵੇਦੁ ਪੜਹਿ ਹਰਿ ਰਸੁ ਨਹੀ ਆਇਆ॥ ਵਾਦੁ ਵਖਾਣਹਿ ਮੋਹੇ ਮਾਇਆ॥
ਅਗਿਆਨ ਮਤੀ ਸਦਾ ਅੰਧਿਆਰਾ ਗੁਰਮੁਖਿ ਬੂਝਿ ਹਰਿ ਗਾਵਣਿਆ॥੨॥

(ਮਾਝ ਮ:੩, ੧੨੮-੪)

(ਧ) ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ॥
ਅਗਿਆਨੀ ਮਤਿਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ॥

(ਰਾਮਕਲੀ ਮ:੧, ਓਅੰਕਾਰ, ੯੩੪-੪)

(ਨ) ਅਗਿਆਨੀ ਮਾਨੁਖੁ ਭਇਆ ਜੋ ਨਾਹੀ ਸੋ ਲੋਰੈ॥
ਰੈਣਿ ਅੰਧਾਰੀ ਕਾਰੀਆ ਕਵਨ ਜੁਗਤਿ ਜਿਤੁ ਭੋਰੈ॥੧॥

(ਗਉੜੀ ਮ:੫, ੨੧੨-੧੧)

(ਪ) ਅਗਨਤ ਸਾਹੁ ਅਪਨੀ ਦੇ ਰਾਸਿ॥ ਖਾਤ ਪੀਤ ਬਰਤੈ ਅਨਦ ਉਲਾਸਿ॥
ਅਪੁਨੀ ਅਮਾਨ ਕਿਛੁ ਬਹੁਰਿ ਸਾਹੁ ਲੇਇ॥ ਅਗਿਆਨੀ ਮਨਿ ਰੋਸੁ ਕਰੇਇ॥

(ਗਉੜੀ ਸੁਖਮਨੀ ਮ:੫, ੨੬੮-੯)

(ਫ) ਅਗਿਆਨਿ ਲਾਇ ਸਵਾਲਿਆ ਗੁਰ ਗਿਆਨੈ ਲਾਇ ਜਗਾਵੈਗੋ॥
ਨਾਨਕ ਭਾਣੈ ਆਪਣੈ ਜਿਉ ਭਾਵੈ ਤਿਵੈ ਚਲਾਵੈਗੋ॥੮॥

(ਕਾਨੜਾ ਮ:੪, ੧੩੦੮-੧੭)

(ਬ) ਕਰਮ ਹੋਵੈ ਤਾ ਸਤਿਗੁਰੁ ਪਾਏ॥ ਹਉਮੈ ਮੈਲੁ ਸਬਦਿ ਜਲਾਏ॥
ਮਨੁ ਨਿਰਮਲੁ ਗਿਆਨੁ ਰਤਨੁ ਚਾਨਣੁ ਅਗਿਆਨੁ ਅੰਧੇਰੁ ਗਵਾਇਆ॥੭॥

(ਮਾਰੂ ਮ:੩, ੧੦੬੭-੧੨)

(ਭ) ਅਗਿਆਨੁ ਤ੍ਰਿਸਨਾ ਇਸੁ ਤਨਹਿ ਜਲਾਏ॥ ਤਿਸ ਦੀ ਬੂਝੈ ਜਿ ਗੁਰ ਸਬਦੁ ਕਮਾਏ॥
ਤਨੁ ਮਨੁ ਸੀਤਲੁ ਕ੍ਰੋਧੁ ਨਿਵਾਰੇ ਹਉਮੈ ਮਾਰਿ ਸਮਾਇਆ॥੧੫॥

*(ਮਾਰੂ ਮ:੩, ੧੦੬੭-੧੯)*

(ਮ) ਸਤਿਗੁਰਿ ਮਿਲਿਐ ਸਦਾ ਸੁਖੁ ਜਿਸ ਨੋ ਆਪੇ ਮੇਲੇ ਸੋਇ॥
ਸੁਖੈ ਏਹੁ ਬਿਬੇਕੁ ਹੈ ਅੰਤਰੁ ਨਿਰਮਲੁ ਹੋਇ॥
ਅਗਿਆਨ ਕਾ ਭ੍ਰਮੁ ਕਟੀਐ ਗਿਆਨੁ ਪਰਾਪਤਿ ਹੋਇ॥
ਨਾਨਕ ਏਕੋ ਨਦਰੀ ਆਇਆ ਜਹ ਦੇਖਾ ਤਹ ਸੋਇ॥੩॥

*(ਰਾਮਕਲੀ ਵਾਰ ਮ:੩, ੯੪੭-੧੦)*

(ਯ) ਕਿਰਤੁ ਪਇਆ ਅਧ ਊਰਧੀ ਬਿਨੁ ਗਿਆਨ ਬੀਚਾਰਾ॥
ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ॥੩॥

*(ਗਉੜੀ ਬੈਰਾਗਣਿ ਮ:੧, ੨੨੮-੧੬)*

(ਰ) ਗਾਫਲ ਗਿਆਨ ਵਿਹੂਣਿਆ ਗੁਰ ਬਿਨੁ ਗਿਆਨੁ ਨ ਭਾਲਿ ਜੀਉ॥

*(ਸੂਹੀ ਮ:੧, ੭੫੧-੧੨)*

(ਲ) ਅਚੇਤ ਪਿੰਡੀ ਅਗਿਆਨ ਅੰਧਾਰੁ॥ ਬਿਨੁ ਸਬਦੈ ਕਿਉ ਪਾਏ ਪਾਰੁ॥

*(ਬਿਲਾਵਲੁ ਮ:੩, ੮੪੨-੧੮)*

(ਵ) ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ॥
ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ॥੧॥
ਮ:੨॥ ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ॥
ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ॥
ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ॥
ਰਤਨਾ ਸਾਰ ਨ ਜਾਣਨੀ ਅੰਧੇ ਵਤਹਿ ਲੋਇ॥੨॥

*(ਰਾਮਕਲੀ ਮ:੨, ੯੫੪-੧੨)*

(ੜ) ਅੰਤਰਿ ਅਗਿਆਨੁ ਦੁਖੁ ਭਰਮੁ ਹੈ ਗੁਰ ਗਿਆਨਿ ਗਵਾਈ॥
ਜਿਸੁ ਕ੍ਰਿਪਾ ਕਰਹਿ ਤਿਸੁ ਮੇਲਿ ਲੈਹਿ ਸੋ ਨਾਮੁ ਧਿਆਈ॥

*(ਮਲਾਰ ਵਾਰ ਮ:੧, ੧੨੭੧-੧੭)*

(ਓਓ) ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥ ਬਿਧਵਾ ਕਸ ਨ ਭਈ ਮਹਤਾਰੀ॥੧॥

*(ਗਉੜੀ ਕਬੀਰ, ੩੨੮-੧੦)*

(ਓਅ) ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ॥
ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ॥੨॥

*(ਗੂਜਰੀ ਵਾਰ ਮ:੩, ੫੧੬-੧੮)*

## ਅਚਰੁ ਚਰਨਾ (੮੫)

ਅਚਰ ਨੂੰ ਚਰਨਾ ਐਸਾ ਅਭਿਆਸ ਹੈ, ਜਿਸਦੇ ਆਸਰੇ ਜੀਵ ਵਿਸ਼ੈ-ਵਿਕਾਰਾਂ ਨੂੰ ਖਾ ਜਾਂਦਾ ਹੈ। ਕਈ ਥਾਈਂ ਅਚਰ ਨੂੰ ਚਰਨਾ ਵਾਹਿਗੁਰੂ ਵਾਸਤੇ ਭੀ ਵਰਤਿਆ ਗਇਆ ਹੈ। ਵਾਹਿਗੁਰੂ ਦਾ ਸਿਮਰਨ

ਅਚਰ ਨੂੰ ਚਰਨਾ ਹੈ, ਜਿਸ ਦੇ ਸਿਮਰਿਆਂ ਜੀਵ ਵਿਕਾਰਾਂ ਤੋਂ ਖਲਾਸੀ ਪਾ ਲੈਂਦਾ ਹੈ। ਅਭੱਖ ਨੂੰ ਭੱਖ ਜਾਣ ਵਾਸਤੇ ਭੀ ਅਚਰ ਚਰ ਵਰਤਿਆ ਗਇਆ ਹੈ:

(ੳ) ਮਨੁ ਅਸਾਧੁ ਸਾਧੈ ਜਨੁ ਕੋਇ॥ ਅਚਰੁ ਚਰੈ ਤਾ ਨਿਰਮਲ ਹੋਇ॥
ਗੁਰਮੁਖਿ ਇਹੁ ਮਨੁ ਲਇਆ ਸਵਾਰਿ॥ ਹਉਮੈ ਵਿਚਹੁ ਤਜੇ ਵਿਕਾਰ॥੩॥

*(ਗਉੜੀ ਮ:੩, ੧੫੯-੭)*

(ਅ) ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ॥
ਪ੍ਰੇਮ ਕੇ ਸਿਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ॥੧॥

*(ਸੋਰਠਿ ਮ:੪, ੬੦੭-੧੫)*

(ੲ) ਸਬਦਿ ਮਰੈ ਤਾਂ ਏਕ ਲਿਵ ਲਾਏ॥ ਅਚਰੁ ਚਰੈ ਤਾਂ ਭਰਮੁ ਚੁਕਾਏ॥
ਜੀਵਨ ਮੁਕਤੁ ਮਨਿ ਨਾਮੁ ਵਸਾਏ॥ ਗੁਰਮੁਖਿ ਹੋਇ ਤ ਸਚਿ ਸਮਾਏ॥੩॥

*(ਆਸਾ ਮ:੧, ੪੧੨-੧੬)*

(ਸ) ਗੁਰ ਪਰਸਾਦੀ ਸਿਵ ਘਰਿ ਜੰਮੈ ਵਿਚਹੁ ਸਕਤਿ ਗਵਾਇ॥
ਅਚਰੁ ਚਰੈ ਬਿਬੇਕ ਬੁਧਿ ਪਾਏ ਪੁਰਖੈ ਪੁਰਖੁ ਮਿਲਾਇ॥੪॥

*(ਮਲਾਰ ਮ:੩, ੧੨੭੬-੬)*

## ਅਚਿੰਤੁ (੮੬)

'ਅਚਿੰਤ' ਸ਼ਬਦ ਦੇ ਕਈ ਅਰਥ ਹਨ। ਜਿਵੇਂ ਬੇ-ਫਿਕਰੀ, ਲਾਪਰਵਾਹੀ, ਜੋ ਕਿਸੇ ਦੇ ਚਿਤ-ਚੇਤੇ ਭੀ ਨਾ ਹੋਵੇ। ਗੁਰਬਾਣੀ ਵਿਚ ਇਸ ਸ਼ਬਦ ਦੀ ਆਮ ਵਰਤੋਂ ਹੋਈ ਹੈ। ਅਜੇਹੇ ਅਰਥਾਂ ਵਿਚ ਇਹ ਪ੍ਰਭੂ ਦੀ ਮਿਹਰ ਦਾ ਸੰਕੇਤਕ ਹੋ ਨਿਬੜਦਾ ਹੈ। ਗੁਰਬਾਣੀ ਵਿਚ ਇਸ ਸ਼ਬਦ ਦੀ ਅੰਤਲੇ ਭਾਵ ਵਿਚ ਬਹੁਤ ਵਰਤੋਂ ਹੋਈ ਹੈ:

(ੳ) ਸਤਿਗੁਰਿ ਮੋ ਕਉ ਕੀਨੋ ਦਾਨੁ॥ ਅਮੋਲ ਰਤਨੁ ਹਰਿ ਦੀਨੋ ਨਾਮੁ॥
ਸਹਜ ਬਿਨੋਦ ਚੋਜ ਆਨੰਤਾ॥ ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ॥੧॥

... ... ... ...

ਅਚਿੰਤ ਹਮਾਰੈ ਭੋਜਨ ਭਾਉ॥ ਅਚਿੰਤ ਹਮਾਰੈ ਲੀਚੈ ਨਾਉ॥
ਅਚਿੰਤ ਹਮਾਰੈ ਸਬਦਿ ਉਧਾਰ॥ ਅਚਿੰਤ ਹਮਾਰੈ ਭਰੇ ਭੰਡਾਰ॥੨॥

... ... ... ...

ਚਿੰਤ ਅਚਿੰਤਾ ਸਗਲ ਗਈ॥ ਪ੍ਰਭ ਨਾਨਕ ਨਾਨਕ ਨਾਨਕ ਮਈ॥੮॥

(ਸਾਰੀ ਅਸਟਪਦੀ ਅਚਿੰਤੇ ਪ੍ਰਾਪਤੀ ਬਾਰੇ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਦੇਖ ਕੇ ਉਧ੍ਰਿਤ ਕੀਤੀ ਜਾ ਸਕਦੀ ਹੈ।)

*(ਭੈਰਉ ਮ:੫, ੧੧੫੭-੩)*

(ਅ) ਅਚਿੰਤ ਸੋਇ ਜਾਗਨੁ ਉਠਿ ਬੈਸਨੁ ਅਚਿੰਤ ਹਸਤ ਬੈਰਾਗੀ॥
ਕਹੁ ਨਾਨਕ ਜਿਨਿ ਜਗਤੁ ਠਗਾਨਾ ਸੁ ਮਾਇਆ ਹਰਿ ਜਨ ਠਾਗੀ॥੨॥

*(ਸਾਰਗ ਮ:੫, ੧੨੧੭-੧੧)*

(ੲ) ਜਿਨ ਕੰਉ ਸਤਿਗੁਰੁ ਭੇਟਿਆ ਸੇ ਹਰਿ ਕੀਰਤਿ ਸਦਾ ਕਮਾਹਿ॥
ਅਚਿੰਤੁ ਹਰਿ ਨਾਮੁ ਤਿਨ ਕੈ ਮਨਿ ਵਸਿਆ ਸਚੈ ਸਬਦਿ ਸਮਾਹਿ॥

*(ਵਡਹੰਸੁ ਵਾਰ ਮ:੩, ੫੯੨-੮)*

(ਸ) ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥

*(ਸੋਰਠਿ ਮ:੩, ੬੩੮-੨)*

(ਹ) ਜੋ ਦਾਸ ਤੇਰੇ ਕੀ ਨਿੰਦਾ ਕਰੇ ਤਿਸੁ ਮਾਰਿ ਪਚਾਈ॥
ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ॥੨੧॥

*(ਗੂਜਰੀ ਵਾਰ ਮ:੩, ੫੧੭-੭)*

(ਕ) ਬਿਰਥਾ ਭਰਵਾਸਾ ਲੋਕ॥ ਠਾਕੁਰ ਪ੍ਰਭ ਤੇਰੀ ਟੇਕ॥
ਅਵਰ ਛੂਟੀ ਸਭ ਆਸ॥ ਅਚਿੰਤ ਠਾਕੁਰ ਭੇਟੇ ਗੁਣਤਾਸ॥੧॥

*(ਰਾਮਕਲੀ ਮ:੫, ੮੯੬-੧੩)*

(ਖ) ਨਾ ਕਰਿ ਚਿੰਤ ਚਿੰਤਾ ਹੈ ਕਰਤੇ॥ ਹਰਿ ਦੇਵੈ ਜਲਿ ਥਲਿ ਜੰਤਾ ਸਭਤੈ॥
ਅਚਿੰਤ ਦਾਨੁ ਦੇਇ ਪ੍ਰਭੁ ਮੇਰਾ ਵਿਚਿ ਪਾਥਰ ਕੀਟ ਪਖਾਣੀ ਹੇ॥੬॥

*(ਮਾਰੂ ਮ:੪, ੧੦੭੦-੧੩)*

(ਗ) ਪੂਰੇ ਗੁਰ ਤੇ ਵਡਿਆਈ ਪਾਈ॥ ਅਚਿੰਤ ਨਾਮੁ ਵਸਿਆ ਮਨਿ ਆਈ॥
ਹਉਮੈ ਮਾਇਆ ਸਬਦਿ ਜਲਾਈ॥ ਦਰਿ ਸਾਚੈ ਗੁਰ ਤੇ ਸੋਭਾ ਪਾਈ॥੧॥

*(ਬਿਲਾਵਲੁ ਮ:੩, ੭੯੮-੯)*

(ਘ) ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤੇ ਸੀਖੇ ਪਾਵਤ॥
ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ ਅਗਮ ਜੈਸੇ ਪਰਖਾਵਤ॥੩॥

*(ਸਾਰਗ ਮ:੫, ੧੨੦੫-੭)*

(ਙ) ਰਾਖਾ ਏਕੁ ਹਮਾਰਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥੧॥ਰਹਾਉ॥
ਸੋਇ ਅਚਿੰਤਾ ਜਾਗਿ ਅਚਿੰਤਾ॥ ਜਹਾ ਕਹਾਂ ਪ੍ਰਭੁ ਤੂੰ ਵਰਤੰਤਾ॥੨॥

*(ਭੈਰਉ ਮ:੫, ੧੧੩੬-੬)*

(ਚ) ਜਾ ਕੈ ਅਚਿੰਤੁ ਵਸੈ ਮਨਿ ਆਇ॥ ਤਾ ਕਉ ਚਿੰਤਾ ਕਤਹੂੰ ਨਾਹਿ॥੨॥

*(ਗਉੜੀ ਮ:੫, ੧੮੬-੧੩)*

(ਛ) ਗੁਣ ਨਿਧਾਨੁ ਰਿਦ ਭੀਤਰਿ ਵਸਿਆ ਤਾ ਦੂਖੁ ਭਰਮ ਭਉ ਭਾਗਾ॥
ਭਈ ਪਰਾਪਤਿ ਵਸਤੁ ਅਗੋਚਰ ਰਾਮ ਨਾਮਿ ਰੰਗੁ ਲਾਗਾ॥੨॥
ਚਿੰਤ ਅਚਿੰਤਾ ਸੋਚ ਅਸੋਚਾ ਸੋਗ ਲੋਭੁ ਮੋਹੁ ਥਾਕਾ॥
ਹਉਮੈ ਰੋਗ ਮਿਟੇ ਕਿਰਪਾ ਤੇ ਜਮ ਤੇ ਭਏ ਬਿਬਾਕਾ॥੩॥

*(ਧਨਾਸਰੀ ਮ:੫, ੬੭੧-੧੨)*

**ਅਛੱਲ (੮੭)**

ਭਾਵ ਛੱਲ ਰਹਿਤ, ਫਰੇਬ ਤੋਂ ਬਰੀ, ਨਿਸ਼ਕਪਟ, ਜੋ ਕਿਸੇ ਛੱਲ ਕਪਟ ਵਿਚ ਨਾ ਆ ਸਕੇ। ਵਾਹਿਗੁਰੂ ਦੀ ਅਛੱਲ ਹਸਤੀ ਪਰਥਾਇ ਨਿਮਨ ਲਿਖਤ ਗੁਰ ਵਾਕਾਂ ਦੁਆਰਾ ਕੁਝ ਪ੍ਰਮਾਣ ਦਰਜ ਕੀਤੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਕਪਟ;" "ਨਿਹਕਪਟ"।

(ੳ) ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ॥
ਜਪਿ ਜਪਿ ਕਰਹਿ ਅਨੰਦੁ ਜਨ ਅਚਰਜ ਆਨੂਪੁ॥੩॥

*(ਧਨਾਸਰੀ ਮ:੫, ੬੭੭-੧੮)*

(ਅ) ਅਛਲ ਅਛੇਦ ਅਭੇਦ ਦਇਆਲ॥ ਦੀਨ ਦਇਆਲ ਸਦਾ ਕਿਰਪਾਲ॥
ਤਾ ਕੀ ਗਤਿ ਮਿਤਿ ਕਛੂ ਨ ਪਾਇ॥ ਨਾਨਕ ਤਾ ਕੈ ਬਲਿ ਬਲਿ ਜਾਇ॥੪॥

*(ਗੋਂਡ ਮ:੫, ੮੬੮-੧੮)*

(ੲ) ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ॥
ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ॥੧॥

*(ਸਿਰੀ ਮ:੧, ੨੫-੧੬)*

## ਅੱਛਾਈ ਅਤੇ ਬੁਰਾਈ (੮੮)

ਇਸ ਪ੍ਰਕਰਣ ਵਿਚ 'ਅੱਛਾਈ ਬੁਰਾਈ', 'ਬੁਰੇ-ਭਲੇ' ਦੇ ਵਿਰੋਧ ਨੂੰ ਦਰਸਾਇਆ ਗਿਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਬੁਰਾ ਭਲਾ", "ਨੇਕੀ ਬਦੀ", "ਚੰਗਾ ਮੰਦਾ"। ਅਨੇਕ ਪ੍ਰਤੀਕਾਂ ਰਾਹੀਂ ਗੁਰਬਾਣੀ ਵਿਚ ਦਰਸਾਇਆ ਗਿਆ ਹੈ। ਕੁਝ ਉਦਾਹਰਣ ਦੇਖੋ:

(ੳ) ਮਨੁ ਅਪੁਨੇ ਤੇ ਬੁਰਾ ਮਿਟਾਨਾ॥ ਪੇਖੈ ਸਗਲ ਸ੍ਰਿਸਟਿ ਸਾਜਨਾ॥

*(ਗਉੜੀ ਸੁਖਮਨੀ ਮ:੫, ੨੬੬-੮)*

(ਅ) ਬੁਰਾ ਭਲਾ ਕੋਈ ਨ ਕਹੀਜੈ॥ ਛੋਡਿ ਮਾਨੁ ਹਰਿ ਚਰਨ ਗਹੀਜੈ॥੩॥

*(ਗਉੜੀ ਮ:੫, ੧੮੬-੬)*

(ੲ) ਇਸ ਤੇ ਹੋਇ ਸੁ ਨਾਹੀ ਬੁਰਾ॥ ਓਰੈ ਕਹਹੁ ਕਿਨੈ ਕਛੁ ਕਰਾ॥
ਆਪਿ ਭਲਾ ਕਰਤੂਤਿ ਅਤਿ ਨੀਕੀ॥ ਆਪੇ ਜਾਨੈ ਅਪਨੇ ਜੀ ਕੀ॥

*(ਗਉੜੀ ਸੁਖਮਨੀ ਮ:੫, ੨੮੪-੧੫)*

(ਸ) ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ॥

*(ਗਉੜੀ ਵਾਰ ਮ:੪, ੩੦੨-੪)*

(ਹ) ਬੀਰਾ ਆਪਨ ਬੁਰਾ ਮਿਟਾਵੈ॥ ਤਾਹੂ ਬੁਰਾ ਨਿਕਟਿ ਨਹੀ ਆਵੈ॥

*(ਗਉੜੀ ਬਾਵਨ ਅਖਰੀ ਮ:੫, ੨੫੮-੧੦)*

(ਕ) ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪ੍ਰਣਵਤਿ ਨਾਨਕੁ ਤਾਰੇ ਸੋਇ॥

*(ਸੂਹੀ ਮ:੧, ੭੨੮-੧੩)*

(ਖ) ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ॥
ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ॥੭॥

*(ਸੂਹੀ ਮ:੩, ੭੫੭-੬)*

(ਗ) ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥੩॥

*(ਸੂਹੀ ਛੰਤ ਮ:੧, ੭੬੬-੨)*

(ਘ) ਪਰ ਕਾ ਬੁਰਾ ਨ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ ਭਾਈ ਮੀਤ॥੩॥

*(ਆਸਾ ਮ:੫, ੩੮੬-੧੪)*

(ਙ) ਰਾਤੀ ਹੋਵਨ ਕਾਲੀਆ ਸੁਪੇਦਾ ਸੇ ਵੰਨ॥
ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ॥
ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ॥
ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ॥੨॥

*(ਸੂਹੀ ਵਾਰ ਮ:੧, ੭੮੯-੧੬)*

(ਚ) ਪਰਪੰਚੁ ਛੋਡਿ ਸਹਜ ਘਰਿ ਬੈਸਹੁ ਝੂਠਾ ਕਹਹੁ ਨ ਕੋਈ॥
ਸਤਿਗੁਰ ਮਿਲਹੁ ਨਵੈ ਨਿਧਿ ਪਾਵਹੁ ਇਨ ਬਿਧਿ ਤਤੁ ਬਿਲੋਈ॥੨॥

*(ਰਾਮਕਲੀ ਮ:੫, ੮੮੩-੪)*

(ਛ) ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮਾਰੇ॥੧॥ਰਹਾਉ॥

*(ਆਸਾ ਮ:੫, ੩੮੩-੮)*

(ਜ) ਨਾ ਹਮ ਚੰਗੇ ਆਖੀਅਹਿ ਬੁਰਾ ਨ ਦਿਸੈ ਕੋਇ॥
ਨਾਨਕ ਹਉਮੈ ਮਾਰੀਐ ਸਚੇ ਜੇਹੜਾ ਸੋਇ॥੮॥

*(ਮਾਰੂ ਮ:੧, ੧੦੧੫-੧੨)*

(ਝ) ਬੁਰਾ ਭਲਾ ਕਹੁ ਕਿਸ ਨੋ ਕਹੀਐ॥ ਦੀਸੈ ਬ੍ਰਹਮੁ ਗੁਰਮੁਖਿ ਸਚੁ ਲਹੀਐ॥

*(ਆਸਾ ਮ:੧, ੩੫੩-੧੦)*

(ਞ) ਜੀਅ ਜੰਤ ਸਭਿ ਤਿਸ ਦੇ ਸਭਨਾ ਕਾ ਸੋਈ॥
ਮੰਦਾ ਕਿਸ ਨੋ ਆਖੀਐ ਜੇ ਦੂਜਾ ਹੋਈ॥੪॥

*(ਆਸਾ ਮ:੩, ੪੨੫-੬)*

(ਟ) ਬੁਰੇ ਨੂੰ ਮਤਿ ਦੇਣੀ ਠੀਕ ਨਹੀਂ ਹੈ:
ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ॥ ਕਹਾ ਸਾਕਤ ਪਹਿ ਹਰਿ ਗੁਨ ਗਾਏ॥੧॥
ਰਾਮ ਰਾਮ ਰਾਮ ਰਮੇ ਰਮਿ ਰਹੀਐ॥ ਸਾਕਤ ਸਿਉ ਭੂਲਿ ਨਹੀ ਕਹੀਐ॥੧॥ਰਹਾਉ॥
ਕਊਆ ਕਹਾ ਕਪੂਰ ਚਰਾਏ॥ ਕਹ ਬਿਸੀਅਰ ਕਉ ਦੂਧੁ ਪੀਆਏ॥੨॥
ਸਤਸੰਗਤਿ ਮਿਲਿ ਬਿਬੇਕ ਬੁਧਿ ਹੋਈ॥ ਪਾਰਸੁ ਪਰਸਿ ਲੋਹਾ ਕੰਚਨੁ ਸੋਈ॥੩॥
ਸਾਕਤੁ ਸੁਆਨੁ ਸਭੁ ਕਰੇ ਕਰਾਇਆ॥ ਜੋ ਧੁਰਿ ਲਿਖਿਆ ਸੁ ਕਰਮ ਕਮਾਇਆ॥੪॥
ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ॥ ਕਹਤ ਕਬੀਰੁ ਉਆ ਕੋ ਸਹਜੁ ਨ ਜਾਈ॥੫॥

*(ਆਸਾ ਕਬੀਰ, ੪੮੧-੨)*

(ਠ) ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ॥
ਕਾਇਆ ਕੂੜਿ ਵਿਗਾੜਿ ਕਾਹੇ ਨਾਈਐ॥੧॥

*(ਵਡਹੰਸੁ ਮ:੧, ਛੰਤ, ੫੬੬-੧)*

(ਡ) ਮੰਦਾ ਕਿਸੈ ਨ ਆਖਿ ਝਗੜਾ ਪਾਵਣਾ॥

*(ਵਡਹੰਸੁ ਮ:੧, ੫੬੬-੫)*

(ਢ) ਆਪਸ ਕਉ ਬਹੁ ਭਲਾ ਕਰਿ ਜਾਣਹਿ ਮਨਮੁਖਿ ਮਤਿ ਨ ਕਾਈ॥

*(ਸੋਰਠਿ ਮ:੩, ੬੦੧-੧੪)*

(ਟ) ਬੁਰਾ ਬੁਰਾਈ ਨਹੀ ਤਿਆਗਦਾ:
ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ॥
ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ॥

*(ਮਾਰੂ ਮ:੧, ੯੯੦-੧੧)*

(ਤ) ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ॥
ਇਹੁ ਫੁਰਮਾਇਆ ਖਸਮ ਕਾ ਹੋਆ ਵਰਤੈ ਇਹੁ ਸੰਸਾਰਾ॥੨॥

*(ਮਾਰੂ ਮ:੩, ੯੯੩-੧੪)*

(ਥ) ਸਭੁ ਕੋਈ ਹੈ ਖਸਮ ਕਾ ਖਸਮਹੁ ਸਭੁ ਕੋ ਹੋਇ॥
ਹੁਕਮੁ ਪਛਾਣੈ ਖਸਮ ਕਾ ਤਾ ਸਚੁ ਪਾਵੈ ਕੋਇ॥
ਗੁਰਮੁਖਿ ਆਪੁ ਪਛਾਣੀਐ ਬੁਰਾ ਨ ਦੀਸੈ ਕੋਇ॥
ਨਾਨਕ ਗੁਰਮੁਖਿ ਨਾਮੁ ਧਿਆਈਐ ਸਹਿਲਾ ਆਇਆ ਸੋਇ॥੧॥

*(ਸਾਰੰਗ ਵਾਰ ਮ:੪, ੧੨੪੪-੧੧)*

(ਦ) ਬੁਰੀਆਂ ਵਸਤਾਂ:
ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ॥
ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ॥

*(ਮਲਾਰ ਵਾਰ ਮ:੩, ੧੨੭੯-੨)*

(ਧ) ਜੇ ਆਪਣਾ ਭਲਾ ਲੋੜਦੇ ਹੋ:
ਜੇ ਕੋ ਭਲਾ ਲੋੜੈ ਭਲ ਅਪਨਾ ਗੁਰ ਆਗੈ ਢਹਿ ਢਹਿ ਪਾਵੈਗੋ॥
ਨਾਨਕ ਦਇਆ ਦਇਆ ਕਰਿ ਠਾਕੁਰ ਮੈ ਸਤਿਗੁਰ ਭਸਮ ਲਗਾਵੈਗੋ॥

*(ਕਾਨੜਾ ਮ:੪, ੧੩੧੦-੨)*

(ਨ) ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥੭॥

*(ਸਲੋਕ ਕਬੀਰ, ੧੩੬੪-੧੬)*

(ਪ) ਬੁਰੇ ਦੀ ਸੰਗਤ ਨ ਕਰੋ :
ਕਬੀਰ ਡੂਬਾ ਥਾ ਪੈ ਉਬਰਿਓ ਗੁਨ ਕੀ ਲਹਰਿ ਝਬਕਿ॥
ਜਬ ਦੇਖਿਓ ਬੇੜਾ ਜਰਜਰਾ ਤਬ ਉਤਰਿ ਪਰਿਓ ਹਉ ਫਰਕਿ॥੬੭॥

*(ਸਲੋਕ ਕਬੀਰ, ੧੩੬੭-੧੯)*

(ਫ) ਬੁਰੇ ਭਲੇ ਥਾਂ ਦਾ ਅੰਤਰ :
ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤ ਜਿਹ ਠਾਇ॥
ਰਾਮ ਸਨੇਹੀ ਬਾਹਰਾ ਜਮ ਪੁਰੁ ਮੇਰੇ ਭਾਂਇ॥੧੫੧॥

*(ਸਲੋਕ ਕਬੀਰ, ੧੩੭੨-੧੧)*

(ਬ) ਬੁਰੇ ਦਾ ਭਲਾ :
ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ॥੭॥

*(ਸਲੋਕ ਫਰੀਦ, ੧੩੭੮-੫)*

(ਭ) ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥੭੮॥

*(ਸਲੋਕ ਫਰੀਦ, ੧੩੮੧-੧੯)*

ਬੁਰੇ ਨੂੰ ਸਫਲਤਾ ਨਹੀ ਮਿਲਦੀ ਹੈ :

(ਮ) ਬੁਰਾ ਕਰੇ ਸੁ ਕੇਹਾ ਸਿਝੈ॥ ਆਪਣੈ ਰੋਹਿ ਆਪੇ ਹੀ ਦਝੈ॥
ਮਨਮੁਖਿ ਕਮਲਾ ਰਗੜੈ ਲੁਝੈ॥ ਗੁਰਮੁਖਿ ਹੋਇ ਤਿਸੁ ਸਭ ਕਿਛੁ ਸੁਝੈ॥
ਨਾਨਕ ਗੁਰਮੁਖਿ ਮਨ ਸਿਉ ਲੁਝੈ॥੪੬॥

*(ਸਲੋਕ ਮ:੩, ੧੪੧੮-੧੨)*

ਬੁਰੇ ਭਲੇ ਲੇਖ :

(ਯ) ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥੧॥

*(ਮਾਰੂ ਮ:੧, ੯੯੦-੨)*

(ਰ) ਜਬ ਕਿਸ ਕਉ ਇਹੁ ਜਾਨਸਿ ਮੰਦਾ॥ ਤਬ ਸਗਲੇ ਇਸੁ ਮੇਲਹਿ ਫੰਦਾ॥

*(ਗਉੜੀ ਮ:੫, ੨੩੫-੧੨)*

(ਲ) ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥
ਮੰਦਾ ਕਿਸਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥੭੫॥

*(ਸਲੋਕ ਫਰੀਦ, ੧੩੮੧-੧੭)*

(ਵ) ਆਪਸ ਕਉ ਜੋ ਭਲਾ ਕਹਾਵੈ॥ ਤਿਸਹਿ ਭਲਾਈ ਨਿਕਟਿ ਨ ਆਵੈ॥

*(ਗਉੜੀ ਸੁਖਮਨੀ ਮ:੫, ੨੭੮-੧੫)*

(ੜ) ਸਾਧ ਕੈ ਸੰਗਿ ਨਾਹੀ ਕੋ ਮੰਦਾ॥ ਸਾਧਸੰਗਿ ਜਾਨੇ ਪਰਮਾਨੰਦਾ॥

*(ਗਉੜੀ ਸੁਖਮਨੀ ਮ:੫, ੨੭੧-੧੨)*

(ੳੳ) ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ॥
ਸਹਿ ਤੁਠੈ ਨਉ ਨਿਧਿ ਪਾਈਆ॥੧੮॥

*(ਆਸਾ ਵਾਰ ਮ:੧, ੪੭੩-੨)*

(ੳਅ) ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥
ਮੂਰਖੈ ਨਾਲਿ ਨ ਲੁਝੀਐ॥੧੯॥

*(ਆਸਾ ਵਾਰ ਮ:੧, ੪੭੩-੧੩)*

(ੳੲ) ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮਾਲੀਐ॥
ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥
ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥
ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥
ਕਿਛੁ ਲਾਹੇ ਉਪਰਿ ਘਾਲੀਐ॥੨੧॥

*(ਆਸਾ ਵਾਰ ਮ:੧, ੪੭੪-੬)*

(ੳਸ) ਲਾਹਾ ਨਾਮੁ ਰਤਨੁ ਜਪਿ ਸਾਰੁ॥ ਲਬੁ ਲੋਭੁ ਬੁਰਾ ਅਹੰਕਾਰੁ॥

ਲਾੜੀ ਚਾੜੀ ਲਾਇਤਬਾਰੁ॥ ਮਨਮੁਖੁ ਅੰਧਾ ਮੁਗਧੁ ਗਵਾਰੁ॥
ਲਾਹੇ ਕਾਰਣਿ ਆਇਆ ਜਗਿ॥ ਹੋਇ ਮਜੂਰੁ ਗਇਆ ਠਗਾਇ ਠਗਿ॥
ਲਾਹਾ ਨਾਮੁ ਪੂੰਜੀ ਵੇਸਾਹੁ॥ ਨਾਨਕ ਸਚੀ ਪਤਿ ਸਚਾ ਪਾਤਿਸਾਹੁ॥੧੩॥

*(ਰਾਮਕਲੀ ਮ:੧,ਓਅੰਕਾਰੁ, ੯੩੧-੮)*

(ੳਹ) ਜਿਸੁ ਉਪਰਿ ਹਰਿ ਕਾ ਮਨੁ ਮਾਨਿਆ॥
ਸੋ ਸੇਵਕੁ ਚਹੁ ਜੁਗ ਚਹੁ ਕੁੰਟ ਜਾਨਿਆ॥
ਜੇ ਉਸ ਕਾ ਬੁਰਾ ਕਹੈ ਕੋਈ ਪਾਪੀ ਤਿਸੁ ਜਮ ਕੰਕਰੁ ਖਾਈ ਜੀਉ॥੩॥

*(ਮਾਰੂ ਮ:੪, ੯੯੮-੧੧)*

(ੳਕ) ਨਾ ਹਮ ਚੰਗੇ ਆਖੀਅਹ ਬੁਰਾ ਨ ਦਿਸੈ ਕੋਇ॥
ਨਾਨਕ ਹਉਮੈ ਮਾਰੀਐ ਸਚੇ ਜੇਹੜਾ ਸੋਇ॥੮॥

*(ਮਾਰੂ ਮ:੧, ੧੦੧੫-੧੨)*

(ੳਖ) ਆਪਿ ਉਪਾਏ ਨਾਨਕਾ ਆਪੇ ਰਖੈ ਵੇਕ॥
ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ॥

*(ਸਾਰੰਗ ਵਾਰ ਮ:੨, ੧੨੩੮-੧)*

(ੳਗ) ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥

*(ਜਪੁ, ੮-੧੧)*

(ੳਘ) ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥
ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥੧॥

*(ਆਸਾ ਵਾਰ ਮ:੨, ੪੭੪-੪)*

(ੳਙ) ਨਾਨਕ ਸਚਾ ਏਕੁ ਹੈ ਦੁਹੁ ਵਿਚਿ ਹੈ ਸੰਸਾਰੁ॥
ਚੰਗੈ ਮੰਦੈ ਆਪਿ ਲਾਇਅਨੁ ਸੇ ਕਰਨਿ ਜਿ ਆਪਿ ਕਰਾਏ ਕਰਤਾਰੁ॥੨॥

*(ਰਾਮਕਲੀ ਵਾਰ ਮ:੩, ੯੫੦-੬)*

(ੳਚ) ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ॥
ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ॥

*(ਵਡਹੰਸ ਮ:੧, ੫੭੯-੧੦)*

(ੳਛ) ਬੁਰੇ ਕਾਮ ਕਉ ਊਠਿ ਖਲੋਇਆ॥ ਨਾਮ ਕੀ ਬੇਲਾ ਪੈ ਪੈ ਸੋਇਆ॥੧॥

*(ਸੂਹੀ ਮ:੫, ੭੩੮-੧੫)*

(ੳਜ) ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥
ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥੧॥

*(ਕਾਨੜਾ ਮ:੫, ੧੩੦੨-੭)*

(ੳਝ) ਪ੍ਰਭ ਜੀਉ ਖਸਮਾਨਾ ਕਰਿ ਪਿਆਰੇ॥ ਬੁਰੇ ਭਲੇ ਹਮ ਥਾਰੇ॥ਰਹਾਉ॥

*(ਸੋਰਠਿ ਮ:੫, ੬੩੧-੪)*

(ੳਞ) ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ॥

ਬੁਰਾ ਭਲਾ ਜੇ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ॥੮॥

*(ਆਸਾ ਮ:੧, ਪਟੀ, ੪੩੨-੧੭)*

(ੳਟ) ਤੂੰ ਕਰਤਾ ਸਭੁ ਕਿਛੁ ਆਪੇ ਜਾਣਹਿ ਕਿਆ ਤੁਧੁ ਪਹਿ ਆਖਿ ਸੁਣਾਈਐ॥
ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਜੇਹਾ ਕੋ ਕਰੇ ਤੇਹਾ ਕੋ ਪਾਈਐ॥੧॥

*(ਸੂਹੀ ਮ:੪, ੭੩੫-੮)*

(ੳਠ) ਹੁਕਮੁ ਬੁਝੈ ਸੋ ਸੇਵਕੁ ਕਹੀਐ॥ ਬੁਰਾ ਭਲਾ ਦੁਇ ਸਮਸਰਿ ਸਹੀਐ॥
ਹਉਮੈ ਜਾਇ ਤ ਏਕੋ ਬੂਝੈ ਗੁਰਮਖਿ ਸਹਜਿ ਸਮਾਇਦਾ॥੧੩॥

*(ਮਾਰੂ ਸੋਲਹੇ ਮ:੫, ੧੦੭੬-੧੦)*

(ੳਡ) ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ॥
ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ ਮਨੁ ਮਤਾ ਅਹੰਮੇਇ॥
ਬੁਰਾ ਭਲਾ ਨ ਪਛਾਣੈ ਪ੍ਰਾਣੀ ਆਗੈ ਪੰਥੁ ਕਰਾਰਾ॥
ਪੂਰਾ ਸਤਿਗੁਰੁ ਕਬਹੂੰ ਨ ਸੇਵਿਆ ਸਿਰਿ ਠਾਢੇ ਜਮ ਜੰਦਾਰਾ॥

*(ਸਿਰੀ ਮ:੫, ੭੭-੧੧)*

(ੳਢ) ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥੪੯॥

*(ਸਲੋਕ ਫਰੀਦ, ੧੩੮੦-੮)*

(ੳਣ) ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥
ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥

*(ਆਸਾ ਵਾਰ ਮ:੧, ੪੭੦-੧੯)*

(ੳਤ) ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ॥
ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥੪॥

*(ਮਾਰੂ ਮ:੧, ੯੯੧-੧੦)*

## ਅਜਹੂੰ (੮੯)

ਇਸ ਪ੍ਰਕਰਣ ਦੁਆਰਾ ਸਮੇਂ ਦੀ ਪਾਬੰਦੀ ਪਰਥਾਇ ਉਦਾਹਰਣ ਦਰਸਾਏ ਗਏ ਹਨ। ਅਜਹੂੰ ਸਬਦ ਦਾ ਅਰਥ ਹੈ: ਅਜੇ ਭੀ, ਹਾਲੇ ਭੀ, ਹੁਣ ਤੋੜੀ:

(ੳ) ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ॥
ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ॥੨॥

*(ਸੋਰਠਿ ਮ:੯, ੬੩੩-੫)*

(ਅ) ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ॥
ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ॥੨॥

*(ਤਿਲੰਗ ਮ:੯, ੭੨੬-੧੭)*

(ੲ) ਕਬੀਰ ਹੰਸੁ ਉਡਿਓ ਤਨੁ ਗਾਡਿਓ ਸੋਝਾਈ ਸੈਨਾਹ॥
ਅਜਹੂ ਜੀਉ ਨ ਛੋਡਈ ਰੰਕਾਈ ਨੈਨਾਹ॥੧੧੮॥

*(ਸਲੋਕ ਕਬੀਰ, ੧੩੭੦-੧੫)*

(ਸ) ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ॥
ਅਜਹੁ ਬਿਕਾਰੁ ਨ ਛੋਡਈ ਪਾਪੀ ਮਨੁ ਮੰਦਾ॥੧॥

*(ਬਿਲਾਵਲੁ ਕਬੀਰ ੮੫੫-੧੭)*

(ਹ) ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥
ਅਜਹੁ ਸੁ ਨਾਉ ਸਮੁੰਦ੍ਰ ਮਹਿ ਜਾਨਉ ਕਿਆ ਹੋਇ॥੩੯॥

*(ਸਲੋਕ ਕਬੀਰ ੧੩੬੬-੧੧)*

(ਕ) ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ॥
ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ॥੪॥

*(ਰਾਮਕਲੀ ਕਬੀਰ, ੯੬੯-੧੫)*

(ਖ) ਕਿਆ ਜਾਨਾ ਕਿਆ ਹੋਇਗਾ ਰੀ ਮਾਈ॥ ਹਰਿ ਦਰਸਨ ਬਿਨੁ ਰਹਨੁ ਨ ਜਾਈ॥੧॥ਰਹਾਉ॥
ਪ੍ਰੇਮ ਨ ਚਾਖਿਆ ਮੇਰੀ ਤਿਸ ਨ ਬੁਝਾਨੀ॥ ਗਇਆ ਸੁ ਜੋਬਨੁ ਧਨ ਪਛੁਤਾਨੀ॥੩॥
ਅਜੈ ਸੁ ਜਾਗਉ ਆਸ ਪਿਆਸੀ॥ ਭਈਲੇ ਉਦਾਸੀ ਰਹਉ ਨਿਰਾਸੀ॥੧॥ਰਹਾਉ॥

*(ਆਸਾ ਮ:੧, ੩੫੭-੧)*

(ਗ) ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥੯੦॥

*(ਸਲੋਕ ਫਰੀਦ ੧੩੮੨-੧੨)*

## ਅਜਗਰ ਭਾਰ (੯੦)

ਉਹ ਭਾਰ ਜੋ ਉਠਾਇਆ ਨਾ ਜਾ ਸਕੇ, ਐਸਾ ਭਾਰ ਜੋ ਉਠਾਣ ਵਾਸਤੇ ਭਿਆਨਕ ਹੋਵੇ, ਜਿਵੇਂ ਅਜ਼ਦਹਾ, ਸਾਬਤ ਬਕਰੇ ਨੂੰ ਨਿਗਲ ਜਾਣ ਵਾਲਾ ਵੱਡਾ ਸਰਪ, ਸੁਰਾਲ, ਭਾਵ ਬਹੁਤੇ ਵੱਡੇ ਪਾਪਾਂ ਦਾ ਭਾਰ, ਕਈ ਥਾਈਂ ਪਦ ਪਾਪਾਂ ਦੀ ਪੋਟਲੀ (ਪੰਡ) ਇਸੇ ਭਾਵ ਦੇ ਪ੍ਰਤੀਕ ਹਨ।

(ੳ) ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ ਹਉਮੈ ਕਰਤ ਗਵਾਇਆ॥
ਪਰ ਧਨ ਪਰ ਨਾਰੀ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ॥
ਸਬਦੁ ਚੀਨਿ ਭੈ ਕਪਟ ਨ ਛੂਟੇ ਮਨਿ ਮੁਖਿ ਮਾਇਆ ਮਾਇਆ॥
ਅਜਗਰਿ ਭਾਰਿ ਲਦੇ ਅਤਿ ਭਾਰੀ ਮਰਿ ਜਨਮੇ ਜਨਮੁ ਗਵਾਇਆ॥੧॥

*(ਮਲਾਰ ਮ:੧, ੧੨੫੪-੧੫)*

(ਅ) ਨਾਵਹੁ ਭੁਲ ਚੋਟਾ ਖਾਏ॥ ਬਹੁਤੁ ਸਿਆਣਪ ਭਰਮੁ ਨ ਜਾਏ॥
ਪਚਿ ਪਚਿ ਮੁਏ ਅਚੇਤ ਨ ਚੇਤਹਿ ਅਜਗਰਿ ਭਾਰਿ ਲਦਾਈ ਹੇ॥੮॥

*(ਮਾਰੂ ਮ:੧, ੧੦੨੫-੧)*

(ੲ) ਜਉ ਲਉ ਪੋਟ ਉਠਾਈ ਚਲਿਅਉ ਤਉ ਲਉ ਡਾਨ ਭਰੇ॥
ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ॥੪॥

*(ਗਉੜੀ ਮਾਲਾ ਮ:੫, ੨੧੪-੧੭)*

(ਸ) ਕਬੀਰ ਭਾਰ ਪਰਾਈ ਸਿਰਿ ਚਰੈ ਚਲਿਓ ਚਾਹੈ ਬਾਟ॥
ਅਪਨੇ ਭਾਰਹਿ ਨਾ ਡਰੈ ਆਗੈ ਅਉਘਟ ਘਾਟ॥੮੯॥

*(ਸਲੋਕ ਕਬੀਰ, ੧੩੬੯-੪)*

(ਹ) ਕੀਨੇ ਪਾਪ ਕੇ ਬਹੁ ਕੋਟ॥
ਦਿਨਸੁ ਰੈਨੀ ਥਕਤ ਨਾਹੀ ਕਤਹਿ ਨਾਹੀ ਛੋਟ॥੧॥ਰਹਾਉ॥
ਮਹਾ ਬਜਰ ਬਿਖ ਬਿਆਧੀ ਸਿਰ ਉਠਾਈ ਪੋਟ॥
ਉਘਰਿ ਗਈਆਂ ਖਿਨਹਿ ਭੀਤਰਿ ਜਮਹਿ ਗ੍ਰਾਸੇ ਝੋਟ॥੧॥

*(ਸਾਰਗ ਮ:੫, ੧੨੨੪-੯)*

(ਕ) ਪਾਪ ਬਿਕਾਰ ਮਨੂਰ ਸਭਿ ਲਦੇ ਬਹੁ ਭਾਰੀ॥
ਮਾਰਗੁ ਬਿਖਮੁ ਡਰਾਵਣਾ ਕਿਉ ਤਰੀਐ ਤਾਰੀ॥
ਨਾਨਕ ਗੁਰਿ ਰਾਖੇ ਸੇ ਉਬਰੇ ਹਰਿ ਨਾਮਿ ਉਧਾਰੀ॥੨੭॥

*(ਸਾਰਗ ਵਾਰ ਮ:੪, ੧੨੪੮-੧)*

(ਖ) ਹਉਮੈ ਬਿਖੁ ਮਨੁ ਮੋਹਿਆ ਲਦਿਆ ਅਜਗਰ ਭਾਰੀ॥
ਗਰੁੜੁ ਸਬਦੁ ਮੁਖਿ ਪਾਇਆ ਹਉਮੈ ਬਿਖੁ ਹਰਿ ਮਾਰੀ॥੧॥

*(ਮਲਾਰ ਮ:੩, ੧੨੬੦-੧੬)*

(ਗ) ਅਰੜਾਵੈ ਬਿਲਲਾਵੈ ਨਿੰਦਕੁ॥
ਪਾਰਬ੍ਰਹਮੁ ਪਰਮੇਸੁਰ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ॥੧॥ਰਹਾਉ॥
ਜੇ ਕੋਈ ਉਸਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ॥
ਅਣਹੋਦਾ ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ॥੧॥

*(ਆਸਾ ਮ:੫, ੩੭੩-੭)*

## ਅਜਰ ਨੂੰ ਜਰਨਾ (੯੧)

ਜੋ ਵਸਤੂ ਬਰਦਾਸ਼ਤ ਨਾ ਕੀਤੀ ਜਾ ਸਕੇ, ਜੋ ਸਹਾਰੀ ਨਾ ਜਾ ਸਕੇ, ਜੋ ਜਰੀ ਨਾ ਜਾ ਸਕੇ, ਨਾ-ਕਾਬਲਿ ਬਰਦਾਸ਼ਤ, ਬਰਦਾਸ਼ਤ ਕਰਨ ਦੀ ਵਿਧੀ ਨਿਮਨ-ਲਿਖਿਤ ਗੁਰਬਾਣੀ ਦੇ ਪਾਵਨ ਉਦਾਹਰਣਾਂ ਦੁਆਰਾ ਦਰਸਾਈ ਗਈ ਹੈ।

(ੳ) ਮਨ ਮਹਿ ਸਤਿਗੁਰ ਧਿਆਨੁ ਧਰਾ॥
ਦ੍ਰਿੜਿਓ ਗਿਆਨੁ ਮੰਤ੍ਰੁ ਹਰਿ ਨਾਮਾ ਪ੍ਰਭ ਜੀਉ ਮਇਆ ਕਰਾ॥੧॥ਰਹਾਉ॥
. . . . . . . . .
ਨਾਵ ਰੂਪ ਭਇਓ ਸਾਧਸੰਗੁ ਭਵ ਨਿਧਿ ਪਾਰਿ ਪਰਾ॥
ਅਪਿਉ ਪੀਓ ਗਤੁ ਥੀਓ ਭਰਮਾ ਕਹੁ ਨਾਨਕ ਅਜਰੁ ਜਰਾ॥੨॥

*(ਜੈਤਸਰੀ ਮ:੫, ੭੦੧-੫)*

(ਅ) ਸੋ ਪੂਰਾ ਪਰਧਾਨੁ ਜਿਸ ਨੋ ਬਲੁ ਧਰੈ॥ ਜਿਸਹਿ ਜਰਾਏ ਆਪਿ ਸੋਈ ਅਜਰੁ ਜਰੈ॥
ਤਿਸਹੀ ਮਿਲਿਆ ਸਚੁ ਮੰਤ੍ਰੁ ਗੁਰ ਮਨਿ ਧਰੈ॥੩॥

*(ਰਾਮਕਲੀ ਵਾਰ ਮ:੫, ੯੫੮-੪)*

(ੲ) ਨਿਰਗੁਣ ਨਿਰੰਕਾਰ ਅਬਿਨਾਸੀ ਅਤੁਲੋ ਤੁਲਿਓ ਨ ਜਾਵਤ॥
ਕਹੁ ਨਾਨਕ ਅਜਰੁ ਜਿਨਿ ਜਰਿਆ ਤਿਸ ਹੀ ਕਉ ਬਨਿ ਆਵਤ॥੪॥

*(ਸਾਰਗ ਮ:੫, ੧੨੦੫-੮)*

(ਸ) ਅਜਰੁ ਜਰੈ ਤ ਨਉ ਕੁਲ ਬੰਧੁ॥ ਪੂਜੈ ਪ੍ਰਾਣ ਥਿਰੁ ਕੰਧੁ॥

(ਮਲਾਰ ਵਾਰ ਮ:੧, ੧੨੮੯-੬)

(ਹ) ਭਗਤਨ ਕੀ ਟਹਲ ਕਮਾਵਤ ਗਾਵਤ ਦੁਖ ਕਾਟੇ ਤਾ ਕੇ ਜਨਮ ਮਰਨ॥
ਜਾ ਕਉ ਭਇਓ ਕ੍ਰਿਪਾਲੁ ਬੀਠੁਲਾ ਤਿਨਿ ਹਰਿ ਹਰਿ ਅਜਰ ਜਰਨ॥੩॥

(ਸਾਰੰਗ ਮ:੫, ੧੨੦੬-੧੧)

(ਕ) ਅਜਰੁ ਜਰੈ ਨੀਝਰੁ ਝਰੈ ਅਮਰ ਅਨੰਦ ਸਰੂਪ॥
ਨਾਨਕੁ ਜਲ ਕੌ ਮੀਨੁ ਸੈ ਥੇ ਭਾਵੈ ਰਾਖਹੁ ਪ੍ਰੀਤਿ॥੫॥

(ਪ੍ਰਭਾਤੀ ਮ:੧, ੧੩੩੧-੮)

(ਖ) ਸਾਧੂ ਕੈ ਸੰਗਿ ਅਜਰੁ ਸਹੈ॥੪॥

(ਗਉੜੀ ਸੁਖਮਨੀ ਮ:੫, ੨੭੧-੧੫)

(ਗ) ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ॥੨॥

(ਮਾਰੂ ਮ:੧, ੯੯੧-੧੮)

(ਘ) ਅਜਰੁ ਜਰੈ ਸੁ ਨਿਝਰੁ ਝਰੈ॥ ਜਗੰਨਾਥ ਸਿਉ ਗੋਸਟਿ ਕਰੈ॥੭॥

(ਰਾਮਕਲੀ ਬੇਣੀ, ੯੭੪-੧੫)

## ਅਜਰਾਈਲ (੯੨)

ਕੁਰਾਨ ਮਜੀਦ ਦੇ ਕਥਨ ਅਨੁਸਾਰ-ਫਰਿਸ਼ਤੇ ਅਨੇਕਾਂ ਹੀ ਹਨ। ਪਰੰਤੂ ਇਨ੍ਹਾਂ ਵਿਚੋਂ ਮੁਖ ਫਰਿਸ਼ਤੇ ਚਾਰ ਮੰਨੇ ਗਏ ਹਨ। ਸਾਰੇ ਫਰਿਸ਼ਤੇ ਅੱਲਾਹ ਦੇ ਨੂਰ ਤੋਂ ਪੈਦਾ ਹੋਏ ਦਸੇ ਜਾਂਦੇ ਹਨ। ਇਨ੍ਹਾਂ ਵਿਚੋਂ 'ਅਜਰਾਈਲ' ਮੌਤ ਦਾ ਫਰਿਸ਼ਤਾ ਹੈ। ਫਰਿਸ਼ਤਿਆਂ ਦੇ ਵੇਰਵੇ ਲਈ ਦੇਖੋ "ਚਾਰ ਫਰਿਸ਼ਤੇ"।

(ੳ) ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ॥
ਗੁਨਹ ਉਸਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ॥੩॥

(ਤਿਲੰਗ ਮ:੫, ੭੨੪-੧੩)

(ਅ) ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥
ਅਜਰਾਈਲੁ ਫਰੇਸਤਾ ਹੋਸੀ ਆਇ ਤਈ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥
ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥੨॥

(ਰਾਮਕਲੀ ਵਾਰ ਮ:੧, ੯੫੩-੧੩)

(ੲ) ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ॥
ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ॥੬੮॥

(ਸਲੋਕ ਫਰੀਦ, ੧੩੮੧-੧੦)

(ਸ) ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥
ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥

ਸੰਨੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ॥
ਕਰਮੀ ਆਪੋ ਆਪਣੀ ਆਪੇ ਪਛੁਤਾਣੀ॥
ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥

(ਗਉੜੀ ਵਾਰ ਮ:੫, ੩੧੫-੩)

(ਹ) ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ॥
ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ॥੩॥

(ਤਿਲੰਗ ਮ:੫, ੭੨੩-੧੬)

(ਕ) ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥੨॥

(ਮਾਰੂ ਮ:੫, ੧੦੧੯-੧੯)

(ਖ) ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥
ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥
ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥

(ਸਲੋਕ ਫਰੀਦ, ੧੩੭੭-੧੬)

(ਗ) ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥
ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨਿ॥
ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ॥
ਤਿਨਾ ਪਿਆਰਿਆ ਭਾਈਆਂ ਅਗੈ ਦਿਤਾ ਬੰਨਿ॥
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੇ ਕੰਨਿ॥
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ॥੧੦੦॥

(ਸਲੋਕ ਫਰੀਦ, ੧੩੮੩-੮)

## ਅਜੋਨੀ/ਅਜੂਨੀ (੯੩)

ਅਜੋਨੀ ਦਾ ਅਰਥ ਹੈ, 'ਜੋ ਜੋਨੀ ਵਿਚ ਨਾ ਆਵੇ', 'ਜੋ ਗਰਭ ਵਿਚ ਨਹੀਂ ਅਉਂਦਾ ਹੈ'। ਗੁਰਮਤਿ ਪਰਮਾਤਮਾ ਨੂੰ ਅਜੋਨੀ ਮੰਨਦੀ ਹੈ। ਪ੍ਰਸੰਗਿਕ ਵਾਕ ਹੇਠਾਂ ਦਰਜ ਹਨ। ਹੋਰ ਜਾਣਕਾਰੀ ਵਾਸਤੇ ਦੇਖੋ "ਮੂਲ ਮੰਤ੍ਰ"। ਵਾਹਿਗੁਰੂ ਅਜੋਨੀ/ਅਜੂਨੀ ਹੈ:

(ੳ) ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ॥
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ॥੧॥

(ਸੋਰਠਿ ਮ:੧, ੫੯੭-੪)

(ਅ) ਅਕਾਲ ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ॥੧੮॥

(ਰਾਮਕਲੀ ਮ:੫, ੯੧੬-੩)

(ਦ) ਨਿਰਭਉ ਸੋ ਸਿਰਿ ਨਾਹੀ ਲੇਖਾ॥ ਆਪਿ ਅਲੇਖੁ ਕੁਦਰਤਿ ਹੈ ਦੇਖਾ॥
ਆਪਿ ਅਤੀਤੁ ਅਜੋਨੀ ਸੰਭਉ ਨਾਨਕ ਗੁਰਮਤਿ ਸੋ ਪਾਇਆ॥੧੨॥

(ਮਾਰੂ ਮ:੧, ੧੦੪੨-੧੦)

(ਸ) ਅਮੋਘ ਦਰਸਨ ਆਜੂਨੀ ਸੰਭਉ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ॥

(ਮਾਰੂ ਮ:੫, ੧੦੮੨-੧੩)

(ਹ) ਪਾਰਬ੍ਰਹਮ ਆਜੋਨੀ ਸੰਭਉ ਸਰਬ ਥਾਨ ਘਟ ਬੀਠਾ॥
ਭਇਓ ਪਰਾਪਤਿ ਅੰਮ੍ਰਿਤ ਨਾਮਾ ਬਲਿ ਬਲਿ ਪ੍ਰਭ ਚਰਣੀਠਾ॥੧॥

(ਸਾਰਗ ਮ:੫, ੧੨੧੨-੧੪)

(ਕ) ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ॥
ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ॥੨॥

(ਗਉੜੀ ਕਬੀਰ, ੩੩੯-੧)

(ਖ) ਮਰਤ ਪਇਆਲ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ॥
ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ॥੨॥

(ਸੋਰਠਿ ਮ:੧, ੫੯੭-੧੮)

(ਗ ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ॥
ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥੩॥

(ਰਾਮਕਲੀ ਮ:੧, ਓਅੰਕਾਰ, ੯੩੦-੬)

(ਘ) ਸਗਲ ਪਰਾਧ ਦੇਹਿ ਲੋਰੋਨੀ॥ ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥੩॥
ਜਨਮਿ ਨ ਮਰੈ ਨ ਆਵੈ ਨ ਜਾਇ॥ ਨਾਨਕ ਕਾ ਪ੍ਰਭੁ ਰਹਿਓ ਸਮਾਇ॥੪॥

(ਭੈਰਉ ਮ:੫, ੧੧੩੬-੨)

(ਙ) ਆਇ ਨ ਜਾਵੈ ਨਿਹਚਲੁ ਧਨੀ॥ ਬੇਅੰਤ ਗੁਨਾ ਤਾ ਕੇ ਕੇਤਕ ਗਨੀ॥
ਲਾਲ ਨਾਮ ਜਾ ਕੈ ਭਰੇ ਭੰਡਾਰ॥ ਸਗਲ ਘਟਾ ਦੇਵੈ ਆਧਾਰ॥੩॥

(ਗੋਂਡ ਮ:੫, ੮੬੨-੧੯)

(ਚ) ਤੀਨਿ ਭਵਨ ਭਰਪੂਰਿ ਰਹਿਓ ਸੋਈ॥ ਅਪਨੀ ਸਰਸੁ ਕੀਅਉ ਨ ਜਗਤ ਕੋਈ॥
ਆਪਨੁ ਆਪੁ ਆਪ ਹੀ ਉਪਾਯਉ॥ ਸੁਰਿ ਨਰ ਅਸੁਰ ਅੰਤੁ ਨਹੀ ਪਾਯਉ॥
ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ॥
ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮੁ ਅਪਾਰ ਪਰੇ॥

(ਸਵਯੇ ਮ:੪ ਕੇ, ੧੪੦੫-੩)

## ਅਟੱਲ ਪਦਵੀ (੯੪)

ਐਸੀ ਅਵਸਥਾ ਜੋ ਕਦੇ ਭੀ ਚਲਾਇਮਾਨ ਨਹੀਂ ਹੁੰਦੀ, ਭਾਵ ਹਮੇਸ਼ਾ ਵਾਸਤੇ ਸਥਿਰ ਰਹਿੰਦੀ ਹੈ, ਜਿਸ ਦਾ ਵਿਨਾਸ਼ ਨਹੀਂ ਹੁੰਦਾ। ਹੋਰ ਜਾਣਕਾਰੀ ਵਾਸਤੇ ਦੇਖੋ, "ਨਿਹਚਲੁ ਅਵਸਥਾ"। ਅਟੱਲ ਅਵਸਥਾ ਦਾ ਸੁਆਮੀ ਕੇਵਲ ਵਾਹਿਗੁਰੂ ਹੈ ਜਾਂ ਉਸਦੇ ਸੰਤ ਜਨ ਹਨ, ਜਿਨ੍ਹਾਂ ਨੇ ਪ੍ਰਭੂ ਦੀ ਰਹਿਮਤ ਦਾ ਸਦਕਾ ਨਿਹਚਲ ਪਦਵੀ ਪ੍ਰਾਪਤ ਕੀਤੀ ਹੈ।

(ੳ) ਅਟਲ ਅਖਇਓ ਦੇਵਾ ਮੋਹਨ ਅਲਖ ਅਪਾਰਾ॥
ਦਾਨੁ ਪਾਵਉ ਸੰਤਾ ਸੰਗੁ ਨਾਨਕ ਰੇਨੁ ਦਾਸਾਰਾ॥੪॥

(ਮਾਰੂ ਮ:੫, ੧੦੦੬-੧)

(ਅ) ਅਟਲ ਅਖੰਡ ਪ੍ਰਾਣ ਸੁਖਦਾਈ ਇਕ ਨਿਮਖ ਨਹੀ ਤੁਝੁ ਗਾਇਓ॥੪॥

*(ਮਾਰੂ ਮ:੫, ੧੦੧੭-੪)*

(ੲ) ਅਟਲ ਅਛੇਦ ਅਭੇਦ ਸੁਆਮੀ ਸਰਣਿ ਤਾ ਕੀ ਆਉ॥
ਚਰਣ ਕਮਲ ਅਰਾਧਿ ਹਿਰਦੈ ਏਕ ਸਿਉ ਲਿਵ ਲਾਉ॥੩॥

*(ਗੂਜਰੀ ਮ:੫, ੫੦੧-੧੭)*

(ਸ) ਮਹਘੋ ਮੋਲਿ ਭਾਰਿ ਅਫਾਰੁ॥ ਅਟਲ ਅਛਲੁ ਗੁਰਮਤੀ ਧਾਰੁ॥

*(ਆਸਾ ਮ:੧, ੪੧੩-੪)*

(ਹ) ਅਟਲੁ ਅਡੋਲੁ ਅਤੋਲ ਮੁਰਾਰੇ॥ ਖਿਨ ਮਹਿ ਢਾਹੇ ਫੇਰਿ ਉਸਾਰੇ॥

*(ਮਾਰੂ ਮ:੧, ੧੦੩੪-੧੯)*

(ਕ) ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥
ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥
ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥
ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥

*(ਰਾਮਕਲੀ ਵਾਰ, ਬਲਵੰਡਿ, ੯੬੮-੯)*

(ਖ) ਨਿਰਭਉ ਨਾਮੁ ਧਿਆਇਆ॥ ਅਟਲ ਸੁਖੁ ਨਾਨਕ ਪਾਇਆ॥੪॥

*(ਸੋਰਠਿ ਮ:੫, ੬੨੨-੧੪)*

(ਗ) ਅਟਲ ਪਦਾਰਥੁ ਪਾਇਆ॥ ਭੈ ਭੰਜਨ ਕੀ ਸਰਣਾਇਆ॥

*(ਮਾਝ ਮ:੫, ੧੩੨-੧੬)*

(ਘ) ਦੀਨ ਦਰਦ ਨਿਵਾਰਿ ਤਾਰਣ ਦਇਆਲ ਕਿਰਪਾ ਕਰਣ॥
ਅਟਲ ਪਦਵੀ ਨਾਮ ਸਿਮਰਣ ਦ੍ਰਿੜੁ ਨਾਨਕ ਹਰਿ ਹਰਿ ਸਰਣ॥੪॥

*(ਗੂਜਰੀ ਮ:੫, ੫੦੨-੪)*

(ਙ) ਅਟਲ ਬਚਨ ਸਾਧੂ ਜਨਾ ਸਭ ਮਹਿ ਪ੍ਰਗਟਾਇਆ॥
ਜਿਸੁ ਜਨ ਹੋਆ ਸਾਧਸੰਗੁ ਤਿਸੁ ਭੇਟੈ ਹਰਿ ਰਾਇਆ॥੧॥

*(ਬਿਲਾਵਲੁ ਮ:੫, ੮੧੨-੭)*

(ਚ) ਹਲਤੁ ਪਲਤੁ ਪ੍ਰਭ ਦੋਵੈ ਸਵਾਰੇ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ॥
ਅਟਲ ਬਚਨੁ ਨਾਨਕ ਗੁਰ ਤੇਰਾ ਸਫਲ ਕਰੁ ਮਸਤਕਿ ਧਾਰਿਆ॥੨॥

*(ਸੋਰਠਿ ਮ:੫, ੬੨੦-੧੯)*

(ਛ) ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ॥੧॥

*(ਸੋਰਠਿ ਮ:੯, ੬੩੨-੫)*

(ਜ) ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ॥
ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ॥੧॥ਰਹਾਉ॥
ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ॥
ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥੧॥
ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ॥
ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥੨॥

*(ਸਾਰਗ ਮ:੫, ੧੨੦੪-੫)*

## ਅਠਸਠਿ ਤੀਰਥ (੯੫)

ਗੁਰਬਾਣੀ ਵਿਚ ਅਨੇਕਾਂ ਉਦਾਹਰਣ ਅਠਸਠਿ ਤੀਰਥਾਂ ਉਪਰ ਇਸ਼ਨਾਨ ਪਰਥਾਇ ਮੌਜੂਦ ਹਨ। ਪਰੰਤੂ ਗੁਰਮਤਿ ਅਜੇਹੇ ਇਸ਼ਨਾਨਾਂ ਦਾ ਸਮਰਥਨ ਨਹੀਂ ਕਰਦੀ। ਹਿੰਦੂ ਮਤਿ ਦੇ "੬੮", ਅਠਾਹਟ ਤੀਰਥ ਹਨ, ਜਿਨ੍ਹਾਂ ਦਾ ਇਸ਼ਨਾਨ ਕਰਨਾ ਹਿੰਦੂ ਮਤਿ ਦੇ ਅਕੀਦੇ ਅਨੁਸਾਰ ਵੱਡਾ ਪੁੰਨ/ਫਲ ਸਮਝਿਆ ਜਾਂਦਾ ਹੈ। ਪਰੰਤੂ ਗੁਰਮਤਿ ਐਸੇ ਦੁਨਿਆਵੀ ਤੀਰਥਾਂ ਦੀ ਬਜਾਏ ਗੁਰ ਉਪਦੇਸ ਦੇ ਅਧੀਨ ਹਰਿ ਸਿਮਰਨ ਕਰਨਾ ਹੀ ਸਭ ਤੋਂ ਸ੍ਰੇਸ਼ਟ ਤੀਰਥ ਦਰਸਾਂਦੀ ਹੈ। ਇਸ ਪਰਥਾਇ ਗੁਰਬਾਣੀ ਵਿਚਾਰ ਹੇਠਾਂ ਅੰਕਿਤ ਉਦਾਹਰਣਾਂ ਰਾਹੀਂ ਸਪਸ਼ਟ ਹਨ। ਇਨ੍ਹਾਂ ਵਿਚ ਅਠਸਠ ਤੀਰਥਾਂ ਦਾ ਹੀ ਨਹੀਂ, ਕਿਸੇ ਵੀ ਐਸੇ ਦੁਨਿਆਵੀ ਇਸ਼ਨਾਨ ਦਾ ਤਜ਼ਕਰਾ ਹੈ ਜੋ ਮੁਕਤੀ ਦੀ ਖਾਤਰ ਕੀਤਾ ਜਾਂਦਾ ਹੈ। ਹੋਰ ਦੇਖੋ,"ਇਸ਼ਨਾਨ" ਤੇ "ਸੱਚਾ ਤੀਰਥ"।

(ੳ) ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ॥
ਅਠਸਠਿ ਤੀਰਥ ਮਜਨਾ ਗੁਰ ਦਰਸੁ ਪਰਾਪਤਿ ਹੋਇ॥੨॥

*(ਸੋਰਠਿ ਮ:੧, ੫੯੭-੧੩)*

(ਅ) ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥
ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥੧੨॥

*(ਬਾਰਹ ਮਾਹਾ ਮਾਂਝ ਮ:੫, ੧੩੬-੨)*

(ੲ) ਅਠਸਠਿ ਤੀਰਥ ਹਰਿ ਨਾਮੁ ਹੈ ਕਿਲਵਿਖ ਕਾਟਣਹਾਰਾ॥੨॥

*(ਮਾਰੂ, ਮ:੧, ੧੦੦੯-੨)*

(ਸ) ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ॥
ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ॥
ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ॥੧॥
ਬਾਬਾ ਹੋਰ ਮਤਿ ਹੋਰ ਹੋਰ॥ ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ॥੧॥ਰਹਾਉ॥

*(ਸਿਰੀ ਮ:੧, ੧੭-੩)*

(ਹ) ਸਚਾ ਤੀਰਥੁ ਜਿਤੁ ਸਤ ਸਰਿ ਨਾਵਣੁ ਗੁਰਮੁਖਿ ਆਪਿ ਬੁਝਾਏ॥
ਅਠਸਠਿ ਤੀਰਥ ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ॥

*(ਸੂਹੀ ਮ:੩, ੭੫੩-੧੫)*

(ਕ) ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ॥
ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਚਾ ਵਿਸੇਖੁ॥੨॥

*(ਮਾਝ ਵਾਰ ਮ:੧, ੧੪੭-੧੩)*

(ਖ) ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ॥
ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ॥੩॥

*(ਰਾਮਕਲੀ ਨਾਮਦੇਵ, ੯੭੩-੩)*

(ਗ) ਅਠਸਠਿ ਤੀਰਥ ਜਹ ਸਾਧ ਪਗ ਧਰਹਿ॥ ਤਹ ਬੈਕੁੰਠੁ ਜਹ ਨਾਮੁ ਉਚਰਹਿ॥

*(ਰਾਮਕਲੀ ਮ:੫, ੮੯੦-੧੪)*

(ਘ) ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ॥

ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥੨॥

*(ਆਸਾ ਵਾਰ ਮ:੧, ੪੭੩-੧੫)*

(ਙ) ਅਠਸਠਿ ਤੀਰਥ ਤਿਸੁ ਸੰਗਿ ਰਹਹਿ ਜਿਨ ਹਰਿ ਹਿਰਦੈ ਰਹਿਆ ਸਮਾਇ॥੪॥

*(ਗੂਜਰੀ ਮ:੩, ੪੯੧-੧੮)*

(ਚ) ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਨ ਮਨੁ ਲਾਗ॥
ਅਠਸਠਿ ਤੀਰਥ ਨਾਮੁ ਪ੍ਰਭ ਨਾਨਕ ਜਿਸੁ ਮਸਤਕਿ ਭਾਗ॥੧॥

*(ਮਾਰੂ ਮ:੧, ੯੯੦-੧੫)*

(ਛ) ਅਠਸਠਿ ਤੀਰਥ ਪੁੰਨ ਪੂਜਾ ਨਾਮੁ ਸਾਚਾ ਭਾਇਆ॥

*(ਸੂਹੀ ਮ:੧, ੭੬੭-੧)*

(ਜ) ਬੇਦ ਪੁਰਾਣ ਕਥੇ ਸੁਣੇ ਹਾਰੇ ਮੁਨੀ ਅਨੇਕਾ॥
ਅਠਸਠਿ ਤੀਰਥ ਬਹੁ ਘਣਾ ਭ੍ਰਮਿ ਥਾਕੇ ਭੇਖਾ॥

*(ਮਾਰੂ ਮ:੧, ੧੦੦੮-੧੮)*

(ਝ) ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ॥
ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ॥
ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ ਜਾਪੈ॥
ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ॥੩॥

*(ਮਾਰੂ ਮ:੧, ੧੦੧੩-੧)*

(ਞ) ਵਡੈ ਭਾਗਿ ਸਤਸੰਗਤਿ ਪਾਈ ਹਰਿ ਹਰਿ ਨਾਮੁ ਰਹਿਆ ਭਰਪੂਰਿ॥
ਅਠਸਠਿ ਤੀਰਥ ਮਜਨੁ ਕੀਆ ਸਤਸੰਗਤਿ ਪਗ ਨਾਏ ਧੂਰਿ॥੨॥

*(ਸਾਰੰਗ ਮ:੪, ੧੧੯੮-੧੦)*

(ਟ) ਰਸਨਾ ਉਚਰੈ ਹਰਿ ਸ੍ਰਵਣੀ ਸੁਣੈ ਸੋ ਉਧਰੈ ਮਿਤਾ॥
ਹਰਿ ਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤਾ॥
ਅਠਸਠਿ ਤੀਰਥ ਮਜਨਾ ਸਭਿ ਪੁੰਨ ਤਿਨਿ ਕਿਤਾ॥
ਸੰਸਾਰ ਸਾਗਰ ਤੇ ਉਧਰੇ ਬਿਖਿਆ ਗੜੁ ਜਿਤਾ॥
ਨਾਨਕ ਲੜਿ ਲਾਇ ਉਧਾਰਿਅਨੁ ਦਯੁ ਸੇਵਿ ਅਮਿਤਾ॥੧੯॥

*(ਗਉੜੀ ਵਾਰ ਮ:੫, ੩੨੨-੧੮)*

(ਠ) ਬੈਠਤ ਹਰਿ ਹਰਿ ਸੋਵਤ ਹਰਿ ਹਰਿ ਹਰਿ ਰਸੁ ਭੋਜਨੁ ਖਾਤਾ॥
ਅਠਸਠਿ ਤੀਰਥ ਮਜਨੁ ਕੀਨੋ ਸਾਧੂ ਧੂਰੀ ਨਾਤਾ॥੧॥

*(ਦੇਵਗੰਧਾਰੀ ਮ:੫, ੫੩੨-੯)*

(ਡ) ਤ੍ਰਿਪਤਿ ਅਘਾਵਨ ਸਾਚੈ ਨਾਇ॥ ਅਠਸਠਿ ਮਜਨੁ ਸੰਤ ਧੂਰਾਇ॥੨॥

*(ਆਸਾ ਮ:੫, ੩੭੭-੩)*

(ਢ) ਸਾਸਤ ਬੇਦ ਸਿੰਮ੍ਰਿਤਿ ਬਹੁ ਭੇਦ॥ ਅਠਸਠਿ ਮਜਨੁ ਹਰਿ ਰਸੁ ਰੇਦ॥
ਗੁਰਮੁਖਿ ਨਿਰਮਲੁ ਮੈਲੁ ਨ ਲਾਗੈ॥ ਨਾਨਕ ਹਿਰਦੈ ਨਾਮੁ ਵਡੇ ਧੁਰਿ ਭਾਗੈ॥੪॥

*(ਆਸਾ ਮ:੧, ੩੫੩-੧੧)*

(ਣ) ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ॥

ਅਨਿਕ ਸੋਚ ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ॥੩॥

*(ਗੂਜਰੀ ਮ:੫, ੪੯੫-੧੩)*

(ਤ) ਦਰਸਨੁ ਦੇਖਿ ਭਈ ਮਤਿ ਪੂਰੀ॥ ਅਠਸਠਿ ਮਜਨੁ ਚਰਨਹ ਧੂਰੀ॥੧॥ਰਹਾਉ॥

*(ਗਉੜੀ ਮ:੧, ੨੨੪-੫)*

(ਥ) ਸੇਵਉ ਸਾਧ ਸੰਤ ਚਰਨੇਰੈ॥ ਬਾਂਛਉ ਧੂਰਿ ਪਵਿਤ੍ਰ ਕਰੇਰੈ॥
ਅਠਸਠਿ ਮਜਨੁ ਮੈਲੁ ਕਟੇਰੈ॥ ਸਾਸਿ ਸਾਸਿ ਧਿਆਵਹੁ ਮੁਖੁ ਨਹੀ ਮੋਰੈ॥

*(ਕਾਨੜਾ ਮ:੫, ੧੩੦੪-੧੫)*

(ਦ) ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ॥
ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥੧॥

*(ਬਿਲਾਵਲੁ ਮ:੧, ੭੯੫-੯)*

(ਧ) ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ॥
ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ॥

*(ਮਾਝ ਵਾਰ ਮ:੧, ੧੫੦-੩)*

(ਨ) ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ॥
ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤਿ ਚਟੇ ਸਿਰਿ ਛਾਈ॥੧॥

*(ਮਾਝ ਵਾਰ ਮ:੧, ੧੫੦-੬)*

(ਪ) ਸਤਿਗੁਰੁ ਪੁਰਖੁ ਅੰਮ੍ਰਿਤਸਰੁ ਵਡਭਾਗੀ ਨਾਵਹਿ ਆਇ॥
ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ॥
ਜਨ ਨਾਨਕ ਉਤਮ ਪਦੁ ਪਾਇਆ ਸਤਿਗੁਰ ਕੀ ਲਿਵ ਲਾਇ॥੪॥

*(ਸਿਰੀ ਮ:੪, ੪੦-੧੦)*

(ਫ) ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥
ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ॥੪॥

*(ਸਿਰੀ ਮ:੧, ੬੧-੨)*

(ਬ) ਜਤੁ ਸਤੁ ਤੀਰਥੁ ਮਜਨੁ ਨਾਮਿ॥ ਅਧਿਕ ਬਿਥਾਰੁ ਕਰਉ ਕਿਸੁ ਕਾਮਿ॥
ਨਰ ਨਾਰਾਇਣ ਅੰਤਰਜਾਮਿ॥੩॥

*(ਗਉੜੀ ਮ:੧, ੧੫੩-੧੨)*

(ਭ) ਆਠ ਪਹਰ ਸਿਮਰਹੁ ਪ੍ਰਭ ਨਾਮੁ॥ ਅਨਿਕ ਤੀਰਥ ਮਜਨੁ ਇਸਨਾਨੁ॥

*(ਗਉੜੀ ਮ:੫, ੧੮੪-੧੩)*

(ਮ) ਪ੍ਰਭ ਕੇ ਚਰਨ ਮਨ ਮਾਹਿ ਧਿਆਨੁ॥ ਸਗਲ ਤੀਰਥ ਮਜਨ ਇਸਨਾਨੁ॥੧॥
ਹਰਿ ਦਿਨੁ ਹਰਿ ਸਿਮਰਨੁ ਮੇਰੇ ਭਾਈ॥ ਕੋਟਿ ਜਨਮ ਕੀ ਮਲੁ ਲਹਿ ਜਾਈ॥੧॥ਰਹਾਉ॥

*(ਗਉੜੀ ਮ:੫, ੧੯੫-੫)*

(ਯ) ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ॥
ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ॥੨॥

*(ਗਉੜੀ ਮ:੫, ੨੧੬-੬)*

(ਰ) ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ॥
ਕਦਿ ਪਾਵਉ ਸਾਧਸੰਗੁ ਹਰਿ ਹਰਿ ਸਦਾ ਆਨੰਦੁ
ਗਿਆਨ ਅੰਜਨਿ ਮੇਰਾ ਮਨੁ ਇਸਨਾਨੈ॥੪॥

*(ਧਨਾਸਰੀ ਮ:੫, ੬੮੭-੩)*

(ਲ) ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥
ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ॥
ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ॥

*(ਧਨਾਸਰੀ ਮ:੧, ਛੰਤ, ੬੮੭-੧੪)*

(ਵ) ਸਭਿ ਤੀਰਥ ਵਰਤ ਜਗ ਪੁੰਨ ਤੁੋਲਾਹਾ॥
ਹਰਿ ਹਰਿ ਨਾਮ ਨ ਪੁਜਹਿ ਪੁਜਾਹਾ॥

*(ਜੈਤਸਰੀ ਮ:੪, ੬੯੯-੧੭)*

(ੜ) ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ॥
ਸਾਧਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ॥੨॥

*(ਸੂਹੀ ਮ:੫, ੭੪੭-੧੭)*

(ੳੳ) ਨਾਵਣ ਚਲੇ ਤੀਰਥੀ ਮਨਿ ਖੋਟੇ ਤਨਿ ਚੋਰ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥
ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥੨॥

*(ਸੂਹੀ ਵਾਰ ਮ:੧, ੭੮੯-੯)*

(ੳਅ) ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ॥
ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਭਏ ਹਰੇ ਕਲੰਗਾ॥੨॥

*(ਬਿਲਾਵਲੁ ਮ:੫, ੮੨੮-੧੦)*

(ੳੲ) ਤੀਰਥ ਨਾਇ ਨ ਉਤਰਸਿ ਮੈਲੁ॥ ਕਰਮ ਧਰਮ ਸਭਿ ਹਉਮੈ ਫੈਲੁ॥
ਲੋਕ ਪਚਾਰੈ ਗਤਿ ਨਹੀ ਹੋਇ॥ ਨਾਮ ਬਿਹੂਣੇ ਚਲਸਹਿ ਰੋਇ॥੨॥

*(ਰਾਮਕਲੀ ਮ:੫, ੮੯੦-੭)*

(ੳਸ) ਹਰਿ ਜਲੁ ਨਿਰਮਲੁ ਮਨੁ ਇਸਨਾਨੀ ਮਜਨੁ ਸਤਿਗੁਰੁ ਭਾਈ॥
ਪੁਨਰਪਿ ਜਨਮੁ ਨਾਹੀ ਜਨ ਸੰਗਤਿ ਜੋਤੀ ਜੋਤਿ ਮਿਲਾਈ॥੭॥

*(ਗੂਜਰੀ ਮ:੧, ੫੦੫-੮)*

(ੳਹ) ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ ਠਉਰ ਅਪੁਨੇ ਖੋਏ॥
ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ ਆਗੈ ਮੁਸਿ ਮੁਸਿ ਰੋਏ॥੧॥

*(ਆਸਾ ਮ:੫, ੩੮੧-੩)*

(ੳਕ) ਅੰਤਰਿ ਮੈਲੁ ਜੇ ਤੀਰਥੁ ਨਾਵੈ ਤਿਸੁ ਬੈਕੁੰਠ ਨ ਜਾਨਾਂ॥
ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ॥੧॥

ਪੂਜਹੁ ਰਾਮੁ ਏਕੁ ਹੀ ਦੇਵਾ॥ ਸਾਚਾ ਨਾਵਣੁ ਗੁਰ ਕੀ ਸੇਵਾ॥੧॥ਰਹਾਉ॥
ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥੨॥

*(ਆਸਾ ਕਬੀਰ, ੪੮੪-੧੪)*

(ੳਖ) ਤੀਰਥਿ ਨਾਇ ਕਹਾ ਸੁਚਿ ਸੈਲੁ॥ ਮਨ ਕਉ ਵਿਆਪੈ ਹਉਮੈ ਮੈਲੁ॥
ਕੋਟਿ ਕਰਮ ਬੰਧਨ ਕਾ ਮੂਲੁ॥ ਹਰਿ ਕੇ ਭਜਨ ਬਿਨੁ ਬਿਰਥਾ ਪੂਲੁ॥੨॥

*(ਭੈਰਉ ਮ:੫, ੧੧੪੯-੨)*

(ੳਗ) ਭਗਤਿ ਸਰੋਵਰੁ ਉਛਲੈ ਸੁਭਰ ਭਰੇ ਵਹੰਨਿ॥
ਜਿਨਾ ਸਤਿਗੁਰੁ ਮੰਨਿਆ ਜਨ ਨਾਨਕ ਵਡਭਾਗ ਲਹੰਨਿ॥੧॥

*(ਕਾਨੜਾ ਵਾਰ ਮ:੪, ੧੩੧੬-੨)*

(ੳਘ) ਅੰਤਰਿ ਮੈਲੁ ਤੀਰਥ ਭਰਮੀਜੈ॥ ਮਨੁ ਨਹੀ ਸੂਚਾ ਕਿਆ ਸੋਚ ਕਰੀਜੈ॥

*(ਰਾਮਕਲੀ ਮ:੫, ੯੦੫-੯)*

(ੳਙ) ਕੋਟਿ ਮਜਨ ਜਾ ਕੈ ਸੁਣਿ ਨਾਮ॥ ਕੋਟਿ ਪੂਜਾ ਜਾ ਕੈ ਹੈ ਧਿਆਨ॥
ਕੋਟਿ ਪੁੰਨ ਸੁਣਿ ਹਰਿ ਕੀ ਬਾਣੀ॥ ਕੋਟਿ ਫਲਾ ਗੁਰ ਬਿਧਿ ਜਾਣੀ॥੩॥

*(ਗਉੜੀ ਮ:੫, ੨੩੮-੧੩)*

(ੳਚ) ਹਮਰੇ ਦੋਖ ਬਹੁ ਜਨਮ ਜਨਮ ਕੇ ਦੁਖੁ ਹਉਮੈ ਮੈਲੁ ਲਗਬਈ॥
ਗੁਰਿ ਧਾਰਿ ਕ੍ਰਿਪਾ ਹਰਿ ਜਲਿ ਨਾਵਾਏ ਸਭ ਕਿਲਬਿਖ ਪਾਪ ਗਬਈ॥੨॥

*(ਕਲਿਆਨ ਮ:੪, ੧੩੨੦-੯)*

(ੳਛ) ਗੁਰ ਸਮਾਨਿ ਤੀਰਥੁ ਨਹੀ ਕੋਇ॥ ਸਰੁ ਸੰਤੋਖੁ ਤਾਸੁ ਗੁਰੁ ਹੋਇ॥੧॥ਰਹਾਉ॥
ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥
ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ॥੨॥

*(ਪ੍ਰਭਾਤੀ ਮ:੧, ੧੩੨੮-੧੯)*

(ੳਜ) ਨਾਮਿ ਰਤੇ ਤੀਰਥ ਸੇ ਨਿਰਮਲ ਦੁਖੁ ਹਉਮੈ ਮੈਲੁ ਚੁਕਾਇਆ॥
ਨਾਨਕੁ ਤਿਨ ਕੇ ਚਰਨ ਪਖਾਲੈ ਜਿਨਾ ਗੁਰਮੁਖਿ ਸਾਚਾ ਭਾਇਆ॥੮॥

*(ਪ੍ਰਭਾਤੀ ਮ:੧, ੧੩੪੫-੧੯)*

(ੳਝ) ਪਾਪ ਕਰਹਿ ਪੰਚਾਂ ਕੇ ਬਸਿ ਰੇ॥ ਤੀਰਥਿ ਨਾਇ ਕਹਹਿ ਸਭਿ ਉਤਰੇ॥
ਬਹੁਰਿ ਕਮਾਵਹਿ ਹੋਇ ਨਿਸੰਕ॥ ਜਮਪੁਰਿ ਬਾਂਧਿ ਖਰੇ ਕਾਲੰਕ॥੨॥

*(ਪ੍ਰਭਾਤੀ ਮ:੫, ੧੩੪੮-੩)*

(ੳਞ) ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ॥
ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ॥੩॥

*(ਆਸਾ ਮ:੧, ੩੫੮-੯)*

(ੳਟ) ਤੀਰਥ ਤਪੁ ਦਇਆ ਦਤੁ ਦਾਨੁ॥ ਜੇ ਕੋ ਪਾਵੈ ਤਿਲ ਕਾ ਮਾਨੁ॥
ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰਗਤਿ ਤੀਰਥਿ ਮਲਿ ਨਾਉ॥

*(ਜਪੁ ੪-੧੪)*

(ੳਠ) ਸੰਗਤਿ ਸੰਤ ਮਿਲਾਏ॥ ਹਰਿ ਸਰਿ ਨਿਰਮਲਿ ਨਾਏ॥
ਨਿਰਮਲਿ ਜਲਿ ਨਾਏ ਮੈਲੁ ਗਵਾਏ ਭਏ ਪਵਿਤੁ ਸਰੀਰਾ॥
ਦੁਰਮਤਿ ਮੈਲੁ ਗਈ ਭ੍ਰਮੁ ਭਾਗਾ ਹਉਮੈ ਬਿਨਠੀ ਪੀਰਾ॥

*(ਸੂਹੀ ਛੰਤ ਮ:੪, ੭੭੪-੧੮)*

(ੳਡ) ਜਿਸਹਿ ਧਿਆਇਆ ਪਾਰਬ੍ਰਹਮੁ ਸੋ ਕਲਿ ਮਹਿ ਤਾਰਾ॥
ਸਾਧੂ ਸੰਗਤਿ ਨਿਰਮਲਾ ਅਠਸਠਿ ਮਜਨਾਗਾ॥੧੮॥

*(ਰਾਮਕਲੀ ਵਾਰ ਮ:੫, ੯੬੫-੧)*

(ੳਢ) ਨਿਤ ਨਿਤ ਕਾਇਆ ਮਜਨੁ ਕੀਆ ਨਿਤ ਮਲਿ ਮਲਿ ਦੇਹ ਸਵਾਰੇ॥
ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ ਸਭ ਫੋਕਟ ਚਾਰ ਸੀਗਾਰੇ॥੩॥

*(ਨਟ ਮ:੪, ੯੮੨-੧੯)*

(ੳਣ) ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ॥
ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ॥
ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ॥
ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ॥

*(ਤੁਖਾਰੀ ਮ:੪, ੧੧੧੬-੩)*

(ੳਤ) ਸੰਤ ਮਾਰਗਿ ਚਲਤ ਪ੍ਰਾਨੀ ਪਤਿਤ ਉਧਰੇ ਮੁਚੈ॥
ਰੇਨੁ ਜਨ ਕੀ ਲਗੀ ਮਸਤਕਿ ਅਨਿਕ ਤੀਰਥ ਸੁਚੈ॥੧॥

*(ਕੇਦਾਰਾ ਮ:੫, ੧੧੨੨-੧)*

(ੳਥ) ਡੰਡ ਕਮੰਡਲ ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ॥
ਰਾਮ ਨਾਮ ਬਿਨੁ ਸਾਂਤਿ ਨ ਆਵੈ ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ॥੩॥

*(ਭੈਰਉ ਮ:੧, ੧੧੨੭-੧੩)*

(ੳਦ) ਗੰਗਾ ਜਲੁ ਗੁਰ ਗੋਬਿੰਦ ਨਾਮ॥

*(ਭੈਰਉ ਮ:੫, ੧੧੩੭-੧੧)*

(ੳਧ) ਹਰਿ ਨਾਮਿ ਨਾਵੈ ਸੋਈ ਜਨੁ ਨਿਰਮਲੁ ਫਿਰਿ ਮੈਲਾ ਮੂਲਿ ਨ ਹੋਈ॥
ਨਾਮ ਬਿਨਾ ਸਭੁ ਜਗੁ ਹੈ ਮੈਲਾ ਦੂਜੈ ਭਰਮਿ ਪਤਿ ਖੋਈ॥੨॥

*(ਸਾਰੰਗ ਮ:੩, ੧੨੩੪-੧੩)*

(ੳਨ) ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ॥
ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ॥੪॥

*(ਪ੍ਰਭਾਤੀ ਕਬੀਰ, ੧੩੪੯-੧੫)*

(ੳਪ) ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ॥
ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ॥੫੪॥

*(ਸਲੋਕ ਕਬੀਰ, ੧੩੬੭-੬)*

(ੳਫ) ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥੧॥

ਤੀਰਥਿ ਅਠਸਠਿ ਮਜਨੁ ਨਾਈ॥
ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ॥੧॥ਰਹਾਉ॥
ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ॥
ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ॥੨॥
ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥
ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸਕੀ ਧੂਰਿ ਮੁਖਿ ਲਾਈ॥੩॥
ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ॥
ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ॥੪॥

*(ਮਲਾਰ ਮ:੪, ੧੨੬੩-੫)*

(ੳਬ) ਤੀਰਥੁ ਹਮਰਾ ਹਰਿ ਕੋ ਨਾਮੁ॥ ਗੁਰਿ ਉਪਦੇਸਿਆ ਤਤੁ ਗਿਆਨੁ॥੧॥ਰਹਾਉ॥

*(ਭੈਰਉ ਮ:੫, ੧੧੪੨-੧੦)*

(ੳਭ) ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹੀ ਮਨੂਆ ਬਸਿ ਜਾ ਕੋ॥
ਨਿਹਫਲ ਧਰਮ ਤਾਹਿ ਤੁਮ ਮਾਨੋ ਸਾਚੁ ਕਹਤ ਮੈ ਯਾ ਕਉ॥੧॥

*(ਬਿਲਾਵਲੁ ਮ:੯, ੮੩੧-੩)*

(ੳਮ) ਤੀਰਥਿ ਜਾਉ ਤ ਹਉ ਹਉ ਕਰਤੇ॥ ਪੰਡਿਤ ਪੂਛਉ ਤ ਮਾਇਆ ਰਾਤੇ॥੧॥
ਸੋ ਅਸਥਾਨੁ ਬਤਾਵਹੁ ਮੀਤਾ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ॥੧॥ ਰਹਾਉ॥

*(ਆਸਾ ਮ:੫, ੩੮੫-੧੪)*

(ੳਯ) ਤੀਰਥਿ ਤੇਜੁ ਨਿਵਾਰਿ ਨ ਨ੍ਹਾਤੇ ਹਰਿ ਕਾ ਨਾਮੁ ਨ ਭਾਇਆ॥
ਰਤਨ ਪਦਾਰਥੁ ਪਰਹਰਿ ਤਿਆਗਿਆ ਜਤ ਕੋ ਤਤ ਹੀ ਆਇਆ॥
ਬਿਸਟਾ ਕੀਟ ਭਏ ਉਤ ਹੀ ਤੇ ਉਤ ਹੀ ਮਾਹਿ ਸਮਾਇਆ॥
ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ॥੨॥

*(ਮਲਾਰ ਮ:੧, ੧੨੫੫-੩)*

(ੳਰ) ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ॥
... ... ...
ਜਨ ਨਾਨਕ ਤਿਸੁ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ॥੨॥

*(ਮਾਝ ਵਾਰ ਮ:੪, ੧੪੦-੩)*

(ੳਲ) ਕਹਿ ਕਬੀਰ ਹਉ ਭਇਆ ਉਦਾਸੁ॥ ਤੀਰਥੁ ਬਡਾ ਕਿ ਹਰਿ ਕਾ ਦਾਸੁ॥੩॥

*(ਗਉੜੀ ਕਬੀਰ, ੩੩੧-੧੭)*

(ੳਵ) ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੈ ਨਿਹਕਾਮਾ॥
ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮ ਰਾਮਾ॥੩॥

*(ਕੇਦਾਰਾ ਕਬੀਰ, ੧੧੨੩-੫)*

(ੳੜ) ਹਠੁ ਅਹੰਕਾਰੁ ਕਰੈ ਨਹੀ ਪਾਵੈ॥ ਪਾਠ ਪੜੈ ਲੇ ਲੋਕ ਸੁਣਾਵੈ॥
ਤੀਰਥਿ ਭਰਮਸਿ ਬਿਆਧਿ ਨ ਜਾਵੈ॥ ਨਾਮ ਬਿਨਾ ਕੈਸੇ ਸੁਖੁ ਪਾਵੈ॥੪॥

*(ਰਾਮਕਲੀ ਮ:੧, ੯੦੫-੧੯)*

(ਅਓ) ਜਿਸੁ ਜੀਉ ਅੰਤਰੁ ਮੈਲਾ ਹੋਇ॥ ਤੀਰਥ ਭਵੈ ਦਿਸੰਤਰ ਲੋਇ॥
ਨਾਨਕ ਮਿਲੀਐ ਸਤਿਗੁਰ ਸੰਗ॥ ਤਉ ਭਵਜਲ ਕੇ ਤੂਟਸਿ ਬੰਧ॥

*(ਬਸੰਤੁ ਮ:੧, ੧੧੬੯-੧੧)*

(ਅਅ) ਅੰਤਰਿ ਗਿਆਨੁ ਮਹਾ ਰਸੁ ਸਾਰਾ॥ ਤੀਰਥ ਮਜਨੁ ਗੁਰ ਵੀਚਾਰਾ॥
ਅੰਤਰਿ ਪੂਜਾ ਥਾਨੁ ਮੁਰਾਰਾ॥ ਜੋਤੀ ਜੋਤਿ ਮਿਲਾਵਣਹਾਰਾ॥੫॥

*(ਆਸਾ ਮ:੧, ੪੧੧-੧੫)*

(ਅਇ) ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮੁ ਨਹੀ ਪੂਜਾ॥
ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ॥੨॥

*(ਸਿਰੀ ਮ:੧, ਪਹਰੇ, ੭੫-੧੭)*

(ਅਸ) ਤੀਰਥ ਵਰਤ ਨੇਮ ਕਰਹਿ ਉਦਿਆਨਾ॥
ਜਤੁ ਸਤੁ ਸੰਜਮੁ ਕਥਹਿ ਗਿਆਨਾ॥
ਰਾਮ ਨਾਮ ਬਿਨੁ ਕਿਉ ਸੁਖੁ ਪਾਈਐ ਬਿਨੁ ਸਤਿਗੁਰ ਭਰਮੁ ਨ ਜਾਇਆ॥੧੩॥

*(ਮਾਰੂ ਮ:੧, ੧੦੪੩-੧੧)*

(ਅਹ) ਤੀਰਥ ਵਰਤ ਲਖ ਸੰਜਮਾ ਪਾਈਐ ਸਾਧੂ ਧੂਰਿ॥

*(ਸਿਰੀ ਮ:੫, ੪੮-੭)*

(ਅਕ) ਸਤਸੰਗਤਿ ਸਾਧ ਧੂਰਿ ਮੁਖਿ ਪਰੀ॥ ਇਸਨਾਨੁ ਕੀਓ ਅਠਸਠਿ ਸੁਰਸਰੀ॥੩॥

*(ਭੈਰਉ ਮ:੪, ੧੧੩੪-੭)*

(ਅਖ) ਹਰਿ ਸਰੁ ਸਾਗਰੁ ਨਿਰਮਲੁ ਸੋਈ॥ ਸੰਤ ਚੁਗਹਿ ਨਿਤ ਗੁਰਮੁਖਿ ਹੋਈ॥
ਇਸਨਾਨੁ ਕਰਹਿ ਸਦਾ ਦਿਨੁ ਰਾਤੀ ਹਉਮੈ ਮੈਲੁ ਚੁਕਾਵਣਿਆ॥੪॥

*(ਮਾਝ ਮ:੩, ੧੨੮-੧੮)*

## ਅਠਾਰਹ ਭਾਰ (੯੬)

ਖਿਆਲ ਕੀਤਾ ਜਾਂਦਾ ਹੈ ਕਿ ਜੇਕਰ ਸਾਰੀ ਵਣਸਪਤੀ ਨਾਲੋਂ ਇਕ ਇਕ ਪੱਤਾ ਤੋੜ ਲਿਆ ਜਾਵੇ, ਤਾਂ ਉਨ੍ਹਾਂ ਪੱਤਰਾਂ ਦਾ ਵਜ਼ਨ ਅਠਾਰਹ ਭਾਰ ਬਣ ਜਾਂਦਾ ਹੈ। ਇਕ ਭਾਰ ਪੰਜ ਮਣ ਕੱਚੇ ਦਾ ਹੁੰਦਾ ਹੈ। ਭਾਵ ਉਨ੍ਹਾਂ ਪੱਤਿਆਂ ਦਾ ਕੁਲ ਵਜ਼ਨ ਨੱਬੇ (੯੦) ਮਣ ਹੋ ਜਾਵੇਗਾ। ਇਸ ਪਰਥਾਇ ਗੁਰਬਾਣੀ ਵਿਚ ਕਈ ਥਾਈਂ ਸੰਕੇਤ ਪਰਾਪਤ ਹੁੰਦੇ ਹਨ।

(ੳ) ਜਾ ਚੈ ਘਰਿ ਕੂਰਮਾ ਪਾਲੁ ਸਹਸ੍ਰ ਫਨੀ ਬਾਸਕੁ ਸੇਜ ਵਾਲੂਆ॥
ਅਠਾਰਹ ਭਾਰ ਬਨਾਸਪਤੀ ਮਾਲਣੀ ਛਿਨਵੈ ਕਰੋੜੀ ਮੇਘ ਮਾਲਾ ਪਾਣੀਹਾਰੀਆ॥੪॥

*(ਮਲਾਰ ਨਾਮਦੇਵ, ੧੨੯੨-੯)*

(ਅ) ਪਵਨ ਕੋਟਿ ਚਉਬਾਰੇ ਫਿਰਹਿ॥ ਬਾਸਕ ਕੋਟਿ ਸੇਜ ਬਿਸਥਰਹਿ॥
ਸਮੁੰਦ ਕੋਟਿ ਜਾ ਕੇ ਪਾਨੀਹਾਰ॥ ਰੋਮਾਵਲਿ ਕੋਟਿ ਅਠਾਰਹ ਭਾਰ॥੩॥

*(ਭੈਰਉ ਕਬੀਰ, ੧੧੬੩-੨)*

(ੲ) ਭਾਰ ਅਠਾਰਹ ਮਹਿ ਚੰਦਨੁ ਊਤਮੁ ਚੰਦਨ ਨਿਕਟਿ ਸਭ ਚੰਦਨੁ ਹੁਈਆ॥
ਸਾਕਤ ਕੂੜੇ ਊਭ ਸੁਕ ਹੂਏ ਮਨਿ ਅਭਿਮਾਨੁ ਵਿਛੁੜਿ ਦੂਰਿ ਗਈਆ॥੨॥

*(ਬਿਲਾਵਲੁ ਮ:੪, ੮੩੪-੨)*

(ਸ) ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ॥
ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ॥੨॥

*(ਭੈਰਉ ਨਾਮਦੇਉ, ੧੧੬੭-੧੬)*

(ਹ) ਭਾਰ ਅਠਾਰਹ ਮਾਲਣਿ ਤੇਰੀ॥ ਚਉਰੁ ਢੁਲੈ ਪਵਣੈ ਲੈ ਫੇਰੀ॥
ਚੰਦੁ ਸੂਰਜੁ ਦੁਇ ਦੀਪਕ ਰਾਖੇ ਸਸਿ ਘਰਿ ਸੂਰੁ ਸਮਾਇਦਾ॥੬॥

*(ਮਾਰੂ ਮ:੧, ੧੦੩੩-੧੪)*

(ਕ) ਭਾਰ ਅਠਾਰਹ ਮੇਵਾ ਹੋਵੈ ਗਰੁੜਾ ਹੋਇ ਸੁਆਉ॥
ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ ਨਿਹਚਲੁ ਹੋਵੈ ਥਾਉ॥
ਭੀ ਤੂੰ ਹੈ ਸਾਲਾਹਣਾ ਆਖਣ ਲਹੈ ਨ ਚਾਉ॥੨॥

*(ਮਾਝ ਵਾਰ ਮ:੧, ੧੪੨-੨)*

## ਅਣਹੁੰਦਾ ਆਪੁ ਗਣਾਇਦਾ (੯੭)

ਅਜੇਹਾ ਇਨਸਾਨ ਜਿਸ ਕੋਲ ਕਿਸੇ ਪਰਕਾਰ ਦੀ ਯੋਗਤਾ ਨਾ ਹੋਵੇ, ਔਰ ਉਹ ਫਿਰ ਭੀ ਆਪਣੇ ਆਪ ਨੂੰ ਯੋਗਤਾ ਦਾ ਅਧਿਕਾਰੀ ਸਮਝਦਾ ਹੋਵੇ। ਕਾਬਲੀਯਤ ਦੇ ਨਾ ਹੁੰਦਿਆਂ ਹੋਇਆਂ ਭੀ ਆਪਣੇ ਆਪ ਨੂੰ ਕਾਬਲ ਜ਼ਾਹਰ ਕਰਨਾ, ਆਪਣੀ ਕਮਜ਼ੋਰੀ ਨੂੰ ਛੁਪਾ ਕੇ ਯੋਗਤਾ ਪ੍ਰਗਟ ਕਰਨੀ, ਡੀਂਗ ਮਾਰਨੀ, ਸ਼ੇਖ਼ੀ ਮਾਰਨੀ, ਦਮਗਜ਼ੇ ਖਾਨ ਬਣਨਾ, ਆਦਿ। ਇਸ ਪਰਥਾਇ ਪਾਵਨ ਗੁਰਬਾਣੀ ਵਿਚੋਂ ਕੁਝ ਪਰਮਾਣ ਅੰਕਿਤ ਕੀਤੇ ਜਾ ਰਹੇ ਹਨ:

(ੳ) ਅਗਿਆਨੀ ਅੰਧੁ ਬਹੁ ਕਰਮ ਕਮਾਵੈ ਦੂਜੈ ਭਾਇ ਪਿਆਰੁ॥
ਅਣਹੋਦਾ ਆਪੁ ਗਣਾਇਦੇ ਜਮੁ ਮਾਰਿ ਕਰੇ ਤਿੰਨ ਖੁਆਰੁ॥
ਨਾਨਕ ਕਿਸ ਨੋ ਆਖੀਐ ਜਾ ਆਪੇ ਬਖਸਣਹਾਰੁ॥੨॥

*(ਵਡਹੰਸ ਵਾਰ ਮ:੩, ੫੮੯-੫)*

(ਅ) ਬਬੈ ਬੂਝਹਿ ਨਾਹੀ ਮੂੜੇ ਭਰਮਿ ਭੂਲੇ ਤੇਰਾ ਜਨਮੁ ਗਇਆ॥
ਅਣਹੋਦਾ ਨਾਉ ਧਰਾਇਓ ਪਾਧਾ ਅਵਰਾ ਕਾ ਭਾਰੁ ਤੁਧੁ ਲਇਆ॥੩॥

*(ਆਸਾ ਮ:੩, ਪਟੀ, ੪੩੪-੧੭)*

(ੲ) ਇਕਿ ਮੂਲੁ ਨ ਬੁਝਨਿ ਆਪਣਾ ਅਣਹੋਦਾ ਆਪੁ ਗਣਾਇਦੇ॥

*(ਆਸਾ ਵਾਰ ਮ:੧, ੪੬੮-੩)*

(ਸ) ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ॥੨੧॥

*(ਜਪੁ, ੫-੨)*

(ਹ) ਰਤਨਾ ਪਾਰਖੁ ਜੋ ਹੋਵੈ ਸੁ ਰਤਨਾ ਕਰੇ ਵੀਚਾਰੁ॥
ਰਤਨਾ ਸਾਰ ਨ ਜਾਣਈ ਅਗਿਆਨੀ ਅੰਧੁ ਅੰਧਾਰੁ॥
ਰਤਨੁ ਗੁਰੂ ਕਾ ਸਬਦੁ ਹੈ ਬੂਝੈ ਬੂਝਣਹਾਰੁ॥
ਮੂਰਖ ਆਪੁ ਗਣਾਇਦੇ ਮਰਿ ਜੰਮਹਿ ਹੋਇ ਖੁਆਰੁ॥
ਨਾਨਕ ਰਤਨਾ ਸੋ ਲਹੈ ਜਿਸੁ ਗੁਰਮੁਖਿ ਲਗੈ ਪਿਆਰੁ॥

*(ਵਡਹੰਸ ਵਾਰ ਮ:੩, ੫੮੯-੧੦)*

(ਕ) ਏਹੁ ਸਭੁ ਕਿਛੁ ਆਵਣੁ ਜਾਣੁ ਹੈ ਜੇਤਾ ਹੈ ਆਕਾਰੁ॥

ਨਾਨਕ ਜੇ ਕੋ ਆਪੁ ਗਣਾਇਦਾ ਸੋ ਮੂਰਖੁ ਗਾਵਾਰੁ॥੧॥

*(ਗੂਜਰੀ ਵਾਰ ਮ:੩, ੫੧੬-੧੭)*

(ਖ) ਜੋ ਤਿਸੁ ਭਾਵੈ ਸੋ ਨਿਹਚਉ ਹੋਵੈ॥ ਮਨਮੁਖ ਆਪੁ ਗਣਾਏ ਰੋਵੈ॥
ਨਾਵਹੁ ਭੁਲਾ ਠਉਰ ਨ ਪਾਏ ਆਇ ਜਾਇ ਦੁਖੁ ਪਾਇਦਾ॥੫॥

*(ਮਾਰੂ ਮ:੧, ੧੦੩੪-੧੪)*

(ਗ) ਵਸਤੁ ਪਰਾਈ ਆਪਿ ਗਰਬੁ ਕਰੇ ਮੂਰਖੁ ਆਪੁ ਗਣਾਏ॥
ਨਾਨਕ ਬਿਨੁ ਬੂਝੇ ਕਿਨੈ ਨ ਪਾਇਓ ਫਿਰਿ ਫਿਰਿ ਆਵੈ ਜਾਏ॥੧॥

*(ਸਾਰੰਗ ਵਾਰ ਮ:੩, ੧੨੪੯-੧੩)*

## ਅਣਖ (੯੮)

'ਅਣਖ' ਪੰਜਾਬੀ ਭਾਸ਼ਾ ਦਾ ਉਹ ਸ਼ਬਦ ਹੈ, ਜਿਸ ਦੇ ਆਸਰੇ ਇਕ ਇਨਸਾਨ ਸ੍ਵਯੰ ਸਤਿਕਾਰ ਵਾਲਾ ਜੀਵਨ ਬਤੀਤ ਕਰਦਾ ਹੈ। ਇਸ ਨੂੰ ਗ਼ੈਰਤ, ਸ਼ਰਮ, ਹਯਾ ਜੈਸੇ ਸ਼ਬਦਾਂ ਦੁਆਰਾ ਭੀ ਸੰਬੋਧਨ ਕੀਤਾ ਜਾਂਦਾ ਹੈ। ਪਾਵਨ ਗੁਰਬਾਣੀ ਦੁਆਰਾ ਅਣਖ ਪਰਥਾਇ ਕੁਝ ਪਰਮਾਣ ਨਿਮਨ ਲਿਖਤ ਬੰਦਾਂ ਵਿਚ ਦਰਸਾਏ ਗਏ ਹਨ:

(ੳ) ਰੇ ਜੀਅ ਨਿਲਜ ਲਾਜ ਤੁੋਹਿ ਨਾਹੀ॥ ਹਰਿ ਤਜਿ ਕਤ ਕਾਹੂ ਕੇ ਜਾਂਹੀ॥੧॥ਰਹਾਉ॥
ਜਾ ਕੋ ਠਾਕੁਰੁ ਊਚਾ ਹੋਈ॥ ਸੋ ਜਨੁ ਪਰ ਘਰ ਜਾਤ ਨ ਸੋਹੀ॥੧॥

*(ਗਉੜੀ ਕਬੀਰ, ੩੩੦-੧੫)*

(ਅ) ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥੩॥

*(ਧਨਾਸਰੀ ਮ:੧, ੬੬੩-੧)*

(ੲ) ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥੪੨॥

*(ਸਲੋਕ ਫਰੀਦ, ੧੩੮੦-੧)*

(ਸ) ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ॥
ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ॥

*(ਸਾਰੰਗ ਵਾਰ ਮ:੧, ੧੨੪੨-੧੮)*

(ਹ) ਸਰਮੁ ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ॥
ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ॥

*(ਮਲਾਰ ਵਾਰ ਮ:੧, ੧੨੮੭-੧੧)*

(ਕ) ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥

*(ਮਾਝ ਵਾਰ ਮ:੧, ੧੪੨-੧੦)*

(ਖ) ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥

ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ॥੨॥

*(ਸਾਰੰਗ ਵਾਰ ਮ:੧, ੧੨੪੩-੧)*

(ਗ) ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ॥
ਹੋਨਹਾਰੁ ਸੋ ਹੋਇਹੈ ਸਾਕਤ ਸੰਗਿ ਨ ਜਾਉ॥੯੯॥

*(ਸਲੋਕ ਕਬੀਰ, ੧੩੬੯-੧੪)*

## ਅਣਚਾਰੀ ਕਾ ਧਾਨੁ (੯੯)

ਅਣਚਾਰੀ ਦਾ ਅਰਥ ਹੈ, 'ਮਲੀਣ', 'ਮੰਦੇ ਆਚਰਣ ਵਾਲਾ', 'ਦੁਕ੍ਰਿਤ ਦੀ ਕਮਾਈ ਕਰਨ ਵਾਲਾ', 'ਬਦ ਅਖਲਾਕ'। ਅਜਿਹੇ ਵਿਅਕਤੀ ਤੋਂ ਦਾਨ ਲੈਣਾ ਇਉਂ ਹੈ, ਜਿਵੇਂ ਕੰਨਿਆ ਦਾ ਪੈਸਾ ਲੈਣਾ ਅਤੇ ਕਾਲੇ ਥਣਾਂ ਵਾਲੀ ਗਊ ਅਤੇ ਬ੍ਰਾਹਮਣ ਦਾ ਬਧ ਕਰਨਾ। ਇਸ ਪਰਥਾਇ ਹੋਰ ਜਾਣਕਾਰੀ ਵਾਸਤੇ "ਉਦਾਰਤਾ ਦਾਨੁ" ਦੇਖੋ ਜੀ।

(ੳ) ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ॥
ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ॥
ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ॥
ਸਭ ਬੁਧੀ ਜਾਲੀਅਹਿ ਇਕੁ ਰਹੈ ਤਤੁ ਗਿਆਨੁ॥੪॥

*(ਸਲੋਕ ਮ:੩, ੧੪੧੩-੪)*

## ਅਣਪੜਿਆ ਸਾਧੂ (੧੦੦)

ਇਸ ਪ੍ਰਕਰਣ ਦੁਆਰਾ ਇਕ ਅਨਪੜ੍ਹ ਅਤੇ ਪੜ੍ਹੇ ਲਿਖੇ ਜੀਵ ਦਾ ਅੰਤਰ ਦਰਸਾਇਆ ਗਇਆ ਹੈ। ਜੇਕਰ ਅਨਪੜ੍ਹ ਸਦਾਚਾਰੀ ਜੀਵਨ ਵਾਲਾ ਨਾਮ ਰਸੀਆ ਹੈ ਤਾਂ ਉਹ ਪੜ੍ਹੇ ਲਿਖੇ ਮੱਕਾਰ ਨਾਲੋਂ ਬੇਹਤਰ ਹੈ।

(ੳ) ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ॥
ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ॥
ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ॥
ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ॥
ਮੁਹਿ ਚਲੈ ਸੁ ਅਗੈ ਮਾਰੀਐ॥੧੨॥

*(ਆਸਾ ਵਾਰ ਮ:੧, ੪੬੯-੧੭)*

## ਅਣਮੰਗਿਆ ਦਾਨੁ (੧੦੧)

ਵਾਹਿਗੁਰੂ ਐਸਾ ਦਾਤਾਰ ਹੈ ਜਿਹੜਾ ਸਾਰੇ ਜੀਵਾਂ ਨੂੰ ਉਨ੍ਹਾਂ ਦੀਆਂ ਲੋੜਾਂ ਦੇ ਅਨੁਕੂਲ ਅਣਮੰਗੀਆਂ ਦਾਤਾਂ ਬਖਸ਼ਦਾ ਹੈ।

(ੳ) ਤੇਰਾ ਸਭੁ ਕੀਆ ਤੂੰ ਥਿਰੁ ਥੀਆ ਤੁਧੁ ਸਮਾਨਿ ਕੋ ਨਾਹੀ॥
ਤੂੰ ਦਾਤਾ ਸਭ ਜਾਚਿਕ ਤੇਰੇ ਤੁਧੁ ਬਿਨੁ ਕਿਸੁ ਸਾਲਾਹੀ॥

ਅਣਮੰਗਿਆ ਦਾਨੁ ਦੀਜੈ ਦਾਤੇ ਤੇਰੀ ਭਗਤਿ ਭਰੇ ਭੰਡਾਰਾ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਨਾਨਕ ਕਹੈ ਵੀਚਾਰਾ॥੪॥

*(ਆਸਾ ਮ:੧, ੪੩੭-੫)*

(ਅ) ਥਾਨ ਥਨੰਤਰਿ ਰਵਿ ਰਹਿਆ ਗੁਰ ਸਬਦੀ ਵੀਚਾਰਿ॥
ਅਣਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ॥੩੪॥

*(ਰਾਮਕਲੀ ਮ:੧, ਓਅੰਕਾਰ, ੯੩੪-੧੨)*

(ੲ) ਤੇਰੀਆ ਸਦਾ ਸਦਾ ਚੰਗਿਆਈਆ॥ ਮੈ ਰਾਤਿ ਦਿਹੈ ਵਡਿਆਈਆ॥
ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ॥੨੪॥

*(ਸਿਰੀ ਮ:੧, ੭੩-੫)*

## ਅਤਿਅੰਤ (੧੦੨)

ਇਸ ਪ੍ਰਸੰਗ ਦੇ ਰਾਹੀਂ ਐਸੀ ਵਸਤੂ ਪਰਥਾਇ ਤਜ਼ਕਰਾ ਕੀਤਾ ਗਇਆ ਹੈ, ਜੋ ਹੱਦੋਂ ਵਧਕੇ ਉਤਕ੍ਰਿਸਟਤਾ ਰਖਦੀਆਂ ਹਨ, ਜਾਂ ਅਤਿਅੰਤ ਬੁਰਿਆਈਆਂ ਦਾ ਸੰਗਠਨ ਹਨ। ਤਾਂ ਤੇ ਇਸ ਪ੍ਰਕਰਣ ਦੁਆਰਾ ਵਾਹਿਗੁਰੂ ਦੀਆਂ ਖ਼ੂਬੀਆਂ ਅਤੇ ਜੀਵਾਂ ਦੀਆਂ ਅਤਿ ਮੰਦੀਆਂ ਰੁਚੀਆਂ ਦਾ ਵਰਣਨ ਕੀਤਾ ਗਇਆ ਹੈ।

(ੳ) ਅਤਿ ਊਚਾ ਤਾ ਕਾ ਦਰਬਾਰਾ॥ ਅੰਤੁ ਨਾਹੀ ਕਿਛੁ ਪਾਰਾਵਾਰਾ॥

*(ਵਡਹੰਸੁ ਮ:੫, ੫੬੨-੯)*

(ਅ) ਅਤਿ ਊਤਮੁ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਜਿਤੁ ਜਪਿਐ ਪਾਪ ਗਵਾਤੇ ਰਾਮ॥

*(ਬਿਹਾਗੜਾ ਮ:੪, ੫੩੯-੧੪)*

(ੲ) ਸਬਦਿ ਰਤੀ ਸੋਹਾਗਣੀ ਸਤਿਗੁਰ ਕੈ ਭਾਇ ਪਿਆਰਿ॥
ਸਦਾ ਰਾਵੇ ਪਿਰੁ ਆਪਣਾ ਸਚੈ ਪ੍ਰੇਮਿ ਪਿਆਰਿ॥
ਅਤਿ ਸੁਆਲਿਉ ਸੁੰਦਰ ਸੋਭਾਵੰਤੀ ਨਾਰਿ॥
ਨਾਨਕ ਨਾਮਿ ਸੋਹਾਗਣੀ ਮੇਲੀ ਮੇਲਣਹਾਰਿ॥੨॥

*(ਸਿਰੀ ਵਾਰ ਮ:੩, ੯੦-੧)*

(ਸ) ਭਲਾ ਭਲਾ ਭਲਾ ਤੇਰਾ ਰੂਪ॥ ਅਤਿ ਸੁੰਦਰ ਅਪਾਰ ਅਨੂਪ॥

*(ਗਉੜੀ ਸੁਖਮਨੀ ਮ:੫, ੨੭੯-੧੧)*

(ਹ) ਸਾਧ ਸੰਗਿ ਮਿਲਿ ਹਰਿ ਰਸੁ ਪਾਇਆ॥
ਕਹੁ ਨਾਨਕ ਸਫਲ ਓਹੁ ਕਾਇਆ॥੫॥
ਸਭਿ ਰੂਪ ਸਭਿ ਸੁਖ ਬਨੇ ਸੁਹਾਗਨਿ ਅਤਿ ਸੁੰਦਰਿ ਬਿਚਖਨਿ ਤੂੰ॥੧॥ਰਹਾਉ॥

*(ਆਸਾ ਮ:੫, ੩੭੪-੭)*

(ਕ) ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ॥
ਅਤਿ ਸੁੰਦਰ ਮਨਮੋਹਨ ਪਿਆਰੇ ਸਭਹੂ ਮਧਿ ਨਿਰਾਰੇ॥੧॥ਰਹਾਉ॥

*(ਦੇਵਗੰਧਾਰੀ ਮ:੫, ੫੩੪-੩)*

(ਖ) ਜਿਨਿ ਜਾਤਾ ਸੋ ਤਿਸ ਹਿ ਜੇਹਾ॥ ਅਤਿ ਨਿਰਮਾਇਲੁ ਸੀਝਸਿ ਦੇਹਾ॥

ਰਹਸੀ ਰਾਮੁ ਰਿਦੈ ਇਕ ਭਾਇ॥ ਅੰਤਰਿ ਸਬਦੁ ਸਾਚਿ ਲਿਵ ਲਾਇ॥੧੦॥

*(ਰਾਮਕਲੀ ਮ:੧ ਓਅੰਕਾਰ, ੯੩੧-੩)*

(ਗ) ਗੁਰਮੁਖਿ ਵਿਚਹੁ ਆਪੁ ਗਵਾਇ॥ ਹਰਿ ਰੰਗਿ ਰਾਤੇ ਮੋਹੁ ਚੁਕਾਇ॥
ਅਤਿ ਨਿਰਮਲੁ ਗੁਰ ਸਬਦ ਵੀਚਾਰ॥ ਨਾਨਕ ਨਾਮਿ ਸਵਾਰਣਹਾਰ॥੪॥

*(ਆਸਾ ਮ:੩, ੩੬੨-੪)*

(ਘ) ਸੋਹਨੀ ਸਰੂਪਿ ਸੁਜਾਣਿ ਬਿਚਖਨਿ ਅਤਿ ਗਰਬੈ ਮੋਹਿ ਫਾਕੀ ਤੂੰ॥੧॥ਰਹਾਉ॥

*(ਆਸਾ ਮ:੫, ੩੭੪-੨)*

(ਙ) ਬਸੁਧਾ ਤਲੈ ਤਲੈ ਸਭ ਊਪਰਿ ਮਿਲਿ ਸਾਧੂ ਚਰਨ ਰੁਲੀਜੈ॥
ਅਤਿ ਊਤਮ ਅਤਿ ਊਤਮ ਹੋਵਹੁ ਸਭ ਸਿਸਟਿ ਚਰਨ ਤਲ ਦੀਜੈ॥੨॥

*(ਕਲਿਆਨੁ ਮ:੪, ੧੩੨੪-੧੫)*

(ਚ) ਮਾਇਆ ਕਾਰਨ ਸੂਮੁ ਅਤਿ ਕਰੈ॥ ਸੋ ਮਾਇਆ ਲੈ ਗਾਡੈ ਧਰੈ॥
ਅਤਿ ਸੰਚੈ ਸਮਝੈ ਨਹੀਂ ਮੂੜ੍ਹ॥ ਧਨੁ ਧਰਤੀ ਤਨੁ ਹੋਇ ਗਇਓ ਧੂੜਿ॥੩॥

*(ਸਾਰਗ ਨਾਮਦੇਵ, ੧੨੫੨-੧੩)*

(ਛ) ਅਤਿ ਸੂਚੀ ਤੇਰੀ ਪਾਕਸਾਲ॥ ਕਰਿ ਇਸਨਾਨੁ ਪੂਜਾ ਤਿਲਕੁ ਲਾਲ॥
ਗਲੀ ਗਰਬਹਿ ਮੁਖਿ ਗੋਵਹਿ ਗਿਆਨ॥ ਸਭਿ ਬਿਧਿ ਖੋਈ ਲੋਭਿ ਸੁਆਨ॥੨॥

*(ਆਸਾ ਮ:੫, ੩੭੪-੩)*

(ਜ) ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥੧॥

*(ਗਉੜੀ ਬਾਵਨ ਅਖਰੀ ਮ:੫, ੨੫੩-੮)*

(ਝ) ਭੋਲਤਣਿ ਭੈ ਮਨਿ ਵਸੈ ਹੇਕੈ ਪਾਧਰ ਹੀਡੁ॥
ਅਤਿ ਡਾਹਪਣਿ ਦੁਖੁ ਘਣੋ ਤੀਨੇ ਥਾਵ ਭਰੀਡੁ॥੧॥

*(ਮਾਰੂ ਵਾਰ ਮ:੫, ੧੦੯੧-੧)*

(ਞ) ਅਤਿ ਸੂਰਾ ਜੇ ਕੋਊ ਕਹਾਵੈ॥ ਪ੍ਰਭ ਕੀ ਕਲਾ ਬਿਨਾ ਕਹ ਧਾਵੈ॥

*(ਗਉੜੀ ਸੁਖਮਨੀ ਮ:੫, ੨੮੨-੧੪)*

(ਟ) ਰਖਹਿ ਪੋਚਾਰਿ ਮਾਟੀ ਕਾ ਭਾਂਡਾ॥ ਅਤਿ ਕੁਚੀਲ ਮਿਲੈ ਜਮ ਡਾਂਡਾ॥੩॥

*(ਸੂਹੀ ਮ:੫, ੭੪੧-੭)*

(ਠ) ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ॥
ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ॥
ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ॥

*(ਮਾਰੂ ਵਾਰ ਮ:੩, ੧੦੮੯-੧੩)*

## ਅਤੀਤੁ (੧੦੩)

'ਅਤੀਤੁ' ਸ਼ਬਦ ਦਾ ਅਰਥ ਕਈ ਪ੍ਰਕਾਰ ਦਾ ਹੈ: ਗੁਜ਼ਰਿਆ ਹੋਇਆ, ਲੰਘਿਆ ਹੋਇਆ, ਬੀਤਿਆ ਹੋਇਆ, ਸੰਸਾਰ ਨੂੰ ਉਲੰਘਿਆ ਹੋਇਆ, ਆਦਿ। ਪਰੰਤੂ ਇਸ ਪ੍ਰਕਰਣ ਵਿਚ ਇਸ ਸ਼ਬਦ ਦੇ ਅਰਥ ਵਿਸ਼ੇਸ਼ ਕਰਕੇ ਤਿਆਗੀ, ਵਿਰੱਕਤ, ਆਦਿ ਹੀ ਕੀਤੇ ਗਏ ਹਨ।

(ੳ) ਅਤੀਤੁ ਸਦਾਏ ਮਾਇਆ ਕਾ ਮਾਤਾ॥ ਮਨਿ ਨਹੀ ਪ੍ਰੀਤਿ ਕਹੈ ਮੁਖਿ ਰਾਤਾ॥੩॥
ਕਹੁ ਨਾਨਕ ਪ੍ਰਭ ਬਿਨਉ ਸੁਨੀਜੈ॥ ਕੁਚਲੁ ਕਠੋਰੁ ਕਾਮੀ ਮੁਕਤੁ ਕੀਜੈ॥੪॥

*(ਸੂਹੀ ਮ:੫, ੭੩੮-੧੨)*

(ਅ) ਰਹੈ ਅਤੀਤੁ ਜਾਣੈ ਸਭੁ ਤਿਸ ਕਾ॥ ਤਨੁ ਮਨੁ ਅਰਪੈ ਹੈ ਇਹੁ ਜਿਸ ਕਾ॥
ਨਾ ਓਹੁ ਆਵੈ ਨਾ ਓਹੁ ਜਾਇ॥ ਨਾਨਕ ਸਾਚੇ ਸਾਚਿ ਸਮਾਇ॥੮॥

*(ਬਿਲਾਵਲੁ ਮ:੧, ੮੩੨-੧੧)*

(ੲ) ਸਚ ਬਿਨੁ ਭਵਜਲੁ ਜਾਇ ਨ ਤਰਿਆ॥ ਏਹੁ ਸਮੁੰਦੁ ਅਥਾਹੁ ਮਹਾ ਬਿਖੁ ਭਰਿਆ॥
ਰਹੈ ਅਤੀਤੁ ਗੁਰਮਤਿ ਲੇ ਊਪਰਿ ਹਰਿ ਨਿਰਭਉ ਕੈ ਘਰਿ ਪਾਇਆ॥੬॥

*(ਮਾਰੂ ਮ:੧, ੧੦੪੧-੧)*

(ਸ) ਭੋਗੀ ਕਉ ਦੁਖੁ ਰੋਗ ਵਿਆਪੈ॥ ਘਟਿ ਘਟਿ ਰਵਿ ਰਹਿਆ ਪ੍ਰਭੁ ਜਾਪੈ॥
ਸੁਖ ਦੁਖ ਹੀ ਤੇ ਗੁਰ ਸਬਦਿ ਅਤੀਤਾ॥ ਨਾਨਕ ਰਾਮੁ ਰਵੈ ਹਿਤ ਚੀਤਾ॥੮॥

*(ਬਸੰਤੁ ਮ:੧, ੧੧੮੯-੧੨)*

(ਹ) ਕਾਇਆ ਕੋਟੁ ਅਪਾਰੁ ਹੈ ਮਿਲਣਾ ਸੰਜੋਗੀ॥
ਕਾਇਆ ਅੰਦਰਿ ਆਪਿ ਵਸਿ ਰਹਿਆ ਆਪੇ ਰਸ ਭੋਗੀ॥
ਆਪਿ ਅਤੀਤੁ ਅਲਿਪਤੁ ਹੈ ਨਿਰਜੋਗੁ ਹਰਿ ਜੋਗੀ॥
ਜੋ ਤਿਸੁ ਭਾਵੈ ਸੋ ਕਰੇ ਹਰਿ ਕਰੇ ਸੁ ਹੋਗੀ॥
ਹਰਿ ਗੁਰਮੁਖਿ ਨਾਮੁ ਧਿਆਈਐ ਲਹਿ ਜਾਹਿ ਵਿਜੋਗੀ॥੧੩॥

*(ਗੂਜਰੀ ਵਾਰ ਮ:੩, ੫੧੪-੨)*

(ਕ) ਅਤੀਤ ਭਏ ਮਾਰੇ ਬੈਰਾਈ॥ ਪ੍ਰਣਵਤਿ ਨਾਨਕ ਤਹ ਲਿਵ ਲਾਈ॥੧੫॥

*(ਬਿਲਾਵਲੁ ਥਿਤੀ ਮ:੧, ੮੪੦-੯)*

(ਖ) ਮਨ ਮਹਿ ਮਨੂਆ ਚਿਤ ਮਹਿ ਚੀਤਾ॥ ਐਸੇ ਹਰਿ ਕੇ ਲੋਗ ਅਤੀਤਾ॥੫॥

*(ਬਸੰਤੁ ਮ:੧, ੧੧੮੯-੯)*

(ਗ) ਬੋਲਹਿ ਸਾਚੁ ਮਿਥਿਆ ਨਹੀ ਰਾਈ॥ ਚਾਲਹਿ ਗੁਰਮੁਖਿ ਹੁਕਮਿ ਰਜਾਈ॥
ਰਹਹਿ ਅਤੀਤ ਸਚੇ ਸਰਣਾਈ॥੧॥

*(ਗਉੜੀ ਮ:੧, ੨੨੭-੧੨)*

## ਅਤੁਲੁ (੧੦੪)

ਜੋ ਤੋਲਿਆ ਨਾ ਜਾ ਸਕੇ, ਬਹੁਤਾ ਭਾਰਾ, ਜਿਸਦੇ ਗੁਣਾਂ ਦਾ ਭਾਰ ਤੋਲ ਤੋਂ ਪਰੇ ਹੈ। ਵਾਹਿਗੁਰੂ ਵਾਸਤੇ ਇਹ 'ਅਤੁਲੁ' ਸ਼ਬਦ ਵਰਤੋਂ ਵਿਚ ਆਇਆ ਹੈ। ਕਈ ਥਾਈਂ ਨਾਮ ਵਾਸਤੇ ਅਤੇ ਵਾਹਿਗੁਰੂ ਦੀਆਂ ਵਡਿਆਈਆਂ ਦਰਸਾਉਣ ਹਿਤ ਵਰਤਿਆ ਗਇਆ ਹੈ।

(ੳ) ਅਤੁਲੁ ਅਤੁਲੁ ਅਤੁਲੁ ਨਹ ਤੁਲੀਐ ਭਗਤਿ ਵਛਲੁ ਕਿਰਪਾਏ॥
ਜੋ ਜੋ ਸਰਣਿ ਪਰਿਓ ਗੁਰ ਨਾਨਕ ਅਭੈ ਦਾਨੁ ਸੁਖ ਪਾਏ॥੪॥

*(ਬਿਲਾਵਲੁ ਮ:੫, ੮੨੦-੯)*

(ਅ) ਬਰਨਿ ਨ ਸਾਕਉ ਜੈਸਾ ਤੂ ਹੈ ਸਾਚੇ ਅਲਖ ਅਪਾਰਾ॥
ਅਤੁਲ ਅਥਾਹ ਅਡੋਲ ਸੁਆਮੀ ਨਾਨਕ ਖਸਮੁ ਹਮਾਰਾ॥੪॥

*(ਰਾਮਕਲੀ ਮ:੫, ੮੮੪-੫)*

(ੲ) ਅਤੁਲੁ ਕਿਉ ਤੋਲਿਆ ਜਾਇ॥ ਦੂਜਾ ਹੋਇ ਤ ਸੋਝੀ ਪਾਇ॥
ਤਿਸ ਤੇ ਦੂਜਾ ਨਾਹੀ ਕੋਇ॥ ਤਿਸ ਦੀ ਕੀਮਤਿ ਕਿਕੂ ਹੋਇ॥੧॥

*(ਬਿਲਾਵਲੁ ਮ:੩, ੭੯੭-੩)*

(ਸ) ਅਤੁਲੁ ਕਿਉ ਤੋਲੀਐ ਵਿਣੁ ਤੋਲੇ ਪਾਇਆ ਨ ਜਾਇ॥
ਗੁਰ ਕੈ ਸਬਦਿ ਵੀਚਾਰੀਐ ਗੁਣ ਮਹਿ ਰਹੈ ਸਮਾਇ॥
ਅਪਣਾ ਆਪੁ ਆਪਿ ਤੋਲਸੀ ਆਪੇ ਮਿਲੈ ਮਿਲਾਇ॥
ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ॥

*(ਮਲਾਰ ਵਾਰ ਮ:੧, ੧੨੮੨-੧)*

(ਹ) ਸਭਿ ਤੀਰਥ ਬਰਤ ਜਗ ਪੁੰਨ ਕੀਏ ਹਿਵੈ ਗਾਲਿ ਗਾਲਿ ਤਨੁ ਛੀਜੈ॥
ਅਤੁਲਾ ਤੋਲੁ ਰਾਮ ਨਾਮੁ ਹੈ ਗੁਰਮਤਿ ਕੋ ਪੁਜੈ ਨ ਤੋਲ ਤੁਲੀਜੈ॥੭॥

*(ਕਾਨੜਾ ਮ:੫, ੧੩੨੫-੨)*

(ਕ) ਗੁਨੁ ਅਵਗੁਨੁ ਪ੍ਰਭਿ ਕਛੁ ਨ ਬੀਚਾਰਿਓ ਕਰਿ ਕਿਰਪਾ ਅਪੁਨਾ ਕਰਿ ਲਇਆ॥
ਅਤੁਲੁ ਬਡਾਈ ਅਚੁਤ ਅਬਿਨਾਸੀ ਨਾਨਕੁ ਉਚਰੈ ਹਰਿ ਕੀ ਜਇਆ॥੨॥

*(ਬਿਲਾਵਲੁ ਮ:੫, ੮੨੯-੭)*

(ਖ) ਆਪੇ ਵਡਾ ਆਪਿ ਹੈ ਪਿਆਰਾ ਆਪੇ ਹੀ ਪਰਧਾਣੁ॥
ਆਪੇ ਕੀਮਤਿ ਪਾਇਦਾ ਪਿਆਰਾ ਆਪੇ ਤੁਲੁ ਪਰਵਾਣੁ॥
ਆਪੇ ਅਤੁਲ ਤੁਲਾਇਦਾ ਪਿਆਰਾ ਜਨ ਨਾਨਕ ਸਦ ਕੁਰਬਾਣੁ॥੪॥

*(ਸੋਰਠਿ ਮ:੪, ੬੦੬-੧੧)*

## ਅਥਾਹੁ (੧੦੫)

ਭਾਵ ਜਿਸ ਦਾ ਥਾਹ ਨ ਪਾਇਆ ਜਾ ਸਕੇ, ਬਹੁਤਾ ਡੂੰਘਾ, ਅਗਾਧਿ। ਇਹ ਸ਼ਬਦ ਵਾਹਿਗੁਰੂ ਪਰਥਾਇ ਹੀ ਵਰਤਿਆ ਗਇਆ ਹੈ।

(ੳ) ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ॥
ਆਨ ਨ ਸਮਸਰਿ ਕੋਊ ਲਾਗੈ ਢੂਢਿ ਰਹੇ ਹਮ ਮੂਚਾ॥੧॥ਰਹਾਉ॥
ਬਹੁ ਬੇਅੰਤੁ ਅਤਿ ਬਡੋ ਗਾਹਰੋ ਥਾਹ ਨਹੀ ਅਗਹੂਚਾ॥
ਤੋਲਿ ਨ ਤੁਲੀਐ ਮੋਲਿ ਨ ਮੁਲੀਐ ਕਤ ਪਾਈਐ ਮਨ ਰੂਚਾ॥੧॥
ਖੋਜ ਅਸੰਖਾ ਅਨਿਕ ਤਪੰਥਾ ਬਿਨੁ ਗੁਰ ਨਹੀ ਪਹੂਚਾ॥
ਕਹੁ ਨਾਨਕ ਕਿਰਪਾ ਕਰੀ ਠਾਕੁਰ ਮਿਲਿ ਸਾਧੂ ਰਸੁ ਭੂੰਚਾ॥੨॥

*(ਦੇਵਗੰਧਾਰੀ ਮ:੫, ੫੩੪-੧੭)*

(ਅ) ਸਹਸ ਫਨੀ ਜਪਿਓ ਸੇਖਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ॥
ਤੂ ਅਥਾਹੁ ਅਤਿ ਅਗਮੁ ਅਗਮੁ ਹੈ ਮਤਿ ਗੁਰਮਤਿ ਮਨੁ ਠਹਰਾਵੈਗੋ॥੧॥

*(ਕਾਨੜਾ ਮ:੪, ੧੩੦੯-੧੨)*

(ੲ) ਤੂ ਅਥਾਹ ਅਤਿ ਬਡੋ ਸੁਆਮੀ ਕ੍ਰਿਪਾ ਸਿੰਧੁ ਪੂਰਨ ਰਤਨਾਗੀ॥
ਨਾਨਕੁ ਜਾਚਕੁ ਹਰਿ ਹਰਿ ਨਾਮੁ ਮਾਂਗੈ ਮਸਤਕੁ ਆਨਿ ਧਰਿਓ ਪ੍ਰਭ ਪਾਗੀ॥੨॥

*(ਕਾਨੜਾ ਮ:੫, ੧੩੦੧-੧੧)*

(ਸ) ਤੂ ਅਥਾਹ ਅਪਾਰੁ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ॥
ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖਦਾਤੇ॥੩॥

*(ਸੂਹੀ ਮ:੫, ੭੪੭-੭)*

(ਹ) ਤੂ ਅਥਾਹੁ ਮੋਹਿ ਥਾਹ ਨਾਹਿ॥ ਪ੍ਰਭ ਦੀਨਾ ਨਾਥ ਦੁਖੁ ਕਹਉ ਕਾਹਿ॥
ਮੋਰੋ ਜਨਮ ਮਰਨ ਦੁਖੁ ਆਥਿ ਧੀਰ॥ ਸੁਖ ਸਾਗਰ ਗੁਨ ਰਉ ਕਬੀਰ॥੩॥

*(ਬਸੰਤੁ ਕਬੀਰ, ੧੧੯੪-੧੭)*

## ਅਦਲੁ ਅਤੇ ਅਦਲੀ (੧੦੬)

ਇਸ ਪ੍ਰਕਰਣ ਦੁਆਰਾ ਇਨਸਾਫ਼ ਅਤੇ ਇਨਸਾਫ਼ ਦੇ ਕਰਨ ਵਾਲੇ ਵਾਹਿਗੁਰੂ ਪਰਥਾਇ ਪਾਵਨ ਗੁਰਬਾਣੀ ਦੇ ਉਦਾਹਰਣ ਦਰਸਾਏ ਗਏ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਨਿਬੇੜਾ"।

(ੳ) ਪੂਰਾ ਨਿਆਉ ਕਰੇ ਕਰਤਾਰੁ॥ ਅਪੁਨੇ ਦਾਸ ਕਉ ਰਾਖਨਹਾਰੁ॥੧॥ਰਹਾਉ॥
ਆਦਿ ਜੁਗਾਦਿ ਪ੍ਰਗਟਿ ਪਰਤਾਪੁ॥ ਨਿੰਦਕੁ ਮੁਆ ਉਪਜਿ ਵਡ ਤਾਪੁ॥੨॥
ਤਿਨਿ ਮਾਰਿਆ ਜਿ ਰਖੈ ਨ ਕੋਇ॥ ਆਗੈ ਪਾਛੈ ਮੰਦੀ ਸੋਇ॥੩॥
ਅਪੁਨੇ ਦਾਸ ਰਾਖੈ ਕੰਠਿ ਲਾਇ॥ ਸਰਣਿ ਨਾਨਕ ਹਰਿ ਨਾਮੁ ਧਿਆਇ॥੪॥

*(ਗਉੜੀ ਮ:੫, ੧੯੯-੧੧)*

(ਅ) ਸਰਬ ਨਿਰੰਜਨ ਪੁਰਖੁ ਸੁਜਾਨਾ॥ ਅਦਲੁ ਕਰੇ ਗੁਰ ਗਿਆਨ ਸਮਾਨਾ॥
ਕਾਮੁ ਕ੍ਰੋਧੁ ਲੈ ਗਰਦਨਿ ਮਾਰੇ ਹਉਮੈ ਲੋਭੁ ਚੁਕਾਇਆ॥੬॥

*(ਮਾਰੂ ਮ:੧, ੧੦੪੦-੧)*

(ੲ) ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ॥
ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ॥
ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ॥
ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ॥੧੬॥

*(ਸਿਰੀ ਵਾਰ ਮ:੪, ੮੯-੧੫)*

(ਸ) ਹਰਿ ਨਿਮਾਣਿਆ ਤੂੰ ਮਾਣੁ ਹਰਿ ਡਾਢੀ ਹੂੰ ਤੂੰ ਡਾਢਿਆ॥
ਹਰਿ ਅਹੰਕਾਰੀਆ ਮਾਰਿ ਨਿਵਾਏ ਮਨਮੁਖ ਮੂੜ ਸਾਧਿਆ॥
ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ॥੧੭॥

*(ਸਿਰੀ ਵਾਰ ਮ:੪, ੯੦-੪)*

(ਹ) ਏਕਾ ਮੂਰਤਿ ਸਾਚਾ ਨਾਉ॥ ਤਿਥੈ ਨਿਬੜੈ ਸਾਚੁ ਨਿਆਉ॥
ਸਾਚੀ ਕਰਣੀ ਪਤਿ ਪਰਵਾਣੁ॥ ਸਾਚੀ ਦਰਗਹ ਪਾਵੈ ਮਾਣੁ॥੬॥

*(ਬਸੰਤੁ ਮ:੧,੧੧੮੮-੧੭)*

(ਕ) ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ॥
ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ॥੪੪॥

*(ਸਲੋਕ ਫਰੀਦ, ੧੩੮੦-੩)*

(ਖ) ਵਦੀ ਸੁ ਵਜਗਿ ਨਾਨਕਾ ਸਚਾ ਵੇਖੈ ਸੋਇ॥
ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ॥
ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥ ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥੩॥

*(ਆਸਾ ਵਾਰ ਮ:੧, ੪੬੯-੫)*

(ਗ) ਹਰਿ ਕੀ ਭਗਤਾ ਪਰਤੀਤਿ ਹਰਿ ਸਭ ਕਿਛੁ ਜਾਣਦਾ॥
ਹਰਿ ਜੇਵਡੁ ਨਾਹੀ ਕੋਈ ਜਾਣੁ ਹਰਿ ਧਰਮੁ ਬੀਚਾਰਦਾ॥
ਕਾੜਾ ਅੰਦੇਸਾ ਕਿਉ ਕੀਜੈ ਜਾ ਨਾਹੀ ਅਧਰਮਿ ਮਾਰਦਾ॥
ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ॥

*(ਸਿਰੀ ਵਾਰ ਮ:੪, ੯੦-੧੨)*

(ਘ ਮੇਰਾ ਪ੍ਰਭੁ ਨਿਰਮਲੁ ਅਗਮ ਅਪਾਰਾ॥ ਬਿਨੁ ਤਕੜੀ ਤੋਲੈ ਸੰਸਾਰਾ॥
ਗੁਰਮੁਖਿ ਹੋਵੈ ਸੋਈ ਬੂਝੈ ਗੁਣ ਕਹਿ ਗੁਣੀ ਸਮਾਵਣਿਆ॥੧॥

*(ਮਾਝ ਮ:੩, ੧੧੦-੧੨)*

(ਙ) ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ॥
ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ॥
ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ॥
ਜਨ ਨਾਨਕ ਕਉ ਸਭ ਸੋਝੀ ਪਾਈ ਹਰਿ ਦਰ ਕੀਆ ਬਾਤਾ ਆਖਿ ਸੁਣਾਏ॥੧॥

*(ਗਉੜੀ ਵਾਰ ਮ:੪, ੩੦੮-੧੩)*

(ਚ) ਸਚੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਵਰਤੈ ਧਰਮ ਨਿਆਏ॥੧॥

*(ਬਿਹਾਗੜਾ ਮ:੫, ਛੰਤ, ੫੪੨-੩)*

(ਛ) ਤਹ ਸਾਚ ਨਿਆਇ ਨਿਬੇਰਾ॥ ਊਹਾ ਸਮ ਠਾਕੁਰੁ ਸਮ ਚੇਰਾ॥
ਅੰਤਰਜਾਮੀ ਜਾਨੈ॥ ਬਿਨੁ ਬੋਲਤ ਆਪਿ ਪਛਾਨੈ॥੩॥

*(ਸੋਰਠਿ ਮ:੫, ੬੨੧-੯)*

(ਜ) ਸਭੁ ਸਚਾ ਹੁਕਮੁ ਵਰਤਦਾ ਗੁਰਮੁਖਿ ਸਚਿ ਸਮਾਉ॥
ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ॥

*(ਰਾਮਕਲੀ ਵਾਰ ਮ:੩, ੯੪੯-੮)*

## ਅਦ੍ਰਿਸਟਿ (੧੦੭)

ਵਾਹਿਗੁਰੂ ਜੀਵਾਂ ਦੀ ਦ੍ਰਿਸ਼ਟੀ ਗੋਚਰਾ ਨਹੀਂ ਹੈ। ਉਹ ਵੇਖਿਆ ਨਹੀ ਜਾ ਸਕਦਾ, ਪਰੰਤੂ ਪਾਵਨ ਗੁਰਬਾਣੀ ਵਿਚ ਕਈ ਥਾਈਂ ਐਸੇ ਸੰਕੇਤ ਪ੍ਰਾਪਤ ਹਨ, ਜਿਨ੍ਹਾਂ ਦੇ ਰਾਹੀਂ ਇਹ ਨਿਰਣੈ ਹੁੰਦਾ ਹੈ ਕਿ ਇਕ ਅਵਸਥਾ ਜੀਵ ਦੇ ਜੀਵਨ ਵਿਚ ਐਸੀ ਆਉਂਦੀ ਹੈ ਜਦੋਂ ਉਹ ਅਕਾਲ ਪੁਰਖ ਨੂੰ ਅੱਖੀਂ ਭੀ ਵੇਖ ਸਕਦਾ ਹੈ। ਇਸ ਪਰਥਾਇ ਪਾਵਨ ਗੁਰਬਾਣੀ ਦੇ ਨਿਮਨ-ਲਿਖਤ ਉਦਾਹਰਣ ਵਾਚਣੇ ਲਾਭਦਾਇਕ ਹੋਣਗੇ:

(ੳ) ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ॥੧੨॥

*(ਸਿਰੀ ਵਾਰ ਮ:੪, ੮੭-੧੯)*

(ਅ) ਮਨ ਮੇਰੇ ਨਾਮਿ ਰਹਉ ਲਿਵ ਲਾਈ॥
ਅਦਿਸਟੁ ਅਗੋਚਰੁ ਅਪਰੰਪਰੁ ਕਰਤਾ ਗੁਰ ਕੈ ਸਬਦਿ ਹਰਿ ਧਿਆਈ॥੧॥ਰਹਾਉ॥

*(ਮਲਾਰ ਮ:੩, ੧੨੬੦-੬)*

(ੲ) ਅਦਿਸਟੁ ਅਗੋਦਰੁ ਗੁਰ ਬਚਨਿ ਧਿਆਇਆ ਪਵਿਤ੍ਰ ਪਰਮ ਪਦੁ ਪਾਇਆ॥

*(ਆਸਾ ਛੰਤ ਮ:੪, ੪੪੨-੭)*

(ਸ) ਅਦਿਸਟੁ ਅਗੋਚਰੁ ਪਾਰਬ੍ਰਹਮੁ ਮਿਲਿ ਸਾਧੂ ਅਕਥੁ ਕਥਾਇਆ ਥਾ॥
ਅਨਹਦ ਸਬਦੁ ਦਸਮ ਦੁਆਰਿ ਵਜਿਓ ਤਹ ਅੰਮ੍ਰਿਤ ਨਾਮੁ ਚੁਆਇਆ ਥਾ॥੨॥

*(ਮਾਰੂ ਮ:੫, ੧੦੦੨-੫)*

(ਹ) ਅਦਿਸਟੁ ਸਦਾ ਰਹੈ ਨਿਰਾਲਮੁ ਜੋਤੀ ਜੋਤਿ ਮਿਲਾਈ॥੨੫॥
ਹਉ ਗੁਰੁ ਸਾਲਾਹੀ ਸਦਾ ਆਪਣਾ ਜਿਨਿ ਸਾਚੀ ਬੂਝ ਬੁਝਾਈ॥੨੬॥

*(ਰਾਮਕਲੀ ਮ:੩, ੯੧੦-੩)*

(ਕ) ਅਦਿਸਟੁ ਦਿਸੈ ਤਾ ਕਹਿਆ ਜਾਇ॥ ਬਿਨੁ ਦੇਖੇ ਕਹਣਾ ਬਿਰਥਾ ਜਾਇ॥
ਗੁਰਮੁਖਿ ਦੀਸੈ ਸਹਜਿ ਸੁਭਾਇ॥ ਸੇਵਾ ਸੁਰਤਿ ਏਕ ਲਿਵ ਲਾਇ॥੨॥

*(ਗਉੜੀ ਗੁਆਰੇਰੀ ਮ:੧, ੨੨੨-੧੨)*

(ਖ) ਉਰ ਧਾਰਿ ਬੀਚਾਰਿ ਮੁਰਾਰਿ ਰਮੋ ਰਮੁ ਮਨਮੋਹਨ ਨਾਮੁ ਜਪੀਨੇ॥
ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ ਗੁਰਿ ਪੂਰੈ ਪ੍ਰਗਟ ਕਰਿ ਦੀਨੇ॥੧॥

*(ਧਨਾਸਰੀ ਮ:੪, ੬੬੮-੧੬)*

(ਗ) ਤੁਮ ਵਡ ਪੁਰਖ ਬਡ ਅਗਮ ਅਗੋਚਰ ਹਮ ਢੂਢਿ ਰਹੇ ਪਾਈ ਨਹੀ ਹਾਥ॥
ਤੂ ਪਰੈ ਪਰੈ ਅਪਰੰਪਰੁ ਸੁਆਮੀ ਤੂ ਆਪਨ ਜਾਨਹਿ ਆਪਿ ਜਗੰਨਾਥ॥੨॥
ਅਦ੍ਰਿਸਟੁ ਅਗੋਚਰ ਨਾਮੁ ਧਿਆਏ ਸਤਸੰਗਤਿ ਮਿਲਿ ਸਾਧੂ ਪਾਥ॥
ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਹਰਿ ਹਰਿ ਜਪਿਓ ਅਕਥ ਕਥ ਕਾਥ॥੩॥

*(ਕਾਨੜਾ ਮ:੪, ੧੨੯੬-੭)*

(ਘ) ਗੁਰਮਤਿ ਬੋਲਹੁ ਹਰਿ ਜਸੁ ਸੂਚਾ॥ ਗੁਰਮਤਿ ਆਖੀ ਦੇਖਹੁ ਊਚਾ॥
ਸ੍ਰਵਣੀ ਨਾਮੁ ਸੁਣੈ ਹਰਿ ਬਾਣੀ ਨਾਨਕ ਹਰਿ ਰੰਗਿ ਰੰਗਾਇਆ॥੧੫॥

*(ਮਾਰੂ ਮ:੧, ੧੦੪੧-੧੨)*

(ਙ) ਸਤਿਗੁਰ ਮਿਲਹੁ ਆਪੇ ਪ੍ਰਭੁ ਤਾਰੇ॥ ਸਸਿ ਘਰਿ ਸੂਰੁ ਦੀਪਕੁ ਗੈਣਾਰੇ॥
ਦੇਖਿ ਅਦਿਸਟੁ ਰਹਹੁ ਲਿਵਲਾਗੀ ਸਭੁ ਤ੍ਰਿਭਵਣਿ ਬ੍ਰਹਮੁ ਸਬਾਇਆ॥੩॥

*(ਮਾਰੂ ਮ:੧, ੧੦੪੧-੫੭)*

(ਚ) ਅਦ੍ਰਿਸਟੁ ਅਗੋਚਰੁ ਨਾਮੁ ਅਪਾਰਾ॥ ਅਤਿ ਰਸੁ ਮੀਠਾ ਨਾਮੁ ਪਿਆਰਾ॥

*(ਮਾਰੂ ਮ:੧, ੧੦੪੧-੧੯)*

(ਛ) ਕਾਇਆ ਗੜੁ ਸੋਹਿਆ ਮੇਰੈ ਪ੍ਰਭਿ ਮੋਹਿਆ ਕਿਉ ਸਾਸਿ ਗਿਰਾਸਿ ਵਿਸਾਰੀਐ॥
ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ ਹਉ ਸਤਿਗੁਰ ਕੈ ਬਲਿਹਾਰੀਐ॥

*(ਤੁਖਾਰੀ ਮ:੪, ੧੧੧੪-੮)*

(ਜ) ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ॥
ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ॥
ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ॥
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ॥
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ॥੧੨॥

(ਸਿਰੀ ਵਾਰ ਮ:੪, ੮੭-੧੬)

(ਝ) ਗੁਰ ਕੈ ਸਬਦਿ ਪਵਿਤ੍ਰੁ ਸਰੀਰਾ॥ ਤਿਸੁ ਵਿਚਿ ਵਸੈ ਸਚੁ ਗੁਣੀ ਗਹੀਰਾ॥
ਸਚੋ ਸਚੁ ਵੇਖੈ ਸਭ ਥਾਈ ਸਚੁ ਸੁਣਿ ਮੰਨਿ ਵਸਾਇਦਾ॥੭॥

(ਮਾਰੂ ਮ:੩, ੧੦੬੫-੭)

(ਞ) ਅੰਤਰਿ ਗਿਆਨੁ ਨ ਆਇਓ ਜਿਤੁ ਕਿਛੁ ਸੋਝੀ ਪਾਇ॥
ਵਿਣੁ ਡਿਠਾ ਕਿਆ ਸਾਲਾਹੀਐ ਅੰਧਾ ਅੰਧੁ ਕਮਾਇ॥
ਨਾਨਕ ਸਬਦੁ ਪਛਾਣੀਐ ਨਾਮੁ ਵਸੈ ਮਨਿ ਆਇ॥੧॥

(ਸੋਰਠ ਵਾਰ ਮ:੩, ੬੪੬-੬)

(ਟ) ਨਾਨਕ ਗੁਪਤੁ ਵਰਤਦਾ ਪਿਆਰਾ ਗੁਰਮੁਖਿ ਪਰਗਟੁ ਹੋਇ॥੪॥

(ਸੋਰਠਿ ਮ:੪, ੬੦੫-੭)

(ਠ) ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ॥
ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ॥੨॥
ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ ਦੁਰਮਤਿ ਬੁਧਿ ਨਿਵਾਰੀ॥
ਆਤਮ ਬ੍ਰਹਮੁ ਚੀਨਿ ਸੁਖੁ ਪਾਇਆ ਸਤਸੰਗਤਿ ਪੁਰਖੁ ਤੁਮਾਰੀ॥੩॥

(ਸੋਰਠਿ ਮ:੪, ੬੦੭-੫)

(ਡ) ਸਭਨੀ ਘਟੀ ਸਹੁ ਵਸੈ ਸਹ ਬਿਨੁ ਘਟੁ ਨ ਕੋਇ॥
ਨਾਨਕ ਤੇ ਸੋਹਾਗਣੀ ਜਿਨਾ ਗੁਰਮੁਖਿ ਪਰਗਟੁ ਹੋਇ॥੧੯॥

(ਸਲੋਕ ਮ:੧, ੧੪੧੨-੧)

(ਢ) ਨਾਨਕ ਜਹ ਜਹ ਮੈ ਫਿਰਉ ਤਹ ਤਹ ਸਾਚਾ ਸੋਇ॥
ਜਹ ਦੇਖਾ ਤਹ ਏਕੁ ਹੈ ਗੁਰਮੁਖਿ ਪਰਗਟੁ ਹੋਇ॥

(ਸਲੋਕ ਮ:੩, ੧੪੧੩-੧੧)

(ਣ) ਇਸੁ ਗੁਫਾ ਮਹਿ ਅਖੁਟ ਭੰਡਾਰਾ॥ ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ॥
ਆਪੇ ਗੁਪਤੁ ਪਰਗਟੁ ਹੈ ਆਪੇ ਗੁਰ ਸਬਦੀ ਆਪੁ ਵੰਞਾਵਣਿਆ॥੧॥

(ਮਾਝ ਮ:੩, ੧੨੪-੫)

(ਤ) ਕਰਹੁ ਬਿਬੇਕ ਸੰਤ ਜਨ ਭਾਈ ਖੋਜਿ ਹਿਰਦੈ ਦੇਖਿ ਢੰਢੋਲੀ॥
ਹਰਿ ਹਰਿ ਰੂਪੁ ਸਭ ਜੋਤਿ ਸਬਾਈ ਹਰਿ ਨਿਕਟਿ ਵਸੈ ਹਰਿ ਕੋਲੀ॥੨॥
ਹਰਿ ਹਰਿ ਨਿਕਟਿ ਵਸੈ ਸਭ ਜਗ ਕੈ ਅਪਰੰਪਰ ਪੁਰਖੁ ਅਤੋਲੀ॥
ਹਰਿ ਹਰਿ ਪ੍ਰਗਟੁ ਕੀਓ ਗੁਰਿ ਪੂਰੈ ਸਿਰੁ ਵੇਚਿਓ ਗੁਰ ਪਹਿ ਮੋਲੀ॥੩॥
ਹਰਿ ਜੀ ਅੰਤਰਿ ਬਾਹਰਿ ਤੁਮ ਸਰਣਾਗਤਿ ਤੁਮ ਵਡ ਪੁਰਖ ਵਡੋਲੀ॥
ਜਨੁ ਨਾਨਕੁ ਅਨਦਿਨੁ ਹਰਿ ਗੁਣ ਗਾਵੈ ਮਿਲਿ ਸਤਿਗੁਰ ਗੁਰ ਵੇਚੋਲੀ॥੪॥

(ਗਉੜੀ ਮ:੪, ਪੂਰਬੀ, ੧੬੮-੧੯)

(ਥ) ਘਟਿ ਘਟਿ ਸਾਚੁ ਰਹਿਆ ਭਰਪੂਰੇ॥ ਗੁਪਤੀ ਬਾਣੀ ਪਰਗਟੁ ਹੋਇ॥
ਨਾਨਕ ਪਰਖ ਲਏ ਸਚੁ ਸੋਇ॥੫੩॥

*(ਰਾਮਕਲੀ ਮ:੧, ਸਿਧ ਗੋਸਟਿ, ੯੪੩-੧੯)*

(ਦ) ਸਭ ਮਹਿ ਵਸੈ ਪ੍ਰਭੁ ਏਕੋ ਸੋਇ॥ ਗੁਰਮਤੀ ਘਟਿ ਪਰਗਟੁ ਹੋਇ॥
ਸਹਜੇ ਜਿਨਿ ਪ੍ਰਭੁ ਜਾਣਿ ਪਛਾਣਿਆ॥ ਨਾਨਕ ਨਾਮੁ ਮਿਲੈ ਮਨੁ ਮਾਨਿਆ॥੪॥

*(ਧਨਾਸਰੀ ਮ:੩, ੬੬੩-੧੯)*

(ਧ) ਹਰਿ ਵੇਖਣ ਕਉ ਸਭੁ ਕੋਈ ਲੋਚੈ ਸੋ ਵੇਖੈ ਜਿਸੁ ਆਪਿ ਵਿਖਾਲੇ॥
ਜਿਸ ਨੋ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਹਰਿ ਸਦਾ ਸਮਾਲੇ॥
ਸੋ ਹਰਿ ਹਰਿ ਨਾਮੁ ਸਦਾ ਸਮਾਲੇ ਜਿਸੁ ਸਤਿਗੁਰੁ ਪੂਰਾ ਮੇਰਾ ਮਿਲਿਆ॥
ਨਾਨਕ ਹਰਿ ਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ॥੬॥

*(ਵਡਹੰਸੁ ਮ:੪, ੫੬੨-੪)*

(ਨ) ਹਰਿ ਨਿਕਟਿ ਵਸੈ ਜਗਜੀਵਨਾ ਪਰਗਾਸੁ ਕੀਓ ਗੁਰ ਮੀਤਿ॥੧॥

*(ਕਾਨੜਾ ਵਾਰ ਮ:੪, ੧੩੧੬-੧੯)*

## ਅਧਮ ਚੰਡਾਲੀ (੧੦੮)

'ਅਧਮ' ਦਾ ਅਰਥ ਹੈ: ਨੀਚ, ਪਾਪੀ, ਦੁਖ ਦੇਣ ਵਾਲਾ। ਔਰ 'ਚੰਡਾਲੀ' ਦਾ ਅਰਥ ਹੈ: ਕ੍ਰੋਧੀ, ਤਾਮਸੀ, ਜਿਵੇਂ ਚੰਡਿਕਾ, ਲੜਾਕੀ, ਕੋਪ ਵਿਰਤੀ ਵਾਲੀ। ਹੋਰ ਜਾਣਕਾਰੀ ਵਾਸਤੇ, "ਪਾਪ" ਅਤੇ "ਨੀਚ ਕਰਮ" ਦੇਖੋ।

(ੳ) ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ॥
ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ॥੧॥

*(ਆਸਾ ਮ:੫, ੩੮੧-੧੫)*

## ਅਧਿਆਤਮ ਕਰਮ (੧੦੯)

ਆਤਮ-ਗਿਆਨ ਸੰਬੰਧੀ ਕਰਮ, ਬ੍ਰਹਮ-ਗਿਆਨ ਸੰਬੰਧੀ ਵੀਚਾਰ, ਰੂਹਾਨੀਅਤ ਦੇ ਸਾਧਨ ਪਰਥਾਇ ਅਮਲ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਪੁੰਨ ਫਲੁ"।

(ੳ) ਅਧਿਆਤਮ ਕਰਮ ਕਰੇ ਤਾ ਸਾਚਾ॥ ਮੁਕਤਿ ਭੇਦੁ ਕਿਆ ਜਾਣੈ ਕਾਚਾ॥੧॥

*(ਗਉੜੀ ਮ:੧, ੨੨੩-੯)*

(ਅ) ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥
ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥੨॥

*(ਸਿਰੀ ਮ:੩, ੩੮-੧੯)*

(ੲ) ਆਧਿਆਤਮ ਕਰਮ ਕਰੇ ਦਿਨੁ ਰਾਤੀ॥ ਨਿਰਮਲ ਜੋਤਿ ਨਿਰੰਤਰਿ ਜਾਤੀ॥
ਸਬਦੁ ਰਸਾਲੁ ਰਸਨ ਰਸਿ ਰਸਨਾ ਬੇਣੁ ਰਸਾਲੁ ਵਜਾਇਆ॥੯॥

*(ਮਾਰੂ ਮ:੧, ੧੦੩੯-੪)*

(ਸ) ਕਾਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ॥
ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬ ਹੀ ਪਾਇ॥

ਗੁਰ ਕੈ ਸਬਦਿ ਜੀਵਤੁ ਮਰੈ ਹਰਿ ਨਾਮੁ ਵਸੈ ਮਨਿ ਆਇ॥੧॥

*(ਸਿਰੀ ਮ:੩, ੩੩-੭)*

## ਅਧੀਨਤਾ (੧੧੦)

ਪਰਵਸ ਹੋਣਾ, ਕਿਸੇ ਦੀ ਗੁਲਾਮੀ ਵਿਚ ਜੀਵਨ ਬਤੀਤ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ,"ਸਵਤੰਤ੍ਰਤਾ" ਅਤੇ "ਅਣਖ"।

(ੳ) ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥੪੨॥

*(ਸਲੋਕ ਫਰੀਦ, ੧੩੮੦-੧)*

(ਅ) ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ॥
ਜਿਨਾ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ॥
ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ॥੧॥

*(ਸਾਰੰਗ ਵਾਰ ਮ:੧, ੧੨੪੨-੧੮)*

(ੲ) ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥੧॥

*(ਮਾਝ ਵਾਰ ਮ:੧, ੧੪੨-੧੦)*

## ਅਨਹਤ ਸਬਦੁ (੧੧੧)

ਆਹਤ ਤੋਂ ਬਿਨਾ, ਚੋਟ ਲਾਏ ਤੋਂ ਬਿਨਾ, ਇਕ ਰਸ ਜਿਸ ਦਾ ਕਦੇ ਭੀ ਅੰਤ ਨਹੀਂ ਹੁੰਦਾ। ਉਹ ਆਵਾਜ਼ ਜੋ ਇਕ-ਰਸ ਆਤਮ-ਰਸੀਏ ਦੇ ਆਤਮ-ਸ੍ਰਵਣਾਂ ਦੁਆਰਾ ਸੁਣਾਈ ਦਿੰਦੀ ਹੈ। ਇਹ ਜੋਗੀਆਂ ਵਾਲਾ ਅਨਹਤ ਸ਼ਬਦ ਨਹੀਂ ਹੈ। ਔਰ ਨਾ ਹੀ ਇਹ ਰਾਧਾ ਸੁਆਮੀਆਂ ਵਾਲਾ ਨਾਦ ਹੈ। ਇਹ ਤੇ ਲਗਾਤਾਰ ਸਤਿਨਾਮ ਦੀ ਧੁਨੀ ਹੈ, ਜੋ ਅਧਿਆਤਮੀ ਦੀ ਘਾਲ ਕਮਾਈ ਅਤੇ ਸਤਿਗੁਰੂ ਦੀ ਰਹਿਮਤ ਦਾ ਸਦਕਾ ਸਾਧਿਕ ਦੇ ਅੰਤਰ-ਆਤਮੇ ਹਮੇਸ਼ਾ ਵਾਸਤੇ ਅਡੋਲ ਅਵਸਥਾ ਵਿਚ ਟਿਕੀ ਰਹਿੰਦੀ ਹੈ। ਗੁਰਮਤਿ ਦੇ ਅਨਹਤ ਸ਼ਬਦ ਦਾ ਨਿਮਨ ਲਿਖਤ ਵਾਕ ਨਿਰਣੈ ਕਰਦੇ ਹਨ:

(ੳ) ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ॥੨॥

*(ਸਿਰੀ ਮ:੧, ੨੧-੨)*

(ਅ) ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ॥
ਸਤਿਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ॥
ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ॥੩॥

*(ਸਿਰੀ ਮ:੧, ੨੧-੩)*

(ੲ) ਅਨਹਦੁ ਵਾਜੈ ਸਹਜਿ ਸੁਹੇਲਾ॥ ਸਬਦਿ ਅਨੰਦ ਕਰੇ ਸਦ ਕੇਲਾ॥
ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ॥੧॥

*(ਮਾਝ ਮ:੫, ੯੭-੧੦)*

(ਸ) ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ॥ ਮੋਰਚਾ ਨ ਲਾਗੈ ਜਾ ਹਉਮੈ ਸੋਖੈ॥

ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ॥੪॥

*(ਮਾਝ ਮ:੩, ੧੧੫-੩)*

(ਹ) ਨਉ ਦਰਿ ਠਾਕੇ ਧਾਵਤੁ ਰਹਾਏ॥ ਦਸਵੈ ਨਿਜ ਘਰਿ ਵਾਸਾ ਪਾਏ॥
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ॥੬॥

*(ਮਾਝ ਮ:੩, ੧੨੪-੧੩)*

(ਕ) ਗੁਰਮਤਿ ਬਾਜੈ ਸਬਦੁ ਅਨਾਹਦੁ ਗੁਰਮਤਿ ਮਨੂਆ ਗਾਵੈ॥
ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧੰਨੁ ਗੁਰੁ ਲਿਵ ਲਾਵੈ॥੧॥

*(ਗਉੜੀ ਪੂਰਬੀ ਮ:੪, ੧੭੨-੧੩)*

(ਖ) ਚਰਣ ਕਮਲ ਰਿਦ ਅੰਤਰਿ ਧਾਰੇ॥ ਪ੍ਰਗਟੀ ਜੋਤਿ ਮਿਲੇ ਰਾਮ ਪਿਆਰੇ॥੨॥
ਪੰਚ ਸਖੀ ਮਿਲਿ ਮੰਗਲੁ ਗਾਇਆ॥ ਅਨਹਦ ਬਾਣੀ ਨਾਦੁ ਵਜਾਇਆ॥੩॥

*(ਆਸਾ ਮ:੫, ੩੭੫-੧੦)*

(ਗ) ਨਾ ਮਨੁ ਚਲੈ ਨ ਪਉਣੁ ਉਡਾਵੈ॥ ਜੋਗੀ ਸਬਦੁ ਅਨਾਹਦੁ ਵਾਵੈ॥
ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ॥੮॥
ਭਉ ਬੈਰਾਗਾ ਸਹਜਿ ਸਮਾਤਾ॥ ਹਉਮੈ ਤਿਆਗੀ ਅਨਹਦਿ ਰਾਤਾ॥
ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ॥੯॥

*(ਮਾਰੂ ਮ:੧, ੧੦੪੦-੩)*

(ਘ) ਕਹੁ ਨਾਨਕ ਜਿਸੁ ਸਤਿਗੁਰੁ ਪੂਰਾ॥ ਵਾਜੇ ਤਾ ਕੈ ਅਨਹਦ ਤੂਰਾ॥੫॥

*(ਆਸਾ ਮ:੫, ੩੯੩-੧੬)*

(ਙ) ਜਬ ਦੇਖਾ ਤਬ ਗਾਵਾ॥ ਤਉ ਜਨ ਧੀਰਜ ਪਾਵਾ॥੧॥
ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ॥੧॥ਰਹਾਉ॥
ਜਹ ਝਿਲਿ ਮਿਲਿ ਕਾਰੁ ਦਿਸੰਤਾ॥ ਤਹ ਅਨਹਦ ਸਬਦ ਬਜੰਤਾ॥
ਜੋਤੀ ਜੋਤਿ ਸਮਾਨੀ॥ ਮੈ ਗੁਰ ਪਰਸਾਦੀ ਜਾਨੀ॥੨॥
ਰਤਨ ਕਮਲ ਕੋਠਰੀ॥ ਚਮਕਾਰ ਬੀਜੁਲ ਤਹੀ॥
ਨੇਰੈ ਨਾਹੀ ਦੂਰਿ॥ ਨਿਜ ਆਤਮੈ ਰਹਿਆ ਭਰਪੂਰਿ॥੩॥
ਜਹ ਅਨਹਤ ਸੂਰ ਉਜ੍ਯ੍ਯਾਰਾ॥ ਤਹ ਦੀਪਕ ਜਲੈ ਛੰਛਾਰਾ॥
ਗੁਰ ਪਰਸਾਦੀ ਜਾਨਿਆ॥ ਜਨੁ ਨਾਮਾ ਸਹਜ ਸਮਾਨਿਆ॥੪॥

*(ਸੋਰਠਿ ਨਾਮਦੇਵ, ੬੫੬-੧੯)*

(ਚ) ਸਤਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ॥
ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ॥੧॥

*(ਜੈਤਸਰੀ ਮ:੪, ੬੯੮-੨)*

(ਛ) ਗੁਰ ਸਬਦਿ ਮੇਲਾ ਤਾਂ ਸੁਹੇਲਾ ਬਾਜੰਤ ਅਨਹਦ ਬੀਣਾ॥

*(ਸੂਹੀ ਮ:੧, ੭੬੭-੧੦)*

(ਜ) ਹਰਿ ਹਰੇ ਹਰਿ ਗੁਣ ਗਾਵਹੁ ਹਰਿ ਗੁਰਮੁਖੇ ਪਾਏ ਰਾਮ॥
ਅਨਦਿਨੋ ਸਬਦਿ ਰਵਹੁ ਅਨਹਦ ਸਬਦ ਵਜਾਏ ਰਾਮ॥

ਅਨਹਦ ਸਬਦ ਵਜਾਏ ਹਰਿ ਜੀਉ ਘਰਿ ਆਏ ਹਰਿ ਗੁਣ ਗਾਵਹੁ ਨਾਰੀ॥
ਅਨਦਿਨੁ ਭਗਤਿ ਕਰਹਿ ਗੁਰ ਅਗੈ ਸਾ ਧਨ ਕੰਤ ਪਿਆਰੀ॥

*(ਸੂਹੀ ਮ:੩, ੭੭੦-੧੪)*

(ਙ) ਇਹੁ ਮਨੁ ਨਾਚੈ ਸਤਿਗੁਰ ਆਗੈ ਅਨਹਦ ਸਬਦੁ ਧੁਨਿ ਤੂਰ ਵਜਈਆ॥
ਹਰਿ ਹਰਿ ਉਸਤਤਿ ਕਰੈ ਦਿਨੁ ਰਾਤੀ ਰਖਿ ਰਖਿ ਚਰਣ ਹਰਿ ਤਾਲ ਪੂਰਈਆ॥੫॥

*(ਬਿਲਾਵਲੁ ਮ:੪, ੮੩੪-੧੯)*

(ਞ) ਸਚੁ ਧਿਆਇ ਅਮਰਾ ਪਦੁ ਪਾਇਆ ਅਨਹਦ ਸਬਦ ਵਜਾਏ॥
ਸਚੋ ਦਹ ਦਿਸਿ ਪਸਰਿਆ ਗੁਰ ਕੈ ਸਹਜਿ ਸੁਭਾਏ॥

*(ਬਿਲਾਵਲੁ ਵਾਰ ਮ:੪ ੮੫੦-੧੧)*

(ਟ) ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ॥

*(ਬਿਲਾਵਲੁ ਕਬੀਰ, ੮੫੬-੧੧)*

(ਠ) ਧੁਨਿ ਵਾਜੇ ਅਨਹਦ ਘੋਰਾ॥ ਮਨੁ ਮਾਨਿਆ ਹਰਿ ਰਸਿ ਮੋਰਾ॥

*(ਰਾਮਕਲੀ ਮ:੧, ੮੭੯-੮)*

(ਡ) ਅਨਹਦ ਸਬਦੁ ਵਜੈ ਦਿਨੁ ਰਾਤੀ॥ ਅਵਿਗਤ ਕੀ ਗਤਿ ਗੁਰਮੁਖਿ ਜਾਤੀ॥
ਤਉ ਜਾਨੀ ਜਾ ਸਬਦਿ ਪਛਾਨੀ॥ ਏਕੋ ਰਵਿ ਰਹਿਆ ਨਿਰਬਾਨੀ॥੭॥

*(ਰਾਮਕਲੀ ਮ:੧, ੯੦੪-੭)*

(ਢ) ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ॥
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ॥੩੪॥

*(ਰਾਮਕਲੀ ਮ:੩, ੯੨੧-੧੯)*

(ਣ) ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ॥
ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ॥
ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ॥
ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ॥
ਕਹੈ ਨਾਨਕ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ॥੫॥

*(ਰਾਮਕਲੀ ਮ:੩, ੯੧੭-੧੨)*

(ਤ) ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ॥੪੦॥

*(ਰਾਮਕਲੀ ਮ:੩, ੯੨੨-੧੯)*

(ਥ) ਜਿਹ ਸਿਮਰਨਿ ਹੋਇ ਮੁਕਤਿ ਦੁਆਰੁ॥ ਜਾਹਿ ਬੈਕੁੰਠਿ ਨਹੀ ਸੰਸਾਰਿ॥
ਨਿਰਭਉ ਕੈ ਘਰਿ ਬਜਾਵਹਿ ਤੂਰ॥ ਅਨਹਦ ਬਜਹਿ ਸਦਾ ਭਰਪੂਰ॥੧॥

*(ਰਾਮਕਲੀ ਕਬੀਰ, ੯੭੧-੭)*

(ਦ) ਅਦਿਸਟੁ ਅਗੋਚਰੁ ਪਾਰਬ੍ਰਹਮੁ ਮਿਲਿ ਸਾਧੂ ਅਕਥੁ ਕਥਾਇਆ ਥਾ॥
ਅਨਹਦ ਸਬਦੁ ਦਸਮ ਦੁਆਰਿ ਵਜਿਓ ਤਹ ਅੰਮ੍ਰਿਤ ਨਾਮੁ ਚੁਆਇਆ ਥਾ॥੨॥

*(ਮਾਰੂ ਮ:੫, ੧੦੦੨-੫)*

(ਧ) ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ॥

ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰ ਸਬਦੀ ਗੋਵਿਦੁ ਗਜਿਆ॥੭॥

*(ਕਾਨੜਾ ਵਾਰ, ਮ:੪ ੧੩੧੫-੧੮)*

(ਨ) ਤੂੰ ਵਰਤਾਇ ਚਉਥੈ ਘਰਿ ਵਾਸਾ॥ ਕਾਲ ਬਿਕਾਲ ਕੀਏ ਇਕ ਗ੍ਰਾਸਾ॥
ਨਿਰਮਲ ਜੋਤਿ ਸਰਬ ਜਗਜੀਵਨੁ ਗੁਰਿ ਅਨਹਦ ਸਬਦਿ ਦਿਖਾਇਆ॥੪॥

*(ਮਾਰੂ ਮ:੧, ੧੦੩੮-੧੭)*

(ਪ) ਗੁਰ ਕਾ ਸਬਦੁ ਵਸੈ ਮਨਿ ਜਾ ਕੈ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ॥
ਸੂਖ ਸਹਜ ਆਨੰਦ ਨਾਮ ਰਸੁ ਅਨਹਦ ਬਾਣੀ ਸਹਜ ਧੁਨਾ॥੧੦॥

*(ਮਾਰੂ ਸੋਲਹੇ ਮ:੫, ੧੦੭੯-੧੧)*

(ਫ) ਜਿਸਹਿ ਨਿਵਾਜੇ ਗੁਰਮੁਖਿ ਸਾਜੇ॥ ਨਾਮੁ ਵਸੈ ਤਿਸੁ ਅਨਹਦ ਵਾਜੇ॥
ਤਿਸ ਹੀ ਸੁਖੁ ਤਿਸ ਹੀ ਠਕੁਰਾਈ ਤਿਸਹਿ ਨ ਆਵੈ ਜਮੁ ਨੇੜਾ॥੧੪॥

*(ਮਾਰੂ ਸੋਲਹੇ ਮ:੫, ੧੦੮੨-੨)*

(ਬ) ਜਿਨ ਕਉ ਕ੍ਰਿਪਾ ਕਰੀ ਸੁਖਦਾਤੇ॥ ਤਿਨ ਸਾਧੂ ਚਰਣ ਲੈ ਰਿਦੈ ਪਰਾਤੇ॥
ਸਗਲ ਨਾਮ ਨਿਧਾਨੁ ਤਿਨ ਪਾਇਆ ਅਨਹਦ ਸਬਦ ਮਨਿ ਵਾਜੰਗਾ॥੧੯॥

*(ਮਾਰੂ ਮ:੫, ੧੦੮੩-੯)*

(ਭ) ਰਸਨਾ ਨਾਮੁ ਕਰਨ ਸੁਣਿ ਜੀਵੇ॥ ਪ੍ਰਭੁ ਸਿਮਰਿ ਸਿਮਰਿ ਅਮਰ ਥਿਰੁ ਥੀਵੇ॥੨॥
ਜਨਮ ਜਨਮ ਕੇ ਦੂਖ ਨਿਵਾਰੇ॥ ਅਨਹਦ ਸਬਦ ਵਜੇ ਦਰਬਾਰੇ॥੩॥

*(ਭੈਰਉ ਮ:੫, ੧੧੩੭-੮)*

(ਮ) ਤਪਤਿ ਬੁਝੀ ਪੂਰਨ ਸਭ ਆਸਾ॥ ਮਿਟੇ ਅੰਧੇਰ ਭਏ ਪਰਗਾਸਾ॥
ਅਨਹਦ ਸਬਦ ਅਚਰਜ ਬਿਸਮਾਦ॥ ਗੁਰੁ ਪੂਰਾ ਪੂਰਾ ਪਰਸਾਦ॥੨॥

*(ਭੈਰਉ ਮ:੫, ੧੧੪੩-੫)*

(ਯ) ਨਾਮੁ ਹਮਾਰੈ ਭੋਜਨ ਭਾਉ॥ਨਾਮੁ ਹਮਾਰੈ ਮਨ ਕਾ ਸੁਆਉ॥
ਨਾਮੁ ਨ ਵਿਸਰੈ ਸੰਤ ਪ੍ਰਸਾਦਿ॥ ਨਾਮੁ ਲੈਤ ਅਨਹਦ ਪੂਰੇ ਨਾਦ॥੩॥

*(ਭੈਰਉ ਮ:੫, ੧੧੪੪-੬)*

(ਰ) ਦ੍ਰਿਸਟਿ ਭਈ ਤਬ ਭੀਤਰਿ ਆਇਓ ਮੇਰਾ ਮਨੁ ਅਨਦਿਨੁ ਸੀਤਲਾਗਿਓ॥
ਕਹੁ ਨਾਨਕ ਰਸਿ ਮੰਗਲ ਗਾਏ ਸਬਦੁ ਅਨਾਹਦੁ ਬਾਜਿਓ॥੪॥

*(ਸਾਰਗ ਮ:੫, ੧੨੦੪-੩)*

(ਲ) ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ॥
ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ॥੩॥

*(ਕਾਨੜਾ ਮ:੫, ੧੩੦੮-੧੧)*

(ਵ) ਨਉ ਸਰ ਸੁਭਰ ਦਸਵੈ ਪੂਰੇ॥ ਤਿਹ ਅਨਹਤ ਸੁੰਨ ਵਜਾਵਹਿ ਤੂਰੇ॥
ਸਾਚੈ ਰਾਚੇ ਦੇਖਿ ਹਜੂਰੇ॥ ਘਟਿ ਘਟਿ ਸਾਚੁ ਰਹਿਆ ਭਰਪੂਰੇ॥
ਗੁਪਤੀ ਬਾਣੀ ਪਰਗਟੁ ਹੋਇ॥ ਨਾਨਕ ਪਰਖਿ ਲਏ ਸਚੁ ਸੋਇ॥੫੩॥

*(ਰਾਮਕਲੀ ਮ:੧, ਸਿਧ ਗੋਸਟਿ, ੯੪੩-੧੯)*

(ੜ) ਸਤਿਗੁਰ ਕੈ ਜਨਮੇ ਗਵਨੁ ਮਿਟਾਇਆ॥ ਅਨਹਤਿ ਰਾਤੇ ਇਹੁ ਮਨੁ ਲਾਇਆ॥

ਮਨਸਾ ਆਸਾ ਸਬਦਿ ਜਲਾਈ॥ ਗੁਰਮੁਖਿ ਜੋਤਿ ਨਿਰੰਤਰਿ ਪਾਈ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੦-੨)*

(ੳੳ) ਸੁੰਨੋ ਸੁੰਨੁ ਕਹੈ ਸਭੁ ਕੋਈ॥ ਅਨਹਤ ਸੁੰਨੁ ਕਹਾ ਤੇ ਹੋਈ॥
ਅਨਹਤ ਸੁੰਨੁ ਰਤੇ ਸੇ ਕੈਸੇ॥ ਜਿਸ ਤੇ ਉਪਜੇ ਤਿਸ ਹੀ ਜੈਸੇ॥
ਓਇ ਜਨਮਿ ਨ ਮਰਹਿ ਨ ਆਵਹਿ ਜਾਹਿ॥ ਨਾਨਕ ਗੁਰਮੁਖਿ ਮਨੁ ਸਮਝਾਹਿ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੩-੧੭)*

(ੳਅ) ਅਨਹਤ ਸਬਦੁ ਸੁਹਾਵਾ॥ ਸਚੁ ਮੰਗਲੁ ਹਰਿ ਜਸੁ ਗਾਵਾ॥
ਗੁਣ ਗਾਇ ਹਰਿ ਹਰਿ ਦੂਖ ਨਾਸੇ ਰਹਸੁ ਉਪਜੈ ਮਨਿ ਘਣਾ॥

*(ਸੂਹੀ ਛੰਤ ਮ:੫, ੭੭੮-੧੮)*

(ੳੲ) ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ॥
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ॥੩੪॥

*(ਰਾਮਕਲੀ ਮ:੩, ੯੨੧-੧੯)*

(ੳਸ) ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ॥
ਬਿਨਵੰਤਿ ਨਾਨਕੁ ਸਹਜਿ ਰਹੈ ਹਰਿ ਮਿਲਿਆ ਕੰਤੁ ਸੁਖਦਾਈ॥੪॥

*(ਗਉੜੀ ਛੰਤ ਮ:੫, ੨੪੭-੧੯)*

(ੳਹ) ਅਨਹਦੋ ਅਨਹਦੁ ਵਾਜੈ ਰੁਣ ਝੁਣਕਾਰੇ ਰਾਮ॥
ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ॥
ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ॥
ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ॥
ਆਸਣਿ ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ॥
ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣ ਝੁਣਕਾਰੇ॥੧॥

*(ਆਸਾ ਮ:੧, ਛੰਤ, ੪੩੬-੧੩)*

(ੳਕ) ਗੁਰਮੁਖਿ ਰਾਗ ਸੁਆਦ ਅਨ ਤਿਆਗੇ॥ ਗੁਰਮੁਖਿ ਇਹੁ ਮਨੁ ਭਗਤੀ ਜਾਗੇ॥
ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ॥ ਆਤਮੁ ਚੀਨਿ ਭਏ ਨਿਰੰਕਾਰੀ॥੭॥

*(ਆਸਾ ਮ:੧, ੪੧੫-੧੫)*

(ੳਖ) ਅਬਰਨ ਬਰਨ ਸਿਉ ਮਨ ਹੀ ਪ੍ਰੀਤਿ॥ ਹਉਮੈ ਗਾਵਨਿ ਗਾਵਹਿ ਗੀਤ॥
ਅਨਹਦ ਸਬਦ ਹੋਤ ਝੁਨਕਾਰ॥ ਜਿਹ ਪਉੜੇ ਪ੍ਰਭ ਸ੍ਰੀ ਗੋਪਾਲ॥੨॥

*(ਭੈਰਉ ਕਬੀਰ, ੧੧੬੨-੯)*

(ੳਗ) ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ॥
ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ॥
ਅਨਹਦ ਝੁਣਕਾਰੇ ਤਤੁ ਬੀਚਾਰੇ ਸੰਤ ਗੋਸਟਿ ਨਿਤ ਹੋਵੈ॥
ਹਰਿ ਨਾਮੁ ਅਰਾਧਹਿ ਮੈਲੁ ਸਭ ਕਾਟਹਿ ਕਿਲਵਿਖ ਸਗਲੇ ਖੋਵੈ॥

*(ਸੂਹੀ ਮ:੫, ੭੮੩-੧੨)*

(ੳਘ) ਮਾਈ ਰੀ ਪੇਖਿ ਰਹੀ ਬਿਸਮਾਦ॥

ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾ ਕੇ ਸ੍ਵਾਦ॥੧॥ਰਹਾਉ॥

*(ਸਾਰਗ ਮ:੫, ੧੨੨੬-੧੭)*

(ੳਙ) ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ॥
ਨਾਨਕ ਦਾਤਿ ਕਰੀ ਪ੍ਰਭਿ ਦਾਤੈ ਜੋਤੀ ਜੋਤਿ ਸਮਾਣੀ॥੧॥

*(ਆਸਾ ਮ:੪, ਛੰਤ, ੪੪੨-੮)*

(ੳਚ) ਪੰਚ ਸਬਦ ਤਹ ਪੂਰਨ ਨਾਦ॥ ਅਨਹਦ ਬਾਜੇ ਅਚਰਜ ਬਿਸਮਾਦ॥
ਕੇਲ ਕਰਹਿ ਸੰਤ ਹਰਿ ਲੋਗ॥ ਪਾਰਬ੍ਰਹਮ ਪੂਰਨ ਨਿਰਜੋਗ॥੧॥

*(ਰਾਮਕਲੀ ਮ:੫, ੮੮੮-੧੬)*

(ੳਛ) ਭਾਗ ਸੁਲਖਣਾ ਹਰਿ ਕੰਤੁ ਹਮਾਰਾ ਰਾਮ॥
ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ॥
ਆਨੰਦ ਅਨਦਿਨੁ ਵਜਹਿ ਵਾਜੇ ਦਿਨਸੁ ਰੈਣਿ ਉਮਾਹਾ॥
ਤਹ ਰੋਗ ਸੋਗ ਨ ਦੂਖੁ ਬਿਆਪੈ ਜਨਮ ਮਰਣ ਨ ਤਾਹਾ॥੧॥

*(ਬਿਲਾਵਲੁ ਮ:੫, ੮੪੬-੭)*

(ੳਜ) ਤਿਨਿ ਕਰਤੈ ਇਕੁ ਚਲਤੁ ਉਪਾਇਆ॥ ਅਨਹਦ ਬਾਣੀ ਸਬਦੁ ਸੁਣਾਇਆ॥
ਮਨਮੁਖਿ ਭੂਲੇ ਗੁਰਮੁਖਿ ਬੁਝਾਇਆ॥ ਕਾਰਣੁ ਕਰਤਾ ਕਰਦਾ ਆਇਆ॥੧॥

*(ਭੈਰਉ ਮ:੩, ੧੧੫੪-੩)*

(ੳਝ) ਸਤਿਗੁਰੂ ਸੇਵੇ ਸੋ ਫਲੁ ਪਾਏ॥ ਹਿਰਦੈ ਨਾਮੁ ਵਿਚਹੁ ਆਪੁ ਗਵਾਏ॥
ਅਨਹਦ ਬਾਣੀ ਸਬਦੁ ਵਜਾਏ॥੭॥

*(ਗਉੜੀ ਮ:੩, ੨੩੧-੧੫)*

(ੳਞ) ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ॥
ਨਾਨਕੁ ਆਖੈ ਸਚੁ ਸੁਭਾਖੈ ਸਾਚਿ ਰਪੈ ਰੰਗੁ ਕਬਹੂ ਨ ਜਾਵੈ॥੬੫॥

*(ਰਾਮਕਲੀ ਮ:੧, ਸਿਧ ਗੋਸਟਿ, ੯੪੫-੧੩)*

(ੳਟ) ਅਨਹਦ ਬਾਣੀ ਗੁਰਮੁਖਿ ਵਖਾਣੀ ਜਸੁ ਸੁਣਿ ਸੁਣਿ ਮਨੁ ਤਨੁ ਹਰਿਆ॥

*(ਸੂਹੀ ਮ:੫, ੭੮੧-੧੬)*

(ੳਠ) ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥
ਅਨਹਦ ਬਾਣੀ ਪੂੰਜੀ॥ ਸੰਤਨ ਹਥਿ ਰਾਖੀ ਕੂੰਜੀ॥੨॥

*(ਰਾਮਕਲੀ ਮ:੫, ੮੯੩-੧੯)*

(ੳਡ) ਬੰਧਨ ਤੋੜਿ ਲੀਏ ਪ੍ਰਭਿ ਮੋਲੇ॥ ਕਰਿ ਕਿਰਪਾ ਕੀਨੇ ਘਰ ਗੋਲੇ॥
ਅਨਹਦ ਰੁਣ ਝੁਣਕਾਰੁ ਸਹਜ ਧੁਨਿ ਸਾਚੀ ਕਾਰ ਕਮਾਈ ਹੇ॥੧੨॥

*(ਮਾਰੂ ਸੋਲਹੇ ਮ:੫, ੧੦੭੨-੫)*

(ੳਢ) ਪਸਰੀ ਕਿਰਣਿ ਜੋਤਿ ਉਜਿਆਲਾ॥ ਕਰਿ ਕਰਿ ਦੇਖੈ ਆਪਿ ਦਇਆਲਾ॥
ਅਨਹਦ ਰੁਣ ਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ॥੯॥
ਅਨਹਦੁ ਵਾਜੇ ਭ੍ਰਮੁ ਭਉ ਭਾਜੈ॥ ਸਗਲ ਬਿਆਪਿ ਰਹਿਆ ਪ੍ਰਭੁ ਛਾਜੈ॥
ਸਭ ਤੇਰੀ ਤੂ ਗੁਰਮੁਖਿ ਜਾਤਾ ਦਰਿ ਸੋਹੈ ਗੁਣ ਗਾਇਦਾ॥੧੦॥

*(ਮਾਰੂ ਮ:੧, ਦਖਣੀ, ੧੦੩੩-੧੮)*

(ੳਣ) ਏਕੋ ਧਰਮੁ ਦ੍ਰਿੜੈ ਸਚੁ ਕੋਈ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ॥
ਅਨਹਦਿ ਰਾਤਾ ਏਕ ਲਿਵਤਾਰ॥ ਓਹੁ ਗੁਰਮੁਖਿ ਪਾਵੈ ਅਲਖ ਅਪਾਰ॥੪॥
*(ਬਸੰਤੁ ਮ:੧, ੧੧੮੮-੧੫)*

(ੳਤ) ਮੰਗਲਾ ਹਰਿ ਮੰਗਲਾ ਮੇਰੇ ਪ੍ਰਭ ਕੈ ਸੁਣੀਐ ਮੰਗਲਾ॥
ਸੋਹਿਲੜਾ ਪ੍ਰਭ ਸੋਹਿਲੜਾ ਅਨਹਦ ਧੁਨੀਐ ਸੋਹਿਲੜਾ॥
ਅਨਹਦ ਵਾਜੇ ਸਬਦ ਅਗਾਜੇ ਨਿਤ ਨਿਤ ਜਿਸਹਿ ਵਧਾਈ॥
ਸੋ ਪ੍ਰਭੁ ਧਿਆਈਐ ਸਭੁ ਕਿਛੁ ਪਾਈਐ ਮਰੈ ਨ ਆਵੈ ਜਾਈ॥
*(ਰਾਮਕਲੀ ਮ:੫, ੯੨੪-੧੬)*

(ੳਥ) ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥
ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥
ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥
*(ਰਾਮਕਲੀ ਵਾਰ ਮ:੩, ੯੫੪-੧੨)*

(ੳਦ) ਸਤਿਗੁਰੁ ਸੇਵਹਿ ਸਦਾ ਮਨਿ ਦਾਸਾ॥ ਹਉਮੈ ਮਾਰਿ ਕਮਲੁ ਪਰਗਾਸਾ॥
ਅਨਹਦੁ ਵਾਜੈ ਨਿਜ ਘਰਿ ਵਾਸਾ॥ ਨਾਮਿ ਰਤੇ ਘਰ ਮਾਹਿ ਉਦਾਸਾ॥੩॥
*(ਗਉੜੀ ਗੁਆਰੇਰੀ, ਮ:੩, ੧੬੧-੧੭)*

(ੳਧ) ਅੰਮ੍ਰਿਤ ਰਸੁ ਸਤਿਗੁਰੂ ਚੁਆਇਆ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ॥
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ॥੬॥
*(ਮਾਰੂ ਸੋਲਹੇ, ਮ:੪, ੧੦੬੯-੧੧)*

(ੳਨ) ਸਰਬ ਥਾਨ ਕੋ ਰਾਜਾ॥ ਤਹ ਅਨਹਦ ਸਬਦ ਅਗਾਜਾ॥
ਤਿਸੁ ਪਹਿ ਕਿਆ ਚਤੁਰਾਈ॥ ਮਿਲੁ ਨਾਨਕ ਆਪੁ ਗਵਾਈ॥੪॥
*(ਸੋਰਠਿ ਮ:੫, ੬੨੧-੧੧)*

## ਅਨਹੋਵਨ (੧੧੨)

(ੳ) ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ॥
ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥੫੧॥
*(ਸਲੋਕ ਮ:੯, ੧੪੨੯-੩)*

(ਅ) ਕਾਚ ਬਿਹਾਝਨ ਕੰਚਨ ਛਾਡਨ ਬੈਰੀ ਸੰਗਿ ਹੇਤੁ ਸਾਜਨ ਤਿਆਗਿ ਖਰੇ॥
ਹੋਵਨੁ ਕਉਰਾ ਅਨਹੋਵਨੁ ਮੀਠਾ ਬਿਖਿਆ ਮਹਿ ਲਪਟਾਇ ਜਰੇ॥੧॥
*(ਬਿਲਾਵਲੁ ਮ:੫, ੮੨੩-੧੧)*

## ਅਨਜਾਨਤ (੧੧੩)

ਅਗਿਆਤ ਅਵਸਥਾ, ਜੋ ਕਾਰਜ ਬੇ-ਸਮਝੀ ਦੀ ਹਾਲਤ ਵਿਚ ਹੋ ਜਾਵੇ, ਜਾਂ ਨਾ ਜਾਣਦੇ ਹੋਏ ਕਿਸੇ ਵਸਤੂ ਦਾ ਹੋ ਜਾਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਅਗਿਆਨ"।

(ੳ) ਅਨਜਾਨਤ ਕਿਛੁ ਇਨਹਿ ਕਮਾਨੋ ਜਪ ਤਪ ਕਿਛੂ ਨ ਸਾਧਾ॥
ਦਹ ਦਿਸਿ ਲੈ ਇਹੁ ਮਨੁ ਦਉਰਾਇਓ ਕਵਨ ਕਰਮ ਕਰਿ ਬਾਧਾ॥੧॥
*(ਗਉੜੀ ਮ:੫, ੨੧੫-੧੮)*

(ਅ) ਜੇਤੀ ਪ੍ਰਭੂ ਜਨਾਈ ਰਸਨਾ ਤੇਤ ਭਨੀ॥
ਅਨਜਾਨਤ ਜੋ ਸੇਵੈ ਤੇਤੀ ਨਹ ਜਾਇ ਗਨੀ॥

*(ਆਸਾ ਮ:੫, ੪੫੬-੪)*

(ੲ) ਅਨਜਾਨਤ ਬਿਖਿਆ ਮਹਿ ਰਚੈ॥ ਜੇ ਜਾਨਤ ਆਪਨ ਆਪ ਬਚੈ॥
ਭਰਮੇ ਭੂਲਾ ਦਹ ਦਿਸਿ ਧਾਵੈ॥ ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ॥

*(ਗਉੜੀ ਸੁਖਮਨੀ ਮ:੫, ੨੭੭-੭)*

## ਅਨਰਥ (੧੧੪)

ਮੰਦਾ ਅਰਥ, ਬੁਰਾ ਅਰਥ, ਜ਼ੁਲਮ ਨਾਲ ਵਿਹਾਝਿਆ ਹੋਇਆ ਮਾਲ ਧਨ, ਬੇਫਾਇਦਾ, ਨਿਰਰਥਕ। ਹੋਰ ਜਾਣਕਾਰੀ ਵਾਸਤੇ ਦੇਖੋ, "ਮਾਇਆ"।

(ੳ) ਕਰਿ ਕਰਿ ਅਨਰਥ ਬਿਹਾਝੀ ਸੰਪੈ ਸੁਇਨਾ ਰੂਪਾ ਦਾਮਾ ॥
ਭਾੜੀ ਕਉ ਓਹੁ ਭਾੜਾ ਮਿਲਿਆ ਹੋਰੁ ਸਗਲ ਭਇਓ ਬਿਰਾਨਾ ॥੩॥

*(ਗੂਜਰੀ ਮ:੫, ੪੯੭-੧੩)*

(ਅ) ਭੂਪਤਿ ਹੋਇ ਕੈ ਰਾਜੁ ਕਮਾਇਆ ॥ ਕਰਿ ਕਰਿ ਅਨਰਥ ਵਿਹਾਝੀ ਮਾਇਆ ॥
ਸੰਚਤ ਸੰਚਤ ਥੈਲੀ ਕੀਨੀ ॥ ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨੀ ॥੧॥

*(ਆਸਾ ਮ:੫, ੩੯੧-੧੯)*

(ੲ) ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ॥
ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ॥
ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ॥
ਤਿਨਿ ਪ੍ਰਭਿ ਆਪਿ ਭੁਲਾਇਆ ਨਾ ਤਿਸੁ ਜਾਤਿ ਨ ਪਤਿ॥੩॥

*(ਸਿਰੀ ਮ:੫, ੪੨-੧੦)*

(ਸ) ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ॥
ਘਰ ਮੰਦਰ ਮਹਲ ਸਵਾਰੀਅਹਿ ਕਿਛੁ ਸਾਥਿ ਨ ਜਾਈ॥
ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨਾ ਆਈ॥

*(ਸੋਰਠਿ ਵਾਰ ਮ:੪, ੬੪੮-੮)*

(ਹ) ਸੰਪੈ ਕਉ ਈਸਰੁ ਧਿਆਈਐ॥ ਸੰਪੈ ਪੁਰਬਿ ਲਿਖੇ ਕੀ ਪਾਈਐ॥
ਸੰਪੈ ਕਾਰਣਿ ਚਾਕਰ ਚੋਰ॥ ਸੰਪੈ ਸਾਥਿ ਨ ਚਾਲੈ ਹੋਰ॥
ਬਿਨੁ ਸਾਚੇ ਨਹੀ ਦਰਗਹ ਮਾਨੁ॥ ਹਰਿ ਰਸੁ ਪੀਵੈ ਛੁਟੈ ਨਿਦਾਨਿ॥੫੦॥

*(ਰਾਮਕਲੀ ਮ:੧, ਓਅੰਕਾਰ, ੯੩੭-੯)*

(ਕ) ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥੩॥

*(ਆਸਾ ਮ:੧, ੪੧੭-੧੭)*

## ਅਨਭਵ/ਅਨਭਉ (੧੧੫)

ਅਨਭਵ ਦਾ ਅਰਥ ਹੈ: ਸੁਤੇ ਸਿਧ ਗਿਆਨ, ਉਹ ਗਿਆਨ ਜੋ ਬਿਨਾ ਕਿਸੇ ਸੰਸਕਾਰ ਦੇ ਹੋਵੇ।

ਇਸਦਾ ਭਾਵ ਹੈ ਪ੍ਰਤੱਖ ਗਿਆਨ।

(ੳ) ਅਨਭਉ ਉਨਮਾਨਿ ਅਕਲ ਲਿਵ ਲਾਗੀ ਪਾਰਸੁ ਭੇਟਿਆ ਸਹਜ ਘਰੇ॥
ਸਤਗੁਰ ਪਰਸਾਦਿ ਪਰਮ ਪਦੁ ਪਾਯਾ ਭਗਤਿ ਭਾਇ ਭੰਡਾਰ ਭਰੇ॥

*(ਸਵਈਏ ਮ:੪ ਕੇ, ੧੩੯੭-੨)*

(ਅ) ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ॥
ਅਨਭਉ ਅਚਰਜ ਰੂਪੁ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ॥੧॥

*(ਮਾਰੂ ਮ:੫, ੧੦੦੨-੩)*

(ੲ) ਅੰਮਾਵਸ ਮਹਿ ਆਸ ਨਿਵਾਰਹੁ॥ ਅੰਤਰਜਾਮੀ ਰਾਮੁ ਸਮਾਰਹੁ॥
ਜੀਵਤ ਪਾਵਹੁ ਮੋਖ ਦੁਆਰ॥ ਅਨਭਉ ਸਬਦੁ ਤਤੁ ਨਿਜੁ ਸਾਰ॥੧॥

*(ਗਉੜੀ ਥਿਤੀ ਕਬੀਰ, ੩੪੩-੬)*

(ਸ) ਸਤਿਗੁਰਿ ਖੇਮਾ ਤਾਣਿਆ ਜੁਗ ਜੂਥ ਸਮਾਣੇ॥
ਅਨਭਉ ਨੇਜਾ ਨਾਮੁ ਟੇਕ ਜਿਤੁ ਭਗਤ ਅਘਾਣੇ॥
ਗੁਰੁ ਨਾਨਕੁ ਅੰਗਦੁ ਅਮਰੁ ਭਗਤ ਹਰਿ ਸੰਗਿ ਸਮਾਣੇ॥
ਇਹੁ ਰਾਜ ਜੋਗ ਗੁਰ ਰਾਮਦਾਸ ਤੁਮ ਹੂ ਰਸੁ ਜਾਣੇ॥੧੨॥

*(ਸਵਈਏ ਮ:੪ ਕੇ, ੧੩੯੮-੬)*

### ਅਨੰਤ (੧੧੬)

ਵਾਹਿਗੁਰੂ ਦੇ ਗੁਣਾਂ ਵਿਚੋਂ ਇਕ ਗੁਣ। ਜਿਵੇਂ ਅਗਮ ਅਗੋਚਰ, ਅਲਖ ਆਦਿ ਵਾਹਿਗੁਰੂ ਦੀਆਂ ਸਿਫਤਾਂ ਹਨ, ਤਿਵੇਂ ਅਨੰਤਤਾ ਭੀ ਵਾਹਿਗੁਰੂ ਦੀ ਵਿਸ਼ੇਸ਼ ਖੂਬੀ ਹੈ।

(ੳ) ਥਾਨ ਥਨੰਤਰਿ ਰਵਿ ਰਹਿਆ ਮੇਰੀ ਜਿੰਦੁੜੀਏ ਪਾਰਬ੍ਰਹਮੁ ਪ੍ਰਭੁ ਦਾਤਾ ਰਾਮ॥
ਤਾ ਕਾ ਅੰਤੁ ਨ ਪਾਈਐ ਮੇਰੀ ਜਿੰਦੁੜੀਏ ਪੂਰਨ ਪੁਰਖੁ ਬਿਧਾਤਾ ਰਾਮ॥

*(ਬਿਹਾਗੜਾ ਮ:੪, ੫੪੧-੧੪)*

(ਅ) ਗੋਬਿਦ ਗੁਣ ਗੋਬਿਦ ਸਦ ਗਾਵਹਿ ਗੁਣ ਗੋਬਿਦ ਅੰਤੁ ਨ ਪਾਇਆ॥
ਤੂ ਅਮਿਤਿ ਅਤੋਲੁ ਅਪਰੰਪਰ ਸੁਆਮੀ ਬਹੁ ਜਪੀਐ ਥਾਹ ਨ ਪਾਇਆ॥੨॥

*(ਕਲਿਆਨ ਮ:੪, ੧੩੧੯-੬)*

(ੲ) ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ॥
ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਵਤ ਰਹੈ ਗੁਬਾਰਿ॥੧॥

*(ਗੂਜਰੀ ਮ:੧, ੪੮੯-੯)*

(ਸ) ਅਨਿਕ ਜਤਨ ਕਰਿ ਰਹੇ ਹਰਿ ਅੰਤੁ ਨਾਹੀ ਪਾਇਆ॥
ਹਰਿ ਅਗਮ ਅਗਮ ਅਗਾਧਿ ਬੋਧਿ ਆਦੇਸੁ ਹਰਿ ਪ੍ਰਭ ਰਾਇਆ॥੧॥

*(ਮਾਲੀ ਗਉੜਾ ਮ:੪, ੯੮੪-੪)*

(ਹ) ਅੰਤੁ ਤੇਰਾ ਤੂੰ ਹੈ ਜਾਣਹਿ ਤੂੰ ਸਭ ਮਹਿ ਰਹਿਆ ਸਮਾਏ॥
ਸਚੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਵਰਤੈ ਧਰਮ ਨਿਆਏ॥੧॥

*(ਬਿਹਾਗੜਾ ਮ:੫, ੫੪੨-੨)*

(ਕ) ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ॥

ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ॥੪॥

*(ਬਿਲਾਵਲੁ ਮ:੫, ੮੨੧-੧੫)*

(ਖ) ਅੰਤੁ ਨ ਸਿਫਤੀ ਕਹਣਿ ਨ ਅੰਤੁ॥ ਅੰਤੁ ਨ ਕਰਣੈ ਦੇਣਿ ਨ ਅੰਤੁ॥
(ਪੂਰੀ ਪਉੜੀ ਇਸੇ ਭਾਵ ਦੀ ਹੈ)

*(ਜਪੁ, ੫-੬)*

(ਗ) ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ॥
ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ॥

*(ਰਾਮਕਲੀ ਮ:੩, ੯੧੮-੧੨)*

(ਘ) ਤੇਰੇ ਗੁਣ ਕਹਾ ਮੈ ਕਹਣੁ ਨ ਜਾਈ॥ ਅੰਤ ਨ ਪਾਰਾ ਕੀਮਤਿ ਨਹੀ ਪਾਈ॥

*(ਮਾਰੂ ਮ:੩, ੧੦੬੭-੭)*

(ਙ) ਦੇਵਨਹਾਰ ਦਾਤਾਰ॥ ਅੰਤੁ ਨ ਪਾਰਾਵਾਰ॥

*(ਰਾਮਕਲੀ ਮ:੫, ੮੯੫-੧੨)*

(ਚ) ਪੜੀਐ ਨਾਮੁ ਸਾਲਾਹ ਹੋਰਿ ਬੁਧੀ ਮਿਥਿਆ॥
ਬਿਨੁ ਸਚੇ ਵਾਪਾਰ ਜਨਮੁ ਬਿਰਥਿਆ॥
ਅੰਤੁ ਨ ਪਾਰਾਵਾਰੁ ਨ ਕਿਨ ਹੀ ਪਾਇਆ॥
ਸਭੁ ਜਗੁ ਗਰਬਿ ਗੁਬਾਰੁ ਤਿਨ ਸਚੁ ਨ ਭਾਇਆ॥

*(ਮਲਾਰ ਮ:੧, ੧੨੮੯-੮)*

(ਛ) ਬ੍ਰਹਮਾ ਬਿਸਨੁ ਰੁਦ੍ਰੁ ਤਿਸ ਕੀ ਸੇਵਾ॥ ਅੰਤੁ ਨ ਪਾਵਹਿ ਅਲਖ ਅਭੇਵਾ॥
ਜਿਨ ਕਉ ਨਦਰਿ ਕਰਹਿ ਤੂ ਅਪਣੀ ਗੁਰਮੁਖਿ ਅਲਖੁ ਲਖਾਹਾ ਹੇ॥੧੦॥

*(ਮਾਰੂ ਮ:੩, ੧੦੫੩-੧੮)*

(ਜ) ਸਰਬ ਕਲਾ ਪ੍ਰਭੁ ਤੁਮ ਪ੍ਰਬੀਨ॥ ਅੰਤੁ ਨ ਪਾਵਹਿ ਜਲਹਿ ਮੀਨ॥
ਅਗਮ ਅਗਮ ਊਚਹ ਤੇ ਊਚ॥ ਹਮ ਥੋਰੇ ਤੁਮ ਬਹੁਤ ਮੂਚ॥੩॥

*(ਬਸੰਤੁ ਮ:੫, ੧੧੮੨-੨)*

(ਝ) ਕਿਆ ਕਹੀਐ ਗੁਣ ਕਥਹਿ ਘਨੇਰੇ॥ ਅੰਤੁ ਨ ਪਾਵਹਿ ਵਡੇ ਵਡੇਰੇ॥
ਨਾਨਕ ਸਾਚੁ ਮਿਲੈ ਪਤਿ ਰਾਖਹੁ ਤੂ ਸਿਰਿ ਸਾਹਾ ਪਾਤਿਸਾਹਾ ਹੇ॥੧੬॥

*(ਮਾਰੂ ਮ:੧, ੧੦੩੩-੭)*

(ਞ) ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ॥

*(ਸਵਈਏ ਮ:੫ ਕੇ, ੧੪੦੯-੧)*

## ਅਨੰਦੁ/ਆਨੰਦ (੧੧੭)

ਅਨੰਦ ਦਾ ਅਰਥ ਹੈ ਖੁਸ਼ੀ, ਰੂਹਾਨੀ ਖੇੜਾ। ਹਜ਼ੂਰ ਤੀਸਰੇ ਨਾਨਕ ਜੀ ਦੀ ਇਕ ਰਚਨਾ ਰਾਗ ਰਾਮਕਲੀ ਵਿਚ "ਅਨੰਦ" ਨਾਂ ਦੀ ਵੀ ਹੈ, ਜੋ ਆਤਮਿਕ ਖੁਸ਼ੀਆਂ ਬਖਸ਼ਦੀ ਹੈ। ਏਹੀ ਕਾਰਣ ਹੈ ਕਿ ਗੁਰਮਤਿ ਵਿਚ ਹਰ ਖੁਸ਼ੀ ਅੌਰ ਗ਼ਮੀ ਦੇ ਅਵਸਰ ਤੇ ਅਨੰਦ ਬਾਣੀ ਦਾ ਪਾਠ ਕੀਤਾ ਜਾਂਦਾ ਹੈ। ਅਨੰਦ ਦੀ ਮਹੱਤਾ ਦਰਸਾਂਦੇ, ਪਾਵਨ ਗੁਰਬਾਣੀ ਵਿਚ ਅਨੇਕਾਂ ਪ੍ਰਮਾਣ ਪ੍ਰਾਪਤ ਹੁੰਦੇ ਹਨ। ਹੋਰ ਜਾਣਕਾਰੀ ਵਾਸਤੇ ਵੇਖੋ, "ਆਨੰਦ ਕਾਰਜ"।

(ੳ) ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ॥
ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ॥
ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ॥
ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ॥
ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ॥੭॥

*(ਰਾਮਕਲੀ ਮ:੩, ੯੧੭-੧੬)*

(ਅ) (ਅਨੰਦ ਦੀ ਪਰਾਪਤੀ ਕੌਣ ਕਰ ਸਕਦਾ ਹੈ?)
ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ॥
ਪਾਵੈ ਤ ਸੋ ਜਨੁ ਦੇਹਿ ਜਿਸ ਨੋ ਹੋਰਿ ਕਿਆ ਕਰਹਿ ਵੇਚਾਰਿਆ॥
ਇਕਿ ਭਰਮਿ ਭੂਲੇ ਫਿਰਹਿ ਦਹ ਦਿਸਿ ਇਕਿ ਨਾਮਿ ਲਾਗਿ ਸਵਾਰਿਆ॥
ਗੁਰ ਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ॥
ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨੁ ਪਾਵਏ॥੮॥

*(ਰਾਮਕਲੀ ਮ:੩, ੯੧੮-੧)*

(ੲ) (ਅਨੰਦ ਦੀ ਪਰਾਪਤੀ ਦੇ ਸਾਧਨ)
ਆਵਹੁ ਸੰਤ ਪਿਆਰਹੋ ਅਕਥ ਕੀ ਕਰਹ ਕਹਾਣੀ॥
ਕਰਹ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ॥
ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥
ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ॥
ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ॥੯॥

*(ਰਾਮਕਲੀ ਮ:੩, ੯੧੮-੪)*

(ਸ) (ਰੂਹਾਨੀ ਖੇੜਾ ਕਿਥੇ ਮਿਲਦਾ ਹੈ?)
ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ॥

*(ਰਾਮਕਲੀ ਮ:੩, ੯੧੯-੩)*

(ਹ) (ਅਨੰਦ ਦੀ ਪਰਾਪਤੀ ਦੇ ਲਾਭ)
ਅਨਦ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥
ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ॥
ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥
ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥
ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ॥
ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ॥੪੦॥

*(ਰਾਮਕਲੀ ਮ:੩, ੯੨੨-੧੭)*

(ਕ) ਮਨਿ ਜਪੀਐ ਹਰਿ ਜਗਦੀਸ॥ ਮਿਲਿ ਸੰਗਤਿ ਸਾਧੂ ਮੀਤ॥
ਸਦਾ ਅਨੰਦੁ ਹੋਵੈ ਦਿਨੁ ਰਾਤੀ ਹਰਿ ਕੀਰਤਿ ਕਰਿ ਬਨਵਾਰੀ॥ਰਹਾਉ॥

*(ਧਨਾਸਰੀ ਮ:੪, ੬੬੯-੬)*

(ਖ) ਸਾਧ ਸੰਗਿ ਹਰਿ ਹਰਿ ਨਾਮੁ ਚਿਤਾਰਾ॥
ਸਹਜਿ ਅਨੰਦੁ ਹੋਵੈ ਦਿਨੁ ਰਾਤੀ ਅੰਕੁਰੁ ਭਲੋ ਹਮਾਰਾ॥ ਰਹਾਉ॥
*(ਟੋਡੀ ਮ:੫, ੭੧੭-੧੩)*

(ਗ) ਅਨੰਦ ਬਿਨੋਦ ਮੰਗਲ ਗੁਣ ਗਾਵਹੁ ਗੁਰ ਨਾਨਕ ਭਏ ਦਇਆਲਾ॥
ਜੈ ਜੈ ਕਾਰ ਭਏ ਜਗ ਭੀਤਰਿ ਹੋਆ ਪਾਰਬ੍ਰਹਮੁ ਰਖਵਾਲਾ॥੨॥
*(ਸੋਰਠਿ ਮ:੫, ੬੧੯-੧੩)*

(ਘ) ਗੁਣ ਗੋਪਾਲ ਪ੍ਰਭ ਕੇ ਨਿਤ ਗਾਹਾ॥ ਅਨਦ ਬਿਨੋਦਿ ਮੰਗਲ ਸੁਖ ਤਾਹਾ॥੧॥
*(ਸੂਹੀ ਮ:੫, ੭੪੨-੮)*

(ਙ) ਅਨਦ ਬਿਨੋਦ ਭਏ ਨਿਤ ਸਖੀਏ ਮੰਗਲ ਸਦਾ ਹਮਾਰੈ ਰਾਮ॥
ਆਪਨੜੈ ਪ੍ਰਭਿ ਆਪਿ ਸੀਗਾਰੀ ਸੋਭਾਵੰਤੀ ਨਾਰੇ ਰਾਮ॥
*(ਸੂਹੀ ਮ:੫, ੭੮੨-੧੪)*

(ਚ) ਓਇ ਸੁਖ ਕਾ ਸਿਉ ਬਰਨਿ ਸੁਨਾਵਤ॥
ਅਨਦ ਬਿਨੋਦ ਪੇਖਿ ਪ੍ਰਭ ਦਰਸਨ ਮਨਿ ਮੰਗਲ ਗੁਨ ਗਾਵਤ॥੧॥ ਰਹਾਉ॥
*(ਸਾਰਗ ਮ:੫, ੧੨੦੫-੪)*

(ਛ) ਅਨਦ ਬਿਨੋਦ ਤਿਤੈ ਘਰਿ ਸੋਹਹਿ ਜੋ ਧਨ ਕੰਤਿ ਸਿਗਾਰੀ ਜੀਉ॥੧॥
*(ਮਾਝ ਮ:੫, ੯੭-੧੬)*

(ਜ) ਮੰਦਰਿ ਮੇਰੈ ਸਬਦਿ ਉਜਾਰਾ॥ ਅਨਦ ਬਿਨੋਦੀ ਖਸਮੁ ਹਮਾਰਾ॥੩॥
*(ਆਸਾ ਮ:੫, ੩੮੪-੧੫)*

(ਝ) ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ॥
ਅਨਦ ਬਿਨੋਦ ਕਰੇ ਦਿਨੁ ਰਾਤੀ ਸਦਾ ਸਦਾ ਹਰਿ ਕੇਲਾ ਜੀਉ॥੨॥
*(ਮਾਝ ਮ:੫, ੧੦੨-੫)*

(ਞ) ਅਨਦ ਬਿਨੋਦ ਕਰੇ ਹਰਿ ਸਿਮਰਨੁ ਤਿਸੁ ਮਾਇਆ ਸੰਗਿ ਨ ਤਾਲਕਾ॥੧੦॥
*(ਮਾਰੂ ਮ:੫, ੧੦੮੫-੬)*

(ਟ) ਤਿਸੁ ਘਰਿ ਸਹਜਾ ਸੋਈ ਸੁਹੇਲਾ॥ ਅਨਦ ਬਿਨੋਦ ਕਰੇ ਸਦ ਕੇਲਾ॥
ਸੋ ਧਨਵੰਤਾ ਸੋ ਵਡ ਸਾਹਾ ਜੋ ਗੁਰ ਚਰਣੀ ਮਨੁ ਲਾਵਣਿਆ॥੫॥
*(ਮਾਝ ਮ:੫, ੧੩੦-੧੬)*

(ਠ) ਮਨ ਬਚ ਕ੍ਰਮ ਆਰਾਧੈ ਹਰਿ ਹਰਿ ਸਾਧਸੰਗਿ ਸੁਖੁ ਪਾਇਆ॥
ਅਨਦ ਬਿਨੋਦ ਅਕਥ ਕਥਾ ਰਸੁ ਸਾਚੈ ਸਹਜਿ ਸਮਾਇਆ॥
*(ਸਾਰਗ ਮ:੫, ੧੨੨੦-੮)*

(ਡ) ਅਉਖਧੁ ਖਾਇਓ ਹਰਿ ਕੋ ਨਾਉ॥ ਸੁਖ ਪਾਏ ਦੁਖ ਬਿਨਸਿਆ ਥਾਉ॥੧॥
ਤਾਪੁ ਗਇਆ ਬਚਨਿ ਗੁਰ ਪੂਰੇ॥ ਅਨਦੁ ਭਇਆ ਸਭਿ ਮਿਟੇ ਵਿਸੂਰੇ॥੧॥ਰਹਾਉ॥
*(ਆਸਾ ਮ:੫, ੩੭੮-੧੨)*

(ਢ) ਤਪਤਿ ਮਾਹਿ ਠਾਢਿ ਵਰਤਾਈ॥ ਅਨਦੁ ਭਇਆ ਦੁਖ ਨਾਠੇ ਭਾਈ॥
ਜਨਮ ਮਰਨ ਕੇ ਮਿਟੇ ਅੰਦੇਸੇ॥ ਸਾਧੂ ਕੇ ਪੂਰਨ ਉਪਦੇਸੇ॥
*(ਗਉੜੀ ਸੁਖਮਨੀ ਮ:੫, ੨੮੭-੧੪)*

(ਣ) ਨਾਮੁ ਅਉਖਧੁ ਮੋ ਕਉ ਸਾਧੂ ਦੀਆ॥ ਕਿਲਬਿਖ ਕਾਟੇ ਨਿਰਮਲੁ ਥੀਆ॥
ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ॥੨॥

*(ਮਾਝ ਮ:੫, ੧੦੧-੧੨)*

(ਤ) ਗੁਰ ਉਪਦੇਸਿ ਸਾਧ ਕੀ ਸੰਗਤਿ ਬਿਨਸਿਓ ਸਗਲ ਸੰਤਾਪੁ॥
ਮਿਤ੍ਰ ਸਤ੍ਰ ਪੇਖਿ ਸਮਤੁ ਬੀਚਾਰਿਓ ਸਗਲ ਸੰਭਾਖਨ ਜਾਪੁ॥੧॥
ਤਪਤਿ ਬੁਝੀ ਸੀਤਲ ਆਘਾਨੇ ਸੁਨਿ ਅਨਹਦ ਬਿਸਮ ਭਏ ਬਿਸਮਾਦ॥
ਅਨਦੁ ਭਇਆ ਨਾਨਕ ਮਨਿ ਸਾਚਾ ਪੂਰਨ ਪੂਰੇ ਨਾਦ॥੨॥

*(ਸਾਰਗ ਮ:੫, ੧੨੧੭-੧੮)*

(ਥ) ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ॥
ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ॥੪॥

*(ਸੋਰਠਿ ਮ:੫, ੬੧੪-੧)*

(ਦ) ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥
ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥
ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥
ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ॥
ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ॥੧॥

*(ਰਾਮਕਲੀ ਮ:੩, ੯੧੭-੨)*

(ਧ) ਸਗਲ ਇਛ ਮੇਰੀ ਪੁੰਨੀਆ ਮਿਲਿਆ ਨਿਰੰਜਨ ਰਾਇ ਜੀਉ॥
ਅਨਦੁ ਭਇਆ ਵਡਭਾਗੀਹੋ ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ॥

*(ਰਾਮਕਲੀ ਮ:੫, ੯੨੭-੪)*

(ਨ) ਹਰਿ ਕਾ ਨਾਮੁ ਦੀਓ ਗੁਰਿ ਮੰਤ੍ਰੁ॥ ਮਿਟੇ ਵਿਸੂਰੇ ਉਤਰੀ ਚਿੰਤ॥੨॥
ਅਨਦ ਭਏ ਗੁਰ ਮਿਲਤ ਕ੍ਰਿਪਾਲ॥ ਕਰਿ ਕਿਰਪਾ ਕਾਟੇ ਜਮ ਜਾਲ॥੩॥

*(ਗਉੜੀ ਮ:੫, ੧੯੦-੯)*

(ਪ) ਸੰਤ ਸਭਾ ਜਹ ਬੈਸਹਿ ਪ੍ਰਭ ਪਾਸੇ॥ ਅਨੰਦ ਮੰਗਲ ਹਰਿ ਚਲਤ ਤਮਾਸੇ॥
ਗੁਣ ਗਾਵਹਿ ਅਨਹਦ ਧੁਨਿ ਬਾਣੀ ਤਹ ਨਾਨਕ ਦਾਸੁ ਚਿਤਾਰਣਾ॥੮॥

*(ਮਾਰੂ ਸੋਲਹੇ ਮ:੫, ੧੦੭੭-੬)*

(ਫ) ਸੁਖ ਸਾਗਰ ਗੋਬਿੰਦ ਸਿਮਰਣੁ ਭਗਤ ਗਾਵਹਿ ਗੁਣ ਤੇਰੇ ਰਾਮ॥
ਅਨਦ ਮੰਗਲ ਗੁਰ ਚਰਣੀ ਲਾਗੇ ਪਾਏ ਸੂਖ ਘਨੇਰੇ ਰਾਮ॥

*(ਰਾਮਕਲੀ ਮ:੫, ੯੨੫-੧੭)*

(ਬ) ਅਨਦ ਮੂਲੁ ਧਿਆਇਓ ਪੁਰਖੋਤਮੁ ਅਨਦਿਨੁ ਅਨਦ ਅਨੰਦੇ॥
ਧਰਮ ਰਾਇ ਕੀ ਕਾਣਿ ਚੁਕਾਈ ਸਭਿ ਚੂਕੇ ਜਮ ਕੇ ਛੰਦੇ॥੧॥

*(ਬਿਲਾਵਲੁ ਮ:੫, ੮੦੦-੧੧)*

(ਭ) ਅਬ ਮੋਰੈ ਮਨਿ ਭਇਆ ਅਨੰਦ॥ ਭਉ ਚੂਕਾ ਟੂਟੇ ਸਭਿ ਫੰਦ॥
ਕਹੁ ਨਾਨਕ ਜਾ ਸਤਿਗੁਰੁ ਪਾਇਆ॥ ਘਰੁ ਸਗਲਾ ਮੈ ਸੁਖੀ ਬਸਾਇਆ॥੪॥

*(ਆਸਾ ਮ:੫, ੩੯੨-੧੧)*

(ਮ) ਵਰਤਣਿ ਜਾ ਕੈ ਕੇਵਲ ਨਾਮ॥ ਅਨਦ ਰੂਪ ਕੀਰਤਨੁ ਬਿਸ੍ਰਾਮ॥
ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥੨॥
*(ਆਸਾ ਮ:੫, ੩੯੨-੧੫)*

(ਯ) ਦਾਝਿ ਗਏ ਤ੍ਰਿਣ ਪਾਪ ਸੁਮੇਰ॥ ਜਪਿ ਜਪਿ ਨਾਮੁ ਪੂਜੇ ਪ੍ਰਭ ਪੈਰ॥
ਅਨਦ ਰੂਪ ਪ੍ਰਗਟਿਓ ਸਭ ਥਾਨਿ॥ ਪ੍ਰੇਮ ਭਗਤਿ ਜੋਰੀ ਸੁਖ ਮਾਨਿ॥੨॥
*(ਰਾਮਕਲੀ ਮ:੫, ੮੯੯-੩)*

(ਰ) ਤੁਮਰੀ ਕ੍ਰਿਪਾ ਤੇ ਮੋਹੁ ਮਾਨੁ ਛੂਟੈ ਬਿਨਸਿ ਜਾਇ ਭਰਮਾਈ॥
ਅਨਦ ਰੂਪੁ ਰਵਿਓ ਸਭ ਮਧੇ ਜਤ ਕਤ ਪੇਖਉ ਜਾਈ॥੨॥
ਤੁਮ ਦਇਆਲ ਕਿਰਪਾਲ ਕ੍ਰਿਪਾ ਨਿਧਿ ਪਤਿਤ ਪਾਵਨ ਗੋਸਾਈ॥
ਕੋਟਿ ਸੂਖ ਆਨੰਦ ਰਾਜ ਪਾਏ ਮੁਖਤੇ ਨਿਮਖ ਬੁਲਾਈ॥੩॥
*(ਧਨਾਸਰੀ ਮ:੫,੬੭੩-੯)*

(ਲ) ਜਾ ਕਉ ਭਏ ਗੋਵਿੰਦ ਸਹਾਈ॥
ਸੂਖ ਸਹਜ ਆਨੰਦ ਸਗਲ ਸਿਉ ਵਾ ਕਉ ਬਿਆਧਿ ਨ ਕਾਈ॥੧॥ਰਹਾਉ॥
*(ਜੈਤਸਰੀ ਮ:੫, ੭੦੧-੯)*

(ਵ) ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ॥
ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ॥੪॥
*(ਧਨਾਸਰੀ ਮ:੫, ੬੭੨-੭)*

(ੜ) ਪਾਰਬ੍ਰਹਮ ਜਬ ਭਏ ਕ੍ਰਿਪਾਲ॥ ਤਬ ਭੇਟੈ ਗੁਰ ਸਾਧ ਦਇਆਲ॥
ਦਿਨੁ ਰੈਣਿ ਨਾਨਕੁ ਨਾਮੁ ਧਿਆਏ॥ ਸੂਖ ਸਹਜ ਆਨੰਦ ਹਰਿ ਨਾਏ॥੪॥
*(ਗੋਂਡ ਮ:੫, ੮੬੪-੧)*

(ਓਓ) ਪ੍ਰਭੂ ਹਮਾਰੈ ਸਾਸਤ੍ਰ ਸਉਣ॥ ਸੂਖ ਸਹਜ ਆਨੰਦ ਗ੍ਰਿਹ ਭਉਣ॥੧॥
*(ਭੈਰਉ ਮ:੫, ੧੧੩੭-੮)*

(ਓਅ) ਸੂਖ ਸਹਜ ਆਨੰਦੁ ਘਣਾ ਹਰਿ ਕੀਰਤਨੁ ਗਾਉ॥
ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ॥੧॥
*(ਆਸਾ ਮ:੫, ੪੦੦-੧੮)*

(ਓਇ) ਸੂਖ ਸਹਜ ਆਨੰਦ ਘਣਾ ਨਾਨਕ ਜਨ ਧੂਰਾ॥
ਕਾਰਜ ਸਗਲੇ ਸਿਧਿ ਭਏ ਭੇਟਿਆ ਗੁਰੁ ਪੂਰਾ॥
*(ਆਸਾ ਮ:੫, ੩੯੯-੧)*

(ਓਸ) ਮਨਿ ਆਨੰਦੁ ਮੰਤ੍ਰੁ ਗੁਰਿ ਦੀਆ॥ ਤ੍ਰਿਸਨ ਬੁਝੀ ਮਨੁ ਨਿਹਚਲੁ ਥੀਆ॥੩॥
*(ਆਸਾ ਮ:੫, ੩੮੭-੬)*

(ਓਹ) ਸੂਖ ਸਹਜ ਆਨੰਦੁ ਘਨਾ॥
ਗੁਰ ਸੇਵਾ ਤੇ ਭਏ ਮਨ ਨਿਰਮਲ ਹਰਿ ਹਰਿ ਹਰਿ ਹਰਿ ਨਾਮੁ ਸੁਨਾ॥੧॥ ਰਹਾਉ॥
*(ਆਸਾ ਮ:੫, ੩੮੭-੮)*

(ਓਕ) ਸੂਖ ਸਹਜ ਆਨੰਦ ਘਨੇਰੇ ਸਤਿਗੁਰ ਦੀਆ ਦਿਲਾਸਾ॥

ਜਿਨਿ ਘਰਿ ਆਏ ਸੋਭਾ ਸੇਤੀ ਪੂਰਨ ਹੋਈ ਆਸਾ॥੩॥

*(ਸੋਰਠਿ ਮ:੫, ੬੩੦-੧੨)*

(ੳਖ) ਗਈ ਬਿਆਧਿ ਉਪਾਧਿ ਸਭ ਨਾਸੀ ਅੰਗੀਕਾਰੁ ਕੀਓ ਕਰਤਾਰਿ॥
ਸਾਂਤਿ ਸੂਖ ਅਰੁ ਅਨਦ ਘਨੇਰੇ ਪ੍ਰੀਤਮ ਨਾਮੁ ਰਿਦੈ ਉਰ ਹਾਰਿ॥੧॥

*(ਬਿਲਾਵਲੁ ਮ:੫, ੮੨੬-੧੧)*

(ੳਗ) ਸਹਜ ਕਲਾਲਨਿ ਜਉ ਮਿਲਿ ਆਈ॥ ਆਨੰਦਿ ਮਾਤੇ ਅਨਦਿਨੁ ਜਾਈ॥੨॥

*(ਗਉੜੀ ਕਬੀਰ, ੩੨੮-੧੭)*

(ੳਘ) ਭਈ ਮਿਤ੍ਰਾਈ ਮਿਟੀ ਬੁਰਾਈ ਦ੍ਰੁਸਟ ਦੂਤ ਹਰਿ ਕਾਢੇ ਛਾਣਿ॥
ਸੂਖ ਸਹਜ ਆਨੰਦ ਘਨੇਰੇ ਨਾਨਕ ਜੀਵੈ ਹਰਿ ਗੁਣਹ ਵਖਾਣਿ॥੨॥

*(ਬਿਲਾਵਲੁ ਮ:੫, ੮੨੬-੧੬)*

(ੳਙ) ਮਹਿਮਾ ਤਾ ਕੀ ਕੇਤਕ ਗਨੀਐ ਜਨ ਪਾਰਬ੍ਰਹਮ ਰੰਗਿ ਰਾਤੇ॥
ਸੂਖ ਸਹਜ ਆਨੰਦ ਤਿਨਾ ਸੰਗਿ ਉਨ ਸਮਸਰਿ ਅਵਰ ਨ ਦਾਤੇ॥੧॥

*(ਗਉੜੀ ਮ:੫, ੨੦੭-੧੫)*

(ੳਚ) ਸੂਖ ਸਹਜ ਆਨੰਦਾ॥ ਪ੍ਰਭੁ ਮਿਲਿਓ ਮਨਿ ਭਾਵੰਦਾ॥
ਪੂਰੈ ਗੁਰਿ ਕਿਰਪਾ ਧਾਰੀ॥ ਤਾ ਗਤਿ ਭਈ ਹਮਾਰੀ॥੧॥

*(ਸੋਰਠਿ ਮ:੫, ੬੨੨-੧੦)*

(ੳਛ) ਰਾਖਨਹਾਰੇ ਪ੍ਰਭ ਪਿਆਰੇ ਮੁਜ ਤੇ ਕਛੂ ਨ ਹੋਆ ਹੋਨ॥
ਸੂਖ ਸਹਜ ਆਨੰਦ ਨਾਨਕ ਕ੍ਰਿਪਾ ਤੇਰੀ ਤਰੈ ਭਉਨ॥੩॥

*(ਆਸਾ ਮ:੫, ੪੫੮-੫)*

(ੳਜ) ਗੁਰ ਕਾ ਸਬਦੁ ਵਸੈ ਮਨਿ ਜਾ ਕੈ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ॥
ਸੂਖ ਸਹਜ ਆਨੰਦ ਨਾਮ ਰਸੁ ਅਨਹਦ ਬਾਣੀ ਸਹਜ ਧੁਨਾ॥੧੦॥

*(ਮਾਰੂ ਸੋਲਹੇ ਮ:੫, ੧੦੭੯-੧੧)*

(ੳਝ) ਸੂਖ ਸਹਜ ਆਨੰਦ ਭਵਨ॥
ਸਾਧਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨ॥੧॥ ਰਹਾਉ॥

*(ਰਾਮਕਲੀ ਮ:੫, ੮੮੮-੧੮)*

(ੳਞ) ਮੇਰਾ ਗੁਰੁ ਹੋਆ ਆਪਿ ਸਹਾਈ॥ ਸੂਖ ਸਹਜ ਆਨੰਦ ਮੰਗਲ ਰਸ ਅਚਰਜ ਭਈ ਬਡਾਈ॥

*(ਸੋਰਠਿ ਮ:੫, ੬੧੫-੧੨)*

(ੳਟ) ਅੰਧ ਬਿਲਾ ਤੇ ਕਾਢਹੁ ਕਰਤੇ ਕਿਆ ਨਹੀ ਘਰਿ ਤੇਰੈ॥
ਨਾਮੁ ਅਧਾਰੁ ਦੀਜੈ ਨਾਨਕ ਕਉ ਆਨਦ ਸੂਖ ਘਨੇਰੈ॥੨॥

*(ਦੇਵਗੰਧਾਰੀ ਮ:੫, ੫੩੦-੧੫)*

(ੳਠ) ਮਨ ਗੁਰ ਮਿਲਿ ਨਾਮੁ ਅਰਾਧਿਓ॥
ਸੂਖ ਸਹਜ ਆਨੰਦ ਮੰਗਲ ਰਸ ਜੀਵਨ ਕਾ ਮੂਲੁ ਬਾਧਿਓ॥੧॥ਰਹਾਉ॥

*(ਦੇਵਗੰਧਾਰੀ ਮ:੫, ੫੩੦-੧੬)*

(ੳਡ) ਸੂਖ ਸਹਜ ਅਨਦ ਬਿਨੋਦ ਸਦ ਹੀ ਗੁਨ ਗੁਪਾਲ ਨਿਤ ਗਾਈਐ॥

ਭਜੁ ਸਾਧਸੰਗੇ ਮਿਲੇ ਰੰਗੇ ਬਹੁੜਿ ਜੋਨਿ ਨ ਧਾਈਐ॥

*(ਬਿਹਾਗੜਾ ਮ:੫, ੫੪੭-੨)*

(ੳਢ) ਸਭ ਕਾਮ ਪੂਰਨ ਦੁਖ ਬਿਦੀਰਨ ਹਰਿ ਨਿਮਖਿ ਮਨਹੁ ਨ ਬੀਸਰੈ॥
ਆਨੰਦ ਅਨਦਿਨੁ ਸਦਾ ਸਾਚਾ ਸਰਬ ਗੁਣ ਜਗਦੀਸਰੈ॥

*(ਬਿਹਾਗੜਾ ਛੰਤ ਮ:੫, ੫੪੬-੨)*

(ੳਣ) ਆਨੰਦੁ ਅਨਦਿਨੁ ਹਰਖੁ ਸਾਚਾ ਦੂਖ ਕਿਲਵਿਖ ਪਰਹਰੇ॥
ਸਚੁ ਨਾਮੁ ਪਾਇਆ ਗੁਰ ਦਿਖਾਇਆ ਮੈਲੁ ਨਾਹੀ ਸਚ ਮਨੇ॥੨॥

*(ਧਨਾਸਰੀ ਮ:੧, ਛੰਤ, ੬੮੭-੧੮)*

(ੳਤ) ਆਨੰਦ ਅਨਦਿਨੁ ਵਜਹਿ ਵਾਜੇ ਅਹੰ ਮਤਿ ਮਨ ਕੀ ਤਿਆਗੀ॥
ਬਿਨਵੰਤਿ ਨਾਨਕ ਸਰਣਿ ਸੁਆਮੀ ਸੰਤਸੰਗਿ ਲਿਵ ਲਾਗੀ॥੪॥

*(ਬਿਲਾਵਲੁ ਮ:੫, ਛੰਤ, ੮੪੬-੬)*

## ਅਪਜਸੁ/ਅਪਕੀਰਤਿ (੧੧੮)

'ਅਪਜਸ' ਦਾ ਅਰਥ ਹੈ ਬਦਨਾਮੀ, ਨਿੰਦਾ, ਮੰਦੀ ਕੀਰਤੀ ਆਦਿ।

(ੳ) ਅਪਜਸੁ ਮਿਟੈ ਹੋਵੈ ਜਗਿ ਕੀਰਤਿ ਦਰਗਹ ਬੈਸਣੁ ਪਾਈਐ॥
ਜਮ ਕੀ ਤ੍ਰਾਸ ਨਾਸ ਹੋਇ ਖਿਨ ਮਹਿ ਸੁਖ ਅਨਦ ਸੇਤੀ ਘਰਿ ਜਾਈਐ॥੧॥

*(ਗੂਜਰੀ ਮ:੫, ੫੦੦-੮)*

(ਅ) ਅਪਜਸੰ ਮਿਟੰਤ ਸਤ ਪੁਤ੍ਰਹ ਸਿਮਰਤਬੵ ਰਿਦੈ ਗੁਰ ਮੰਤ੍ਰਣਹ॥
ਪ੍ਰੀਤਮ ਭਗਵਾਨ ਅਚੁਤ॥ ਨਾਨਕ ਸੰਸਾਰ ਸਾਗਰ ਤਾਰਣਹ॥੧੪॥

*(ਮ:੫, ਗਾਥਾ, ੧੩੬੦-੧੯)*

## ਅਪਨਾ ਅਤੇ ਬੇਗਾਨਾ (੧੧੯)

ਇਸ ਪ੍ਰਕਰਣ ਵਿਚ ਦੁਨਿਆਵੀ ਵਸਤਾਂ (ਅਸਤਿ) ਆਪਣੀਆਂ ਸਮਝ ਕੇ ਹੰਬੜੇ ਰਹਿਣ ਦੀ ਭੁੱਲ ਦਾ ਤਜ਼ਕਰਾ ਕੀਤਾ ਗਇਆ ਹੈ।

(ੳ) ਜਾਹੂ ਕਾਹੂ ਅਪੁਨੋ ਹੀ ਚਿਤਿ ਆਵੈ॥
ਜੋ ਕਾਹੂ ਕੋ ਚੇਰੋ ਹੋਵਤ ਠਾਕੁਰ ਹੀ ਪਹਿ ਜਾਵੈ॥੧॥ਰਹਾਉ॥

*(ਸਾਰੰਗ ਮ:੫, ੧੨੧੫-੧੧)*

(ਅ) ਮਾਇਆ ਮੋਹਿ ਸਗਲ ਜਗੁ ਛਾਇਆ ਕਾਮਣਿ ਦੇਖਿ ਕਾਮਿ ਲੋਭਾਇਆ॥
ਸੁਤ ਕੰਚਨ ਸਿਉ ਹੇਤੁ ਵਧਾਇਆ॥ ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ॥੧॥

*(ਪ੍ਰਭਾਤੀ ਮ:੧, ੧੩੪੨-੧੩)*

(ੲ) ਆਪਨ ਤਨੁ ਨਹੀ ਜਾਕੋ ਗਰਬਾ॥ ਰਾਜ ਮਿਲਖ ਨਹੀ ਦਰਬਾ॥੧॥
ਆਪਨ ਨਹੀ ਕਾ ਕਉ ਲਪਟਾਇਓ॥ ਆਪਨ ਨਾਮੁ ਸਤਿਗੁਰ ਤੇ ਪਾਇਓ॥
ਸੁਤ ਬਨਿਤਾ ਆਪਨ ਨਹੀ ਭਾਈ॥ ਇਸਟ ਮੀਤ ਆਪ ਬਾਪੁ ਨ ਮਾਈ॥੨॥
ਸੁਇਨਾ ਰੂਪਾ ਫੁਨਿ ਨਹੀ ਦਾਮ॥ ਹੈਵਰ ਗੈਵਰ ਆਪਨ ਨਹੀ ਕਾਮ॥੩॥
ਕਹੁ ਨਾਨਕ ਜੋ ਗੁਰਿ ਬਖਸਿ ਮਿਲਾਇਆ॥
ਤਿਸਕਾ ਸਭੁ ਕਿਛੁ ਜਿਸਕਾ ਹਰਿ ਰਾਇਆ॥੪॥

*(ਗਉੜੀ ਮ:੫, ੧੮੭-੫)*

(ਸ) ਸੰਗਿ ਨ ਚਾਲਸਿ ਤੇਰੈ ਧਨਾ॥ ਤੂੰ ਕਿਆ ਲਪਟਾਵਹਿ ਮੂਰਖ ਮਨਾ॥
ਸੁਤ ਮੀਤ ਕੁਟੰਬ ਅਰੁ ਬਨਿਤਾ॥ ਇਨ ਤੇ ਕਹਹੁ ਤੁਮ ਕਵਨ ਸਨਾਥਾ॥
ਰਾਜ ਰੰਗ ਮਾਇਆ ਬਿਸਥਾਰ॥ ਇਨ ਤੇ ਕਹਹੁ ਕਵਨ ਛੁਟਕਾਰ॥
ਅਸੁ ਹਸਤੀ ਰਥ ਅਸਵਾਰੀ॥ ਝੂਠਾ ਡੰਫੁ ਝੂਠੁ ਪਾਸਾਰੀ॥
ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ॥ ਨਾਮੁ ਬਿਸਾਰਿ ਨਾਨਕ ਪਛੁਤਾਨਾ॥੫॥

*(ਗਉੜੀ ਸੁਖਮਨੀ ਮ:੫, ੨੮੮-੧੫)*

(ਹ) ਹਾਂ ਹਾਂ ਲਪਟਿਓ ਰੇ ਮੂੜ੍ਹੇ ਕਛੂ ਨ ਥੋਰੀ॥ ਤੇਰੋ ਨਹੀ ਸੁ ਜਾਨੀ ਮੋਰੀ॥ ਰਹਾਉ॥
ਆਪਨ ਰਾਮੁ ਨ ਚੀਨੋ ਖਿਨੂਆ॥ ਜੋ ਪਰਾਈ ਸੁ ਅਪਨੀ ਮਨੂਆ॥੧॥
ਨਾਮੁ ਸੰਗੀ ਸੋ ਮਨਿ ਨ ਬਸਾਇਓ॥ ਛੋਡਿ ਜਾਹਿ ਵਾਹੂ ਚਿਤੁ ਲਾਇਓ॥੨॥
ਸੋ ਸੰਚਿਓ ਜਿਤੁ ਭੂਖ ਤਿਸਾਇਓ॥ ਅੰਮ੍ਰਿਤ ਨਾਮੁ ਤੋਸਾ ਨਹੀ ਪਾਇਓ॥੩॥
ਕਾਮ ਕ੍ਰੋਧਿ ਮੋਹ ਕੂਪਿ ਪਰਿਆ॥ ਗੁਰਪ੍ਰਸਾਦਿ ਨਾਨਕ ਕੋ ਤਰਿਆ॥੪॥

*(ਟੋਡੀ ਮ:੫, ੭੧੫-੪)*

(ਕ) ਆਸਾ ਅੰਦੇਸਾ ਬੰਧਿ ਪਰਾਨਾ॥ ਮਹਲੁ ਨ ਪਾਵੈ ਫਿਰਤਿ ਬਿਗਾਨਾ॥੫॥
(ਬੇਗਾਨੇ ਵਾਸਤੇ, ਪੂਰਾ ਸ਼ਬਦ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ)

*(ਸੂਹੀ ਮ:੫, ੭੫੯-੧੫)*

(ਖ) ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਏ॥
ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਏ॥੨॥

*(ਗਉੜੀ ਮ:੫, ੨੧੨-੧੯)*

(ਗ) ਸਤਿ ਹੋਤਾ ਅਸਤਿ ਕਰਿ ਮਾਨਿਆ ਜੋ ਬਿਨਸਤ ਸੋ ਨਿਹਚਲੁ ਜਾਨਥ॥
ਪਰ ਕੀ ਕਉ ਅਪਨੀ ਕਰਿ ਪਕਰੀ ਐਸੇ ਭੂਲ ਭੁਲਾਨਥ॥੩॥

*(ਮਾਰੂ ਮ:੫, ੧੦੦੧-੧੧)*

(ਘ) ਮਿਥਿਆ ਵਸਤੁ ਸਤਿ ਕਰਿ ਮਾਨੀ॥ ਹਿਤੁ ਲਾਇਓ ਸਠ ਮੂੜ ਅਗਿਆਨੀ॥
ਕਾਮ ਕ੍ਰੋਧ ਲੋਭ ਮਦ ਮਾਤਾ॥ ਕਉਡੀ ਬਦਲੈ ਜਨਮੁ ਗਵਾਤਾ॥
ਅਪਨਾ ਛੋਡਿ ਪਰਾਇਐ ਰਾਤਾ॥ ਮਾਇਆ ਮਦ ਮਨ ਤਨ ਸੰਗਿ ਜਾਤਾ॥
ਤ੍ਰਿਸਨ ਨ ਬੂਝੈ ਕਰਤ ਕਲੋਲਾ॥ ਊਣੀ ਆਸ ਮਿਥਿਆ ਸਭਿ ਬੋਲਾ॥
ਆਵਤ ਇਕੇਲਾ ਜਾਤ ਇਕੇਲਾ॥ ਹਮ ਤੁਮ ਸੰਗਿ ਝੂਠੇ ਸਭਿ ਬੋਲਾ॥੨॥

*(ਮਾਰੂ ਮ:੫, ੧੦੦੪-੧੭)*

(ਙ) ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥੪੨॥

*(ਸਲੋਕ ਫਰੀਦ, ੧੩੮੦-੧)*

(ਚ) ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ॥
ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤਤ॥
ਲਾਹਾ ਮਾਇਆ ਕਾਰਨੇ ਦਹ ਦਿਸਿ ਢੂਢਨ ਜਾਇ॥
ਦੇਵਨਹਾਰ ਦਾਤਾਰ ਪ੍ਰਭ ਨਿਮਖ ਨ ਮਨਹਿ ਬਸਾਇ॥
ਲਾਲਚ ਝੂਠ ਬਿਕਾਰ ਮੋਹ ਇਆ ਸੰਪੈ ਮਨਿ ਮਾਹਿ॥

ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ॥
ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ॥
ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ॥੫੨॥

*(ਗਉੜੀ ਬਾਵਨ ਅਖਰੀ ਮ:੫, ੨੬੧-੨)*

(ਛ) ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ॥
ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨਿ ਲੈ ਮੇਰੋ॥੧॥ਰਹਾਉ॥
ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ॥
ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ॥੧॥

*(ਤਿਲੰਗ ਮ:੯, ੭੨੭-੨)*

(ਜ) ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ॥
ਕਿਸੁ ਪਹਿ ਖੋਲਉ ਗੰਠੜੀ ਦੂਖੀ ਭਰਿ ਆਇਆ॥

*(ਸੂਹੀ ਮ:੧, ੭੬੭-੫)*

(ਝ) ਜੋ ਸੰਪਤਿ ਅਪਨੀ ਕਰਿ ਮਾਨੀ ਛਿਨ ਮੈ ਭਈ ਪਰਾਈ॥
ਕਹੁ ਨਾਨਕ ਯਹ ਸੋਚ ਰਹੀ ਮਨਿ ਹਰਿ ਜਸੁ ਕਬਹੂ ਨ ਗਾਈ॥੨॥

*(ਮਾਰੂ ਮ:੯, ੧੦੦੮-੧੧)*

(ਞ) ਗੁਰਿ ਦੀਆ ਸਚੁ ਅੰਮ੍ਰਿਤੁ ਪੀਵਉ॥ ਸਹਜਿ ਮਰਉ ਜੀਵਤ ਹੀ ਜੀਵਉ॥
ਅਪਣੋ ਕਰਿ ਰਾਖਹੁ ਗੁਰ ਭਾਵੈ॥ ਤੁਮਰੋ ਹੋਇ ਸੁ ਤੁਝਹਿ ਸਮਾਵੈ॥੭॥

*(ਬਸੰਤ ਮ:੧, ੧੧੮੯-੧੧)*

(ਟ) ਪੁਤ੍ਰ ਕਲਤ੍ਰ ਮਹਾ ਬਿਖਿਆ ਮਹਿ ਗੁਰਿ ਸਾਚੈ ਲਾਇ ਤਰਾਈ॥੧੪॥
ਅਪਣੇ ਜੀਅ ਤੈ ਆਪਿ ਸਮ੍ਹਾਲੇ ਆਪਿ ਲੀਏ ਲੜਿ ਲਾਈ॥੧੫॥
ਸਾਚ ਧਰਮ ਕਾ ਬੇੜਾ ਬਾਂਧਿਆ ਭਵਜਲੁ ਪਾਰਿ ਪਵਾਈ॥੧੬॥

*(ਰਾਮਕਲੀ ਮ:੫, ੯੧੫-੧੯)*

## ਅਪਰਸ (੧੨੦)

ਐਸਾ ਵਿਅਕਤੀ ਜੋ ਕਿਸੇ ਭੀ ਮਾਇਕ ਵਸਤੂ ਨੂੰ ਪਰਸਦਾ ਨਹੀਂ ਹੈ; ਜੋ ਆਪਣੀ ਜ਼ਿੰਦਗੀ ਤਿਆਗੀ ਹੋ ਕੇ ਬਤੀਤ ਕਰੇ ਅਤੇ ਇਸਤ੍ਰੀ ਆਦਿ ਨੂੰ ਗ੍ਰਹਿਣ ਨਹੀਂ ਕਰਦਾ । ਪਰੰਤੂ ਗੁਰਮਤਿ ਐਸੇ ਦੰਭੀ ਖਿਆਲਾਂ ਦਾ ਖੰਡਨ ਕਰਦੀ ਹੈ। ਅਸਲੀ ਅਪਰਸ ਦੀ ਪਰਿਭਾਸ਼ਾ ਹੇਠਾਂ ਪ੍ਰਸਤੁਤ ਉਦਾਹਰਣਾਂ ਦੁਆਰਾ ਅੰਕਿਤ ਕੀਤੀ ਗਈ ਹੈ:

(ੳ) ਉਰਿ ਧਾਰੈ ਜੋ ਅੰਤਰਿ ਨਾਮੁ॥ ਸਰਬ ਮੈ ਪੇਖੈ ਭਗਵਾਨੁ॥
ਨਿਮਖ ਨਿਮਖ ਠਾਕੁਰ ਨਮਸਕਾਰੈ॥ ਨਾਨਕ ਓਹੁ ਅਪਰਸੁ ਸਗਲ ਨਿਸਤਾਰੈ॥੧॥

*(ਗਉੜੀ ਸੁਖਮਨੀ ਮ:੫, ੨੭੪-੨)*

(ਅ) ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥
ਗਲੀ ਜਿਨਾ ਜਪਮਾਲੀਆ ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥੧॥
ਐਸੇ ਸੰਤ ਨ ਮੋ ਕਉ ਭਾਵਹਿ॥ ਡਾਲਾ ਸਿਉ ਪੇਡਾ ਗਟਕਾਵਹਿ॥੧॥ਰਹਾਉ॥
ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ॥

ਬਸੁਧਾ ਖੋਦਿ ਕਰਹਿ ਦੁਇ ਚੂਲੇ ਸਾਰੇ ਮਾਣਸ ਖਾਵਹਿ॥੨॥
ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ॥
ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ॥੩॥

*(ਆਸਾ ਕਬੀਰ, ੪੭੫-੧੯)*

**ਅਪਰੰਪਰੁ (੧੨੧)**

ਪਰ੍ਹੇ ਤੋਂ ਪਰ੍ਹੇ, ਹੱਦ ਬੰਨਾ ਰਹਿਤ। ਅਪਰੰਪਰ ਸ਼ਬਦ ਦੀ ਵਰਤੋਂ ਵਿਸ਼ੇਸ਼ ਕਰਕੇ ਵਾਹਿਗੁਰੂ ਵਾਸਤੇ ਕੀਤੀ ਗਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਅਗਮ ਅਗੋਚਰੁ"।

(ੳ) ਸੰਤ ਜਨਾ ਕਉ ਮਿਲਿ ਰਹੈ ਧਨੁ ਧਨੁ ਜਸੁ ਗਾਏ॥
ਆਦਿ ਪੁਰਖੁ ਅਪਰੰਪਰਾ ਗੁਰਮੁਖਿ ਹਰਿ ਪਾਏ॥੩॥

*(ਆਸਾ ਮ:੪, ੪੨੨-੧੧)*

(ਅ) ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ॥

*(ਆਸਾ ਮ:੪, ਛੰਤ, ੪੪੮-੫)*

(ੲ) ਮਨਮੁਖਿ ਜੰਤ ਦੁਖਿ ਸਦਾ ਨਿਵਾਸੀ ਗੁਰਮੁਖਿ ਦੇ ਵਡਿਆਈ॥
ਅਪਰ ਅਪਾਰ ਅਗੰਮ ਅਗੋਚਰ ਕਹਣੈ ਕੀਮ ਨ ਪਾਈ॥੪॥

*(ਸੋਰਠਿ ਮ:੧, ੬੩੪-੧੬)*

(ਸ) ਕੋਟਿ ਬਿਸਨ ਅਵਤਾਰ ਸੰਕਰ ਜਟਾਧਾਰ॥
ਚਾਹਹਿ ਤੁਝਹਿ ਦਇਆਰ ਮਨਿ ਤਨਿ ਰੁਚ ਅਪਾਰ॥
ਅਪਾਰ ਅਗਮ ਗੋਬਿੰਦ ਠਾਕੁਰ ਸਗਲ ਪੂਰਕ ਪ੍ਰਭ ਧਨੀ॥

*(ਆਸਾ ਮ:੫, ੪੫੫-੧੬)*

(ਹ) ਅਪਰ ਪਰੰਪਰ ਪੁਰਖ ਸਿਉ ਪ੍ਰੇਮ ਲਾਗੌ ਬਿਨੁ ਭਗਵੰਤ ਰਸੁ ਨਾਹੀ ਅਉਰੈ ਕਾਮ ਸਿਉ॥

*(ਸਵਈਏ ਮ:੫ ਕੇ, ੧੪੦੮-੧੮)*

(ਕ) ਮਤ ਬਿਸਰਸਿ ਰੇ ਮਨ ਰਾਮ ਬੋਲਿ॥
ਅਪਰੰਪਰੁ ਅਗਮ ਅਗੋਚਰੁ ਗੁਰਮੁਖਿ ਹਰਿ ਆਪਿ ਤੁਲਾਏ ਅਤੁਲੁ ਤੋਲਿ॥੧॥ ਰਹਾਉ॥

*(ਬਸੰਤ ਮ:੩, ੧੧੭੦-੭)*

(ਖ) ਅਪਰੰਪਰੁ ਆਪੇ ਥਾਪਿ ਉਥਾਪੇ ਤਿਸੁ ਭਾਵੈ ਸੋ ਹੋਵੈ॥

*(ਤੁਖਾਰੀ ਮ:੧, ੧੧੧੨-੯)*

(ਗ) ਸਭਿ ਸਿਧ ਸਾਧਿਕ ਮੁਨਿ ਜਨਾ ਮਨਿ ਭਾਵਨੀ ਹਰਿ ਧਿਆਇਓ॥
ਅਪਰੰਪਰੋ ਪਾਰਬ੍ਰਹਮੁ ਸੁਆਮੀ ਹਰਿ ਅਲਖੁ ਗੁਰੂ ਲਖਾਇਓ॥੧॥ਰਹਾਉ॥

*(ਮਾਲੀ ਗਉੜਾ ਮ:੪, ੯੮੫-੧)*

(ਘ) ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ॥
ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥੫॥

*(ਸੋਰਠਿ ਮ:੧, ੫੯੯-੫)*

(ਙ) ਗੁਣ ਬੇਅੰਤ ਪ੍ਰਭ ਗਹਿਰ ਗੰਭੀਰੇ॥ ਊਚ ਮਹਲ ਸੁਆਮੀ ਪ੍ਰਭ ਮੇਰੇ॥
ਤੂ ਅਪਰੰਪਰ ਠਾਕੁਰ ਮੇਰੇ॥੧॥ਰਹਾਉ॥

*(ਬਿਲਾਵਲੁ ਮ:੫, ੮੦੫-੯)*

(ਚ) ਤੂੰ ਅਪਰੰਪਰੁ ਸੁਆਮੀ ਅਤਿ ਅਗਾਹ ਤੂ
ਭਰਪੁਰਿ ਰਹਿਆ ਜਲ ਥਲੇ ਹਰਿ ਇਕੁ ਇਕੋ ਇਕ ਏਕੈ ਹਰਿ ਥਾਟ॥

*(ਕਾਨੜਾ ਮ:੪, ੧੨੯੭-੧੧)*

(ਛ) ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ॥
ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ॥

*(ਆਸਾ ਮ:੪, ੩੪੮-੧੪)*

## ਅਪਵਾਦ/ਅਪਵਾਦੀ (੧੨੨)

'ਅਪਵਾਦ' ਦਾ ਅਰਥ ਹੈ : ਬੁਰਾ ਆਖਣਾ, ਨਿੰਦਾ ਕਰਨੀ, ਵਿਰੁੱਧ ਬੋਲਣਾ, ਆਦਿ। ਭਾਵ ਕਿਸੇ ਖ਼ਾਸ ਆਮ ਨਿਯਮ ਦਾ ਵਿਰੋਧ ਕਰਨਾ, ਕੁਵਾਕੁ ਬੋਲਣਾ, ਝਗੜਾ ਕਰਨਾ।

(ੳ) ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ॥
ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ॥
ਜੋਬਨ ਰੂਪ ਮਾਇਆ ਮਦ ਮਾਤਾ ਬਿਚਰਤ ਬਿਕਲ ਬਡੌ ਅਭਿਮਾਨੀ॥
ਪਰ ਧਨ ਪਰ ਅਪਵਾਦ ਨਾਰਿ ਨਿੰਦਾ ਯਹ ਮੀਠੀ ਜੀਅ ਮਾਹਿ ਹਿਤਾਨੀ॥
ਬਲਬੰਚ ਛਪਿ ਕਰਤਾ ਉਪਾਵਾ ਪੇਖਤ ਸੁਨਤ ਪ੍ਰਭ ਅੰਤਰਜਾਮੀ॥
ਸੀਲ ਧਰਮ ਦਯਾ ਸੁਚ ਨਾਸ੍ਤਿ ਆਇਓ ਸਰਨਿ ਜੀਅ ਕੇ ਦਾਨੀ॥
ਕਾਰਣ ਕਰਣ ਸਮਰਥ ਸਿਰੀਧਰ ਰਾਖਿ ਲੇਹੁ ਨਾਨਕ ਕੇ ਸੁਆਮੀ॥੧॥

*(ਸਵਯੇ ਸ੍ਰੀ ਮੁਖਬਾਕੁ ਮ:੫, ੧੩੮੭-੪)*

(ਅ) ਸਤਿਗੁਰ ਬਚਨ ਤੁਮਾਰੇ॥ ਨਿਰਗੁਣ ਨਿਸਤਾਰੇ॥੧॥ ਰਹਾਉ॥
ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ॥੧॥

*(ਆਸਾ ਮ:੫, ੪੦੬-੧੨)*

## ਅਪੜਨਾ (੧੨੩)

ਪਹੁੰਚ ਕਰਨਾ, ਰਸਾਈ ਕਰਨਾ, ਬਰਾਬਰੀ ਕਰਨੀ, ਤੁਲਨਾ ਕਰਨੀ। ਹੋਰ ਜਾਣਕਾਰੀ ਵਾਸਤੇ ਦੇਖੋ, "ਅਗਮ ਅਗੋਚਰੁ"।

(ੳ) ਅਗਮ ਅਗੋਚਰ ਵੇਪਰਵਾਹੇ॥ ਆਪੇ ਮਿਹਰਵਾਨ ਅਗਮ ਅਥਾਹੇ॥
ਅਪੜਿ ਕੋਇ ਨ ਸਕੈ ਤਿਸ ਨੋ ਗੁਰ ਸਬਦੀ ਮੇਲਾਇਆ॥੧॥

*(ਮਾਰੂ ਮ:੩, ਸੋਲਹੇ, ੧੦੬੭-੨)*

(ਅ) ਹਰਿ ਕਾ ਨਾਉ ਅਤਿ ਵਡ ਊਚਾ ਊਚੀ ਹੂ ਊਚਾ ਹੋਈ॥
ਅਪੜਿ ਕੋਇ ਨ ਸਕਈ ਜੇ ਸਉ ਲੋਚੈ ਕੋਈ॥

*(ਸਲੋਕ ਮ:੩, ੧੪੧੬-੧੭)*

(ੲ) ਹਰਿ ਸਭਨਾ ਕਾ ਹੈ ਖਸਮੁ ਸੋ ਭਗਤ ਜਨ ਚਿਤਿ ਕਰਿ॥
ਤੁਧੁ ਅਪੜਿ ਕੋਇ ਨ ਸਕੈ ਸਭ ਝਖਿ ਝਖਿ ਪਵੈ ਝੜਿ॥੨॥

*(ਬਿਲਾਵਲੁ ਵਾਰ ਮ:੪, ੮੪੯-੧੮)*

(ਸ) ਤੇਰੀ ਕੁਦਰਤਿ ਕੋਇ ਨ ਜਾਣੈ ਮੇਰੇ ਠਾਕੁਰ ਸਗਲ ਰਉਣ॥

ਤੁਧੁ ਅਪੜਿ ਕੋਇ ਨ ਸਕੈ ਤੂ ਅਬਿਨਾਸੀ ਜਗ ਉਧਰਣ॥

(ਮਾਰੂ ਵਾਰ ਮ:੫, ੧੦੯੪-੧੯)

## ਅਪਿਉ ਪੀਓ (੧੨੪)

ਅਪਿਉ ਦਾ ਅਰਥ ਹੈ, ਜਿਸ ਨੂੰ ਜਨ ਸਾਧਾਰਣ ਆਪਣੇ ਆਪ ਨਹੀਂ ਪੀ ਸਕਦਾ। ਭਾਵ ਅੰਮ੍ਰਿਤ ਤੋਂ ਹੈ, ਜੋ ਮ੍ਰਿਤੂ ਰਹਿਤ ਜਲ ਹੈ; ਜੋ ਸਦੀਵੀ ਜੀਵਨ ਬਖਸ਼ਣ ਦੀ ਸਮਰਥਾ ਰਖਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਅੰਮ੍ਰਿਤੁ"।

(ੳ) ਹਰਿ ਕਾ ਨਾਮੁ ਅਖੈ ਨਿਧਿ ਅਪੁਉ॥
ਅਪੁਉ ਹਰਿ ਨਾਮੁ ਅਖੈ ਨਿਧਿ ਚਹੁ ਜੁਗਿ ਗੁਰ ਸੇਵਾ ਕਰਿ ਫਲੁ ਲਹੀਐਂ॥

(ਸਵਈਏ ਮ:੪ ਕੇ, ੪੦੧-੧੪)

(ਅ) ਗੁਰ ਪਰਸਾਦੀ ਰੰਗੇ ਰਾਤਾ॥ ਅੰਮ੍ਰਿਤੁ ਪੀਆ ਸਾਚੇ ਮਾਤਾ॥
ਗੁਰ ਵੀਚਾਰੀ ਅਗਨਿ ਨਿਵਾਰੀ॥ ਅਪਿਉ ਪੀਓ ਆਤਮ ਸੁਖੁ ਧਾਰੀ॥

(ਰਾਮਕਲੀ ਮ:੧, ਸਿਧ ਗੋਸਟਿ, ੯੪੫-੫)

(ੲ) ਨਾਵ ਰੂਪ ਭਇਓ ਸਾਧਸੰਗੁ ਭਵ ਨਿਧਿ ਪਾਰਿ ਪਰਾ॥
ਅਪਿਉ ਪੀਓ ਗਤੁ ਥੀਓ ਭਰਮਾ ਕਹੁ ਨਾਨਕ ਅਜਰੁ ਜਰਾ॥੨॥

(ਜੈਤਸਰੀ ਮ:੫, ੭੦੧-੭)

(ਸ) ਅਪਿਉ ਪੀਅਉ ਅਕਥੁ ਕਥਿ ਰਹੀਐ॥ ਨਿਜ ਘਰਿ ਬੈਸਿ ਸਹਜ ਘਰੁ ਲਹੀਐ॥
ਹਰਿ ਰਸਿ ਮਾਤੇ ਇਹੁ ਸੁਖੁ ਕਹੀਐ॥੨॥

(ਗਉੜੀ ਮ:੧, ੨੨੭-੧੪)

(ਹ) ਅਪਿਉ ਪੀਐ ਸੋ ਭਰਮੁ ਗਵਾਏ॥ ਗੁਰ ਪਰਸਾਦਿ ਮੁਕਤਿ ਗਤਿ ਪਾਏ॥

(ਮਾਝ ਮ:੩, ੧੧੨-੬)

## ਅਬਿਚਲ ਨਗਰ (੧੨੫)

ਜੋ ਚਲਾਇਮਾਨ ਨਾ ਹੋਵੇ, ਹਮੇਸ਼ਾ ਕਾਇਮ ਦਾਇਮ ਰਹੇ, ਜੋ ਨਾਸ਼ ਨਾ ਹੋਵੇ, ਸਦੀਵੀ ਜਾਂ ਥਿਰ ਰਹਿਣ ਵਾਲੀ ਨਗਰੀ। ਹਜ਼ੂਰ ਦਸਵੇਂ ਪਾਤਿਸ਼ਾਹ ਜੀ ਦਾ ਅੰਤਮ ਸਥਾਨ ਜੋ ਨਾਂਦੇੜ ਦੱਖਣ ਵਿਚ ਹੈ, ਦਾ ਨਾਮ ਭੀ ਅਬਿਚਲ ਨਗਰ ਹੈ। ਇਸਨੂੰ "ਹਜ਼ੂਰ ਸਾਹਿਬ" ਭੀ ਕਹਿਆ ਜਾਂਦਾ ਹੈ। ਅਬਿਚਲ ਨਗਰੀ ਪਰਥਾਇ ਕੁਝ ਉਦਾਹਰਣ ਇਥੇ ਦਰਜ ਕੀਤੇ ਗਏ ਹਨ:

(ੳ) ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ॥
ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ॥
. . . . . . . . .
ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਏਹੁ ਥਾਨੁ ਸੁਹਾਇਆ॥੧॥

(ਸੂਹੀ ਮ:੫, ੭੮੩-੧)

(ਅ) ਪੰਚ ਮਨਾਏ ਪੰਚ ਰੁਸਾਏ॥ ਪੰਚ ਵਸਾਏ ਪੰਚ ਗਵਾਏ॥੧॥
ਇਨ ਬਿਧਿ ਨਗਰੁ ਵੁਠਾ ਮੇਰੇ ਭਾਈ॥
ਦੁਰਤੁ ਗਇਆ ਗੁਰਿ ਗਿਆਨੁ ਦ੍ਰਿੜਾਈ॥੧॥ ਰਹਾਉ॥

ਸਾਚ ਧਰਮ ਕੀ ਕਰਿ ਦੀਨੀ ਵਾਰਿ॥ ਫਰਹੇ ਮੁਹਕਮ ਗੁਰ ਗਿਆਨੁ ਬੀਚਾਰਿ॥੨॥
ਨਾਮੁ ਖੇਤੀ ਬੀਜਹੁ ਭਾਈ ਮੀਤ॥ ਸਉਦਾ ਕਰਹੁ ਗੁਰੁ ਸੇਵਹੁ ਨੀਤ॥੩॥
ਸਾਂਤਿ ਸਹਜ ਸੁਖ ਕੇ ਸਭਿ ਹਾਟ॥ ਸਾਹ ਵਾਪਾਰੀ ਏਕੈ ਥਾਟ॥੪॥
ਜੇਜੀਆ ਡੰਨੁ ਕੋ ਲਏ ਨ ਜਗਾਤਿ॥ ਸਤਿਗੁਰਿ ਕਰਿ ਦੀਨੀ ਧੁਰ ਕੀ ਛਾਪ॥੫॥
ਵਖਰੁ ਨਾਮੁ ਲਦਿ ਖੇਪ ਚਲਾਵਹੁ॥ ਲੈ ਲਾਹਾ ਗੁਰਮੁਖਿ ਘਰਿ ਆਵਹੁ॥੬॥
ਸਤਿਗੁਰੁ ਸਾਹੁ ਸਿਖ ਵਣਜਾਰੇ॥ ਪੂੰਜੀ ਨਾਮੁ ਲੇਖਾ ਸਾਚੁ ਸਮ੍ਹਾਰੇ॥੭॥
ਸੋ ਵਸੈ ਇਤੁ ਘਰਿ ਜਿਸੁ ਗੁਰੁ ਪੂਰਾ ਸੇਵ॥ ਅਬਿਚਲ ਨਗਰੀ ਨਾਨਕ ਦੇਵ॥੮॥

*(ਆਸਾ ਮ:੫, ੪੩੦-੧੩)*

(ੲ) ਕਰੁ ਮਸਤਕਿ ਧਾਰਿਓ ਮੇਰੈ ਮਾਥੈ ਸਾਧਸੰਗਿ ਗੁਣ ਗਾਏ॥
ਤੁਮਰੀ ਕ੍ਰਿਪਾ ਤੇ ਸਭ ਫਲ ਪਾਏ ਰਸਕਿ ਰਾਮ ਨਾਮ ਧਿਆਏ॥੧॥
ਅਬਿਚਲ ਨੀਵ ਧਰਾਈ ਸਤਿਗੁਰਿ ਕਬਹੂ ਡੋਲਤ ਨਾਹੀ॥
ਗੁਰ ਨਾਨਕ ਜਬ ਭਏ ਦਇਆਰਾ ਸਰਬ ਸੁਖਾ ਨਿਧਿ ਪਾਂਹੀ॥੨॥

*(ਸਾਰਗ ਮ:੫, ੧੨੨੬-੧੦)*

(ਸ) ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ॥
ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ॥੨॥

*(ਗੂਜਰੀ ਮ:੫, ੫੦੦-੧੮)*

(ਹ) ਜਪਿ ਅਨਦਿ ਰਹਉ ਗੁਰ ਚਰਣਾ॥ ਭਉ ਕਤਹਿ ਨਹੀ ਪ੍ਰਭ ਸਰਣਾ॥ ਰਹਾਉ॥
ਤੇਰਿਆ ਦਾਸਾ ਰਿਦੈ ਮੁਰਾਰੀ॥ ਪ੍ਰਭਿ ਅਬਿਚਲ ਨੀਵ ਉਸਾਰੀ॥
ਬਲੁ ਧਨੁ ਤਕੀਆ ਤੇਰਾ॥ ਤੂ ਭਾਰੋ ਠਾਕੁਰੁ ਮੇਰਾ॥੨॥

*(ਸੋਰਠਿ ਮ:੫, ੬੨੨-੬)*

(ਕ) ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮ॥
ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ॥
ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ॥
ਜਨ ਨਾਨਕ ਪ੍ਰਭ ਭਏ ਦਇਆਲਾ ਸਰਬ ਕਲਾ ਬਣਿ ਆਈ॥੧॥

*(ਸੂਹੀ ਮ:੫, ੭੮੧-੧੨)*

### ਅਬਿਨਾਸੀ ਖੇਮ (੧੨੬)

'ਖੇਮ' ਦਾ ਅਰਥ ਹੈ : ਕੁਸ਼ਲਤਾ, ਖੁਸ਼ੀ, ਮੁਕਤੀ, ਰਿਹਾਈ, ਐਸੀ ਮੁਕਤੀ ਜਿਸਦਾ ਕਦੇ ਭੀ ਅੰਤ ਨਾ ਹੋਵੇ, ਨਾਸ਼ ਤੋਂ ਰਹਿਤ ਮੁਕਤੀ, ਸਦੀਵੀ ਮੁਕਤੀ, ਸਦੀਵੀ ਰੂਹਾਨੀ ਖੁਸ਼ੀ। ਇਸ ਪਰਥਾਇ ਨਿਮਨ ਲਿਖਤ ਪ੍ਰਮਾਣ ਪਾਵਨ ਗੁਰਬਾਣੀ ਵਿਚੋਂ ਦਰਜ ਕੀਤੇ ਗਏ ਹਨ:

(ੳ) ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥
ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥੨॥

*(ਟੋਡੀ ਮ:੫, ੭੧੪-੨)*

## ਅਭੱਖ (੧੨੭)

ਜੋ ਵਸਤੂ ਖਾਣ ਦੇ ਯੋਗ ਨਹੀਂ ਹੈ, ਉਹ ਆਹਾਰ ਜੋ ਖਾਣ ਵਾਸਤੇ ਧਰਮ ਸ਼ਾਸ਼ਤ੍ਰ ਦੇ ਅਨਕੂਲ ਨਾ ਹੋਵੇ, ਹਰਾਮ ਖਾਣਾ, ਜੋ ਹਲਾਲ ਨਾ ਹੋਵੇ। ਹੋਰ ਜਾਣਕਾਰੀ ਵਾਸਤੇ ਦੇਖੋ, "ਹਰਾਮੁ"।

(ੳ) ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ॥

*(ਮਲਾਰ ਵਾਰ ਮ:੧, ੧੨੮੦-੩)*

(ਅ) ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ॥
ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ॥੩॥

*(ਆਸਾ ਮ:੫, ੪੦੨-੧੫)*

(ੲ) ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥
ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥
ਕਾਮ ਕ੍ਰੋਧ ਮਦਿ ਬਿਆਪਿਆ ਫਿਰਿ ਫਿਰਿ ਜੋਨੀ ਪਾਇ॥੨॥

*(ਸਿਰੀ ਮ:੫, ੫੦-੬)*

## ਅਭਿਆਗਤ (੧੨੮)

ਜੋ ਗ੍ਰਿਹਸਤੀਆਂ ਦੇ ਘਰਾਂ ਤੋਂ ਭਿਖਿਆ ਮੰਗ ਕੇ ਆਪਣੀ ਉਪਜੀਵਿਕਾ ਚਲਾਉਂਦੇ ਹਨ। ਇਸ ਵਿਚ ਦੋ ਪਰਕਾਰ ਦੇ ਲੋਕ ਹਨ: ਇਕ ਉਹ ਜੋ ਧਰਮ ਪ੍ਰਚਾਰ ਵਾਸਤੇ ਲੋਕ ਭਲਾਈ ਦੇ ਕਰਮ ਕਰਦੇ ਹਨ, ਦੂਸਰੇ ਉਹ ਜੋ ਕੇਵਲ ਆਪਣੀ ਰੋਜ਼ੀ ਚਲਾਉਣ ਵਾਸਤੇ ਹੀ ਹਾਜਤਮੰਦ ਭਿਖਾਰੀ ਬਣ ਜਾਂਦੇ ਹਨ। ਅਭਿਆਗਤ ਦਾ ਅਰਥ ਹਾਜਤਮੰਦ, ਅਤਿਥੀ, ਭਿਕਸ਼ੂ ਹੈ। 'ਅਭਿਆਗਤ' ਪਰਥਾਇ ਪਾਵਨ ਗੁਰਬਾਣੀ ਦਾ ਸੁਝਾਉ ਹੇਠ ਲਿਖਤ ਦੇ ਅਨੁਕੂਲ ਹੈ:

(ੳ) ਅਭਿਆਗਤ ਏਹਿ ਨ ਆਖੀਅਨਿ ਜਿਨ ਕੇ ਚਿਤ ਮਹਿ ਭਰਮੁ॥
ਤਿਸ ਦੈ ਦਿਤੈ ਨਾਨਕਾ ਤੇਹੋ ਜੇਹਾ ਧਰਮੁ॥
ਅਭੈ ਨਿਰੰਜਨੁ ਪਰਮ ਪਦੁ ਤਾ ਕਾ ਭੂਖਾ ਹੋਇ॥
ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ॥੧॥
ਅਭਿਆਗਤ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ॥
ਉਦਰੈ ਕਾਰਣਿ ਆਪਣੇ ਬਹਲੇ ਭੇਖ ਕਰੇਨਿ॥
ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ॥
ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ॥੨॥

*(ਰਾਮਕਲੀ ਵਾਰ ਮ:੩, ੯੪੯-੩)*

(ਅ) ਅਭਿਆਗਤ ਏਹ ਨ ਆਖੀਅਹਿ ਜਿਨ ਕੈ ਮਨ ਮਹਿ ਭਰਮੁ॥
ਤਿਨ ਕੇ ਦਿਤੇ ਨਾਨਕਾ ਤੇਹੋ ਜੇਹਾ ਧਰਮੁ॥

*(ਸਲੋਕ ਮ:੩, ੧੪੧੩-੨)*

## ਅਭੇਉ/ਅਭੇਦੁ (੧੨੯)

ਜਿਵੇਂ ਵਾਹਿਗੁਰੂ ਅਗਮ ਅਤੇ ਅਗੋਚਰ ਹੈ, ਤਿਵੇਂ ਹੀ ਉਹ ਅਭੇਉ/ਅਭੇਦ ਹੈ; ਭਾਵ ਉਸਦੇ ਗੁੱਝੇ ਭੇਦ ਨੂੰ, ਪੋਸ਼ੀਦਾ ਰਾਜ਼ ਨੂੰ, ਕੋਈ ਭੀ ਨਹੀਂ ਪਾ ਸਕਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਅਗਮ ਅਗੋਚਰੁ"।

(ੳ) ਸ੍ਰਿਸਟੇ ਭੇਉ ਨ ਜਾਣੈ ਕੋਇ॥ ਸ੍ਰਿਸਟਾ ਕਰੈ ਸੁ ਨਿਹਚਉ ਹੋਇ॥

*(ਰਾਮਕਲੀ ਮ:੧, ਓਅੰਕਾਰ, ੯੩੭-੯)*

(ਅ) ਸਿਮ੍ਰਿਤਿ ਸਾਸਤ੍ਰ ਬੇਦ ਪੁਰਾਣ॥ ਪਾਰਬ੍ਰਹਮ ਕਾ ਕਰਹਿ ਵਖਿਆਣ॥
ਜੋਗੀ ਜਤੀ ਬੈਸਨੋ ਰਾਮਦਾਸ॥ ਮਿਤਿ ਨਾਹੀ ਬ੍ਰਹਮ ਅਬਿਨਾਸ॥੨॥
ਕਰਣ ਪਲਾਹ ਕਰਹਿ ਸਿਵ ਦੇਵ॥ ਤਿਲੁ ਨਹੀ ਬੂਝਹਿ ਅਲਖ ਅਭੇਵ॥
ਪ੍ਰੇਮ ਭਗਤਿ ਜਿਸੁ ਆਪੇ ਦੇਇ॥ ਜਗ ਮਹਿ ਵਿਰਲੇ ਕੇਈ ਕੇਇ॥੩॥

*(ਗੋਂਡ ਮ:੫, ੮੬੭-੮)*

(ੲ) ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥
ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥੧॥
ਅਪਨੀ ਗਤਿ ਆਪਿ ਜਾਨੈ॥ ਸੁਣਿ ਸੁਣਿ ਅਵਰ ਵਖਾਨੈ॥੧॥ ਰਹਾਉ॥
ਸੰਕਰਾ ਨਹੀ ਜਾਨਹਿ ਭੇਵ॥ ਖੋਜਤ ਹਾਰੇ ਦੇਵ॥
ਦੇਵੀਆ ਨਹੀ ਜਾਨੈ ਮਰਮ॥ਸਭ ਊਪਰਿ ਅਲਖ ਪਾਰਬ੍ਰਹਮ॥੨॥

*(ਰਾਮਕਲੀ ਮ:੫, ੮੯੪-੪)*

(ਸ) ਅਲਖ ਅਭੇਉ ਹਰਿ ਰਹਿਆ ਸਮਾਏ॥ ਉਪਾਇ ਨ ਕਿਤੀ ਪਾਇਆ ਜਾਏ॥
ਕਿਰਪਾ ਕਰੇ ਤਾ ਸਤਿਗੁਰੁ ਭੇਟੈ ਨਦਰੀ ਮੇਲਿ ਮਿਲਾਵਣਿਆ॥੨॥

*(ਮਾਝ ਮ:੩, ੧੨੭-੧੦)*

## ਅਭੇਦਤਾ/ਅਭਿੰਨਤਾ (੧੩੦)

ਤਿੰਨ ਗੁਣਾਂ ਦੀ ਰਚਨਾ ਵਿੱਚੋਂ ਛੁਟਕਾਰਾ ਪਾ ਕੇ ਆਪਣੇ ਅਸਲੇ ਵਿੱਚ ਸਮਾ ਜਾਣਾ, ਦੂਜੀ ਵਿੱਚੋਂ ਮੁਕਤੀ ਪ੍ਰਾਪਤ ਕਰਕੇ ਏਕੇ ਵਿੱਚ ਸਮਾ ਜਾਣਾ। ਕੇਵਲ ਏਕੋ ਹੀ ਏਕਾ ਦਾ ਰਹਿ ਜਾਣਾ। ਅਜੇਹੀ ਅਵਸਥਾ ਦੀ ਸੰਗਿਆ 'ਅਭੇਦਤਾ' ਆਖੀ ਜਾਂਦੀ ਹੈ। ਕਈ ਥਾਈਂ ਇਸ ਅਵਸਥਾ ਦਾ ਨਾਮ "ਜੋਤੀ ਜੋਤਿ" ਭੀ ਆਖਿਆ ਗਇਆ ਹੈ।

(ੳ) ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ॥
ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ॥੮॥

*(ਮਾਰੂ ਸੋਲਹੇ ਮ:੫, ੧੦੭੬-੩)*

(ਅ) ਹਰਿ ਕੇ ਸੰਤ ਜਪਹੁ ਹਰਿ ਜਪਣਾ ਹਰਿ ਸੰਤੁ ਚਲੈ ਹਰਿ ਨਾਲੀ॥
ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ॥੩॥

*(ਧਨਾਸਰੀ ਮ:੪, ੬੬੭-੧੮)*

(ੲ) ਕਾਟੇ ਅਗਿਆਨ ਤਿਮਰ ਨਿਰਮਲੀਆ ਬੁਧਿ ਬਿਗਾਸ ਬਿਬੇਕਾ॥
ਜਿਉ ਜਲ ਤਰੰਗ ਫੇਨੁ ਜਲ ਹੋਈ ਹੈ ਸੇਵਕ ਠਾਕੁਰ ਭਏ ਏਕਾ॥੧॥
ਜਹ ਤੇ ਉਠਿਓ ਤਹ ਹੀ ਆਇਓ ਸਭ ਹੀ ਏਕੈ ਏਕਾ॥
ਨਾਨਕ ਦ੍ਰਿਸਟਿ ਆਇਓ ਸ੍ਰਬ ਠਾਈ ਪ੍ਰਾਣਪਤੀ ਹਰਿ ਸਮਕਾ॥੨॥

*(ਸਾਰਗ ਮ:੫, ੧੨੦੯-੧੫)*

(ਸ) ਹਰਿ ਕਾ ਚਿਹਨੁ ਸੋਈ ਹਰਿ ਜਨ ਕਾ ਹਰਿ ਆਪੇ ਜਨ ਮਹਿ ਆਪੁ ਰਖਾਂਤਿ॥
ਧਨੁ ਧੰਨੁ ਗੁਰੂ ਨਾਨਕੁ ਸਮਦਰਸੀ ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ॥੪॥

*(ਮਲਾਰ ਮ:੪, ੧੨੬੪-੧੨)*

(ਹ) ਓਤਿ ਪੋਤਿ ਮਿਲਿਓ ਭਗਤਨ ਕਉ ਜਨ ਸਿਉ ਪਰਦਾ ਲਾਹਿਓ॥੩॥

*(ਕਾਨੜਾ ਮ:੫, ੧੨੯੯-੮)*

(ਕ) ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ॥
ਨਾਨਕ ਹਰਿ ਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ॥੬॥

*(ਵਡਹੰਸੁ ਮ:੪, ੫੬੨-੫)*

(ਖ) ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥੧॥ਰਹਾਉ॥
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥੨॥
ਗੁਰ ਕਿਰਪਾ ਜਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥੩॥

*(ਸੋਰਠਿ ਮ:੯, ੬੩੩-੧੬)*

(ਗ) ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ॥
ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ॥
ਸੋ ਹਰਿ ਜਨੁ ਨਾਮੁ ਧਿਆਇਦਾ ਹਰਿ ਹਰਿ ਜਨੁ ਇਕ ਸਮਾਨਿ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਪੈਜ ਰਖਹੁ ਭਗਵਾਨ॥੧॥

*(ਸੋਰਠਿ ਵਾਰ ਮ:੪, ੬੫੨-੭)*

(ਘ) ਵਡੈ ਭਾਗਿ ਗੁਰੁ ਪੂਰਾ ਪਾਈਐ ਅਨਦਿਨੁ ਨਾਮੁ ਧਿਆਏ॥
ਸਹਜੇ ਸਹਜਿ ਮਿਲਿਆ ਜਗਜੀਵਨੁ ਨਾਨਕ ਸੁੰਨਿ ਸਮਾਏ॥੧॥

*(ਸੂਹੀ ਛੰਤ ਮ:੪, ੭੭੪-੧੬)*

(ਙ) ਉਪਜਿਆ ਤਤੁ ਗਿਆਨੁ ਸਾਹੁਰੈ ਪੇਈਐ ਇਕੁ ਹਰਿ ਬਲਿ ਰਾਮ ਜੀਉ॥
ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ॥
ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਘਟਿ ਘਟਿ ਰਹਿਆ ਸਮਾਇਆ॥
ਜਿਸ ਤੇ ਉਪਜਿਆ ਤਿਸੁ ਮਾਹਿ ਸਮਾਇਆ ਕੀਮਤਿ ਕਹਣੁ ਨ ਜਾਏ॥
ਜਿਸ ਕੇ ਚਲਤ ਨ ਜਾਹੀ ਲਖਣੇ ਨਾਨਕ ਤਿਸਹਿ ਧਿਆਏ॥੪॥

*(ਸੂਹੀ ਮ:੫, ੭੭੮-੧੦)*

(ਚ) ਜਿਨ ਕੈ ਹਰਦੈ ਏਕੰਕਾਰੁ॥ ਸਰਬ ਗੁਣ ਸਾਚਾ ਬੀਚਾਰੁ॥
ਗੁਰ ਕੈ ਭਾਣੈ ਕਰਮ ਕਮਾਵੈ॥ ਨਾਨਕ ਸਾਚੇ ਸਾਚਿ ਸਮਾਵੈ॥੯॥

*(ਰਾਮਕਲੀ ਮ:੧, ੯੦੫-੩)*

(ਛ) ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥੬॥

*(ਰਾਮਕਲੀ ਕਬੀਰ, ੯੬੯-੧੭)*

(ਜ) ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥੨੦੪॥

*(ਸਲੋਕ ਕਬੀਰ, ੧੩੭੫-੧੦)*

(ਝ) ਗੁਰ ਤੇ ਬੂਝੈ ਤ੍ਰਿਭਵਣੁ ਸੂਝੈ॥ ਮਨਸਾ ਮਾਰਿ ਮਨੈ ਸਿਉ ਲੂਝੈ॥
ਜੋ ਤੁਧੁ ਸੇਵਹਿ ਸੇ ਤੁਧ ਹੀ ਜੇਹੇ ਨਿਰਭਉ ਬਾਲ ਸਖਾਈ ਹੇ॥੪॥

*(ਮਾਰੂ ਮ:੧, ੧੦੨੧-੧੫)*

(ਞ) ਸਤਿਗੁਰ ਬਾਝੁ ਨ ਬੇਲੀ ਕੋਈ॥ ਐਥੈ ਓਥੈ ਰਾਖਾ ਪ੍ਰਭੁ ਸੋਈ॥
ਰਾਮ ਨਾਮੁ ਦੇਵੈ ਕਰਿ ਕਿਰਪਾ ਇਉ ਸਲਲੈ ਸਲਲ ਮਿਲਾਤਾ ਹੇ॥੧੨॥

*(ਮਾਰੂ ਮ:੧, ੧੦੩੧-੧੯)*

(ਟ) ਐਸੀ ਸੋਭਾ ਜਨੈ ਕੀ ਜੇਵਡੁ ਹਰਿ ਪਰਤਾਪੈ॥
ਸਭ ਅੰਤਰਿ ਜਨ ਵਰਤਾਇਆ ਹਰਿ ਜਨ ਤੇ ਜਾਪੈ॥੮॥

*(ਮਾਰੂ ਵਾਰ ਮ:੫, ੧੦੯੭-੬)*

(ਠ) ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ॥
ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ॥੧੩॥

*(ਸਲੋਕ ਮ:੯, ੧੪੨੭-੪)*

(ਡ) ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ॥
ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥੪੩॥

*(ਸੋਲਕ ਮ:੯, ੧੪੨੮-੧੪)*

(ਢ) ਜਿਨਿ ਜਾਤਾ ਸੋ ਤਿਸ ਹੀ ਜੇਹਾ॥ ਅਤਿ ਨਿਰਮਾਇਲੁ ਸੀਝਸਿ ਦੇਹਾ॥
ਰਹਸੀ ਰਾਮੁ ਰਿਦੈ ਇਕ ਭਾਇ॥ ਅੰਤਰਿ ਸਬਦੁ ਸਾਚਿ ਲਿਵ ਲਾਇ॥੧੦॥

*(ਰਾਮਕਲੀ ਮ:੧, ਓਅੰਕਾਰ, ੯੩੧-੩)*

(ਣ) ਸਗਲ ਕਲੇਸ ਨਿੰਦਕ ਭਇਆ ਖੇਦੁ॥ ਨਾਮੇ ਨਾਰਾਇਨ ਨਾਹੀ ਭੇਦੁ॥੨੮॥

*(ਭੈਰਉ ਨਾਮਦੇਵ, ੧੧੬੬-੧੨)*

**ਅਭੈ ਦਾਨੁ (੧੩੧)**

ਨਿਡਰਤਾ ਦੀ ਦਾਤ ਦਾ ਪਰਾਪਤ ਹੋਣਾ, ਵਾਹਿਗੁਰੂ ਦਾ ਸਿਮਰਨ ਕਰਨਾ ਹੀ 'ਅਭੈ ਦਾਨ' ਦੀ ਅਵਸਥਾ ਹੈ। ਇਸ ਪਰਥਾਇ ਹੇਠ ਲਿਖੇ ਗੁਰਵਾਕ ਨਿਰਣੈ ਕਰਦੇ ਹਨ:

(ੳ) ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮਰੀ ਓਰਿ॥
ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ॥੨॥

*(ਜੈਤਸਰੀ ਮ:੫, ੭੦੧-੧੮)*

(ਅ) ਤੁਮਰੀ ਦਇਆ ਮਇਆ ਸੁਖੁ ਪਾਵਉ ਹੋਹੁ ਕ੍ਰਿਪਾਲ ਤ ਭਉਜਲੁ ਤਰਨਾ॥
ਅਭੈ ਦਾਨੁ ਨਾਮੁ ਹਰਿ ਪਾਇਓ ਸਿਰੁ ਡਾਰਿਓ ਨਾਨਕ ਸੰਤ ਚਰਨਾ॥੨॥

*(ਕਾਨੜਾ ਮ:੫, ੧੨੯੯-੧੮)*

(ੲ) ਸੇਵਤ ਸੇਵਿ ਸੇਵਿ ਸਾਧ ਸੇਵਉ ਸਦਾ ਕਰਉ ਕਿਰਤਾਏ॥
ਅਭੈ ਦਾਨੁ ਪਾਵਉ ਪੁਰਖ ਦਾਤੇ ਮਿਲਿ ਸੰਗਤਿ ਹਰਿ ਗੁਣ ਗਾਏ॥੧॥

*(ਬਿਲਾਵਲੁ ਮ:੫, ੮੨੦-੬)*

(ਸ) ਜੋ ਜੋ ਸਰਨਿ ਪਰਿਓ ਗੁਰ ਨਾਨਕ ਅਭੈ ਦਾਨੁ ਸੁਖ ਪਾਏ॥੪॥

*(ਬਿਲਾਵਲੁ ਮ:੫, ੮੨੦-੧੦)*

(ਹ) ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ॥
ਨਾਨਕ ਹਾਰਿ ਪਰਿਓ ਸਰਣਾਗਤਿ ਅਭੈ ਦਾਨੁ ਪ੍ਰਭ ਦੀਜੈ॥੩॥

*(ਜੈਤਸਰੀ ਮ:੯, ੭੦੩-੫)*

## ਅਭੈਪਦੁ/ਨਿਰਭਉ (੧੩੨)

ਇਹ ਇਨਸਾਨੀ ਜੀਵਨ ਦੀ ਉਹ ਅਵਸਥਾ ਹੈ, ਜਿਸ ਨੂੰ ਧਾਰਨ ਕੀਤਿਆਂ ਡਰਾਂ ਦੀ ਨਿਵਿਰਤੀ ਹੋ ਜਾਂਦੀ ਹੈ, ਜੀਵ ਨਿਰਭੈ ਬਣ ਜਾਂਦਾ ਹੈ। ਸਭ ਤੋਂ ਗੰਭੀਰ ਡਰ ਮ੍ਰਿਤੂ ਦਾ ਹੈ। ਜਦੋਂ ਜੀਵ ਜਨਮ ਮਰਨ ਤੋਂ ਰਹਤਿ ਹੋ ਜਾਵੇ, ਉਹ ਪਦਵੀ ਨੂੰ ਪਾ ਲੈਂਦਾ ਹੈ।

(ੳ) ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ॥
ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੇ ਤਾ ਮਨੁ ਖੀਵਾ ਭਾਈ॥੩॥
ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ॥
ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ॥੪॥

*(ਕੇਦਾਰਾ ਕਬੀਰ, ੧੧੨੩-੧੬)*

(ਅ) ਜਿਸ ਦਾ ਸਾਹਿਬੁ ਡਾਢਾ ਹੋਇ॥ ਤਿਸ ਨੋ ਮਾਰਿ ਨ ਸਾਕੈ ਕੋਇ॥
ਸਾਹਿਬ ਕੀ ਸੇਵਕੁ ਰਹੈ ਸਰਣਾਈ॥ ਆਪੇ ਬਖਸੇ ਦੇ ਵਡਿਆਈ॥
ਤਿਸ ਤੇ ਊਪਰਿ ਨਾਹੀ ਕੋਇ॥ ਕਉਣੁ ਡਰੈ ਡਰੁ ਕਿਸ ਕਾ ਹੋਇ॥੪॥

*(ਬਿਲਾਵਲੁ ਮ:੩, ੮੪੨-੧੦)*

(ੲ) ਇਸੁ ਜੁਗ ਮਹਿ ਨਿਰਭਉ ਹਰਿ ਨਾਮੁ ਹੈ ਪਾਈਐ ਗੁਰ ਵੀਚਾਰਿ॥
ਬਿਨੁ ਨਾਵੈ ਜਮ ਕੈ ਵਸਿ ਹੈ ਮਨਮੁਖਿ ਅੰਧ ਗਵਾਰਿ॥੨॥

*(ਆਸਾ ਮ:੩, ਕਾਫੀ, ੩੬੫-੭)*

(ਸ) ਸਭ ਕੀ ਰੇਨੁ ਹੋਇ ਹਾਂ॥ ਨਿਰਭਉ ਕਹਉ ਸੋਇ ਹਾਂ॥

*(ਆਸਾਵਰੀ ਮ:੫, ੪੧੦-੪)*

(ਹ) ਭੈ ਤੇ ਨਿਰਭਉ ਪਾਈਐ ਮਿਲਿ ਜੋਤੀ ਜੋਤਿ ਅਪਾਰ॥
ਨਾਨਕ ਖਸਮੈ ਭਾਵੈ ਸਾ ਭਲੀ ਜਿਸ ਨੋ ਆਪੇ ਬਖਸੇ ਕਰਤਾਰੁ॥੧॥

*(ਗੂਜਰੀ ਵਾਰ ਮ:੩, ੫੧੬-੧੨)*

(ਕ) ਨਿਰਭਉ ਜਪੈ ਸਗਲ ਭਉ ਮਿਟੈ॥ ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ॥

*(ਗਉੜੀ ਸੁਖਮਨੀ ਮ:੫, ੨੯੩-੮)*

(ਖ) ਜਿਸਕਾ ਅੰਗੁ ਕਰੇ ਮੇਰਾ ਪਿਆਰਾ॥ ਸੋ ਮੁਕਤਾ ਸਾਗਰ ਸੰਸਾਰਾ॥
ਸਤਿ ਕਰੇ ਜਿਨ ਗੁਰੂ ਪਛਾਤਾ॥ ਸੋ ਕਾਹੇ ਕਉ ਡਰਦਾ ਜੀਉ॥੩॥

*(ਮਾਝ ਮ:੫, ੧੦੧-੧੪)*

(ਗ) ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ ਤਿਨ ਕਾ ਭਉ ਸਭੁ ਗਵਾਸੀ॥੩॥

*(ਆਸਾ ਮ:੪, ੧੧-੫)*

(ਘ) ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ॥

ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ॥੨॥

*(ਤਿਲੰਗ ਮ:੯, ਕਾਫੀ, ੭੨੬-੧੭)*

**ਅਮਰਾ ਪਦੁ (੧੩੩)**

ਐਸੀ ਅਵਸਥਾ ਜਿਥੇ ਮੌਤ ਨਹੀਂ ਹੈ, ਜਿਥੇ ਵਿਨਾਸ਼ ਨਹੀਂ ਹੈ। ਗੁਰਮਤਿ ਅਨੁਸਾਰ ਨਾਮ ਅੰਮ੍ਰਿਤ ਦੇ ਪਾਨ ਕੀਤਿਆਂ ਅਮਰ ਪਦਵੀ ਪ੍ਰਾਪਤ ਹੁੰਦੀ ਹੈ। ਇਸ ਪਰਥਾਇ ਹੇਠ ਲਿਖੇ ਪਾਵਨ ਵਾਕ ਨਿਰਣੇ ਕਰਦੇ ਹਨ:

(ੳ) ਅੰਮ੍ਰਿਤ ਨਾਮੁ ਸਦਾ ਨਿਰਮਲੀਆ॥ ਸੁਖਦਾਈ ਦੂਖ ਬਿਡਾਰਨ ਹਰੀਆ॥
ਅਵਰਿ ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ॥੧॥
ਜੋ ਜੋ ਪੀਵੈ ਸੋ ਤ੍ਰਿਪਤਾਵੈ॥ ਅਮਰੁ ਹੋਵੈ ਜੋ ਨਾਮ ਰਸੁ ਪਾਵੈ॥
ਨਾਮ ਨਿਧਾਨ ਤਿਸਹਿ ਪਰਾਪਤਿ ਜਿਸੁ ਸਬਦੁ ਗੁਰੂ ਮਨਿ ਵੂਠਾ ਜੀਉ॥੨॥

*(ਮਾਝ ਮ:੫, ੧੦੦-੧੯)*

(ਅ) ਅਕੁਲ ਪੁਰਖ ਇਕੁ ਚਲਿਤੁ ਉਪਾਇਆ॥ ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ॥੧॥
... ... ...
ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ॥
ਅਮਰੁ ਹੋਇ ਸਦ ਆਕੁਲ ਰਹੈ॥੪॥

*(ਪ੍ਰਭਾਤੀ ਨਾਮਦੇਉ, ੧੩੫੧-੭)*

(ੲ) ਅਮਰਾ ਪਦੁ ਪਾਇਆ ਆਪੁ ਗਵਾਇਆ ਵਿਰਲਾ ਗਿਆਨ ਵੀਚਾਰੀ॥
ਨਾਨਕ ਭਗਤ ਸੋਹਨਿ ਦਰਿ ਸਾਚੈ ਸਾਚੇ ਕੇ ਵਾਪਾਰੀ॥੪॥

*(ਧਨਾਸਰੀ ਮ:੧, ਛੰਤ, ੬੮੮-੧੮)*

(ਸ) ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ॥
ਜਿਨ ਕਉ ਕਰਮਿ ਲਿਖੀ ਤਿਸੁ ਰਿਦੈ ਸਮਾਣੀ ਰਾਮ॥
ਅਕਥ ਕਹਾਣੀ ਤਿਨੀ ਜਾਣੀ ਜਿਸੁ ਆਪਿ ਪ੍ਰਭੁ ਕਿਰਪਾ ਕਰੇ॥
ਅਮਰੁ ਥੀਆ ਫਿਰਿ ਨ ਮੂਆ ਕਲਿ ਕਲੇਸਾ ਦੁਖ ਹਰੇ॥

*(ਬਿਹਾਗੜਾ ਮ:੫, ੫੪੫-੬)*

(ਹ) ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥
ਅਮਰ ਪਦਾਰਥੁ ਨਾਨਕਾ ਮਨਿ ਮਾਨੀਐ ਸੁਖੁ ਹੋਇ॥੧॥

*(ਮਾਝ ਵਾਰ ਮ:੧, ੧੩੭-੧੫)*

(ਕ) ਮਰੈ ਨਾਹੀ ਸਦ ਸਦ ਹੀ ਜੀਵੈ॥ ਅਮਰੁ ਭਇਆ ਅਬਿਨਾਸੀ ਥੀਵੈ॥
ਨਾ ਕੋ ਆਵੈ ਨਾ ਕੋ ਜਾਵੈ ਗੁਰਿ ਦੂਰਿ ਕੀਆ ਭਰਮੀਜਾ ਹੇ॥੧੪॥

*(ਮਾਰੂ ਮ:੫, ਸੋਲਹੇ, ੧੦੭੪-੧੨)*

(ਖ) ਧੰਨੁ ਸੇਵਾ ਸੇਵਕੁ ਪਰਵਾਨੁ॥ ਅੰਤਰਜਾਮੀ ਪੁਰਖੁ ਪ੍ਰਧਾਨੁ॥
ਜਿਸੁ ਮਨਿ ਬਸੈ ਸੁ ਹੋਤ ਨਿਹਾਲੁ॥ ਤਾ ਕੈ ਨਿਕਟਿ ਨ ਆਵੈ ਕਾਲੁ॥
ਅਮਰ ਭਏ ਅਮਰਾ ਪਦੁ ਪਾਇਆ॥ ਸਾਧਸੰਗਿ ਨਾਨਕ ਹਰਿ ਧਿਆਇਆ॥੮॥

*(ਗਉੜੀ ਸੁਖਮਨੀ ਮ:੫, ੨੮੩-੧੨)*

(ਗ) ਕਈ ਕੋਟਿ ਨਾਮ ਰਸੁ ਪੀਵਹਿ॥ ਅਮਰ ਭਏ ਸਦ ਸਦ ਹੀ ਜੀਵਹਿ॥

*(ਗਉੜੀ ਸੁਖਮਨੀ ਮ:੫, ੨੭੬-੧੫)*

(ਘ) ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ॥
ਅਮਰਾ ਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ॥੧੬੩॥

*(ਸਲੋਕ ਕਬੀਰ, ੧੩੭੩-੫)*

(ਙ) ਹਿਰਦੈ ਨਾਮੁ ਸਰਬ ਧਨੁ ਧਾਰਣੁ ਗੁਰ ਪਰਸਾਦੀ ਪਾਈਐ॥
ਅਮਰ ਪਦਾਰਥ ਤੇ ਕਿਰਤਾਰਥ ਸਹਜਿ ਧਿਆਨਿ ਲਿਵ ਲਾਈਐ॥੧॥

*(ਭੈਰਉ ਮ:੧, ੧੧੨੭-੪)*

## ਅਮਿਉ ਰਸੁ (੧੩੪)

ਜੀਵਨ ਦੇਣ ਵਾਲਾ ਰਸ, ਆਬੇ ਹੱਯਾਤ, ਅੰਮ੍ਰਿਤ, ਸੁਧਾ ਰਸ, ਐਸਾ ਰਸ ਜਿਸ ਦੇ ਪੀਣ ਕਰਕੇ ਸਦੀਵੀ ਜੀਵਨ ਪ੍ਰਾਪਤ ਹੁੰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਅੰਮ੍ਰਿਤੁ"।

(ੳ) ਅਮਿਉ ਅਮਿਉ ਹਰਿ ਰਸੁ ਹੈ ਮੀਠਾ ਮਿਲਿ ਸੰਤ ਜਨਾ ਮੁਖਿ ਪਾਵੈ॥੧॥ਰਹਾਉ॥

*(ਰਾਮਕਲੀ ਮ:੪, ੮੮੧-੯)*

(ਅ) ਅੰਮਿਉ ਰਸਨਾ ਬਦਨਿ ਬਰ ਦਾਤਿ ਅਲਖ ਅਪਾਰ ਗੁਰ ਸੂਰ ਸਬਦਿ ਹਉਮੈ ਨਿਵਾਰ੍ਯਉ॥
ਪੰਚਾਹਰੁ ਨਿਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰ੍ਯਉ॥
ਹਰਿ ਨਾਮਿ ਲਾਗਿ ਜਗ ਉਧਰ੍ਯਉ ਸਤਿਗੁਰੁ ਰਿਦੈ ਬਸਾਇਅਉ॥
ਗੁਰ ਅਰਜੁਨ ਕਲ੍ਯੁਚਰੈ ਤੈ ਜਨਕਹ ਕਲਸੁ ਦੀਪਾਇਅਉ॥੯॥

*(ਸਵਈਏ ਮ:੫ ਕੇ, ੧੪੦੮-੪)*

(ੲ) ਅਮਿਅ ਸਰੋਵਰੋ ਪੀਉ ਹਰਿ ਹਰਿ ਨਾਮਾ ਰਾਮ॥
ਸੰਤਹ ਸੰਗਿ ਮਿਲੈ ਜਪਿ ਪੂਰਨ ਕਾਮਾ ਰਾਮ॥

*(ਬਿਹਾਗੜਾ ਮ:੫, ੫੪੬-੧)*

(ਸ) ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ॥
ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ॥

*(ਸਵਈਏ ਮ:੨ ਕੇ, ੧੩੯੨-੧੨)*

(ਹ) ਛੁਟਤ ਪਰਵਾਹ ਅਮਿਅ ਅਮਰਾ ਪਦ ਅੰਮ੍ਰਿਤ ਸਰੋਵਰ ਸਦ ਭਰਿਆ॥
ਤੇ ਪੀਵਹਿ ਸੰਤ ਕਰਹਿ ਮਨਿ ਮਜਨੁ ਪੁਬ ਜਿਨਹੁ ਸੇਵਾ ਕਰੀਆ॥
ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ ਸਬਦ ਮਾਤ੍ਰ ਤੇ ਉਧਰ ਧਰੇ॥
ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ॥੨॥

*(ਸਵਈਏ ਮ:੪ ਕੇ, ੧੩੯੬-੧੬)*

(ਕ) ਮਿਟਿਆ ਅਧੇਰਾ ਦੂਖੁ ਨਾਠਾ ਅਮਿਉ ਹਰਿ ਰਸੁ ਚੋਇਆ॥

*(ਬਿਹਾਗੜਾ ਮ:੫, ਛੰਤ, ੫੪੨-੧੩)*

(ਖ) ਤ੍ਰਿਸਨਾ ਬੂਝੀ ਅੰਤਰੁ ਠੰਢਾ॥ ਗੁਰਿ ਪੂਰੈ ਲੈ ਤੂਟਾ ਗੰਢਾ॥
ਸੁਰਤਿ ਸਬਦੁ ਰਿਦ ਅੰਤਰਿ ਜਾਗੀ ਅਮਿਉ ਝੋਲਿ ਝੋਲਿ ਪੀਜਾ ਹੇ॥੧੩॥

*(ਮਾਰੂ ਸੋਲਹੇ ਮ:੫, ੧੦੭੪-੧੧)*

## ਅਮਿਤਿ ਪ੍ਰਭੂ (੧੩੫)

ਭਾਵ ਮਿਣਤੀ ਤੋਂ ਰਹਿਤ, ਅੰਦਾਜ਼ੇ ਤੋਂ ਰਹਿਤ। ਵਾਹਿਗੁਰੂ ਦੇ ਗੁਣਾਂ ਦੀ ਕੋਈ ਗਿਣਤੀ ਮਿਣਤੀ ਨਹੀਂ ਹੋ ਸਕਦੀ। ਇਹੀ ਕਾਰਣ ਹੈ ਕਿ ਉਹ ਅਮਿਤ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਅਗਮ ਅਗੋਚਰੁ", "ਵਾਹਿਗੁਰੂ ਦੀ ਗਤਿ ਮਿਤਿ"।

(ੳ) ਅਗਮੁ ਅਗੋਚਰ ਮਿਤਿ ਨਹੀ ਪਾਈ॥ ਅਪਣੀ ਕ੍ਰਿਪਾ ਕਰਹਿ ਤੂੰ ਲੈਹਿ ਮਿਲਾਈ॥
ਪੂਰੇ ਗੁਰ ਕੈ ਸਬਦਿ ਧਿਆਈਐ ਸਬਦੁ ਸੇਵਿ ਸੁਖੁ ਪਾਵਣਿਆ॥੫॥

*(ਮਾਝ ਮ:੫, ੧੩੦-੫)*

(ਅ) ਰਾਮੋ ਰਾਮ ਨਾਮੁ ਗੁਰੂ ਰਾਮੁ ਗੁਰਮੁਖੇ ਜਾਣੈ ਰਾਮ॥
ਇਹੁ ਮਨੂਆ ਖਿਨ ਊਭ ਪਇਆਲੀ ਭਰਮਦਾ ਇਕਤੁ ਘਰਿ ਆਣੈ ਰਾਮ॥
ਮਨੁ ਇਕਤੁ ਘਰਿ ਆਣੈ ਸਭ ਗਤਿ ਮਿਤਿ ਜਾਣੈ ਹਰਿ ਰਾਮੋ ਨਾਮੁ ਰਸਾਏ॥

*(ਆਸਾ ਮ:੧, ੪੪੩-੧੪)*

(ੲ) ਵਡਭਾਗੀ ਗੁਰੁ ਪਾਇਆ ਮੇਰੀ ਜਿੰਦੁੜੀਏ ਗੁਰਿ ਪੂਰੈ ਗਤਿ ਮਿਤਿ ਪਾਇਆ ਰਾਮ॥

*(ਬਿਹਾਗੜਾ ਮ:੪, ੫੩੯-੧੨)*

(ਸ) ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥੩॥

*(ਰਾਮਕਲੀ ਮ:੧, ਓਅੰਕਾਰ, ੯੩੦-੬)*

(ਹ) ਕਰਤੇ ਕੀ ਮਿਤਿ ਨ ਜਾਨੈ ਕੀਆ॥ ਨਾਨਕ ਜੋ ਤਿਸੁ ਭਾਵੈ ਸੋ ਵਰਤੀਆ॥੭॥

*(ਗਉੜੀ ਸੁਖਮਨੀ ਮ:੫, ੨੮੫-੧)*

## ਅਮੁਲੁ ਵਾਹਿਗੁਰੂ (੧੩੬)

ਵਾਹਿਗੁਰੂ ਦੀ ਕੀਮਤ ਕੋਈ ਭੀ ਨਹੀਂ ਪਾ ਸਕਦਾ। ਏਹੀ ਕਾਰਣ ਹੈ ਕਿ ਉਹ ਅਮੁਲ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਅਗਮੁ ਅਗੋਚਰੁ"।

(ੳ) ਕੰਚਨ ਸਿਉ ਪਾਈਐ ਨਹੀ ਤੋਲਿ॥
ਮਨੁ ਦੇ ਰਾਮੁ ਲੀਆ ਹੈ ਮੋਲਿ॥੧॥
ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ॥
ਸਹਜਿ ਸੁਭਾਇ ਮੇਰਾ ਮਨੁ ਮਾਨਿਆ॥੧॥ ਰਹਾਉ॥

*(ਗਉੜੀ ਕਬੀਰ, ੩੨੭-੧੦)*

(ਅ) ਜਾਕੈ ਘਰਿ ਸਭੁ ਕਿਛੁ ਹੈ ਭਾਈ ਨਉ ਨਿਧਿ ਭਰੇ ਭੰਡਾਰ॥
ਤਿਸਕੀ ਕੀਮਤਿ ਨਾ ਪਵੈ ਭਾਈ ਊਚਾ ਅਗਮ ਅਪਾਰ॥

*(ਸੋਰਠਿ ਮ:੫, ੬੩੯-੧੬)*

(ੲ) ਏਕ ਬਿਨਾ ਦੂਜਾ ਨਹੀ ਜਾਨੈ॥ ਘਟ ਘਟ ਅੰਤਰਿ ਪਾਰਬ੍ਰਹਮੁ ਪਛਾਨੈ॥੨॥
ਜੋ ਕਿਛੁ ਕਰੈ ਸੋਈ ਭਲ ਮਾਨੈ॥ ਆਦਿ ਅੰਤ ਕੀ ਕੀਮਤਿ ਜਾਨੈ॥੩॥

*(ਸੂਹੀ ਮ:੫, ੭੪੧-੧੦)*

(ਸ) ਤਿਸ ਕੀ ਕੀਮਤਿ ਕਿਨੈ ਨ ਹੋਈ॥ ਕਹਿ ਕਹਿ ਕਥਨੁ ਕਹੈ ਸਭੁ ਕੋਈ॥

*(ਗਉੜੀ ਗੁਆਰੇਰੀ ਮ:੩, ੧੬੦-੧੩)*

(ਹ) ਕੀਤਾ ਕਿਆ ਸਾਲਾਹੀਐ ਕਰਿ ਵੇਖੈ ਸੋਈ॥
ਤਾ ਕੀ ਕੀਮਤਿ ਨਾ ਪਵੈ ਜੇ ਲੋਚੈ ਕੋਈ॥
ਕੀਮਤਿ ਸੋ ਪਾਵੈ ਆਪਿ ਜਾਣਾਵੈ ਆਪਿ ਅਭੁਲੁ ਨ ਭੁਲਏ॥

ਜੈ ਜੈਕਾਰੁ ਕਰਹਿ ਤੁਧੁ ਭਾਵਹਿ ਗੁਰ ਕੈ ਸਬਦਿ ਅਮੁਲਏ॥

(ਸੂਹੀ ਮ:੧, ੭੬੭-੧੧)

(ਕ) ਹਰਿ ਕੀ ਕੀਮਤਿ ਨਾ ਪਵੈ ਹਰਿ ਜਸੁ ਲਿਖਣੁ ਨ ਜਾਇ॥
ਗੁਰ ਕੈ ਸਬਦਿ ਮਨੁ ਤਨੁ ਰਪੈ ਹਰਿ ਸਿਉ ਰਹੈ ਸਮਾਇ॥੩੦॥

(ਸੂਹੀ ਮ:੩, ੭੫੬-੧੩)

(ਖ) ਹਰਿ ਕੀ ਕੀਮਤਿ ਕਿਨ ਬਿਧਿ ਹੋਇ॥
ਹਰਿ ਅਪਰੰਪਰੁ ਅਗਮ ਅਗੋਚਰੁ ਗੁਰ ਕੈ ਸਬਦਿ ਮਿਲੈ ਜਨੁ ਕੋਇ॥੧॥ਰਹਾਉ॥
ਗੁਰਮੁਖਿ ਕੀਮਤਿ ਜਾਣੈ ਕੋਇ॥ ਵਿਰਲੇ ਕਰਮਿ ਪਰਾਪਤਿ ਹੋਇ॥
ਊਚੀ ਬਾਣੀ ਊਚਾ ਹੋਇ॥ ਗੁਰਮੁਖਿ ਸਬਦਿ ਵਖਾਣੈ ਕੋਇ॥੨॥

(ਆਸਾ ਮ:੩, ੩੬੧-੧੩)

(ਗ) ਸਾਚਉ ਦੂਰਿ ਨ ਜਾਣੀਐ ਅੰਤਰਿ ਹੈ ਸੋਈ॥
ਜਹ ਦੇਖਾ ਤਹ ਰਵਿ ਰਹੇ ਕਿਨਿ ਕੀਮਤਿ ਹੋਈ॥੩॥
ਆਪਿ ਕਰੇ ਆਪੇ ਹਰੇ ਵੇਖੈ ਵਡਿਆਈ॥
ਗੁਰਮੁਖਿ ਹੋਇ ਨਿਹਾਲੀਐ ਇਉ ਕੀਮਤਿ ਪਾਈ॥੪॥

(ਆਸਾ ਮ:੧, ੪੨੧-੫)

(ਘ) ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥੧॥

(ਸਿਰੀ ਮ:੧, ੧੪-੧੧)

(ਙ) ਮੇਰੇ ਪ੍ਰਭ ਭਾਵਨਿ ਸੇ ਊਜਲੇ ਸਭ ਮੈਲੁ ਭਰੀਜੈ॥
ਮੈਲਾ ਊਜਲੁ ਤਾ ਥੀਐ ਪਾਰਸ ਸੰਗਿ ਭੀਜੈ॥
ਵੰਨੀ ਸਾਚੇ ਲਾਲ ਕੀ ਕਿਨਿ ਕੀਮਤਿ ਕੀਜੈ॥੭॥
ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ॥
ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ॥
ਨਾਨਕ ਕੀਮਤਿ ਸੋ ਕਰੇ ਪੂਰਾ ਗੁਰੁ ਗਿਆਨੇ॥੮॥

(ਮਾਰੂ ਮ:੧, ੧੦੧੨-੧੨)

(ਚ) ਲੇਖਾ ਪੜਿ ਨ ਪਹੂਚੀਐ ਕਥਿ ਕਹਣੈ ਅੰਤੁ ਨ ਪਾਇ॥
ਗੁਰ ਤੇ ਕੀਮਤਿ ਪਾਈਐ ਸਚਿ ਸਬਦਿ ਸੋਝੀ ਪਾਇ॥੭॥

(ਆਸਾ ਮ:੩, ੪੨੭-੧੬)

(ਛ) ਬੇਦ ਪੜੇ ਪੜਿ ਬ੍ਰਹਮੇ ਹਾਰੇ ਇਕੁ ਤਿਲੁ ਨਹੀ ਕੀਮਤਿ ਪਾਈ॥
ਸਾਧਿਕ ਸਿਧ ਫਿਰਹਿ ਬਿਲਲਾਤੇ ਤੇ ਭੀ ਮੋਹੇ ਮਾਈ॥੨॥
ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ॥
ਤਿਨ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ॥੩॥
ਸਹਜ ਸੂਖ ਆਨੰਦ ਨਾਮ ਰਸ ਹਰਿ ਸੰਤੀ ਮੰਗਲੁ ਗਾਇਆ॥
ਸਫਲ ਦਰਸਨੁ ਭੇਟਿਓ ਗੁਰ ਨਾਨਕ ਤਾ ਮਨਿ ਤਨਿ ਹਰਿ ਹਰਿ ਧਿਆਇਆ॥੪॥

(ਸੂਹੀ ਮ:੫, ੭੪੭-੧੧)

(ਜ) ਅਮੁਲ ਗੁਣ ਅਮੁਲ ਵਾਪਾਰ॥ ਅਮੁਲ ਵਾਪਾਰੀਏ ਅਮੁਲ ਭੰਡਾਰ॥
(ਸਾਰੀ ਪਉੜੀ ਇਸੇ ਪਰਥਾਇ ਹੈ। ਪਾਠ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ) ਜਪੁ ੫-੧੬)

(ਝ) ਉਤਮ ਸਲੋਕ ਸਾਧ ਕੇ ਬਚਨ॥ ਅਮੁਲੀਕ ਲਾਲ ਏਹਿ ਰਤਨ॥
ਸੁਨਤ ਕਮਾਵਤ ਹੋਤ ਉਧਾਰ॥ ਆਪਿ ਤਰੈ ਲੋਕਹ ਨਿਸਤਾਰ॥

*(ਗਉੜੀ ਸੁਖਮਨੀ ਮ:੫, ੨੯੫-੯)*

(ਞ) ਸਾਹਿ ਪਠਾਇਆ ਸਾਹੈ ਪਾਸਿ॥ ਅਮੋਲ ਰਤਨ ਅਮੋਲਾ ਰਾਸਿ॥
ਵਿਸਟੁ ਸੁਭਾਈ ਪਾਇਆ ਮੀਤ॥ ਸਉਦਾ ਮਿਲਿਆ ਨਿਹਚਲ ਚੀਤ॥੨॥

*(ਆਸਾ ਮ:੫, ੩੭੨-੩)*

(ਟ) ਖੋਜਤ ਖੋਜਤ ਨਿਜ ਘਰੁ ਪਾਇਆ॥ ਅਮੋਲ ਰਤਨੁ ਸਾਚੁ ਦਿਖਲਾਇਆ॥
ਕਰਿ ਕਿਰਪਾ ਜਬ ਮੇਲੇ ਸਾਹਿ॥ ਕਹੁ ਨਾਨਕ ਗੁਰ ਕੈ ਵੇਸਾਹਿ॥੪॥

*(ਗਉੜੀ ਗੁਆਰੇਰੀ ਮ:੫, ੧੮੧-੫)*

(ਠ) ਸਤਿਗੁਰਿ ਮੋ ਕਉ ਕੀਨੋ ਦਾਨੁ॥ ਅਮੋਲ ਰਤਨੁ ਹਰਿ ਦੀਨੋ ਨਾਮੁ॥
ਸਹਜ ਬਿਨੋਦ ਚੋਜ ਆਨੰਤਾ॥ ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ॥੧॥

*(ਭੈਰਉ ਮ:੫, ੧੧੫੭-੩)*

(ਡ) ਪ੍ਰੇਮ ਠਗਉਰੀ ਜਿਨ ਕਉ ਪਾਈ ਤਿਨ ਰਸੁ ਪੀਅਉ ਭਾਰੀ॥
ਤਾ ਕੀ ਕੀਮਤਿ ਕਹਣੁ ਨ ਜਾਈ ਕੁਦਰਤਿ ਕਵਣ ਹਮਾਰੀ॥੧॥

*(ਜੈਤਸਰੀ ਮ:੫, ੭੦੨-੬)*

(ਢ) ਪੂਰੇ ਗੁਰ ਕੀ ਦੇਖੁ ਵਡਾਈ॥ ਤਾ ਕੀ ਕੀਮਤਿ ਕਹਣੁ ਨ ਜਾਈ॥ ਰਹਾਉ॥

*(ਸੋਰਠਿ ਮ:੫, ੬੧੪-੧੫)*

(ਣ) ਤੇਰੀ ਕੀਮਤਿ ਤੂਹੈ ਜਾਣਹਿ॥ ਤੂ ਆਪੇ ਬੂਝਹਿ ਸੁਣਿ ਆਪਿ ਵਖਾਣਹਿ॥

*(ਮਲਾਰ ਮ:੫, ੧੨੭੦-੧੯)*

(ਤ) ਆਗਿਆ ਦੂਖ ਸੂਖ ਸਭਿ ਕੀਨੇ॥ ਅੰਮ੍ਰਿਤ ਨਾਮੁ ਬਿਰਲੈ ਹੀ ਚੀਨੇ॥
ਤਾ ਕੀ ਕੀਮਤਿ ਕਹਣੁ ਨ ਜਾਈ ਜਤ ਕਤ ਓਹੀ ਸਮਾਵਣਾ॥੧੧॥

*(ਮਾਰੂ ਮ:੫, ੧੦੮੬-੧੦)*

(ਥ) ਸਾਮ ਵੇਦੁ ਰੁਗੁ ਜੁਜਰੁ ਅਥਰਬਣੁ॥ ਬ੍ਰਹਮੇ ਮੁਖਿ ਮਾਇਆ ਹੈ ਤ੍ਰੈ ਗੁਣ॥
ਤਾ ਕੀ ਕੀਮਤਿ ਕਹਿ ਨ ਸਕੈ ਕੋ ਤਿਉ ਬੋਲੇ ਜਿਉ ਬੋਲਾਇਦਾ॥੯॥

*(ਮਾਰੂ ਮ:੧. ੧੦੩੮-੧)*

(ਦ) ਤਾ ਕੀ ਕੀਮਤਿ ਕਰੈ ਨ ਕੋਇ॥ ਜਹ ਦੇਖਾ ਤਹ ਰਹਿਆ ਸਮਾਇ॥
ਨਾਨਕ ਪਾਰਿ ਪਰੈ ਸਚ ਭਾਇ॥੫੭॥

*(ਰਾਮਕਲੀ ਮ:੧, ਸਿਧ ਗੋਸਟਿ, ੯੪੪-੯)*

(ਧ) ਹਰਿ ਮਨਿ ਤਨਿ ਵਸਿਆ ਸੋਈ॥ ਜੈ ਜੈਕਾਰੁ ਕਰੇ ਸਭੁ ਕੋਈ॥
ਗੁਰ ਪੂਰੇ ਕੀ ਵਡਿਆਈ॥ ਤਾ ਕੀ ਕੀਮਤਿ ਕਹੀ ਨ ਜਾਈ॥੧॥

*(ਸੋਰਠਿ ਮ:੫, ੬੨੯-੧੪)*

(ਨ) ਗੁਰ ਕੇ ਚਰਨ ਹਿਰਦੈ ਵਸਾਏ॥ ਕਰਿ ਕਿਰਪਾ ਪ੍ਰਭਿ ਆਪਿ ਮਿਲਾਏ॥
ਅਪਨੇ ਸੇਵਕ ਕਉ ਲਏ ਪ੍ਰਭੁ ਲਾਇ॥ ਤਾ ਕੀ ਕੀਮਤਿ ਕਹੀ ਨ ਜਾਇ॥੧॥

*(ਮਲਾਰ ਮ:੫, ੧੨੭੦-੧੪)*

(ਪ) ਗੁਣ ਬਿਅੰਤੁ ਕੀਮਤਿ ਨਹੀ ਪਾਇ॥ ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ॥੪॥

*(ਗਉੜੀ ਸੁਖਮਨੀ ਮ:੫, ੨੮੭-੭)*

(ਫ) ਜਿਹਬਾ ਏਕ ਉਸਤਤਿ ਅਨੇਕ॥ ਸਤਿ ਪੁਰਖ ਪੂਰਨ ਬਿਬੇਕ॥
ਕਾਹੂ ਬੋਲ ਨ ਪਹੁਚਤ ਪ੍ਰਾਨੀ॥ ਅਗਮ ਅਗੋਚਰ ਪ੍ਰਭ ਨਿਰਬਾਨੀ॥
ਨਿਰਾਹਾਰ ਨਿਰਵੈਰ ਸੁਖਦਾਈ॥ ਤਾ ਕੀ ਕੀਮਤਿ ਕਿਨੈ ਨ ਪਾਈ॥੫॥

*(ਗਉੜੀ ਸੁਖਮਨੀ ਮ:੫, ੨੮੭-੮)*

(ਬ) ਤਾ ਕੀ ਕੀਮਤਿ ਨ ਪਵੈ ਜੇ ਲੋਚੈ ਸਭੁ ਕੋਇ॥
ਗੁਰਮਤਿ ਹੋਇ ਤ ਪਾਈਐ ਸਚਿ ਮਿਲੈ ਸੁਖੁ ਹੋਇ॥੬॥

*(ਸਿਰੀ ਮ:੧, ੬੦-੯)*

(ਭ) ਜਨਮਿ ਮਰੈ ਭਰਮਾਈਐ ਹਰਿ ਨਾਮੁ ਨ ਲੇਵੈ॥
ਤਾ ਕੀ ਕੀਮਤਿ ਨਾ ਪਵੈ ਬਿਨੁ ਗੁਰ ਕੀ ਸੇਵੈ॥੬॥

*(ਆਸਾ ਮ:੧, ੪੨੦-੧੯)*

(ਮ) ਤੇਰੀ ਕੀਮਤਿ ਕਹਣੁ ਨ ਜਾਈ॥ ਅਚਰਜ ਰੂਪੁ ਵਡੀ ਵਡਿਆਈ॥

*(ਮਾਰੂ ਮ:੫, ੧੦੮੬-੧੫)*

## ਅਮੋਘ ਦਰਸਨੁ (੧੩੭)

ਜਿਸਦਾ ਦਰਸ਼ਨ ਨਿਸਫਲ ਨਾ ਜਾਂਦਾ ਹੋਵੇ, ਖਾਲੀ ਨਾ ਜਾਵੇ, ਅਚੂਕ, ਬੇ-ਖ਼ਤਾ। ਭਾਵ ਜਿਸ ਦਾ ਦਰਸ਼ਨ ਕੀਤਿਆਂ ਕਾਮਯਾਬੀ ਪ੍ਰਾਪਤ ਹੋਵੇ, ਜੀਵਨ ਦੀ ਬਾਜ਼ੀ ਜਿਤੀ ਜਾ ਸਕੇ।

(ੳ) ਅਮੋਘ ਦਰਸਨ ਆਜੂਨੀ ਸੰਭਉ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ॥
ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ॥੭॥

*(ਮਾਰੂ ਮ:੫, ਸੋਲਹੇ, ੧੦੮੨-੧੩)*

(ਅ) ਅਮੋਘ ਦਰਸਨ ਬੇਅੰਤ ਅਪਾਰਾ॥ ਵਡ ਸਮਰਥੁ ਸਦਾ ਦਾਤਾਰਾ॥
ਗੁਰਮੁਖਿ ਨਾਮੁ ਜਪੀਐ ਤਿਤੁ ਤਰੀਐ ਗਤਿ ਨਾਨਕ ਵਿਰਲੀ ਜਾਤੀ ਜੀਉ॥੪॥

*(ਮਾਝ ਮ:੫, ੯੮-੧੧)*

## ਅਰਚਾ (੧੩੮)

ਕਿਸੇ ਨੂੰ ਆਦਰ ਸਤਿਕਾਰ ਦੇਣ ਦਾ ਭਾਵ ਅਰਚਾ ਹੈ। ਏਹੀ ਕਾਰਣ ਹੈ ਕਿ ਪ੍ਰੇਮੀ ਲੋਕ ਆਪਣੇ ਇਸ਼ਟ ਦੇਵ ਦੀ ਪੂਜਾ ਆਦਿ ਕਰਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਪੂਜਾ"।

(ੳ) ਚਰਨ ਕਮਲ ਜਪਿ ਬੋਹਿਥਿ ਚਰੀਐ॥ ਸੰਤਸੰਗਿ ਮਿਲਿ ਸਾਗਰੁ ਤਰੀਐ॥
ਅਰਚਾ ਬੰਦਨ ਹਰਿ ਸਮਤ ਨਿਵਾਸੀ ਬਾਹੁੜਿ ਜੋਨਿ ਨ ਨੰਗਨਾ॥

*(ਮਾਰੂ ਮ:੫, ੧੦੮੦-੭)*

(ਅ) ਦੂਧੁ ਤ ਬਛਰੈ ਥਨਹੁ ਬਿਟਾਰਿਓ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥ ਅਵਰੁ ਨ ਫੂਲੁ ਅਨੂਪੁ ਨ ਪਾਵਉ॥੧॥ਰਹਾਉ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥੨॥
ਧੂਪ ਦੀਪ ਨਈਬੇਦਹਿ ਬਾਸਾ॥ ਕੈਸੇ ਪੂਜ ਕਰਹਿ ਤੇਰੀ ਦਾਸਾ॥੩॥

ਤਨੁ ਮਨੁ ਅਰਪਉ ਪੂਜ ਚਰਾਵਉ॥ ਗੁਰ ਪਰਸਾਦਿ ਨਿਰੰਜਨੁ ਪਾਵਉ॥੪॥
ਪੂਜਾ ਅਰਚਾ ਆਹਿ ਨ ਤੋਰੀ॥ ਕਹਿ ਰਵਿਦਾਸ ਕਵਨ ਗਤਿ ਮੋਰੀ॥

*(ਗੂਜਰੀ ਰਵਿਦਾਸ, ੫੨੫-੧੩)*

### ਅਰਥ (੧੩੯)

'ਅਰਥ' ਦਾ ਭਾਵ ਹੈ: ਮਤਲਬ, ਸੁਆਰਥ, ਪ੍ਰਯੋਜਨ, ਧਨ ਪਦਾਰਥ, ਸੰਪਤੀ। ਇਸ ਪਰਥਾਇ ਕੁਝ ਪ੍ਰਮਾਣ ਪਾਵਨ ਗੁਰਬਾਣੀ ਵਿਚੋਂ ਦਰਜ ਕੀਤੇ ਜਾਂਦੇ ਹਨ:

(ੳ) ਜਉ ਪ੍ਰਭ ਜੀਉ ਦਇਆਲ ਹੋਇ ਤਉ ਭਗਤੀ ਲਾਗਉ॥
ਲਪਟਿ ਰਹਿਓ ਮਨੁ ਬਾਸਨਾ ਗੁਰ ਮਿਲਿ ਇਹ ਤਿਆਗਉ॥੧॥ਰਹਾਉ॥
ਕਰਉ ਬੇਨਤੀ ਅਤਿ ਘਨੀ ਇਹੁ ਜੀਉ ਹੋਮਾਗਉ॥
ਅਰਥ ਆਨ ਸਭਿ ਵਾਰਿਆ ਪ੍ਰਿਅ ਨਿਮਖ ਸੋਹਾਗਉ॥੨॥

*(ਬਿਲਾਵਲੁ ਮ:੫, ੮੦੮-੧੧)*

(ਅ) ਅਰਥੁ ਦਰਬੁ ਸਭੁ ਜੋ ਕਿਛੁ ਦੀਸੈ ਸੰਗਿ ਨ ਕਛਹੂ ਜਾਈ॥
ਕਹੁ ਨਾਨਕ ਹਰਿ ਹਰਿ ਆਰਾਧਹੁ ਕਵਨ ਉਪਮਾ ਦੇਉ ਕਵਨ ਬਡਾਈ॥੨॥

*(ਸਾਰਗ ਛੰਤ, ਮ:੫, ੧੨੩੭-੧)*

(ੲ) ਸਗਲ ਸਰੰਜਾਮ ਕਰੇ ਪ੍ਰਭੁ ਆਪੇ॥ ਭਏ ਮਨੋਰਥ ਸੋ ਪ੍ਰਭੁ ਜਾਪੇ॥੨॥
ਅਰਥ ਧਰਮ ਕਾਮ ਮੋਖ ਕਾ ਦਾਤਾ॥ ਪੂਰੀ ਭਈ ਸਿਮਰਿ ਸਿਮਰਿ ਬਿਧਾਤਾ॥੩॥

*(ਬਿਲਾਵਲੁ ਮ:੫, ੮੦੫-੧੯)*

### ਅਰਦਾਸ ਪਰਥਾਇ (੧੪੦)

'ਅਰਦਾਸ' ਦਾ ਅਰਥ ਹੈ : ਬੇਨਤੀ, ਦੁਆ, ਜੋਦੜੀ, ਅਰਜ਼ੋਈ, ਇਲਤਿਜਾ, ਆਦਿ। ਗੁਰਮਤਿ ਦੀ ਰਹਿਤ ਮਰਯਾਦਾ ਦੇ ਅਨਕੂਲ ਹਰ ਕਾਰਜ ਦੇ ਆਰੰਭ ਵਿਚ ਉਸਦੀ ਪੂਰਤੀ ਵਾਸਤੇ ਔਰ ਹਰ ਕਾਰਜ ਦੀ ਸੰਪੂਰਣਤਾ ਤੋਂ ਉਪਰੰਤ ਵਾਹਿਗੁਰੂ ਦੇ ਸ਼ੁਕਰਾਨੇ ਵਜੋਂ ਅਰਦਾਸ ਕਰਨਾ ਸਿੱਖੀ ਰਹਿਤ ਮਰਯਾਦਾ ਦਾ ਸ਼ਿਰੋਮਣੀ ਅੰਗ ਹੈ। ਅਰਦਾਸ ਪਰਥਾਇ ਹੇਠ ਲਿਖੇ ਪਰਮਾਣ ਵਿਭਿੰਨ ਮੌਕਿਆਂ ਅਨੁਸਾਰ ਦਿੱਤੇ ਜਾ ਰਹੇ ਹਨ:

(ੳ) ਤੂ ਠਾਕੁਰੁ ਤੁਮ ਪਹਿ ਅਰਦਾਸਿ॥ ਜੀਉ ਪਿੰਡੁ ਸਭੁ ਤੇਰੀ ਰਾਸਿ।
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥
(ਪੂਰੀ ਪਉੜੀ ਉਧਰਣ ਯੋਗ ਹੈ। ਪਾਠ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

*(ਗਉੜੀ ਸੁਖਮਨੀ ਮ:੫, ੨੬੮-੧)*

(ਅ) ਸੁਖ ਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ॥
ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ॥੩॥

*(ਸਿਰੀ ਮ:੫, ੪੪-੧੬)*

(ੲ) ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥
ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ॥੪॥

*(ਬਿਲਾਵਲੁ ਮ:੫, ੮੧੯-੧੧)*

(ਸ) ਜੀਅ ਜੰਤ ਸਭਿ ਤੇਰਿਆ ਤੂ ਸਭਨਾ ਰਾਸਿ॥
ਜਿਸ ਨੋ ਤੂ ਦੇਹਿ ਤਿਸ ਸਭੁ ਕਿਛੁ ਮਿਲੈ ਕੋਈ ਹੋਰੁ ਸਰੀਕੁ ਨਾਹੀ ਤੁਧੁ ਪਾਸਿ॥
ਤੂ ਇਕੋ ਦਾਤਾ ਸਭਸ ਦਾ ਹਰਿ ਪਹਿ ਅਰਦਾਸਿ॥
ਜਿਸ ਦੀ ਤੁਧੁ ਭਾਵੈ ਤਿਸ ਦੀ ਤੂ ਮੰਨਿ ਲੈਹਿ ਸੋ ਜਨੁ ਸਾਬਾਸਿ॥
ਸਭੁ ਤੇਰਾ ਚੋਜੁ ਵਰਤਦਾ ਦੁਖੁ ਸੁਖੁ ਤੁਧੁ ਪਾਸਿ॥੨॥

*(ਬਿਹਾਗੜਾ ਵਾਰ ਮ:੪, ੫੪੯-੬)*

**ਅਰਦਾਸ ਉਸਤਤਿ ਵਾਸਤੇ (੧੪੧)**

(ੳ) ਕਰਿ ਕਿਰਪਾ ਕਰਹੁ ਪ੍ਰਭ ਦਾਤਿ॥ ਤੁਮਰੀ ਉਸਤਤਿ ਕਰਉ ਦਿਨ ਰਾਤਿ॥੧॥ ਰਹਾਉ॥

*(ਭੈਰਉ ਮ:੫, ੧੧੪੪-੧੦)*

**ਅਰਦਾਸ ਅਗਨਿ ਸਾਗਰ ਲੰਘਣ ਵਾਸਤੇ (੧੪੨)**

ਹਾਰਿ ਪਰਿਓ ਤੁਮਰੈ ਪ੍ਰਭ ਦੁਆਰੈ ਦ੍ਰਿੜ੍ਹ ਕਰਿ ਗਹੀ ਤੁਮ੍ਹਾਰੀ ਲੂਕ॥
ਕਾਢਿ ਲੇਹੁ ਨਾਨਕ ਅਪੁਨੇ ਕਉ ਸੰਸਾਰ ਪਾਵਕ ਕੇ ਕੂਪ॥੨॥

*(ਜੈਤਸਰੀ ਮ:੫, ੭੦੧-੧੫)*

(ਅ) ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥
ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ॥
ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ॥੧॥

*(ਬਿਲਾਵਲੁ ਵਾਰ ਮ:੩, ੮੫੩-੧੨)*

**ਅਰਦਾਸ ਅਭੈ ਦਾਨ ਵਾਸਤੇ (੧੪੩)**

(ੳ) ਨਾਹਨਿ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ॥
ਨਾਨਕ ਹਾਰਿ ਪਰਿਓ ਸਰਣਾਗਤਿ ਅਭੈ ਦਾਨੁ ਪ੍ਰਭ ਦੀਜੈ॥੩॥

*(ਜੈਤਸਰੀ ਮ:੯, ੭੦੩-੫)*

**ਅਰਦਾਸ ਸਰਣ ਗ੍ਰਹਿਣ ਕਰਨ ਵਾਸਤੇ (੧੪੪)**

(ੳ) ਸਤਿਗੁਰ ਆਇਓ ਸਰਣਿ ਤੁਹਾਰੀ॥
ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥੧॥ਰਹਾਉ॥
ਅਵਰ ਨਾ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ॥
ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ॥੧॥
ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ॥
ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ॥੨॥

*(ਟੋਡੀ ਮ:੫, ੭੧੩-੧੬)*

(ਅ) ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ॥
ਨਾਨਕ ਕੀ ਪ੍ਰਭ ਬੇਨਤੀ ਹਰਿ ਸਰਨਿ ਸਮਾਵਉ॥੪॥

*(ਬਿਲਾਵਲੁ ਮ:੫, ੮੧੩-੧੮)*

### ਅਰਦਾਸ ਸਾਚੀ ਕਾਰ ਵਾਸਤੇ (੧੪੫)

(ੳ) ਸਚੀ ਤੇਰੀ ਕਾਰ ਦੇਹਿ ਦਇਆਲ ਤੂੰ॥
ਹਉ ਜੀਵਾ ਤੁਧੁ ਸਾਲਾਹਿ ਮੈ ਟੇਕ ਅਧਾਰੁ ਤੂੰ॥੨॥

*(ਆਸਾ ਮ:੧, ੪੨੨-੨)*

### ਅਰਦਾਸ ਸੁਮਤਿ ਵਾਸਤੇ (੧੪੬)

(ੳ) ਤੁਮ ਕਰਹੁ ਦਇਆ ਮੇਰੇ ਸਾਈ॥
ਐਸੀ ਮਤਿ ਦੀਜੈ ਮੇਰੇ ਠਾਕੁਰ ਸਦਾ ਸਦਾ ਤੁਧੁ ਧਿਆਈ॥੧॥ਰਹਾਉ॥
ਤੁਮਰੀ ਕ੍ਰਿਪਾ ਤੇ ਮੋਹੁ ਮਾਨੁ ਛੂਟੈ ਬਿਨਸਿ ਜਾਇ ਭਰਮਾਈ॥
ਅਨਦ ਰੂਪੁ ਰਵਿਓ ਸਭ ਮਧੇ ਜਤ ਕਤ ਪੇਖਉ ਜਾਈ॥੨॥
ਤੁਮ ਦਇਆਲ ਕਿਰਪਾਲ ਕ੍ਰਿਪਾ ਨਿਧਿ ਪਤਿਤ ਪਾਵਨ ਗੋਸਾਈ॥
ਕੋਟਿ ਸੂਖ ਆਨੰਦ ਰਾਜ ਪਾਏ ਮੁਖ ਤੇ ਨਿਮਖ ਬੁਲਾਈ॥੩॥
ਜਾਪ ਤਾਪ ਭਗਤਿ ਸਾ ਪੂਰੀ ਜੋ ਪ੍ਰਭ ਕੈ ਮਨਿ ਭਾਈ॥
ਨਾਮੁ ਜਪਤ ਤ੍ਰਿਸਨਾ ਸਭ ਬੁਝੀ ਹੈ ਨਾਨਕ ਤ੍ਰਿਪਤਿ ਅਘਾਈ॥੪॥

*(ਧਨਾਸਰੀ ਮ:੫, ੬੭੩-੮)*

(ਅ) ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ॥
ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ॥੪॥

*(ਧਨਾਸਰੀ ਮ:੫, ੬੭੭-੧੯)*

### ਅਰਦਾਸ ਸੁਰਾਹੇ ਪੈਣ ਵਾਸਤੇ (੧੪੭)

(ੳ) ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ॥੬॥

*(ਸੂਹੀ ਛੰਤ ਮ:੧, ੭੬੭-੪)*

### ਅਰਦਾਸ ਸੇਵਾ ਦੀ ਪ੍ਰਾਪਤੀ ਵਾਸਤੇ (੧੪੮)

(ੳ) ਸੰਤਨ ਕੀ ਸਰਣਾਈ ਪੜਿਆ॥ ਜੀਉ ਪ੍ਰਾਣ ਧਨੁ ਆਗੈ ਧਰਿਆ॥
ਸੇਵਾ ਸੁਰਤਿ ਨ ਜਾਣਾ ਕਾਈ ਤੁਮ ਕਰਹੁ ਦਇਆ ਕਿਰਮਾਇਣਾ॥੧੨॥
... ... ...
ਭਏ ਕ੍ਰਿਪਾਲ ਗੁਸਾਈ ਮੇਰੇ॥ ਦਰਸਨੁ ਪਾਇਆ ਸਤਿਗੁਰ ਪੂਰੇ॥
ਸੂਖ ਸਹਜ ਸਦਾ ਆਨੰਦਾ ਨਾਨਕ ਦਾਸ ਦਸਾਇਣਾ॥੧੫॥

*(ਮਾਰੂ ਸੋਲਹੇ ਮ:੫, ੧੦੭੮-੧੨)*

(ਅ) ਹਮ ਮੂਰਖ ਅਗਿਆਨ ਗਿਆਨੁ ਕਿਛੁ ਨਾਹੀ॥ ਸਤਿਗੁਰ ਤੇ ਸਮਝ ਪੜੀ ਮਨ ਮਾਹੀ॥
ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਸਤਿਗੁਰ ਕੀ ਸੇਵਾ ਲਾਈ ਹੇ॥੧੪॥

*(ਮਾਰੂ ਮ:੪, ੧੦੭੦-੩)*

(ੲ) ਜਲੁ ਢੋਵਉ ਇਹ ਸੀਸ ਕਰਿ ਕਰ ਪਗ ਪਖਲਾਵਉ॥
ਬਾਰਿ ਜਾਉ ਲਖ ਬੇਰੀਆ ਦਰਸੁ ਪੇਖਿ ਜੀਵਾਵਉ॥੧॥
... ... ...
ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ॥
ਨਾਨਕ ਕੀ ਪ੍ਰਭ ਬੇਨਤੀ ਹਰਿ ਸਰਨਿ ਸਮਾਵਉ॥੨॥

*(ਬਿਲਾਵਲੁ ਮ:੫, ੮੧੩-੧੩)*

## ਅਰਦਾਸ ਸੰਗਤ ਦੀ ਪ੍ਰਾਪਤੀ ਵਾਸਤੇ (੧੪੯)

(ੳ) ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ ਨਾਹਿਨ ਨਿਰਮਲ ਕਰਣੀ॥
ਸਾਧਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ॥੧॥

*(ਜੈਤਸਰੀ ਮ:੫, ੭੦੨-੧੦)*

(ਅ) ਜੋ ਤੁਮ ਕਰਹੁ ਸੋਈ ਭਲ ਮਾਨੈ ਭਾਵਨੁ ਦੁਬਿਧਾ ਦੂਰਿ ਟਰਹੁ॥
ਨਾਨਕ ਕੇ ਪ੍ਰਭ ਤੁਮਹੀ ਦਾਤੇ ਸੰਤਸੰਗਿ ਲੇ ਮੋਹਿ ਉਧਰਹੁ॥੨॥

*(ਬਿਲਾਵਲੁ ਮ:੫, ੮੨੮-੭)*

(ੲ) ਹਉ ਮਾਗਉ ਤੁਝੈ ਦਇਆਲ ਕਰਿ ਦਾਸਾ ਗੋਲਿਆ॥
ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ॥
ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ॥
ਤਿਨ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ॥
ਕਮਾਵਾ ਤਿਨਕੀ ਕਾਰ ਸਰੀਰੁ ਪਵਿਤੁ ਹੋਇ॥
ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ॥
ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ॥
ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ॥੩॥

*(ਗੂਜਰੀ ਵਾਰ ਮ:੫, ੫੧੮-੧੩)*

(ਸ) ਸਤਸੰਗਤਿ ਸਾਧ ਦਇਆ ਕਰਿ ਮੇਲਹੁ ਸਰਣਾਗਤਿ ਸਾਧੂ ਪੰਥੂ॥
ਹਮ ਡੁਬਦੇ ਪਾਥਰੁ ਕਾਢਿ ਲੇਹੁ ਪ੍ਰਭ ਤੁਮ ਦੀਨ ਦਇਆਲ ਦੁਖ ਭੰਞੂ॥

*(ਬਸੰਤ ਹਿੰਡੋਲ ਮ:੪, ੧੧੭੯-੧੫)*

(ਹ) ਹਰਿ ਜੀਉ ਆਗੈ ਕਰੀ ਅਰਦਾਸਿ॥
ਸਾਧੂ ਜਨ ਸੰਗਤਿ ਹੋਇ ਨਿਵਾਸੁ॥

*(ਆਸਾ ਮ:੧, ੪੧੫-੪)*

(ਕ) ਨਾਨਕ ਹਰਿ ਜਸੁ ਹਰਿ ਜਨ ਕੀ ਸੰਗਤਿ ਦੀਜੈ ਜਿਨ ਸਤਿਗੁਰੁ ਹਰਿ ਪ੍ਰਭੁ ਜਾਤਾ ਹੇ॥

*(ਮਾਰੂ ਮ:੧, ੧੦੩੨-੭)*

(ਖ) ਬਹੁਤੁ ਦੁਆਰੇ ਭ੍ਰਮਿ ਭ੍ਰਮਿ ਆਇਆ॥ ਤੁਮਰੀ ਕ੍ਰਿਪਾ ਤੇ ਤੁਮ ਸਰਣਾਇਆ॥
ਸਦਾ ਸਦਾ ਸੰਤਹ ਸੰਗਿ ਰਾਖਹੁ ਏਹੁ ਨਾਮ ਦਾਨੁ ਦੇਵਾਇਣਾ॥੧੪॥

*(ਮਾਰੂ ਮ:੫, ੧੦੭੮-੧੪)*

## ਅਰਦਾਸ ਸੰਤ ਜਨਾਂ ਦੀ ਸਰਣ ਵਾਸਤੇ (੧੫੦)

(ੳ) ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ॥
ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ॥
ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ॥
ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ॥
ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋਜਿ ਡਿਠੇ ਸਭਿ ਗੈਣ॥
ਆਪ ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ॥

ਕਰਿ ਕਿਰਪਾ ਪ੍ਰਭ ਰਾਖਿ ਲੇਹੁ ਹੋਰੁ ਨਾਹੀ ਕਰਣ ਕਰੇਣ॥
ਹਰਿ ਤੁਧੁ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ॥
ਨਾਨਕ ਕੀ ਬੇਨੰਤੀਆ ਹਰਿ ਸੁਰਜਨੁ ਦੇਖਾ ਨੈਣ॥੧॥

*(ਮਾਝ ਮ:੫, ੧੩੬-੧੫)*

(ਅ) ਜਿਨੀ ਗੁਰਮੁਖਿ ਨਾਮੁ ਸਲਾਹਿਆ ਤਿਨਾ ਸਭ ਕੋ ਕਹੈ ਸਾਬਾਸਿ॥
ਤਿਨ ਕੀ ਸੰਗਤਿ ਦੇਹਿ ਪ੍ਰਭ ਮੈ ਜਾਚਿਕ ਕੀ ਅਰਦਾਸਿ॥

*(ਸਿਰੀ ਮ:੫, ੪੨-੪)*

(ੲ) ਰਾਮ ਮੋ ਕਉ ਹਰਿ ਜਨ ਮੇਲਿ ਮਨਿ ਭਾਵੈ॥
ਅਮਿਉ ਅਮਿਉ ਹਰਿ ਰਸੁ ਹੈ ਮੀਠਾ ਮਿਲਿ ਸੰਤ ਜਨਾ ਮੁਖਿ ਪਾਵੈ॥੧॥ਰਹਾਉ॥

*(ਬਿਲਾਵਲੁ ਮ:੪, ੮੮੧-੮)*

(ਸ) ਮੋ ਕਉ ਧਾਰਿ ਕ੍ਰਿਪਾ ਜਗਜੀਵਨ ਦਾਤੇ ਹਰਿ ਸੰਤ ਪਗੀ ਲੇ ਪਾਵੈ॥
ਹਉ ਕਾਟਉ ਕਾਟਿ ਬਾਢਿ ਸਿਰੁ ਰਾਖਉ ਜਿਤੁ ਨਾਨਕ ਸੰਤੁ ਚੜਿ ਆਵੈ॥੪॥

*(ਰਾਮਕਲੀ ਮ:੪, ੮੮੧-੧੨)*

**ਅਰਦਾਸ ਕਰਨ ਦੀ ਵਿਧੀ ਤੇ ਮਹੱਤਾ (੧੫੧)**

(ੳ) ਜੀਅ ਜੰਤ ਸਭਿ ਤੇਰਿਆ ਤੂ ਸਭਨਾ ਰਾਸਿ॥
ਜਿਸ ਨੋ ਤੂ ਦੇਹਿ ਤਿਸੁ ਸਭੁ ਕਿਛੁ ਮਿਲੈ ਕੋਈ ਹੋਰੁ ਸਰੀਕੁ ਨਾਹੀ ਤੁਧੁ ਪਾਸਿ॥
ਤੂ ਇਕੋ ਦਾਤਾ ਸਭਸ ਦਾ ਹਰਿ ਪਹਿ ਅਰਦਾਸਿ॥
ਜਿਸ ਦੀ ਤੁਧੁ ਭਾਵੈ ਤਿਸ ਕੀ ਤੂ ਮੰਨਿ ਲੈਹਿ ਸੋ ਜਨੁ ਸਾਬਾਸਿ॥
ਸਭੁ ਤੇਰਾ ਚੋਜੁ ਵਰਤਦਾ ਦੁਖੁ ਸੁਖੁ ਤੁਧੁ ਪਾਸਿ॥੨॥

*(ਬਿਹਾਗੜਾ ਵਾਰ ਮ:੪, ੫੪੯-੬)*

(ਅ) ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ॥
ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ॥੩॥
ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ॥
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ॥੪॥

*(ਵਡਹੰਸੁ ਮ:੧, ੫੫੭-੬)*

(ੲ) ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ॥
ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ॥੪॥

*(ਸੋਰਠਿ ਮ:੫, ੬੧੧-੧੬)*

(ਸ) ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ ਬੇਨੰਤੀ॥
ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ॥
ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ ਜਨ ਨਾਨਕ ਸੁਖਿ ਵਸੰਤੀ॥੪॥

*(ਸੋਰਠਿ ਮ:੫, ੬੨੫-੧)*

(ਹ) ਸੁਣੀ ਬੇਨਤੀ ਠਾਕੁਰਿ ਮੇਰੈ ਖਸਮਾਨਾ ਕਰਿ ਆਪਿ॥
ਨਾਨਕ ਅਨਦ ਭਏ ਦੁਖ ਭਾਗੇ ਸਦਾ ਸਦਾ ਹਰਿ ਜਾਪਿ॥੨॥

*(ਧਨਾਸਰੀ ਮ:੫, ੬੮੧-੧੫)*

(ਕ) ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥੨॥
*(ਸੂਹੀ ਮ:੪, ੭੩੫-੪)*

(ਖ) ਜੇ ਭੁਲੀ ਜੇ ਚੁਕੀ ਸਾਂਈ ਭੀ ਤਹਿੰਜੀ ਕਾਢੀਆ॥
ਜਿਨਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ॥੧॥
ਹਉ ਨ ਛੋਡਉ ਕੰਤ ਪਾਸਰਾ॥
ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ॥੧॥ਰਹਾਉ॥
ਸਜਣੁ ਤੂਹੈ ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ॥
ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ॥੨॥
ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ॥
ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ॥੩॥
... ... ...
ਜੈ ਡਿਠੇ ਮਨੁ ਧੀਰੀਐ ਕਿਲਵਿਖ ਵੰਞਨਿ ਦੂਰੇ॥
ਸੋ ਕਿਉ ਵਿਸਰੇ ਮਾਉ ਮੈ ਜੋ ਰਹਿਆ ਭਰਪੂਰੇ॥੭॥
ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ॥
ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ॥੮॥
*(ਸੂਹੀ ਮ:੫, ੭੬੧-੭)*

(ਗ) ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥
ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ॥੨॥
*(ਬਿਲਾਵਲੁ ਮ:੫, ੮੧੯-੧੧)*

(ਘ) ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ॥
ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ॥੧॥ ਰਹਾਉ॥
ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ॥
ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝਹੀ ਆਗੈ ਸਾਰੈ॥੧॥
ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ॥
ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ॥੨॥
*(ਬਿਲਾਵਲੁ ਮ:੫, ੮੨੦-੧੦)*

(ਙ) ਤੁਧਨੋ ਨਿਵਣੁ ਮੰਨਣੁ ਤੇਰਾ ਨਾਉ॥ ਸਾਚੁ ਭੇਟ ਬੈਸਣ ਕਉ ਥਾਉ॥
ਸਤੁ ਸੰਤੋਖ ਹੋਵੈ ਅਰਦਾਸਿ॥ ਤਾ ਸੁਣਿ ਸਦਿ ਬਹਾਲੇ ਪਾਸਿ॥੧॥
*(ਰਾਮਕਲੀ ਮ:੧, ੮੭੮-੧੨)*

(ਚ) ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ॥
ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ॥੧॥
*(ਰਾਮਕਲੀ ਮ:੫, ੮੮੨-੧੬)*

(ਛ) ਹੈ ਹਜੂਰਿ ਹਾਜਰੁ ਅਰਦਾਸਿ॥ ਦੁਖੁ ਸੁਖੁ ਸਾਚੁ ਕਰਤੇ ਪ੍ਰਭ ਪਾਸਿ॥੧॥ ਰਹਾਉ॥
*(ਆਸਾ ਮ:੧, ੩੫੨-੧੩)*

(ਜ) ਸੁਣਿ ਸਖੀਏ ਇਹ ਭਲੀ ਬਿਨੰਤੀ ਏਹੁ ਮਤਾਂਤੁ ਪਕਾਈਐ॥
ਸਹਜਿ ਸੁਭਾਇ ਉਪਾਧਿ ਰਹਤ ਹੋਇ ਗੀਤ ਗੋਵਿੰਦਹਿ ਗਾਈਐ॥
ਕਲਿ ਕਲੇਸ ਮਿਟਹਿ ਭ੍ਰਮ ਨਾਸਹਿ ਮਨਿ ਚਿੰਦਿਆ ਫਲੁ ਪਾਈਐ॥
ਪਾਰਬ੍ਰਹਮ ਪੂਰਨ ਪਰਮੇਸਰ ਨਾਨਕ ਨਾਮੁ ਧਿਆਈਐ॥੨॥

*(ਗਉੜੀ ਮ:੫, ੨੪੯-੯)*

(ਝ) ਤੁਧ ਆਗੈ ਅਰਦਾਸ ਹਮਾਰੀ ਜੀਉ ਪਿੰਡੁ ਸਭੁ ਤੇਰਾ॥
ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ॥੪॥

*(ਆਸਾ ਮ:੫, ੩੮੩-੧੧)*

(ਞ) ਸਭ ਬਿਧਿ ਤੁਮ ਹੀ ਜਾਨਤੇ ਪਿਆਰੇ ਕਿਸੁ ਪਹਿ ਕਹਉ ਸੁਨਾਇ॥੧॥
ਤੂੰ ਦਾਤਾ ਜੀਆ ਸਭਨਾ ਕਾ ਤੇਰਾ ਦਿਤਾ ਪਹਿਰਹਿ ਖਾਇ॥੨॥
ਸੁਖੁ ਦੁਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ॥੩॥
ਜੋ ਤੂੰ ਕਰਾਵਹਿ ਸੋ ਕਰੀ ਪਿਆਰੇ ਅਵਰੁ ਕਿਛੁ ਕਰਣੁ ਨ ਜਾਇ॥੪॥

*(ਆਸਾ ਮ:੫, ੪੩੨-੨)*

(ਟ) ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ ਜੀਉ॥
ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ॥
ਪ੍ਰਭਿ ਬਾਂਹ ਪਕਰਾਈ ਊਤਮ ਮਤਿ ਪਾਈ ਗੁਰ ਚਰਣੀ ਜਨੁ ਲਾਗਾ॥
ਹਰਿ ਹਰਿ ਨਾਮੁ ਜਪਿਆ ਆਰਾਧਿਆ ਮੁਖਿ ਮਸਤਕਿ ਭਾਗੁ ਸਭਾਗਾ॥
ਜਨ ਨਾਨਕ ਹਰਿ ਕਿਰਪਾ ਧਾਰੀ ਮਨਿ ਹਰਿ ਹਰਿ ਮੀਠਾ ਲਾਇ ਜੀਉ॥
ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ ਜੀਉ॥

*(ਆਸਾ ਮ:੫, ਛੰਤ, ੪੪੬-੧੮)*

(ਠ) ਹਰਿ ਨਾਮੁ ਮਾਗਉ ਚਰਣ ਲਾਗਉ ਮਾਨੁ ਤਿਆਗਉ ਤੁਮ ਦਇਆ॥
ਕਤਹੂੰ ਨ ਧਾਵਉ ਸਰਣਿ ਪਾਵਉ ਕਰੁਣਾਮੈ ਪ੍ਰਭ ਕਰਿ ਮਇਆ॥
ਸਮਰਥ ਅਗਥ ਅਪਾਰ ਨਿਰਮਲ ਸੁਣਹੁ ਸੁਆਮੀ ਬਿਨਉ ਏਹੁ॥
ਕਰ ਜੋੜਿ ਨਾਨਕ ਦਾਨੁ ਮਾਗੈ ਜਨਮ ਮਰਣ ਨਿਵਾਰਿ ਲੇਹੁ॥੧॥
(ਸਮੁੱਚੇ ਪਾਠ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

*(ਆਸਾ ਮ:੫, ੪੫੭-੧੭)*

(ਡ) ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨਿ॥
ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ॥੧॥ ਰਹਾਉ॥
ਸਰਣਿ ਪਰੇ ਚਰਣਾਰਬਿੰਦ ਜਨ ਪ੍ਰਭ ਕੇ ਪ੍ਰਾਨ॥
ਸਹਜਿ ਸੁਭਾਇ ਨਾਨਕ ਮਿਲੇ ਜੋਤੀ ਜੋਤਿ ਸਮਾਨ॥੨॥

*(ਬਿਲਾਵਲੁ ਮ:੫, ੮੧੭-੧੩)*

(ਢ) ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥
ਤਿਸੈ ਆਗੈ ਨਾਨਕ ਖਲਿਇ ਕੀਚੈ ਅਰਦਾਸਿ॥੧॥

*(ਮਾਰੂ ਵਾਰ ਮ:੩ ੧੦੯੩-੯)*

(ਣ) ਦੁਇ ਕਰ ਜੋੜਿ ਕਰੀ ਬੇਨੰਤੀ ਠਾਕੁਰੁ ਅਪਨਾ ਧਿਆਇਆ॥
ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ॥੧॥

*(ਗੂਜਰੀ ਮ:੫, ੪੯੯-੩)*

(ਤ) ਸਾਧ ਸੰਗਤਿ ਹੋਇ ਨਿਰਮਲਾ ਕਟੀਐ ਜਮ ਕੀ ਫਾਸ॥
ਸੁਖ ਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ॥
ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ॥੩॥

*(ਸਿਰੀ ਮ:੫, ੪੪-੧੫)*

(ਥ) ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ॥
ਨਾਨਕ ਘਟਿ ਘਟਿ ਏਕੋ ਵਰਤਦਾ ਸਬਦਿ ਕਰੇ ਪਰਗਾਸ॥੫੮॥

*(ਸਲੋਕ ਮ:੩, ੧੪੨੦-੧੧)*

(ਦ) ਜਿਸੁ ਨਾਲਿ ਜੋਰੁ ਨ ਚਲਈ ਖਲੇ ਕੀਚੈ ਅਰਦਾਸਿ॥
ਨਾਨਕ ਗੁਰਮੁਖਿ ਨਾਮੁ ਮਨਿ ਵਸੈ ਤਾ ਸੁਣਿ ਕਰੇ ਸਾਬਾਸਿ॥੪॥

*(ਮਾਰੂ ਮ:੩, ੯੯੪-੧੪)*

(ਧ) ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ॥
ਰਾਖਿ ਲੀਆ ਅਪਨਾ ਸੇਵਕੋ ਮੁਖਿ ਨਿੰਦਕ ਛਾਰੁ॥੧॥

*(ਬਿਲਾਵਲੁ ਮ:੫, ੮੧੮-੧੬)*

(ਨ) ਰਾਖੁ ਪਿਤਾ ਪ੍ਰਭ ਮੇਰੇ॥ ਮੋਹਿ ਨਿਰਗੁਨੁ ਸਭ ਗੁਨ ਤੇਰੇ॥੧॥ਰਹਾਉ॥
ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ॥
ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ॥੧॥

... ... ...

ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ॥
ਕਹੁ ਨਾਨਕ ਮਨੁ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ॥੪॥

*(ਗਉੜੀ ਮ:੫, ੨੦੫-੧੯)*

## ਅਰਦਾਸ ਕਾਮ ਆਦਿ ਦੀ ਨਵਿਰਤੀ ਵਾਸਤੇ (੧੫੨)

(ੳ) ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ॥
ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ॥੧॥

*(ਸੋਰਠਿ ਮ:੫, ੬੧੭-੧੦)*

(ਅ) ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ॥
ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ॥੧॥

*(ਗਉੜੀ ਸੁਖਮਨੀ ਮ:੫, ੨੬੯-੧੩)*

(ੲ) ਕਾਮ ਕ੍ਰੋਧ ਮਦ ਲੋਭ ਮੋਹ ਦੁਸਟ ਬਾਸਨਾ ਨਿਵਾਰਿ॥
ਰਾਖਿ ਲੇਹੁ ਪ੍ਰਭ ਆਪਣੇ ਨਾਨਕ ਸਦ ਬਲਿਹਾਰਿ॥੧॥

*(ਗੂਜਰੀ ਵਾਰ ਮ:੫, ੫੨੩-੧)*

**ਅਰਦਾਸ ਕਾਰਜ ਦੀ ਸੁਧੀ ਵਾਸਤੇ (੧੫੩)**

(ੳ) ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥
ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ॥
ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ॥
ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ॥੨੦॥

*(ਸਿਰੀ ਵਾਰ ਮ:੪, ੯੧-੬)*

(ਅ) ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ॥
ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ॥

*(ਗੂਜਰੀ ਵਾਰ ਮ:੫, ੫੧੯-੧੧)*

(ੲ) ਸੋਈ ਕਰਾਇ ਜੋ ਤੁਧੁ ਭਾਵੈ॥ ਮੋਹਿ ਸਿਆਣਪ ਕਛੂ ਨ ਆਵੈ॥
ਹਮ ਬਾਰਿਕ ਤਉ ਸਰਣਾਈ॥ ਪ੍ਰਭਿ ਆਪੇ ਪੈਜ ਰਖਾਈ॥੧॥

*(ਸੋਰਠਿ ਮ:੫, ੬੨੬-੧੭)*

**ਅਰਦਾਸ ਕੀਰਤਨ ਵਾਸਤੇ (੧੫੪)**

(ੳ) ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ॥
ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ॥੧॥

*(ਗੂਜਰੀ ਵਾਰ ਮ:੫, ੫੧੯-੮)*

(ਅ) ਸੁਣਿ ਬੇਨੰਤੀ ਸੁਆਮੀ ਅਪੁਨੇ ਨਾਨਕੁ ਇਹ ਸੁਖੁ ਮਾਗੈ॥
ਜਹ ਕੀਰਤਨੁ ਤੇਰਾ ਸਾਧੂ ਗਾਵਹਿ ਤਹ ਮੇਰਾ ਮਨੁ ਲਾਗੈ॥੪॥

*(ਸੋਰਿਠ ਮ:੫, ੬੧੦-੬)*

(ੲ) ਸਾਧੂ ਸੰਗੁ ਪਰਾਪਤਿ ਜਾਕਉ ਤਿਨਹੀ ਪਾਇਆ ਏਹੁ ਨਿਧਾਨੁ॥
ਗਾਵਉ ਗੁਣ ਕੀਰਤਨੁ ਨਿਤ ਸੁਆਮੀ ਕਰਿ ਕਿਰਪਾ ਨਾਨਕ ਦੀਜੈ ਦਾਨੁ॥੨॥

*(ਬਿਲਾਵਲੁ ਮ:੫, ੮੨੭-੮)*

**ਅਰਦਾਸ ਚਰਣ ਕਮਲ ਵਾਸਤੇ (੧੫੫)**

(ੳ) ਐਸੀ ਕਿਰਪਾ ਮੋਹਿ ਕਰਹੁ॥
ਸੰਤਹ ਚਰਣ ਹਮਾਰੋ ਮਾਥਾ ਨੈਨ ਦਰਸੁ ਤਨਿ ਧੂਰਿ ਪਰਹੁ॥੧॥ ਰਹਾਉ॥

*(ਬਿਲਾਵਲ ਮ:੫, ੮੨੮-੪)*

(ਅ) ਨਿਮਖ ਨ ਬਿਸਰਹਿ ਹਰਿ ਚਰਣ ਤੁਮਾਰੇ॥ ਨਾਨਕੁ ਮਾਗੈ ਦਾਨੁ ਪਿਆਰੇ॥੪॥

*(ਸੂਹੀ ਮ:੫, ੭੪੩-੧੨)*

(ੲ) ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ॥੩੦॥

*(ਸੂਹੀ ਮ:੫, ੭੫੮-੧੦)*

(ਸ) ਕਰਿ ਕਿਰਪਾ ਗੁਰ ਚਰਣ ਨਿਵਾਸਿ॥ ਨਾਨਕ ਕੀ ਪ੍ਰਭ ਸਚੁ ਅਰਦਾਸਿ॥੪॥

*(ਮਲਾਰੁ ਮ:੫, ੧੨੭੧-੧੩)*

**ਅਰਦਾਸ ਚਰਣ ਧੂੜੀ ਵਾਸਤੇ (੧੫੬)**

(ੳ) ਜਨ ਨਾਨਕ ਕਉ ਪ੍ਰਭ ਕਿਰਪਾ ਕਰੀਐ॥ ਸਾਧੂ ਧੂਰਿ ਮਿਲੈ ਨਿਸਤਰੀਐ॥੪॥

*(ਬਿਲਾਵਲੁ ਮ:੫, ੮੦੪-੧੪)*

(ਅ) ਕਰਿ ਬੇਨਤੀ ਜਨ ਧੂਰਿ ਬਾਛਾਹਾ॥ ਜਨਮ ਜਨਮ ਕੇ ਕਿਲਵਿਖ ਲਾਹਾਂ॥੨॥

*(ਸੂਹੀ ਮ:੩, ੭੪੨-੧੦)*

(ੲ) ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ॥
ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ॥੨॥

*(ਧਨਾਸਰੀ ਮ:੫ ੬੮੦-੨)*

(ਸ) ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ॥੪॥

*(ਸੂਹੀ ਮ:੫, ੭੩੮-੮)*

### ਅਰਦਾਸ ਜੀਅ ਦਾਨੁ ਵਾਸਤੇ (੧੫੭)

(ੳ) ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ॥
ਜਲ ਬਿਨੁ ਪਿਆਸ ਨ ਊਤਰੈ ਛੁਟਕਿ ਜਾਂਹਿ ਮੇਰੇ ਪ੍ਰਾਨ॥
ਤੂ ਸੁਖ ਦਾਤਾ ਬੇਅੰਤੁ ਹੈ ਗੁਣਦਾਤਾ ਨੇਧਾਨੁ॥
ਨਾਨਕ ਗੁਰਮੁਖਿ ਬਖਸਿ ਲਏ ਅੰਤਿ ਬੇਲੀ ਹੋਇ ਭਗਵਾਨੁ॥੨॥

*(ਮਲਾਰ ਵਾਰ ਮ:੩ ੧੨੮੪-੧)*

### ਅਰਦਾਸ ਤਾਪ ਦੀ ਨਵਿਰਤੀ ਵਾਸਤੇ (੧੫੮)

(ੳ) ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥
ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ॥੧॥

*(ਟੋਡੀ ਮ:੫, ੭੧੪-੧੨)*

### ਅਰਦਾਸ ਦਾਸਨ ਕੇ ਦਾਸ ਹੋਵਨ ਵਾਸਤੇ (੧੫੯)

(ੳ) ਇਕੁ ਦਾਨ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ॥੨੪॥

*(ਸੂਹੀ ਮ:੪, ੭੫੮-੬)*

### ਅਰਦਾਸ ਦੀਦਾਰ ਵਾਸਤੇ (੧੬੦)

(ੳ) ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ॥
ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ॥੧॥

*(ਗੂਜਰੀ ਮ:੫, ੫੦੦-੧)*

(ਅ) ਹਉ ਢਾਢੀ ਦਰਿ ਗੁਣ ਗਾਵਦਾ ਜੇ ਹਰਿ ਪ੍ਰਭ ਭਾਵੈ॥
ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ॥
ਸੋ ਮੰਗਾ ਦਾਨੁ ਗੋੁਸਾਈਆ ਜਿਤੁ ਭੁਖ ਲਹਿ ਜਾਵੈ॥
ਪ੍ਰਭ ਜੀਉ ਦੇਵਹੁ ਦਰਸਨੁ ਆਪਣਾ ਜਿਤੁ ਢਾਢੀ ਤ੍ਰਿਪਤਾਵੈ॥
ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ॥
ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ॥
ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ॥
ਹਉ ਨਿਰਗੁਣੁ ਢਾਢੀ ਬਖਸਿਓਨੁ ਪ੍ਰਭਿ ਪੁਰਖ ਵੇਦਾਵੈ॥੯॥

*(ਮਾਰੂ ਵਾਰ ਮ:੫, ੧੦੯੭-੧੦)*

(ਏ) ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ॥੪॥

*(ਸੂਹੀ ਮ:੫ ੭੪੯-੫)*

### ਅਰਦਾਸ ਦੁੱਖਾਂ ਦੀ ਨਵਿਰਤੀ ਵਾਸਤੇ (੧੬੧)

(ੳ) ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ॥ ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ॥
ਦੁਖ ਹਰਨ ਕਿਰਪਾ ਕਰਨ ਮੋਹਨ ਕਲਿ ਕਲੇਸਹ ਭੰਜਨਾ॥
ਸਰਨਿ ਤੇਰੀ ਰਖਿ ਲੇਹੁ ਮੇਰੀ ਸਰਬ ਮੈ ਨਿਰੰਜਨਾ॥

*(ਬਿਹਾਗੜਾ ਮ:੫, ਛੰਤ, ੫੪੭-੫)*

(ਅ) ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥
ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥੧॥

*(ਧਨਾਸਰੀ ਮ:੫, ੬੮੨-੧)*

### ਅਰਦਾਸ ਨਦਰਿ ਕਰਨ ਵਾਸਤੇ (੧੬੨)

(ੳ) ਗਣਤੀ ਗਣੀ ਨ ਛੂਟੈ ਕਤਹੂ ਕਾਚੀ ਦੇਹ ਇਆਣੀ॥
ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ ਤੇਰੀ ਬਖਸ ਨਿਰਾਲੀ॥੨॥

*(ਸੂਹੀ ਮ:੫, ੭੪੮-੧੬)*

### ਨਾਮ ਸਿਮਰਨ ਵਾਸਤੇ (੧੬੩)

(ੳ) ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ॥
ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ॥
ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ॥
ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ॥
ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ॥੨੧॥

*(ਸਿਰੀ ਵਾਰ ਮ:੪, ੯੧-੧੩)*

(ਅ) ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ॥
ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ॥੧॥
... ... ...
ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥
ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ॥੪॥

*(ਸੂਹੀ ਮ:੫, ੭੪੬-੧੭)*

(ੲ) ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ॥
... ... ...
ਸਾਸਿ ਸਾਸਿ ਤੇਰਾ ਨਾਮੁ ਸਮਾਰਉ ਤੁਮ ਹੀ ਕਉ ਪ੍ਰਭ ਆਹੀ॥
ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ॥੨॥

*(ਗੂਜਰੀ ਮ:੫, ੪੯੯-੧੭)*

(ਸ) ਤੂ ਅਥਾਹੁ ਅਪਾਰੁ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ॥
ਇਹ ਅਰਦਾਸਿ ਹਮਾਰੀ ਸੁਆਮੀ ਵਿਸੁਰ ਨਾਹੀ ਸੁਖਦਾਤੇ॥੩॥
ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ ਜੇ ਸੁਆਮੀ ਤੁਧੁ ਭਾਵਾ॥
ਨਾਮੁ ਤੇਰਾ ਸੁਖੁ ਨਾਨਕੁ ਮਾਗੈ ਸਾਹਿਬੁ ਤੁਠੈ ਪਾਵਾ॥੪॥

*(ਸੂਹੀ ਮ:੫, ੭੮੭-੭)*

(ਹ) ਦੁਇ ਕਰਿ ਜੋੜਿ ਮਾਗਉ ਇਕੁ ਦਾਨਾ ਸਾਹਿਬ ਤੁਠੈ ਪਾਵਾ॥
ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ॥੪॥

*(ਸੂਹੀ ਮ:੫, ੭੮੯-੧੭)*

(ਕ) ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ॥
ਮੈ ਦੀਜੈ ਨਾਮ ਨਿਵਾਸੁ ਹਰਿ ਗੁਨੁ ਗਾਵਸੀ॥੮॥

*(ਸੂਹੀ ਮ:੧, ੭੫੨-੬)*

(ਖ) ਜਿਸੁ ਨਾਲਿ ਜੋਰੁ ਨ ਚਲਈ ਖਲੇ ਕੀਚੈ ਅਰਦਾਸਿ॥
ਨਾਨਕ ਗੁਰਮੁਖਿ ਨਾਮੁ ਮਨਿ ਵਸੈ ਤਾ ਸੁਣਿ ਕਰੇ ਸਾਬਾਸਿ॥੪॥

*(ਮਾਰੂ ਮ:੩, ੯੯੪-੧੪)*

(ਗ) ਵਡੈ ਭਾਗਿ ਰਤਨ ਜਨਮੁ ਪਾਇਆ ਕਰਹੁ ਕ੍ਰਿਪਾ ਕਿਰਪਾਲਾ॥
ਸਾਧਸੰਗਿ ਨਾਨਕੁ ਗੁਣ ਗਾਵੈ ਸਿਮਰੈ ਸਦਾ ਗੋਪਾਲਾ॥੪॥

*(ਸੋਰਠਿ ਮ:੫, ੬੧੧-੧੦)*

(ਘ) ਕਰਣ ਕਾਰਣ ਸਮਰਥ ਪ੍ਰਭ ਦੇਹਿ ਅਪਨਾ ਨਾਉ॥
ਨਾਨਕ ਤਰੀਐ ਸਾਧਸੰਗਿ ਹਰਿ ਗੁਣ ਗਾਉ॥੪॥

*(ਬਿਲਾਵਲੁ ਮ:੫, ੮੧੫-੧੦)*

(ਙ) ਅਰਦਾਸਿ ਕਰੀ ਪੂਰੇ ਗੁਰ ਪਾਸਿ॥ ਨਾਨਕ ਮੰਗੈ ਹਰਿ ਧਨੁ ਰਾਸਿ॥੪॥

*(ਆਸਾ ਮ:੫, ੩੯੫-੧੩)*

(ਚ) ਸਭੁ ਕਿਛੁ ਤੁਮ ਤੇ ਮਾਗਨਾ ਵਡਭਾਗੀ ਪਾਏ॥
ਨਾਨਕ ਕੀ ਅਰਦਾਸਿ ਪ੍ਰਭ ਜੀਵਾ ਗੁਨ ਗਾਏ॥

*(ਬਿਲਾਵਲੁ ਮ:੫, ੮੧੧-੮)*

(ਛ) ਆਪਣੀ ਨਦਰਿ ਕਰੇ ਸੋ ਪਾਏ॥ ਸਚੈ ਸਬਦਿ ਤਾੜੀ ਚਿਤੁ ਲਾਏ॥
ਨਾਨਕ ਦਾਸੁ ਕਹੈ ਬੇਨੰਤੀ ਭੀਖਿਆ ਨਾਮੁ ਦਰਿ ਪਾਈ ਹੇ॥੪॥

*(ਮਾਰੂ ਮ:੩, ਸੋਲਹੇ, ੧੦੪੪-੧੭)*

(ਜ) ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ॥
ਹਉ ਤੁਮਰੀ ਕਰਉ ਨਿਤ ਆਸ ਪ੍ਰਭ ਮੋਹਿ ਕਬ ਗਲਿ ਲਾਵਹਿਗੇ॥੧॥ਰਹਾਉ॥
(ਪੂਰੇ ਸ਼ਬਦ ਦਾ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਲਿਆ ਜਾਵੇ)

*(ਕਲਿਆਨ ਮ:੪, ੧੩੨੧-੧)*

## ਅਰਦਾਸ ਨਿੰਦਕ ਤੋਂ ਬਚਣ ਵਾਸਤੇ (੧੬੪)

(ੳ) ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ॥
ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ॥
ਜੀਅ ਜੰਤ ਸਭਿ ਤੇਰਿਆ ਤੂ ਰਹਿਆ ਸਮਾਈ॥
ਜੋ ਦਾਸ ਤੇਰੇ ਕੀ ਨਿੰਦਾ ਕਰੇ ਤਿਸੁ ਮਾਰਿ ਪਚਾਈ॥
ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ॥੨੧॥

*(ਗੂਜਰੀ ਵਾਰ ਮ:੩, ੫੧੭-੬)*

## ਅਰਦਾਸ ਪਰਦੇ ਢਕਣ ਵਾਸਤੇ (੧੬੫)

(ੳ) ਤੁਮ ਸਮਰਥ ਕਾਰਨ ਕਰਨ ॥
ਢਾਕਨ ਢਾਕਿ ਗੋਬਿਦ ਗੁਰ ਮੇਰੇ ਮੋਹਿ ਅਪਰਾਧੀ ਸਰਨ ਚਰਨ॥੧॥ਰਹਾਉ॥
ਜੋ ਜੋ ਕੀਨੋ ਸੋ ਤੁਮ੍ ਜਾਨਿਓ ਪੇਖਿਓ ਠਉਰ ਨਾਹੀ ਕਛੁ ਢੀਠ ਮੁਕਰਨ॥
ਬਡ ਪਰਤਾਪੁ ਸੁਨਿਓ ਪ੍ਰਭ ਤੁਮ੍ਰੋ ਕੋਟਿ ਅਘਾ ਤੇਰੋ ਨਾਮ ਹਰਨ॥੧॥
ਹਮਰੋ ਸਹਾਉਸਦਾ ਸਦ ਭੂਲਨ ਤੁਮ੍ਰੋ ਬਿਰਦੁ ਉਧਰਨ॥
ਕਰੁਣਾਮੈ ਕਿਰਪਾਲ ਕ੍ਰਿਪਾ ਨਿਧਿ ਜੀਵਨ ਪਦ ਨਾਨਕ ਹਰਿ ਦਰਸਨ॥

*(ਸਾਰਗ ਮ:੫, ੧੨੧੭-੨)*

## ਅਰਦਾਸ ਪਾਪਾਂ ਦੀ ਨਵਿਰਤੀ ਵਾਸਤੇ (੧੬੬)

(ੳ) ਪਿਛਲੇ ਗੁਨਹ ਬਖਸਾਇ ਜੀਉ ਅਬ ਤੂ ਮਾਰਗਿ ਪਾਇ॥
ਹਰਿ ਕੀ ਚਰਣੀ ਲਾਗਿ ਰਹਾ ਵਿਚਹੁ ਆਪੁ ਗਵਾਇ॥੧॥

*(ਮਾਰੂ ਮ:੩, ੯੯੪-੫)*

(ਅ) ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ॥
ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ॥
ਹਰਿ ਜੀਉ ਲੇਖੈ ਵਾਰ ਨ ਆਵਈ ਤੂੰ ਬਖਸਿ ਮਿਲਾਵਣਹਾਰੁ॥
ਗੁਰ ਤੁਠੈ ਹਰਿ ਪ੍ਰਭੁ ਮੇਲਿਆ ਸਭ ਕਿਲਵਿਖ ਕਟਿ ਵਿਕਾਰ॥
ਜਿਨਾ ਹਰਿ ਨਾਮੁ ਧਿਆਇਆ ਜਨ ਨਾਨਕ ਤਿਨ ਜੈਕਾਰੁ॥੨੯॥

*(ਸਲੋਕ ਮ:੩, ੧੪੧੬-੬)*

(ੲ) ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥

*(ਗਉੜੀ ਬੈਰਾਗਣਿ ਮ:੧, ੧੫੬-੧੪)*

(ਸ) ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ॥
ਧਾਵਤ ਭ੍ਰਮ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ॥
ਜੋਬਨ ਰੂਪ ਮਾਇਆ ਮਦ ਮਾਤਾ ਬਿਚਰਤ ਬਿਕਲ ਬਡੌ ਅਭਿਮਾਨੀ॥
ਪਰ ਧਨ ਪਰ ਅਪਵਾਦ ਨਾਰਿ ਨਿੰਦਾ ਯਹ ਮੀਠੀ ਜੀਅ ਮਾਹਿ ਹਿਤਾਨੀ॥
ਬਲਬੰਚ ਛਪਿ ਕਰਤ ਉਪਾਵਾ ਪੇਖਤ ਸੁਨਤ ਪ੍ਰਭ ਅੰਤਰਜਾਮੀ॥

ਸੀਲ ਧਰਮ ਦਯਾ ਸੁਚ ਨਾਸਿ ਆਇਓ ਸਰਨਿ ਜੀਅ ਕੇ ਦਾਨੀ॥
ਕਾਰਣ ਕਰਣ ਸਮਰਥ ਸਿਰੀਧਰ ਰਾਖਿ ਲੇਹੁ ਨਾਨਕ ਕੇ ਸੁਆਮੀ॥੧॥

*(ਸਵਯੇ ਸ੍ਰੀ ਮੁਖਬਾਕੁ ਮ:੫, ੧੩੮੭-੫)*

(ਹ) ਅਪੁਨੇ ਸਤਿਗੁਰ ਪਹਿ ਬਿਨਉ ਕਹਿਆ॥
ਭਏ ਕ੍ਰਿਪਾਲ ਦਇਆਲ ਦੁਖ ਭੰਜਨ ਮੇਰਾ ਸਗਲ ਅੰਦੇਸਰਾ ਗਇਆ॥ ਰਹਾਉ॥
ਹਮ ਪਾਪੀ ਪਾਖੰਡੀ ਲੋਭੀ ਹਮਰਾ ਗੁਨੁ ਅਵਗੁਨੁ ਸਭੁ ਸਹਿਆ॥
ਕਰੁ ਮਸਤਕਿ ਧਾਰਿ ਸਾਜਿ ਨਿਵਾਜੇ ਮੁਏ ਦੁਸਟ ਜੋ ਖਇਆ॥੧॥
ਪਰਉਪਕਾਰੀ ਸਰਬ ਸਧਾਰੀ ਸਫਲ ਦਰਸਨ ਸਹਜਇਆ॥
ਕਹੁ ਨਾਨਕ ਨਿਰਗੁਣ ਕਉ ਦਾਤਾ ਚਰਣ ਕਮਲ ਉਰ ਧਰਿਆ॥੨॥

*(ਦੇਵਗੰਧਾਰੀ ਮ:੫, ੫੩੩-੨)*

(ਕ) ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥
ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ॥੧॥

*(ਸੋਰਠਿ ਮ:੫, ੬੧੯-੧੬)*

(ਖ) ਕਰਹੁ ਅਨੁਗ੍ਰਹੁ ਸੁਆਮੀ ਮੇਰੇ ਗਨਹੁ ਨ ਮੋਹਿ ਕਮਾਇਓ॥
ਗੋਬਿੰਦ ਦਇਆਲ ਕ੍ਰਿਪਾਲ ਸੁਖ ਸਾਗਰ ਨਾਨਕ ਹਰਿ ਸਰਣਾਇਓ॥੨॥

*(ਗੂਜਰੀ ਮ:੫, ੫੦੧-੩)*

(ਗ) ਅਪਰਾਧੀ ਮਤਿਹੀਨੁ ਨਿਰਗੁਨੁ ਅਨਾਥੁ ਨੀਚੁ॥
ਸਠ ਕਠੋਰੁ ਕੁਲਹੀਨੁ ਬਿਆਪਤ ਮੋਹ ਕੀਚੁ॥
ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ॥
ਬਨਿਤਾ ਬਿਨੋਦ ਅਨੰਦ ਮਾਇਆ ਅਗਿਆਨਤਾ ਲਪਟਾਵਏ॥
ਖਿਸੈ ਜੋਬਨੁ ਬਧੈ ਜਰੂਆ ਦਿਨ ਨਿਹਾਰੇ ਸੰਗਿ ਮੀਚੁ॥
ਬਿਨਵੰਤਿ ਨਾਨਕ ਆਸ ਤੇਰੀ ਸਰਣਿ ਸਾਧੂ ਰਾਖੁ ਨੀਚੁ॥੨॥

*(ਆਸਾ ਮ:੫, ੪੫੮-੧)*

(ਘ) ਜੋ ਹਰਿ ਸੇਵਹਿ ਸੰਤ ਭਗਤ ਤਿਨ ਕੇ ਸਭਿ ਪਾਪ ਨਿਵਾਰੀ॥
ਹਮ ਊਪਰਿ ਕਿਰਪਾ ਕਰਿ ਸੁਆਮੀ ਰਖੁ ਸੰਗਤਿ ਤੁਮ ਜੁ ਪਿਆਰੀ॥੧॥
ਹਰਿ ਗੁਣ ਕਹਿ ਨ ਸਕਉ ਬਨਵਾਰੀ॥
ਹਮ ਪਾਪੀ ਪਾਥਰ ਨੀਰਿ ਡੁਬਤ ਕਰਿ ਕਿਰਪਾ ਪਾਖਣ ਹਮ ਤਾਰੀ॥ ਰਹਾਉ॥
ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ॥
ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ॥੨॥

*(ਧਨਾਸਰੀ ਮ:੪, ੬੬੬-੧੫)*

**ਅਰਦਾਸ ਬਾਂਹ ਫੜਨ ਵਾਸਤੇ (੧੬੭)**

(ਓ) ਅਨਿਕ ਜਨਮ ਬਿਛੁਰਤ ਦੁਖੁ ਪਾਇਆ॥
ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ॥੭॥

*(ਸੂਹੀ ਮ:੧, ੭੫੦-੧੭)*

(ਅ) ਕਵਨ ਪਰਾਧ ਬਤਾਵਉ ਅਪੁਨੇ ਮਿਥਿਆ ਮੋਹ ਮਗਨਾਰੇ॥
ਆਇਓ ਸਾਮ ਨਾਨਕ ਓਟ ਹਰਿ ਕੀ ਲੀਜੈ ਭੁਜਾ ਪਸਾਰੇ॥੪॥

*(ਮਾਰੂ ਮ:੫, ੯੯੯-੭)*

(ੲ) ਮਾਨ ਮੋਹ ਮਹਾ ਮਦ ਮੋਹਤ ਕਾਮ ਕ੍ਰੋਧ ਕੈ ਖਾਤ॥
ਕਰੁ ਗਹਿ ਲੇਹੁ ਦਾਸ ਨਾਨਕ ਕਉ ਪ੍ਰਭ ਜੀਉ ਹੋਇ ਸਹਾਤ॥੨॥

*(ਕੇਦਾਰਾ ਮ:੫, ੧੧੨੦-੧੨)*

### ਅਰਦਾਸ ਬਾਣੀ ਸੁਣਨ ਵਾਸਤੇ (੧੬੮)

(ੳ) ਮੇਰੇ ਸਾਹਿਬ ਤੂੰ ਮੈ ਮਾਣੁ ਨਿਮਾਣੀ॥
ਅਰਦਾਸਿ ਕਰੀ ਪ੍ਰਭ ਅਪਨੇ ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ॥੧॥

*(ਬਿਲਾਵਲ ਮ:੫, ੭੪੯-੧੩)*

### ਅਰਦਾਸ ਬਿਰਦੁ ਪਾਲਣ ਵਾਸਤੇ (੧੬੯)

(ੳ) ਅਬ ਮੈ ਕਉਨੁ ਉਪਾਉ ਕਰਉ॥
ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ॥੧॥ ਰਹਾਉ॥
ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ॥
ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ॥੧॥
ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ॥
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ॥੨॥

*(ਧਨਾਸਰੀ ਮ:੧, ੬੮੫-੬)*

(ਅ) ਰਹਿਓ ਅਚੇਤੁ ਨ ਚੇਤਿਓ ਗੋਬਿੰਦ ਬਿਰਥਾ ਅਉਧ ਸਿਰਾਨੀ॥
ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ॥੩॥

*(ਸੋਰਠਿ ਮ:੯, ੬੩੩-੧੪)*

(ੲ) ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ॥
ਹਮ ਅਗਿਆਨ ਅਲਪ ਮਤਿ ਥੋਰੀ ਆਪਨ ਬਿਰਦੁ ਰਖਾਵਹੁ॥੨॥

*(ਧਨਾਸਰੀ ਮ:੫, ੬੭੪-੩)*

### ਅਰਦਾਸ ਬੰਧਨਾਂ ਤੋ ਛੁਟਕਾਰੇ ਵਾਸਤੇ (੧੭੦)

(ੳ) ਸੁਨਹੁ ਬਿਨੰਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ॥
ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ॥੧॥
ਪ੍ਰਭ ਜੀਉ ਖਸਮਾਨਾ ਕਰਿ ਪਿਆਰੇ॥ ਬੁਰੇ ਭਲੇ ਹਮ ਥਾਰੇ॥ਰਹਾਉ॥
ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ॥
ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ॥੨॥

*(ਸੋਰਠਿ ਮ:੫, ੬੩੧-੩)*

(ਅ) ਪ੍ਰਭ ਸੁਖਦਾਤੇ ਸਮਰਥ ਸੁਆਮੀ ਜੀਉ ਪਿੰਡੁ ਸਭੁ ਤੁਮਰਾ ਮਾਲ॥
ਭ੍ਰਮ ਕੇ ਬੰਧਨ ਕਾਟਹੁ ਪਰਮੇਸਰ ਨਾਨਕ ਕੇ ਪ੍ਰਭ ਸਦਾ ਕ੍ਰਿਪਾਲ॥੨॥

*(ਬਿਲਾਵਲੁ ਮ:੫, ੮੦੬-੧੬)*

(ੲ) ਕੁਚਿਲ ਕਠੋਰ ਕਪਟ ਕਾਮੀ॥ ਜਿਉ ਜਾਨਹਿ ਤਿਉ ਤਾਰਿ ਸੁਆਮੀ॥੧॥ ਰਹਾਉ॥
ਤੂ ਸਮਰਥੁ ਸਰਨਿ ਜੋਗੁ ਤੂ ਰਾਖਹਿ ਅਪਨੀ ਕਲ ਧਾਰਿ॥੧॥
ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ॥
ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ॥੨॥

*(ਕਾਨੜਾ ਮ:੫, ੧੩੦੧-੧੩)*

## ਅਰਦਾਸ ਭਗਤੀ ਵਾਸਤੇ (੧੭੧)

(ੳ) ਦੇਹੁ ਭਗਤਿ ਪ੍ਰਭ ਅੰਤਰਜਾਮੀ॥ ਨਾਨਕ ਕੀ ਬੇਨੰਤੀ ਸੁਆਮੀ॥੪॥

*(ਬਿਲਾਵਲੁ ਮ:੫, ੮੦੪-੧੦)*

## ਅਰਦਾਸ ਭਵਜਲੁ ਪਾਰਿ ਲੰਘਣ ਵਾਸਤੇ (੧੭੨)

(ੳ) ਪ੍ਰਭ ਤੁਧਹੁ ਖਾਲੀ ਕੋ ਨਹੀ ਦਰਿ ਗੁਰਮੁਖਾ ਨੋ ਸਾਬਾਸਿ॥
ਬਿਖੁ ਭਉਜਲ ਡੁਬਦੇ ਕਢਿ ਲੈ ਜਨ ਨਾਨਕ ਕੀ ਅਰਦਾਸਿ॥੪॥

*(ਸਿਰੀ ਮ:੪, ੪੦-੨)*

## ਅਰਦਾਸ ਭਾਣੇ ਵਿਚ ਰਹਿਣ ਵਾਸਤੇ (੧੭੩)

(ੳ) ਨਿਰਗੁਣੁ ਮੁਗਧੁ ਅਜਾਣੁ ਅਗਿਆਨੀ ਕਰਮ ਧਰਮ ਨਹੀ ਜਾਣਾ॥
ਦਇਆ ਕਰਹੁ ਨਾਨਕੁ ਗੁਣ ਗਾਵੈ ਮਿਠਾ ਲਗੈ ਤੇਰਾ ਭਾਣਾ॥੪॥

*(ਸੂਹੀ ਮ:੫, ੭੪੮-੧੮)*

## ਅਰਦਾਸ ਮਨ ਵਿਚ ਵਸਾਉਣ ਵਾਸਤੇ (੧੭੪)

(ੳ) ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ॥
ਚਰਣ ਕਮਲ ਰਿਦ ਮਾਹਿ ਸਮਾਏ ਤਹ ਭਰਮੁ ਅੰਧੇਰਾ ਨਾਹੀ॥੧॥

*(ਗੂਜਰੀ ਮ:੫, ੪੯੯-੧੭)*

## ਅਰਦਾਸ ਮਿਲਾਪ ਵਾਸਤੇ (੧੭੫)

(ੳ) ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ॥
ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ॥
ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ॥
ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ॥
ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ॥੧੬॥

*(ਜੈਤਸਰੀ ਵਾਰ ਮ:੫, ੭੦੯-੧੨)*

(ਅ) ਹਮਰੈ ਮਨਿ ਚਿਤਿ ਹਰਿ ਆਸ ਨਿਤ ਕਿਉ ਦੇਖਾ ਹਰਿ ਦਰਸੁ ਤੁਮਾਰਾ॥
... ... ...
ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥
ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥
ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥੪॥

*(ਗਉੜੀ ਬੈਰਾਗਣਿ ਮ:੪, ੧੬੭-੩)*

(ੲ) ਤੁਮ ਦਇਆਲ ਸਰਬ ਦੁਖ ਭੰਜਨ ਇਕ ਬਿਨਉ ਸੁਨਹੁ ਦੇ ਕਾਨੇ॥
ਜਿਸ ਤੇ ਤੁਮ ਹਰਿ ਜਾਨੇ ਸੁਆਮੀ ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ॥੧॥
... ... ...

ਜਿਨ ਕਉ ਤੁਮ ਦਇਆ ਕਰਿ ਮੇਲਹੁ ਤੇ ਹਰਿ ਹਰਿ ਸੇਵ ਲਗਾਨੇ॥
ਜਨ ਨਾਨਕ ਹਰਿ ਹਰਿ ਹਰਿ ਜਪਿ ਪ੍ਰਗਟੇ ਮਤਿ ਗੁਰਮਤਿ ਨਾਮਿ ਸਮਾਨੇ॥੪॥

*(ਗਉੜੀ ਪੂਰਬੀ ਮ:੪, ੧੬੯-੧੭)*

(ਸ) ਹਮਰੇ ਪ੍ਰਾਨ ਵਸਗਤਿ ਪ੍ਰਭ ਤੁਮਰੈ ਮੇਰਾ ਜੀਉ ਪਿੰਡੁ ਸਭ ਤੇਰੀ॥
ਦਇਆ ਕਰਹੁ ਹਰਿ ਦਰਸੁ ਦਿਖਾਵਹੁ ਮੇਰੈ ਮਨਿ ਤਨਿ ਲੋਚ ਘਣੇਰੀ॥੧॥
... ... ...
ਜਗੰਨਾਥ ਜਗਦੀਸੁਰ ਕਰਤੇ ਸਭ ਵਸਗਤਿ ਹੈ ਹਰਿ ਕੇਰੀ॥
ਜਨ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਪੈਜ ਜਨ ਕੇਰੀ॥੪॥

*(ਗਉੜੀ ਮ:੪, ਪੂਰਬੀ, ੧੭੦-੧੩)*

(ਹ) ਕਾਮਿ ਕ੍ਰੋਧਿ ਭਰੇ ਹਮ ਅਪਰਾਧੀ॥ ਕਿਆ ਮੁਹੁ ਲੈ ਬੋਲਹ ਨਾ ਹਮ ਗੁਣ ਨ ਸੇਵਾ ਸਾਧੀ॥
ਡੁਬਦੇ ਪਾਥਰ ਮੇਲਿ ਲੈਹੁ ਤੁਮ ਆਪੇ ਸਾਚੁ ਨਾਮੁ ਅਬਿਨਾਸੀ ਹੇ॥੯॥
ਨਾ ਕੋਈ ਕਰੇ ਨ ਕਰਣੈ ਜੋਗਾ॥ ਆਪੇ ਕਰਹਿ ਕਰਾਵਹਿ ਸੁ ਹੋਇਗਾ॥
ਆਪੇ ਬਖਸਿ ਲੈਹਿ ਸੁਖੁ ਪਾਏ ਸਦ ਹੀ ਨਾਮਿ ਨਿਵਾਸੀ ਹੇ॥੧੦॥

*(ਮਾਰੂ ਸੋਲਹੇ ਮ:੩, ੧੦੪੮-੧੩)*

## ਅਰਦਾਸ ਰੱਖਿਆ ਵਾਸਤੇ (੧੭੬)

(ੳ) ਹਰਿ ਜੀਉ ਤੂ ਸੁਖ ਸੰਪਤਿ ਰਾਸਿ॥
ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ॥ ਰਹਾਉ॥
ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ॥
ਕਹੁ ਨਾਨਕ ਗੁਰੁ ਪੂਰਾ ਭੇਟਿਓ ਮਿਟਿਓ ਸਗਲ ਅੰਦੇਸਾ॥੨॥

*(ਸੋਰਠਿ ਮ:੫, ੬੧੯-੧੧)*

## ਅਰਦਾਸ ਲੋਭ ਤੋਂ ਬਚਣ ਵਾਸਤੇ (੧੭੭)

(ੳ) ਲਬ ਲੋਭ ਲਹਰਿ ਨਿਵਾਰਣੰ॥ ਹਰਿ ਨਾਮ ਰਾਸਿ ਮਨੰ॥
ਮਨੁ ਮਾਰਿ ਤੁਹੀ ਨਿਰੰਜਨਾ ਕਹੁ ਨਾਨਕਾ ਸਰਨੰ॥੮॥

*(ਗੂਜਰੀ ਮ:੧, ੫੦੬-੧)*

## ਅਰਦਾਸ ਲੇਖਾ ਨਿਬੇੜਨ ਵਾਸਤੇ (੧੭੮)

(ੳ) ਕੋਟਿ ਪਰਾਧ ਅਛਾਦਿਓ ਇਹੁ ਮਨੁ ਕਹਣਾ ਕਛੂ ਨ ਜਾਈ॥
ਜਨ ਨਾਨਕ ਦੀਨ ਸਰਨਿ ਆਇਓ ਪ੍ਰਭ ਸਭੁ ਲੇਖਾ ਰਖਹੁ ਉਠਾਈ॥੪॥

*(ਸੋਰਠਿ ਮ:੫, ੬੦੯-੮)*

(ਅ) ਦੁਇ ਕਰ ਜੋੜਿ ਕਰਉ ਅਰਦਾਸਿ॥ ਤੁਧੁ ਭਾਵੈ ਤਾ ਆਣਹਿ ਰਾਸਿ॥
ਕਰਿ ਕਿਰਪਾ ਅਪਨੀ ਭਗਤੀ ਲਾਇ॥ ਜਨ ਨਾਨਕ ਪ੍ਰਭੁ ਸਦਾ ਧਿਆਇ॥੪॥

*(ਸੂਹੀ ਮ:੫, ੭੩੭-੨)*

## ਅਰਦਾਸ ਵੈਰੀਆਂ ਤੋਂ ਬਚਣ ਵਾਸਤੇ (੧੭੯)

(ੳ) ਨਾਲਿ ਨਰਾਇਣੁ ਮੇਰੈ॥ ਜਮਦੂਤੁ ਨ ਆਵੈ ਨੇਰੈ॥
ਕੰਠਿ ਲਾਇ ਪ੍ਰਭ ਰਾਖੈ॥ ਸਤਿਗੁਰ ਕੀ ਸਚੁ ਸਾਖੈ॥

ਗੁਰਿ ਪੂਰੈ ਪੂਰੀ ਕੀਤੀ॥
ਦੁਸਮਨ ਮਾਰਿ ਵਿਡਾਰੇ ਸਗਲੇ ਦਾਸ ਕਉ ਸੁਮਤਿ ਦੀਤੀ॥੧॥ ਰਹਾਉ॥
ਪ੍ਰਭਿ ਸਗਲੇ ਥਾਨ ਵਸਾਏ॥ ਸੁਖਿ ਸਾਂਦਿ ਫਿਰਿ ਆਏ॥
ਨਾਨਕ ਪ੍ਰਭ ਸਰਣਾਏ॥ ਜਿਨਿ ਸਗਲੇ ਰੋਗ ਮਿਟਾਏ॥੨॥

*(ਸੋਰਠਿ ਮ:੫, ੬੩੦-੨)*

(ਅ) ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ ਪ੍ਰਗਟ ਪ੍ਰਤਾਪੁ ਤੁਮਾਰਾ॥
ਜੋ ਜੋ ਤੇਰੇ ਭਗਤ ਦੁਖਾਏ ਓਹੁ ਤਤਕਾਲ ਤੁਮ ਮਾਰਾ॥੧॥

*(ਧਨਾਸਰੀ ਮ:੫, ੬੮੧-੧੩)*

(ੲ) ਸੁਨੀਅਤ ਪ੍ਰਭ ਤਉ ਸਗਲ ਉਧਾਰਨ॥
ਮੋਹ ਮਗਨ ਪਤਿਤ ਸੰਗਿ ਪ੍ਰਾਨੀ ਐਸੇ ਮਨਹਿ ਬਿਸਾਰਨ॥੧॥ ਰਹਾਉ॥
ਸੰਚਿ ਬਿਖਿਆ ਲੇ ਗ੍ਰਾਹਜੁ ਕੀਨੀ ਅੰਮ੍ਰਿਤੁ ਮਨ ਤੇ ਡਾਰਨ॥
ਕਾਮ ਕ੍ਰੋਧ ਲੋਭ ਰਤੁ ਨਿੰਦਾ ਸਤੁ ਸੰਤੋਖੁ ਬਿਦਾਰਨ॥੧॥
ਇਨ ਤੇ ਕਾਢਿ ਲੇਹੁ ਮੇਰੇ ਸੁਆਮੀ ਹਾਰਿ ਪਰੇ ਤੁਮ ਸਾਰਨ॥
ਨਾਨਕ ਕੀ ਬੇਨੰਤੀ ਪ੍ਰਭ ਪਹਿ ਸਾਧਸੰਗਿ ਰੰਕ ਤਾਰਨ॥੨॥

*(ਬਿਲਾਵਲੁ ਮ:੫, ੮੨੦-੧੪)*

## ਅਰਦਾਸ ਵੰਨਗੀ (੧੮੦)

ਇਸ ਪ੍ਰਕਰਣ ਦੁਆਰਾ ਅਰਦਾਸ ਪਰਥਾਇ ਕੁਝ ਐਸੇ ਉਦਾਹਰਣ ਕ੍ਰਮਵਾਰ ਅੰਕਿਤ ਕੀਤੇ ਗਏ ਹਨ, ਜੋ ਉਪਰ ਲਿਖੇ ਪ੍ਰਕਰਣਾਂ ਵਿਚ ਕਿਸੇ ਉਕਾਈ ਦੇ ਕਾਰਣ ਨਹੀਂ ਲਿਖੇ ਜਾ ਸਕੇ।

(ੳ) ਸਾਦ ਬਿਕਾਰ ਬਿਖੈ ਰਸ ਮਾਤੋ ਅਸੰਖ ਖਤੇ ਕਰਿ ਫੇਰੇ॥
ਨਾਨਕ ਕੀ ਪ੍ਰਭ ਪਾਹਿ ਬਿਨੰਤੀ ਕਾਟਹੁ ਅਵਗੁਣ ਮੇਰੇ॥੪॥

*(ਸੋਰਠਿ ਮ:੫, ੬੧੫-੪)*

(ਅ) ਹਮ ਬਾਰਿਕ ਕਛੂਅ ਨ ਜਾਨਹ ਗਤਿ ਮਿਤਿ ਤੇਰੇ ਮੂਰਖ ਮੁਗਧ ਇਆਨਾ॥
ਹਰਿ ਕਿਰਪਾ ਧਾਰਿ ਦੀਜੈ ਮਤਿ ਊਤਮ ਕਰਿ ਲੀਜੈ ਮੁਗਧੁ ਸਿਆਨਾ॥੧॥

*(ਜੈਤਸਰੀ ਮ:੪, ੬੯੭-੧)*

(ੲ) ਦੁਇ ਕਰ ਜੋੜਿ ਕਰੀ ਬੇਨੰਤੀ ਠਾਕੁਰੁ ਅਪਨਾ ਧਿਆਇਆ॥
ਹਥਿ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ॥੧॥
ਠਾਕੁਰ ਹੋਏ ਆਪਿ ਦਇਆਲ॥
ਭਈ ਕਲਿਆਣ ਆਨੰਦ ਰੂਪ ਹੁਈ ਹੈ ਉਬਰੇ ਬਾਲ ਗੁਪਾਲ॥੧॥ ਰਹਾਉ॥
ਮਿਲਿ ਵਰ ਨਾਰੀ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ॥
ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਨਿ ਸਭ ਕਾ ਕੀਆ ਉਧਾਰੁ॥੨॥

*(ਗੂਜਰੀ ਮ:੫, ੪੯੯-੩)*

(ਸ) ਸਚਾ ਅਰਜੁ ਸਚੀ ਅਰਦਾਸਿ॥ ਮਹਲੀ ਖਸਮੁ ਸੁਣੇ ਸਾਬਾਸਿ॥
ਸਚੈ ਤਖਤਿ ਬੁਲਾਵੈ ਸੋਇ॥ ਦੇ ਵਡਿਆਈ ਕਰੇ ਸੁ ਹੋਇ॥੨॥

*(ਆਸਾ ਮ:੧, ੩੫੫-੧੧)*

(ਹ) ਮੇਰਾ ਪ੍ਰਭੁ ਹੋਆ ਸਦਾ ਦਇਆਲਾ॥
ਅਰਦਾਸਿ ਸੁਣੀ ਭਗਤ ਅਪੁਨੇ ਕੀ ਸਭ ਜੀਅ ਭਇਆ ਕਿਰਪਾਲਾ॥ ਰਹਾਉ॥

*(ਸੋਰਠਿ ਮ:੫, ੬੨੭-੧੩)*

(ਕ) ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ॥
ਅਰਦਾਸਿ ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ॥

*(ਵਡਹੰਸੁ ਮ:੩, ੫੭੧-੧੪)*

(ਖ) ਮੇਰੇ ਸਾਹਿਬ ਤੂੰ ਮੈ ਮਾਣੁ ਨਿਮਾਣੀ॥
ਅਰਦਾਸਿ ਕਰੀ ਪ੍ਰਭ ਅਪਨੇ ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ॥੧॥ ਰਹਾਉ॥
ਚਰਣ ਧੂੜਿ ਤੇਰੇ ਜਨ ਕੀ ਹੋਵਾ ਤੇਰੇ ਦਰਸਨ ਕਉ ਬਲਿ ਜਾਈ॥
ਅੰਮ੍ਰਿਤ ਬਚਨ ਰਿਦੈ ਉਰਿ ਧਾਰੀ ਤਉ ਕਿਰਪਾ ਤੇ ਸੰਗੁ ਪਾਈ॥੨॥
ਅੰਤਰ ਕੀ ਗਤਿ ਤੁਧੁ ਪਹਿ ਸਾਰੀ ਤੁਧੁ ਜੇਵਡੁ ਅਵਰੁ ਨ ਕੋਈ॥
ਜਿਸ ਨੋ ਲਾਇ ਲੈਹਿ ਸੋ ਲਾਗੈ ਭਗਤੁ ਤੁਹਾਰਾ ਸੋਈ॥੩॥
ਦੁਇ ਕਰ ਜੋੜਿ ਮਾਗਉ ਇਕੁ ਦਾਨਾ ਸਾਹਿਬਿ ਤੁਠੈ ਪਾਵਾ॥
ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ॥੪॥

*(ਸੂਹੀ ਮ:੫, ੭੪੯-੧੩)*

(ਗ) ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ॥
ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ॥
... ... ...
ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥
ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ॥
ਅਗਾਧਿ ਬੋਧਿ ਅਪਾਰ ਕਰਤੇ ਮੋਹਿ ਨੀਚੁ ਕਛੂ ਨ ਜਾਨਾ॥
ਰਤਨੁ ਤਿਆਗਿ ਸੰਗ੍ਰਹਨ ਕਉਡੀ ਪਸੂ ਨੀਚ ਇਆਨਾ॥
ਤਿਆਗਿ ਚਲਤੀ ਮਹਾ ਚੰਚਲਿ ਦੋਖ ਕਰਿ ਕਰਿ ਜੋਰੀ॥
ਨਾਨਕ ਸਰਣਿ ਸਮਰਥ ਸੁਆਮੀ ਪੈਜ ਰਾਖਹੁ ਮੋਰੀ॥੩॥

*(ਬਿਹਾਗੜਾ ਮ:੫, ਛੰਤ, ੫੪੭-੫)*

## ਅਰਧ ਉਰਧ (੧੯੧)

'ਅਰਧ' ਦਾ ਅਰਥ ਹੈ: ਥੱਲੇ, ਭਾਵ ਇਹ ਲੋਕ। 'ਉਰਧ' ਦਾ ਅਰਥ ਹੈ: ਉਪਰਿ, ਭਾਵ ਉਹ ਲੋਕ, ਪਰਲੋਕ; ਜ਼ਮੀਨ ਅਤੇ ਅਸਮਾਨ, ਨੀਚ ਅਤੇ ਉਚ, ਜਾਵ ਅਤੇ ਬ੍ਰਹਮ। 'ਅਰਧ ਉਰਧ' ਪਰਥਾਇ ਕੁਝ ਉਦਾਹਰਣ ਨਿਮਨ ਪ੍ਰਕਰਣ ਦੁਆਰਾ ਦਰਸਾਏ ਗਏ ਹਨ:

(ੳ) (ਜੀਵਾਤਮਾ ਅਤੇ ਪਰਮਾਤਮਾ ਵਾਸਤੇ 'ਅਰਧ ਉਰਧ' ਦੀ ਵਰਤੋਂ)
ਅਰਧ ਉਰਧ ਕੀ ਸੰਧਿ ਕਿਉ ਜਾਨੈ॥
ਗੁਰਮੁਖਿ ਸੰਧਿ ਮਿਲੈ ਮਨੁ ਮਾਨੈ॥੭॥

*(ਗਉੜੀ ਮ:੧, ੨੨੮-੮)*

(ਅ) ਸੋ ਉਦਾਸੀ ਜਿ ਪਾਲੇ ਉਦਾਸੁ॥ ਅਰਧ ਉਰਧ ਕਰੇ ਨਿਰੰਜਨ ਵਾਸੁ॥

*(ਰਾਮਕਲੀ ਵਾਰ ਮ:੩, ੯੫੨-੧੭)*

(ੲ) ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ॥
ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ॥੨॥

*(ਗਉੜੀ ਕਬੀਰ, ੩੩੩-੧੦)*

(ਸ) ਤੇਰਸਿ ਤੇਰਹ ਅਗਮ ਬਖਾਣਿ॥ ਅਰਧ ਉਰਧ ਬਿਚਿ ਸਮ ਪਹਿਚਾਣਿ॥
ਨੀਚ ਊਚ ਨਹੀ ਮਾਨ ਅਮਾਨ॥ ਬਿਆਪਿਕ ਰਾਮ ਸਗਲ ਸਾਮਾਨ॥੧੪॥

*(ਗਉੜੀ ਕਬੀਰ, ਥਿਤੀ, ੩੪੪-੫)*

(ਹ) ਧਧਾ ਅਰਧਹਿ ਉਰਧ ਨਿਬੇਰਾ॥ ਅਰਧਹਿ ਉਰਧਹ ਮੰਝਿ ਬਸੇਰਾ॥
ਅਰਧਹ ਛਾਡਿ ਉਰਧ ਜਉ ਆਵਾ॥ ਤਉ ਅਰਧਹਿ ਉਰਧ ਮਿਲਿਆ ਸੁਖ ਪਾਵਾ॥੨੫॥

*(ਗਉੜੀ ਬਾਵਨ ਅਖਰੀ ਕਬੀਰ, ੩੪੧-੧੪)*

(ਕ) ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ ਸਲਲ ਕਉ ਸਲਲਿ ਸੰਮਾਨਿ ਆਇਆ॥
ਬਦਤਿ ਜੈਦੇਉ ਜੈਦੇਵ ਕਉ ਰੰਮਿਆ ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ॥੨॥

*(ਮਾਰੂ ਜੈਦੇਉ, ੧੧੦੬-੪)*

## ਅਰਪਨ ਕਰਨਾ (੧੯੨)

ਕਿਸੇ ਵਸਤੂ ਦਾ ਭੇਟਾ ਕਰਨਾ, ਕੁਰਬਾਨ ਕਰਨਾ, ਨਿਛਾਵਰ ਕਰਨਾ; ਆਪਣੇ ਅਕ਼ੀਦੇ ਦੀ ਸਫ਼ਲਤਾ ਪਰਾਪਤ ਕਰਨ ਹਿਤ ਆਪਣੇ ਪੂਜਯ ਇਸ਼ਟ ਵਾਸਤੇ ਆਪਾ ਨਿਛਾਵਰ ਕਰਨਾ।

(ੳ) ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ॥
ਹਉ ਸਿਰੁ ਅੰਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ॥

*(ਗਉੜੀ ਛੰਤ ਮ:੫, ੨੪੭-੧੩)*

(ਅ) ਚਰਨ ਸਾਧ ਕੇ ਧੋਇ ਧੋਇ ਪੀਉ॥ ਅਰਪਿ ਸਾਧ ਕਉ ਅਪਨਾ ਜੀਉ॥
ਸਾਧ ਕੀ ਧੂਰਿ ਕਰਹੁ ਇਸਨਾਨੁ॥ ਸਾਧ ਊਪਰਿ ਜਾਈਐ ਕੁਰਬਾਨੁ॥

*(ਗਉੜੀ ਸੁਖਮਨੀ ਮ:੫, ੨੮੩-੭)*

(ੲ) ਸੰਤ ਸਭਾ ਮਹਿ ਬੈਸ ਕਿ ਕੀਰਤਿ ਮੈ ਕਹਾਂ॥
ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ॥
ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ॥
ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ॥੨॥

*(ਫੁਨਹੇ ਮ:੫. ੧੩੬੧-੧੪)*

(ਸ) ਤਜਿ ਮਾਨ ਮੋਹੁ ਵਿਕਾਰੁ ਦੂਜਾ ਏਕ ਸਿਉ ਲਿਵ ਲਾਈਐ॥
ਅਰਪਿ ਮਨੁ ਤਨੁ ਪ੍ਰਭੂ ਆਗੈ ਆਪੁ ਸਗਲ ਮਿਟਾਈਐ॥
ਬਿਨਵੰਤਿ ਨਾਨਕ ਧਾਰਿ ਕਿਰਪਾ ਸਾਚਿ ਨਾਮਿ ਸਮਾਈਐ॥੨॥

*(ਜੈਤਸਰੀ ਮ:੫, ਛੰਤ, ੭੦੪-੧੪)*

(ਹ) ਜਿਨ ਕਉ ਪੂਰਬਿ ਲਿਖਿਆ ਤਿਨ ਕਾ ਸਖਾ ਗੋਵਿੰਦੁ॥
ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ ਜਿੰਦੁ॥

ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ॥
ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ॥੪॥

*(ਸਿਰੀ ਮ:੫, ੪੭-੫)*

(ਕ) ਮਨੁ ਤਨੁ ਤੇਰਾ ਧਨੁ ਭੀ ਤੇਰਾ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ॥
ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ॥੧॥
(ਪੂਰੇ ਪਾਠ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

*(ਮਾਝ ਮ:੫, ੧੦੬-੪)*

(ਖ) ਤਿਸੁ ਕੁਰਬਾਣੀ ਜਿਨਿ ਤੂੰ ਸੁਣਿਆ॥ ਤਿਸੁ ਬਲਿਹਾਰੀ ਜਿਨਿ ਰਸਨਾ ਭਣਿਆ॥
ਵਾਰਿ ਵਾਰਿ ਜਾਈ ਤਿਸੁ ਵਿਟਹੁ ਜੋ ਮਨਿ ਤਨਿ ਤੁਧੁ ਆਰਾਧੇ ਜੀਉ॥੧॥
ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ॥
ਨੈਨ ਨਿਹਾਲੀ ਤਿਸੁ ਪੁਰਖ ਦਇਆਲੈ॥
ਮਨੁ ਦੇਵਾ ਤਿਸੁ ਅਪੁਨੇ ਸਾਜਨ ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ॥੨॥

*(ਮਾਝ ਮ:੫, ੧੦੨-੯)*

(ਗ) ਹਉ ਨਿਰਖਤ ਫਿਰਉ ਸਭਿ ਦੇਸ ਦਿਸੰਤਰ ਮੈ ਪ੍ਰਭ ਦੇਖਨ ਕੋ ਬਹੁਤੁ ਮਨਿ ਚਈਆ॥
ਮਨੁ ਤਨੁ ਕਾਟਿ ਦੇਉ ਗੁਰ ਆਗੈ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਈਆ॥੨॥
ਕੋਈ ਆਣਿ ਸਦੇਸਾ ਦੇਇ ਪ੍ਰਭ ਕੇਰਾ ਰਿਦ ਅੰਤਰਿ ਮਨਿ ਤਨਿ ਮੀਠ ਲਗਈਆ॥
ਮਸਤਕਿ ਕਾਟਿ ਦੇਉ ਚਰਣਾ ਤਲਿ ਜੋ ਹਰਿ ਪ੍ਰਭੁ ਮੇਲੇ ਮੇਲਿ ਮਿਲਈਆ॥੩॥

*(ਬਿਲਾਵਲੁ ਮ:੪, ੮੩੬-੨)*

(ਘ) ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੇ॥
ਸਤਿਗੁਰ ਦਾਤੈ ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੇ॥੧॥

... ... ...

ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ ਮੇਰਾ ਭ੍ਰਮੁ ਭਉ ਗੁਰ ਬਚਨੀ ਭਾਗੇ॥੨॥

... ... ...

ਹਮਰਾ ਬਿਨਉ ਸੁਨਹੁ ਪ੍ਰਭ ਠਾਕੁਰ ਹਮ ਸਰਣਿ ਪ੍ਰਭੂ ਹਰਿ ਮਾਗੇ॥
ਜਨ ਨਾਨਕ ਕੀ ਲਜ ਪਾਤਿ ਗੁਰੂ ਹੈ ਸਿਰੁ ਬੇਚਿਓ ਸਤਿਗੁਰ ਆਗੇ॥੫॥

*(ਗਉੜੀ ਮ:੪, ੧੭੧-੧੮)*

(ਙ) ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥
ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥
ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ॥੧॥

*(ਵਡਹੰਸੁ ਮ:੧, ੫੫੮-੬)*

(ਚ) ਕੋਈ ਮਾਰਗੁ ਪੰਥੁ ਬਤਾਵੈ ਪ੍ਰਭ ਕਾ ਕਹੁ ਤਿਨ ਕਉ ਕਿਆ ਦਿਨਥੇ॥
ਸਭੁ ਤਨੁ ਮਨੁ ਅਰਪਉ ਅਰਪਿ ਅਰਾਪਉ ਕੋਈ ਮੇਲੈ ਪ੍ਰਭ ਮਿਲਥੇ॥੩॥

*(ਕਲਿਆਨ ਮ:੪, ੧੩੨੦-੪)*

(ਛ) ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖ ਨਿਕਸੈ ਰਾਮੁ॥
ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ॥੬੩॥

*(ਸਲੋਕ ਕਬੀਰ , ੧੩੬੭-੧੫)*

(ਜ) ਸਾਕਤ ਬਧਿਕ ਮਾਇਆਧਾਰੀ ਤਿਨ ਜਮ ਜੋਹਨਿ ਲਾਗੇ॥
ਉਨ ਸਤਿਗੁਰ ਆਗੈ ਸੀਸੁ ਨ ਬੇਚਿਆ ਓਇ ਆਵਹਿ ਜਾਹਿ ਅਭਾਗੇ॥੪॥
ਹਮਰਾ ਬਿਨਉ ਸੁਨਹੁ ਪ੍ਰਭ ਠਾਕੁਰ ਹਮ ਸਰਣਿ ਪ੍ਰਭੂ ਹਰਿ ਮਾਗੇ॥
ਜਨ ਨਾਨਕ ਕੀ ਲਜ ਪਾਤਿ ਗੁਰੂ ਹੈ ਸਿਰੁ ਬੇਚਿਓ ਸਤਿਗੁਰ ਆਗੇ॥੫॥

(ਗਉੜੀ ਮ:੪, ੧੭੨-੪)

(ਝ) ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ਰਾਮ॥
ਹਉ ਮਨੁ ਤਨੁ ਹਉ ਮਨੁ ਤਨੁ ਦੇਵਾ ਤਿਸੁ ਕਾਟਿ ਸਰੀਰਾ ਰਾਮ॥
ਹਉ ਮਨੁ ਤਨੁ ਕਾਟਿ ਕਾਟਿ ਤਿਸੁ ਦੇਈ ਜੋ ਸਤਿਗੁਰ ਬਚਨ ਸੁਣਾਏ॥
ਮੇਰੈ ਮਨਿ ਬੈਰਾਗੁ ਭਇਆ ਬੈਰਾਗੀ ਮਿਲਿ ਗੁਰ ਦਰਸਨਿ ਸੁਖੁ ਪਾਏ॥
ਹਰਿ ਹਰਿ ਕ੍ਰਿਪਾ ਕਰਹੁ ਸੁਖਦਾਤੇ ਦੇਹੁ ਸਤਿਗੁਰ ਚਰਨ ਹਮ ਧੂਰਾ॥
ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ॥੩॥

(ਵਡਹੰਸੁ ਮ:੪, ਛੰਤ,੫੭੨-੧੦)

(ਞ) ਹਉ ਮਨੁ ਦੇਵਉ ਤਿਸੁ ਆਪਣਾ ਮੇਰੀ ਜਿੰਦੁੜੀਏ
ਹਰਿ ਪ੍ਰਭ ਕੀ ਹਰਿ ਕਥਾ ਸੁਣਾਵੈ ਰਾਮ॥

(ਬਿਹਾਗੜਾ ਛੰਤ, ਮ:੪, ੫੩੮-੬)

(ਟ) ਅਕਥ ਕਹਾਣੀ ਪ੍ਰੇਮ ਕੀ ਕੋ ਪ੍ਰੀਤਮੁ ਆਖੈ ਆਇ॥
ਤਿਸੁ ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ॥੧੧॥

(ਸੂਹੀ ਮ:੪, ੭੫੯-੬)

(ਠ) ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ॥
ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ॥੧॥

(ਗਉੜੀ ਮ:੫, ੨੦੪-੬)

(ਡ) ਮਨੁ ਤਨੁ ਅਰਪਿ ਧਰੀ ਹਰਿ ਆਗੈ॥ ਜਨਮ ਜਨਮ ਕਾ ਸੋਇਆ ਜਾਗੈ॥
ਜਿਸ ਕਾ ਸਾ ਸੋਈ ਪ੍ਰਤਿਪਾਲਕੁ ਹਤਿ ਤਿਆਗੀ ਹਉਮੈ ਹੰਤਨਾ॥੭॥

(ਮਾਰੂ ਮ:੫, ੧੦੮੦-੯)

(ਢ) ਜਪ ਤਪ ਸੰਜਮ ਪੁੰਨ ਸਭਿ ਹੋਮਉ ਤਿਸੁ ਅਰਪਉ ਸਭਿ ਸੁਖ ਜਾਂਈ॥
ਏਕ ਨਿਮਖ ਪ੍ਰਿਅ ਦਰਸੁ ਦਿਖਾਵੈ ਤਿਸੁ ਸੰਤਨ ਕੈ ਬਲਿ ਜਾਂਈ॥੨॥

(ਸਾਰਗ ਮ:੫, ੧੨੦੭-੨)

(ਣ) ਤਿਸੁ ਕਿਆ ਦੀਜੈ ਜਿ ਸਬਦੁ ਸੁਣਾਏ॥ ਕਰਿ ਕਿਰਪਾ ਨਾਮੁ ਮੰਨਿ ਵਸਾਏ॥
ਇਹੁ ਸਿਰੁ ਦੀਜੈ ਆਪੁ ਗਵਾਏ॥ ਹੁਕਮੈ ਬੂਝੇ ਸਦਾ ਸੁਖੁ ਪਾਏ॥੩॥

(ਆਸਾ ਮ:੧, ੪੨੪-੨)

(ਤ) ਮੋ ਕਉ ਧਾਰਿ ਕ੍ਰਿਪਾ ਜਗਜੀਵਨ ਦਾਤੇ ਹਰਿ ਸੰਤ ਪਗੀ ਲੇ ਪਾਵੈ॥
ਹਉ ਕਾਟਉ ਕਾਟਿ ਬਾਢਿ ਸਿਰੁ ਰਾਖਉ ਜਿਤੁ ਨਾਨਕ ਸੰਤੁ ਚੜਿ ਆਵੈ॥੪॥

(ਰਾਮਕਲੀ ਮ:੪, ੮੮੧-੧੨)

(ਥ) ਮਨੁ ਤਨੁ ਅਰਪੀ ਆਪੁ ਗਵਾਈ ਚਲਾ ਸਤਿਗੁਰ ਭਾਏ॥

ਸਦ ਬਲਿਹਾਰੀ ਗੁਰ ਅਪੁਨੇ ਵਿਟਹੁ ਜਿ ਹਰਿ ਸੇਤੀ ਚਿਤੁ ਲਾਏ॥੭॥

(ਸਿਰੀ ਮ:੩, ੬੮-੧)

(ਦ) ਪਿਰੁ ਸਾਲਾਹਨਿ ਆਪਣਾ ਤਿਨ ਕੈ ਹਉ ਸਦ ਬਲਿਹਾਰੈ ਜਾਉ॥
ਮਨੁ ਤਨੁ ਅਰਪੀ ਸਿਰੁ ਦੇਈ ਤਿਨ ਕੈ ਲਾਗਾ ਪਾਇ॥

(ਸਿਰੀ ਮ:੩, ੩੮-੧੩)

(ਧ) ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ॥ ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ॥੧॥

(ਸੂਹੀ ਮ:੫, ੭੩੭-੫)

(ਨ) ਭਗਵੰਤ ਕੀ ਟਹਲ ਕਰੈ ਨਿਤ ਨੀਤਿ॥ ਮਨੁ ਤਨੁ ਅਰਪੈ ਬਿਸਨ ਪਰੀਤਿ॥
ਹਰਿ ਕੇ ਚਰਨ ਹਿਰਦੈ ਬਸਾਵੈ॥ ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ॥੩॥

(ਗਉੜੀ ਸੁਖਮਨੀ ਮ:੫, ੨੭੪-੧੨)

(ਪ) ਸਤਿਗੁਰ ਤੇ ਹਰਿ ਹਰਿ ਮਨਿ ਵਸਿਆ ਸਤਿਗੁਰ ਕਉ ਸਦ ਬਲਿ ਜਾਈ॥
ਮਨੁ ਤਨੁ ਅਰਪਿ ਰਖਉ ਸਭੁ ਆਗੈ ਗੁਰ ਚਰਣੀ ਚਿਤੁ ਲਾਈ॥
ਅਪਣੀ ਕ੍ਰਿਪਾ ਕਰਹੁ ਗੁਰ ਪੂਰੇ ਆਪੇ ਲੈਹੁ ਮਿਲਾਈ॥
ਹਮ ਲੋਹ ਗੁਰ ਨਾਵ ਬੋਹਿਥਾ ਨਾਨਕ ਪਾਰਿ ਲੰਘਾਈ॥੪॥

ਮਲਾਰ ਮ:੪, ੧੨੬੫-੧੦)

(ਫ) ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿਧਾਰਿ॥
ਮਨੁ ਤਨੁ ਸਉਪੇ ਆਗੈ ਧਰੇ ਹਉਮੈ ਵਿਚਹੁ ਮਾਰਿ॥
ਧਨੁ ਗੁਰਮੁਖਿ ਸੋ ਪਰਵਾਣੁ ਹੈ ਜਿ ਕਦੇ ਨ ਆਵੈ ਹਾਰਿ॥੩॥

(ਸਿਰੀ ਮ:੩, ੨੮-੧੮)

(ਬ) ਰਹੈ ਅਤੀਤੁ ਜਾਣੈ ਸਭੁ ਤਿਸ ਕਾ॥ ਤਨੁ ਮਨੁ ਅਰਪੈ ਹੈ ਇਹੁ ਜਿਸ ਕਾ॥
ਨਾ ਓਹੁ ਆਵੈ ਨਾ ਓਹੁ ਜਾਇ॥ ਨਾਨਕ ਸਾਚੇ ਸਾਚਿ ਸਮਾਇ॥੮॥

(ਬਿਲਾਵਲੁ ਮ:੧, ੮੩੨-੧੧)

(ਭ) ਪ੍ਰਭ ਇਹੈ ਮਨੋਰਥੁ ਮੇਰਾ॥
ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ ਕਰਿ ਸੰਤਨ ਕਾ ਚੇਰਾ॥ ਰਹਾਉ॥
ਪ੍ਰਾਤਹਕਾਲ ਲਾਗਉ ਜਨ ਚਰਨੀ ਨਿਸ ਬਾਸੁਰ ਦਰਸੁ ਪਾਵਉ॥
ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ॥੧॥

(ਦੇਵਗੰਧਾਰੀ ਮ:੫, ੫੩੩-੧੦)

(ਮ) ਚਰਨ ਕਮਲ ਹਿਰਦੈ ਨਿਤ ਧਾਰੀ॥ ਗੁਰੁ ਪੂਰਾ ਖਿਨੁ ਖਿਨੁ ਨਮਸਕਾਰੀ॥
ਤਨੁ ਮਨੁ ਅਰਪਿ ਧਰੀ ਸਭੁ ਆਗੈ ਜਗ ਮਹਿ ਨਾਮੁ ਸੁਹਾਵਣਾ॥੧॥

(ਮਾਰੂ ਮ:੫, ੧੦੮੫-੧੭)

(ਯ) ਗੁਰੁ ਸਾਲਾਹੀ ਆਪਣਾ ਨਿਵਿ ਨਿਵਿ ਲਾਗਾ ਪਾਇ॥
ਤਨੁ ਮਨੁ ਸਉਪੀ ਆਗੈ ਧਰੀ ਵਿਚਹੁ ਆਪੁ ਗਵਾਇ॥੨੨॥

(ਸੂਹੀ ਮ:੩, ੭੫੬-੫)

**ਅਰੂਪ ਅਰੇਖ (੧੮੩)**

ਜਿਸਦਾ ਕੋਈ ਚੱਕਰ ਚਿਹਨ ਨਾ ਹੋਵੇ, ਆਕਾਰ ਨਾ ਹੋਵੇ। ਹੋਰ ਜਾਣਕਾਰੀ ਵਾਸਤੇ ਦੇਖੋ, "ਅਗਮ ਅਗੋਚਰੁ", "ਅਨੰਤ", "ਵਾਹਿਗੁਰੂ-ਰੂਪ ਰੇਖ ਤੋਂ ਰਹਿਤ"।

(ੳ) ਹਉ ਵਾਰੀ ਜੀਉ ਵਾਰੀ ਨਿਰੰਕਾਰੀ ਨਾਮੁ ਧਿਆਵਣਿਆ॥
ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ ਗੁਰਮੁਖਿ ਅਲਖੁ ਲਖਾਵਣਿਆ॥੧॥ ਰਹਾਉ॥

*(ਮਾਝ ਮ:੩, ੧੨੯-੧੯)*

(ਅ) ਤੁਧੁ ਰੂਪੁ ਨ ਰੇਖਿਆ ਜਾਤਿ ਤੂ ਵਰਨਾ ਬਾਹਰਾ॥
ਏ ਮਾਣਸ ਜਾਣਹਿ ਦੂਰਿ ਤੂ ਵਰਤਹਿ ਜਾਹਰਾ॥
ਤੂ ਸਭਿ ਘਟ ਭੋਗਹਿ ਆਪਿ ਤੁਧੁ ਲੇਪੁ ਨ ਲਾਹਰਾ॥
ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ॥
ਤੂ ਸਭ ਦੇਵਾ ਮਹਿ ਦੇਵ ਬਿਧਾਤੇ ਨਰਹਰਾ॥

*(ਮਾਰੂ ਵਾਰ ਮ:੫, ੧੦੯੬-੧)*

**ਅਲਖ ਅਪਾਰ (੧੮੪)**

ਜੋ ਦਿਖਾਈ ਨਹੀ ਦਿੰਦਾ , ਜੋ ਲੱਖਣਾ ਵਿਚ ਨਹੀਂ ਆ ਸਕਦਾ। ਹੋਰ ਜਾਣਕਾਰੀ ਵਾਸਤੇ "ਅਗਮ ਅਗੋਚਰੁ" ਅਤੇ "ਅਨੰਤ" ਦੇਖੋ।

(ੳ) ਈਸਰੁ ਬ੍ਰਹਮਾ ਸੇਵਦੇ ਅੰਤੁ ਤਿਨੀ ਨ ਲਹੀਆ॥
ਨਿਰਭਉ ਨਿਰੰਕਾਰੁ ਅਲਖੁ ਹੈ ਗੁਰਮੁਖਿ ਪ੍ਰਗਟੀਆ॥

*(ਗੂਜਰੀ ਵਾਰ ਮ:੩, ੫੧੬-੧੫)*

(ਅ) ਹਉ ਢੂੰਢੇਂਦੀ ਸਜਣਾ ਸਜਣੁ ਮੈਡੈ ਨਾਲਿ॥
ਜਨ ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਹਿ ਦਿਖਾਲਿ॥੧॥

*(ਕਾਨੜਾ ਵਾਰ ਮ:੪, ੧੩੧੮-੧੧)*

(ੲ) ਅੰਤਰਿ ਅਲਖੁ ਨ ਜਾਈ ਲਖਿਆ॥ ਨਾਮੁ ਰਤਨੁ ਲੈ ਗੁਝਾ ਰਖਿਆ॥
ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ॥੧॥

*(ਮਾਝ ਮ:੫, ੧੩੦-੧੦)*

(ਸ) ਹਿਰਦੈ ਸੁਣਿ ਸੁਣਿ ਮਨਿ ਅੰਮ੍ਰਿਤੁ ਭਾਇਆ॥
ਗੁਰਬਾਣੀ ਹਰਿ ਅਲਖੁ ਲਖਾਇਆ॥੧॥

*(ਆਸਾ ਮ:੪, ੩੬੬-੧੧)*

(ਹ) ਨਾਮਦੇਉ ਨਾਰਾਇਨੁ ਪਾਇਆ॥
ਗੁਰੁ ਭੇਟਤ ਅਲਖੁ ਲਖਾਇਆ॥੩॥

*(ਗੋਂਡ ਨਾਮਦੇਉ, ੮੭੪-੩)*

(ਕ) ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ॥
ਮੇਰੇ ਠਾਕੁਰ ਹਾਥਿ ਵਡਾਈਆ ਭਾਈ ਜੈ ਭਾਵੈ ਤੈ ਦੇਇ॥੭॥

*(ਸੋਰਠਿ ਮ:੧, ੬੩੭-੬)*

(ਖ) ਅੰਤਰਿ ਵਸਿਆ ਅਲਖ ਅਭੇਵਾ ਗੁਰਮੁਖਿ ਹੋਇ ਲਖਾਇ॥
ਨਾਨਕ ਜਿਸੁ ਭਾਵੈ ਤਿਸੁ ਆਪੇ ਦੇਵੈ ਭਾਵੈ ਤਿਵੈ ਚਲਾਇ॥੪॥

*(ਮਲਾਰ ਮ:੩, ੧੨੫੯-੧੬)*

(ਗ) ਆਪੇ ਕੀਮਤਿ ਪਾਇਦਾ ਪਿਆਰਾ ਆਪੇ ਕਰੇ ਸੁ ਹੋਇ॥
ਆਪੇ ਅਲਖੁ ਨ ਲਖੀਐ ਪਿਆਰਾ ਆਪਿ ਲਖਾਵੈ ਸੋਇ॥੩॥

*(ਸੋਰਠਿ ਮ:੪, ੬੦੫-੫)*

(ਘ) ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ॥
ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ॥
ਸਤਿਗੁਰੁ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ॥੩॥

*(ਸੂਹੀ ਮ:੩, ੭੫੪-੯)*

(ਙ) ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ॥
ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ॥੧॥
ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ॥
ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ॥੨॥
ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥
ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥੩॥

*(ਗਉੜੀ ਮ:੫, ੨੦੫-੧)*

(ਚ) ਮਟਕਿ ਮਟਕਿ ਚਲੁ ਸਖੀ ਸਹੇਲੀ ਮੇਰੇ ਠਾਕੁਰ ਕੇ ਗੁਨ ਸਾਰੇ॥
ਗੁਰਮੁਖਿ ਸੇਵਾ ਮੇਰੇ ਪ੍ਰਭ ਭਾਈ ਮੈ ਸਤਿਗੁਰ ਅਲਖੁ ਲਖਾਰੇ॥੪॥

*(ਨਟ ਮ:੪, ੯੮੩-੧)*

(ਛ) ਬ੍ਰਹਮਾ ਬਿਸਨੁ ਰੁਦ੍ਰ ਤਿਸ ਕੀ ਸੇਵਾ॥ ਅੰਤੁ ਨ ਪਾਵਹਿ ਅਲਖ ਅਭੇਵਾ॥
ਜਿਨ ਕਉ ਨਦਰਿ ਕਰਹਿ ਤੂ ਅਪਣੀ ਗੁਰਮੁਖਿ ਅਲਖੁ ਲਖਾਹਾ ਹੇ॥੧੦॥

*(ਮਾਰੂ ਮ:੩, ੧੦੫੩-੧੮)*

(ਜ) ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ॥
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ॥੧॥

*(ਸੋਰਠਿ ਮ:੧, ੫੯੭-੪)*

(ਝ) ਪ੍ਰਭੁ ਅਗਮ ਅਗੋਚਰੁ ਰਵਿਆ ਸ੍ਰਬ ਠਾਈ ਮਨਿ ਤਨਿ ਅਲਖ ਅਪਾਰੀ॥
ਗੁਰ ਕਿਰਪਾਲ ਭਏ ਤਬ ਪਾਇਆ ਹਿਰਦੈ ਅਲਖੁ ਲਖਾਰੀ॥੨॥

*(ਸਾਰੰਗ ਮ:੪, ੧੧੯੮-੧੬)*

**ਅਲੱਭ (੧੯੫)**

ਜਿਸ ਵਸਤੂ ਦਾ ਲੱਭਣਾ ਕਠਨ ਹੋਵੇ, ਜੋ ਨਾ ਲੱਭ ਸਕੇ। ਹੋਰ ਜਾਣਕਾਰੀ ਵਾਸਤੇ ਦੇਖੋ, "ਦੁਰਲਭ ਵਸਤੂ"।

(ੳ) ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ॥

ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ॥੧॥

*(ਸੋਰਠਿ ਵਾਰ ਮ:੩, ੬੪੪-੧੬)*

(ਅ) ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ॥
ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ॥
ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ॥੧॥

*(ਸੋਰਠਿ ਵਾਰ ਮ:੩, ੬੪੫-੧੨)*

### ਅਲਮਸਤ (੧੮੬)

ਪ੍ਰੇਮ ਦੇ ਨਸ਼ੇ ਵਿਚ ਖੀਵਾ, ਪ੍ਰੇਮ ਦੀ ਮਸਤੀ ਵਿਚ ਮਤਿਆ ਹੋਇਆ, ਪ੍ਰੇਮ ਵਿਚ ਡੁਬਿਆ ਹੋਇਆ।

(ੳ) ਹਰਿ ਰਸੁ ਪੀਵੈ ਅਲਮਸਤੁ ਮਤਵਾਰਾ॥ ਆਨ ਰਸਾ ਸਭਿ ਹੋਛੇ ਰੇ॥੧॥ ਰਹਾਉ॥

*(ਆਸਾ ਮ:੫, ੩੭੭-੧੧)*

(ਅ) ਅਪਿਉ ਪੀਅਉ ਅਕਥੁ ਕਥਿ ਰਹੀਐ॥ ਨਿਜ ਘਰਿ ਬੈਸਿ ਸਹਜ ਘਰੁ ਲਹੀਐ॥
ਹਰਿ ਰਸਿ ਮਾਤੇ ਇਹੁ ਸੁਖੁ ਕਹੀਐ॥੨॥

*(ਗਉੜੀ ਮ:੧, ੨੨੭-੧੪)*

(ੲ) ਊਤਮ ਜਨ ਸੰਤ ਭਲੇ ਹਰਿ ਪਿਆਰੇ॥ ਹਰਿ ਰਸ ਮਾਤੇ ਪਾਰਿ ਉਤਾਰੇ॥
ਨਾਨਕ ਰੇਣ ਸੰਤ ਜਨ ਸੰਗਤਿ ਹਰਿ ਗੁਰ ਪਰਸਾਦੀ ਪਾਇਆ॥੫॥

*(ਮਾਰੂ ਮ:੧, ੧੦੩੮-੧੮)*

### ਅਲਾਹਣੀਆਂ (੧੮੭)

ਸੋਗਕੀ ਗੀਤ ਜੋ ਵੈਣ ਪਾਉਣ ਸਮੇਂ ਮੋਏ ਵਿਅਕਤੀ ਦੇ ਗੁਣ ਕਰਮ ਦੱਸਣ ਅਥਵਾ ਸ਼ਲਾਘਾ ਕਰਨ ਲਈ ਗਾਏ ਜਾਂਦੇ ਹਨ। ਗੁਰਮਤਿ ਵਿਚ ਇਹ ਮਰਨ ਜੀਉਣ ਨੂੰ ਸਤਿਗੁਰ ਦੀ ਲੀਲ੍ਹਾ ਜਾਣ ਕੇ, ਭਾਣਾ ਮੰਨਣ ਦਾ ਉਪਦੇਸ਼ ਦੇਂਦੇ ਹਨ :

(ੳ) ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥
ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ॥
ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ॥
ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ॥
ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ॥
ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥੧॥

*(ਵਡਹੰਸ ਮ:੧, ੫੭੮-੧੯)*

(ਇਸ ਭਾਵ ਦੇ ਹੋਰ ਸ਼ਬਦਾਂ ਲਈ ਦੇਖੋ, ਗੁਰੂ ਗ੍ਰੰਥ ਸਾਹਿਬ ਦੇ ਪੰਨੇ ੫੭੯-੫੮੨)

### ਅਲਿਪਤ (੧੮੮)

ਜੋ ਮਾਇਆ ਦੀ ਗੰਦਗੀ ਵਿਚ ਲਿਬੜਿਆ ਹੋਇਆ ਨਹੀਂ, ਅਥਵਾ ਵਾਸ਼ਨਾਵਾਂ ਤੋਂ ਮੁਕਤ ਹੈ ਜਾਂ ਮੋਹ ਮਾਇਆ ਤੋਂ ਨਿਰਲੇਪ ਹੈ।

(ੳ) ਅਲਿਪਤ ਗੁਫਾ ਮਹਿ ਰਹਹਿ ਨਿਰਾਰੇ॥ ਤਸਕਰ ਪੰਚ ਸਬਦਿ ਸੰਘਾਰੇ॥
ਪਰ ਘਰ ਜਾਇ ਨ ਮਨੁ ਡੋਲਾਏ॥ ਸਹਜ ਨਿਰੰਤਰਿ ਰਹਉ ਸਮਾਏ॥੫॥

*(ਰਾਮਕਲੀ ਮ:੧, ੯੦੪-੫)*

(ਅ) ਸਾਚਿ ਨਾਮਿ ਮੇਰਾ ਮਨੁ ਲਾਗਾ॥ ਲੋਗਨ ਸਿਉ ਮੇਰਾ ਠਾਠਾ ਬਾਗਾ॥੧॥
ਬਾਹਰਿ ਸੂਤੁ ਸਗਲ ਸਿਉ ਮਉਲਾ॥ ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ॥੧॥ ਰਹਾਉ॥

*(ਆਸਾ ਮ:੫, ੩੮੪-੧੬)*

(ੲ) ਤੂ ਸਮਰਥੁ ਸਦਾ ਹਮ ਦੀਨ ਭੇਖਾਰੀ ਰਾਮ॥
ਮਾਇਆ ਮੋਹਿ ਮਗਨੁ ਕਢਿ ਲੇਹੁ ਮੁਰਾਰੀ ਰਾਮ॥
ਲੋਭਿ ਮੋਹਿ ਬਿਕਾਰਿ ਬਾਧਿਓ ਅਨਿਕ ਦੋਖ ਕਮਾਵਨੇ॥
ਅਲਿਪਤ ਬੰਧਨ ਰਹਤ ਕਰਤਾ ਕੀਆ ਅਪਨਾ ਪਾਵਨੇ॥
ਕਰਿ ਅਨੁਗ੍ਰਹੁ ਪਤਿਤ ਪਾਵਨ ਬਹੁ ਜੋਨਿ ਭ੍ਰਮਤੇ ਹਾਰੀ॥
ਬਿਨਵੰਤਿ ਨਾਨਕ ਦਾਸੁ ਹਰਿ ਕਾ ਪ੍ਰਭ ਜੀਅ ਪ੍ਰਾਨ ਅਧਾਰੀ॥੨॥

*(ਬਿਲਾਵਲੁ ਮ:੫, ੫੪੭-੮)*

## ਅਲੂਣੀ ਸਿਲਾ (੧੮੯)

ਬਿਨਾ ਲੂਣ ਤੋ ਸ਼ਿਲਾ (ਪੱਥਰ) ਦਾ ਚੱਟਣਾ ਜੋ ਬੜਾ ਔਖਾ ਕੰਮ ਹੈ। ਗੁਰਮਤਿ ਵਿਚ ਸਬਰ ਸੰਤੋਖ ਵਿਚ ਰਹਿ ਕੇ ਜੀਵਨ ਬਤੀਤ ਕਰਨਾ ਹੀ ਅਲੂਣੀ ਸ਼ਿਲਾ ਕਿਹਾ ਗਇਆ ਹੈ।

(ੳ) ਕਰਹਿ ਜਿ ਗੁਰ ਫਰਮਾਇਆ ਸਿਲ ਜੋਗੁ ਅਲੂਣੀ ਚਟੀਐ॥੨॥

*(ਰਾਮਕਲੀ ਵਾਰ, ਸੱਤਾ ਅਤੇ ਬਲਵੰਡ. ੯੬੬-੧੯)*

## ਅਵਸਿ (੧੯੦)

ਵਾਹਿਗੁਰੂ ਭੇਖ ਕੀਤਿਆਂ ਜਾਂ ਕਿਸੇ ਚਤੁਰਾਈ ਅਥਵਾ ਸਿਆਣਪ ਦੁਆਰਾ ਕਾਬੂ ਵਿਚ ਨਹੀਂ ਆਉਂਦਾ ਹੈ। ਇਸ ਪਰਥਾਇ ਕੁਝ ਉਦਾਹਰਣ ਪਾਵਨ ਗੁਰਬਾਣੀ ਵਿਚੋਂ ਅੰਕਿਤ ਕੀਤੇ ਜਾਂਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ,"ਅਗਮ ਅਗੋਚਰੁ"।

(ੳ) ਰੂੜੋ ਠਾਕੁਰ ਕਿਤੈ ਵਸਿ ਨ ਆਵੈ॥ ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ॥

*(ਮਾਰੂ ਸੋਲਹੇ ਮ:੫, ੧੦੭੬-੫)*

(ਅ) ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥ ਨਾ ਤੂ ਆਵਹਿ ਵਸਿ ਬੇਦ ਪੜਾਵਣੇ॥
ਨਾ ਤੂ ਆਵਹਿ ਵਸਿ ਤੀਰਥਿ ਨਾਈਐ॥ ਨਾ ਤੂ ਆਵਹਿ ਵਸਿ ਧਰਤੀ ਧਾਈਐ॥
ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥ ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥
ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥ ਤੂ ਭਗਤਾਕੈ ਵਸਿ ਭਗਤਾ ਤਾਣੁ ਤੇਰਾ॥੧੦॥

*(ਰਾਮਕਲੀ ਵਾਰ ਮ:੫, ੯੬੨-੯)*

(ੲ) ਅਵਿਗਤ ਅਗਨਤ ਅਥਾਹ ਠਾਕੁਰ ਸਗਲ ਮੰਝੇ ਬਾਹਰਾ॥
ਸਰਬ ਜਾਚਿਕ ਏਕੁ ਦਾਤਾ ਨਹ ਦੂਰਿ ਸੰਗੀ ਜਾਹਰਾ॥
ਵਸਿ ਭਗਤ ਥੀਆ ਮਿਲੇ ਜੀਆ ਤਾ ਕੀ ਉਪਮਾ ਕਿਤ ਗਨੀ॥
ਇਹੁ ਦਾਨੁ ਮਾਨੁ ਨਾਨਕੁ ਪਾਏ ਸੀਸੁ ਸਾਧਹ ਧਰਿ ਚਰਨੀ॥੪॥

*(ਆਸਾ ਮ:੪, ੪੫੬-੪)*

(ਸ) ਆਚਾਰੀ ਨਹੀ ਜੀਤਿਆ ਜਾਇ॥ ਪਾਠ ਪੜੈ ਨਹੀ ਕੀਮਤਿ ਪਾਇ॥
ਅਸਟ ਦਸੀ ਚਹੁ ਭੇਦੁ ਨ ਪਾਇਆ॥ ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ॥੫॥

*(ਆਸਾ ਮ:੧, ੩੫੫-੮)*

(ਹ) ਗੁਣ ਕਾਮਣ ਕਰਿ ਕੰਤੁ ਰੀਝਾਇਆ॥
ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ॥

*(ਸੂਹੀ ਮ:੫, ੭੩੭-੧੨)*

## ਅਵਗਤ ਤਥਾ ਅਵਿਗਤਿ (੧੯੧)

ਜਿਸ ਦੀ ਗਤੀ ਜਾਣੀ ਨਾ ਜਾ ਸਕੇ; ਵਾਹਿਗੁਰੂ ਜਿਸ ਦੀ ਅਵਸਥਾ ਦੇ ਚੜ੍ਹਾਉ ਅਤੇ ਉਤਰਾਉ ਪਰਥਾਇ ਗਿਆਤ ਪ੍ਰਾਪਤ ਕਰਨੀ ਸੰਭਵ ਨਹੀਂ ਹੈ।

(ੳ) ਅਵਿਗਤ ਅਗਨਤ ਅਥਾਹ ਠਾਕੁਰ ਸਗਲ ਮੰਝੇ ਬਾਹਰਾ॥

*(ਆਸਾ ਮ:੫, ੪੫੬-੫)*

(ਅ) ਅਵਿਗਤ ਸਿਉ ਮਾਨਿਆ ਮਾਨੋ॥ ਗੁਰਮੁਖਿ ਤਤੁ ਗਿਆਨੋ॥
ਪੇਖਤ ਸਗਲ ਧਿਆਨੋ॥ ਤਜਿਓ ਮਨ ਤੇ ਅਭਿਮਾਨੋ॥੨॥

*(ਮਾਰੂ ਮ:੫, ੧੦੦੬-੪)*

(ੲ) ਅਨਹਦ ਸਬਦੁ ਵਜੈ ਦਿਨੁ ਰਾਤੀ॥ ਅਵਿਗਤ ਕੀ ਗਤਿ ਗੁਰਮੁਖਿ ਜਾਤੀ॥
ਤਉ ਜਾਨੀ ਜਾ ਸਬਦਿ ਪਛਾਨੀ॥ ਏਕੋ ਰਵਿ ਰਹਿਆ ਨਿਰਬਾਨੀ॥੭॥

*(ਰਾਮਕਲੀ ਮ:੧, ੯੦੪-੭)*

(ਸ) ਅਵਿਗਤ ਨਾਥੁ ਅਗੋਚਰ ਸੁਆਮੀ॥ ਪੂਰਿ ਰਹਿਆ ਘਟ ਅੰਤਰਜਾਮੀ॥
ਜਤ ਕਤ ਦੇਖਉ ਤੇਰਾ ਵਾਸਾ॥ ਨਾਨਕ ਕਉ ਗੁਰਿ ਕੀਓ ਪ੍ਰਗਾਸਾ॥੮॥

*(ਭੈਰਉ ਮ:੫, ੧੧੫੭-੧)*

(ਹ) ਗੁਰ ਸਰਣਾਈ ਜੋਹਿ ਨ ਸਾਕੈ ਦੂਤੁ ਨ ਸਕੈ ਸੰਤਾਈ॥
ਅਵਿਗਤ ਨਾਥ ਨਿਰੰਜਨਿ ਰਾਤੇ ਨਿਰਭਉ ਸਿਉ ਲਿਵ ਲਾਈ॥੪॥

*(ਗੂਜਰੀ ਮ:੧, ੫੦੪-੧੨)*

(ਕ) ਕਾਰ ਕਮਾਈ ਖਸਮ ਰਜਾਇ॥ ਅਵਿਗਤ ਨਾਥੁ ਨ ਲਖਿਆ ਜਾਇ॥੬॥

*(ਆਸਾ ਮ:੧, ੪੧੧-੧੭)*

(ਖ) ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ॥
ਸਤਿਗੁਰ ਪਰਚੈ ਪਰਮ ਪਦੁ ਪਾਈਐ ਸਾਚੈ ਸਬਦਿ ਸਮਾਇ ਲੀਆ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੦-੧੪)*

(ਗ) ਤੇਰੀ ਗਤਿ ਅਵਿਗਤਿ ਨਹੀ ਜਾਣੀਐ॥ ਅਣਜਾਣਤ ਨਾਮੁ ਵਖਾਣੀਐ॥੩॥

*(ਬਸੰਤ ਮ:੧, ੧੧੬੮-੧੩)*

## ਅਵਘਟ ਘਾਟੀ (੧੯੨)

ਕਠਨ ਰਸਤਾ, ਬਿਖਮ ਮਾਰਗ, ਬਿਖੜਾ ਪੈਂਡਾ, ਔਖੀ ਘਾਟੀ, ਐਸੀ ਆਤਮਿਕ ਅਵਸਥਾ ਜਿਸ ਤੇ ਰਸਾਈ ਕਰਨੀ ਕਠਨ ਹੋਵੇ। ਹੋਰ ਜਾਣਕਾਰੀ ਵਾਸਤੇ ਦੇਖੋ, "ਪੁਲ ਸਿਰਾਤ/ਪੁਰਸਲਾਤ"।

(ੳ) ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ॥
ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ॥੧੬੫॥

(ਸਲੋਕ ਕਬੀਰ, ੧੩੭੩-੭)

(ਅ) ਉਤਰਿ ਅਵਘਟਿ ਸਰਵਰਿ ਨ੍ਹਾਵੈ॥ ਬਕੈ ਨ ਬੋਲੈ ਹਰਿ ਗੁਣ ਗਾਵੈ॥
ਜਲੁ ਆਕਾਸੀ ਸੁੰਨਿ ਸਮਾਵੈ॥ ਰਸੁ ਸਤੁ ਝੋਲਿ ਮਹਾ ਰਸੁ ਪਾਵੈ॥੧॥

(ਆਸਾ ਮ:੧, ੪੧੧-੧੦)

(ੲ) ਜਿਥੈ ਅਵਘਟ ਗਲੀਆ ਭੀੜੀਆ ਤਿਥੈ ਹਰਿ ਹਰਿ ਮੁਕਤਿ ਕਰਾਇ॥੧॥

(ਮਾਰੂ ਮ:੪, ੯੯੬-੩)

(ਸ) ਐਸੋ ਪ੍ਰਭੁ ਮਨ ਮਾਹਿ ਧਿਆਇ॥ ਘਟਿ ਅਵਘਟਿ ਜਤ ਕਤਹਿ ਸਹਾਇ॥੧॥ਰਹਾਉ॥

(ਗੋਂਡ ਮ:੫, ੮੬੩-੧੦)

(ਹ) ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ॥
ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ॥੧॥

(ਗਉੜੀ ਰਵਿਦਾਸ, ੩੪੫-੧੮)

## ਅਵਰ ਪਰਥਾਇ (੧੯੩)

ਇਸ ਪ੍ਰਸੰਗ ਦੁਆਰਾ ਦੂਜੀਆਂ ਵਸਤਾਂ ਪਰਥਾਇ ਪ੍ਰਮਾਣ ਅੰਕਿਤ ਕੀਤੇ ਗਏ ਹਨ। ਇਕ ਅਕਾਲ ਪੁਰਖ ਤੋਂ ਇਲਾਵਾ ਕਿਸੇ ਮਾਇਕ ਵਸਤੂ ਦੀ ਆਸਾ ਰਖਣੀ ਗੁਰਮਤਿ ਵਿਚ ਵਰਜਿਤ ਹੈ। ਹੋਰ ਜਾਣਕਾਰੀ ਲਈ ਦੇਖੋ, "ਉਪਦੇਸ" ਅਤੇ "ਉਪਦੇਸਕ"।

(ੳ) ਅਵਰ ਉਪਦੇਸ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥
ਜਿਸ ਕੈ ਅੰਤਰਿ ਬਸੈ ਨਿਰੰਕਾਰੁ॥ ਤਿਸ ਕੀ ਸੀਖ ਤਰੈ ਸੰਸਾਰੁ॥

(ਗਉੜੀ ਸੁਖਮਨੀ ਮ:੫, ੨੬੯-੮)

(ਅ) ਅਵਰ ਉਪਦੇਸੈ ਆਪਿ ਨ ਬੂਝੈ॥ ਐਸਾ ਬ੍ਰਾਹਮਣੁ ਕਹੀ ਨ ਸੀਝੈ॥੩॥

(ਆਸਾ ਮ:੫, ੩੭੨-੧੮)

(ੲ) ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ॥
ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ॥੨॥

(ਮਾਝ ਵਾਰ ਮ:੧, ੧੪੦-੧੩)

(ਸ) ਦੇਂਦਾ ਨਰਕਿ ਸੁਰਗਿ ਲੈਂਦੇ ਦੇਖਹੁ ਏਹੁ ਧਿਙਾਣਾ॥
ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ॥

(ਮਲਾਰ ਵਾਰ ਮ:੧, ੧੨੯੦-੭)

(ਹ) ਆਪਿ ਨ ਬੂਝੈ ਲੋਕ ਬੁਝਾਵੈ॥ ਮਨ ਕਾ ਅੰਧਾ ਅੰਧੁ ਕਮਾਵੈ॥
ਦਰੁ ਘਰੁ ਮਹਲੁ ਠਉਰੁ ਕੈਸੇ ਪਾਵੈ॥੩॥

(ਬਿਲਾਵਲੁ ਮ:੩, ੮੩੨-੧੮)

## ਅਵਰ ਉਪਾਵ (੧੯੪)

(ੳ) ਅਵਰੁ ਉਪਾਉ ਨ ਕੋਈ ਸੂਝੈ ਨਾਨਕ ਤਰੀਐ ਗੁਰ ਬਚਨੀ॥੪॥

(ਬਸੰਤੁ ਹਿੰਡੋਲ ਮ:੫, ੧੧੮੬-੬)

(ਅ) ਰੇ ਮਨ ਮੇਰੇ ਤੂ ਗੋਵਿਦ ਭਾਜੁ॥

ਅਵਰ ਉਪਾਵ ਸਗਲ ਮੈ ਦੇਖੇ ਜੋ ਚਿਤਵੀਐ ਤਿਤੁ ਬਿਗਰਸਿ ਕਾਜੁ॥੧॥ਰਹਾਉ॥
(ਭੈਰਉ ਮ:੫, ੧੧੩੮-੧੭)

(ਏ) ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ॥
ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ॥੧॥
(ਬਿਲਾਵਲੁ ਮ:੫, ੮੧੭-੯)

(ਸ) ਸੰਤ ਜਨਾ ਮਿਲਿ ਕਰਹੁ ਬੀਚਾਰੁ॥ ਏਕੁ ਸਿਮਰਿ ਨਾਮ ਆਧਾਰੁ॥
ਅਵਰਿ ਉਪਾਵ ਸਭਿ ਮੀਤ ਬਿਸਾਰਹੁ॥ ਚਰਨ ਕਮਲ ਰਿਦ ਮਹਿ ਉਰਿ ਧਾਰਹੁ॥
(ਗਉੜੀ ਸੁਖਮਨੀ, ਮ:੫, ੨੮੮-੩)

(ਹ) ਜੀਅਰੇ ਓਲਾ ਨਾਮ ਕਾ॥
ਅਵਰੁ ਜਿ ਕਰਨ ਕਰਾਵਨੋ ਤਿਨੁ ਮਿਹਿ ਭਉ ਹੈ ਜਾਮ ਕਾ॥੧॥ ਰਹਾਉ॥
ਅਵਰ ਜਤਨਿ ਨਹੀਂ ਪਾਈਐ॥ ਵਡੈ ਭਾਗਿ ਹਰਿ ਧਿਆਈਐ॥੧॥
ਲਾਖ ਹਿਕਮਤੀ ਜਾਨੀਐ॥ ਆਗੈ ਤਿਲੁ ਨਹੀ ਮਾਨੀਐ॥੨॥
(ਗਉੜੀ ਮ:੫, ੨੧੧-੧)

(ਕ) ਤਿਸ ਕੀ ਟੇਕ ਮਨੈ ਮਹਿ ਰਾਖੁ॥ ਗੁਰ ਕਾ ਸਬਦੁ ਅੰਮ੍ਰਿਤ ਰਸੁ ਚਾਖੁ॥
ਅਵਰਿ ਜਤਨ ਕਹਹੁ ਕਉਨ ਕਾਜ॥ ਕਰਿ ਕਿਰਪਾ ਰਾਖੈ ਆਪਿ ਲਾਜ॥੨॥
(ਗਉੜੀ ਮ:੫, ੧੭੭-੧੯)

(ਖ) ਜੀਅ ਕੀ ਏਕੈ ਹੀ ਪਹਿ ਮਾਨੀ॥
ਅਵਰਿ ਜਤਨ ਕਰਿ ਰਹੇ ਬਹੁਤੇਰੇ ਤਿਨ ਤਿਲੁ ਨਹੀ ਕੀਮਤਿ ਜਾਨੀ॥ਰਹਾਉ॥
(ਧਨਾਸਰੀ ਮ:੫, ੬੭੧-੧੭)

## ਅਵਰ ਓਟ (੧੯੫)

(ੳ) ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ॥੩॥
(ਸੋਰਠਿ ਮ:੫, ੬੨੪-੧੯)

(ਅ) ਅਵਰ ਓਟ ਮੈ ਕੋਇ ਨ ਸੂਝੈ ਇਕ ਹਰਿ ਕੀ ਓਟ ਮੈ ਆਸ॥
ਕਿਆ ਦੀਨੁ ਕਰੇ ਅਰਦਾਸਿ॥ ਜਉ ਸਭ ਘਟਿ ਪ੍ਰਭੂ ਨਿਵਾਸ॥
(ਕਾਨੜਾ ਮ:੫, ੧੩੦੪-੧੦)

(ਹੋਰ ਜਾਣਕਾਰੀ ਵਾਸਤੇ ਦੇਖੋ, "ਓਟ", "ਓਲ੍ਹਾ/ਪਨਹਿ", ਆਦਿ)

## ਅਵਰ ਆਸਾ (੧੯੬)

(ੳ) ਗੁਰ ਕੀ ਹਰਿ ਟੇਕ ਟਿਕਾਇ॥ ਅਵਰ ਆਸਾ ਸਭ ਲਾਹਿ॥
ਹਰਿ ਕਾ ਨਾਮੁ ਮਾਗੁ ਨਿਧਾਨੁ॥ ਤਾ ਦਰਗਹ ਪਾਵਹਿ ਮਾਨੁ॥੩॥
(ਰਾਮਕਲੀ ਮ:੫, ੮੯੫-੬)

(ਹੋਰ ਜਾਣਕਾਰੀ ਵਾਸਤੇ ਦੇਖੋ, "ਆਸਾ ਮਨਸਾ")

## ਅਵਰ ਸਾਦ (੧੯੭)

(ੳ) ਅੰਮ੍ਰਿਤ ਨਾਮੁ ਸਦਾ ਨਿਰਮਲੀਆ॥ ਸੁਖਦਾਈ ਦੂਖ ਬਿਡਾਰਨ ਹਰੀਆ॥

ਅਵਰਿ ਸਾਦ ਚਖਿ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ॥੧॥
(ਪੂਰੇ ਪਾਠ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

*(ਮਾਝ ਮ:੫, ੧੦੦-੧੯)*

(ਅ) ਰਾਮ ਰਸੁ ਪੀਆ ਰੇ॥ ਜਿਹ ਰਸ ਬਿਸਰਿ ਗਏ ਰਸ ਅਉਰ॥੧॥ ਰਹਾਉ॥

*(ਗਉੜੀ ਕਬੀਰ, ੩੩੭-੧੬)*

(ਹੋਰ ਜਾਣਕਾਰੀ ਵਾਸਤੇ ਦੇਖੋ, "ਹਰਿ ਰਸੁ" ਅਤੇ "ਅਨਰਸੁ")

## ਅਵਰ ਸਿਆਣਪ (੧੯੮)

(ੳ) ਨਾਇ ਤੇਰੈ ਤਰਣਾ ਨਾਇ ਪਤਿ ਪੂਜ॥ ਨਾਉ ਤੇਰਾ ਗਹਣਾ ਮਤਿ ਮਕਸੂਦੁ॥
ਨਾਇ ਤੇਰੈ ਨਾਉ ਮੰਨੇ ਸਭ ਕੋਇ॥ ਵਿਣੁ ਨਾਵੈ ਪਤਿ ਕਬਹੁ ਨ ਹੋਇ॥੧॥
ਅਵਰ ਸਿਆਣਪ ਸਗਲੀ ਪਾਜੁ॥ ਜੈ ਬਖਸੇ ਤੈ ਪੂਰਾ ਕਾਜੁ॥੧॥ ਰਹਾਉ॥

*(ਪਰਭਾਤੀ ਬਿਭਾਸ ਮ:੧, ੧੩੨੭-੧)*

(ਅ) ਅਨਦ ਸੂਖ ਬਿਸ੍ਰਾਮ ਨਿਤ ਹਰਿ ਕਾ ਕੀਰਤਨੁ ਗਾਇ॥
ਅਵਰ ਸਿਆਣਪ ਛਾਡਿ ਦੇਹਿ ਨਾਨਕ ਉਧਰਸਿ ਨਾਇ॥

*(ਰਾਮਕਲੀ ਵਾਰ ਮ:੫, ੯੬੨-੮)*

(ੲ) ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ॥
ਅਵਰ ਸਿਆਣਪਾ ਬਿਰਥੀਆ ਪਿਆਰੇ ਰਾਖਨ ਕਉ ਤੁਮ ਏਕ॥੧॥ ਰਹਾਉ॥

*(ਬਿਲਾਵਲੁ ਮ:੫, ੮੦੨-੮)*

(ਸ) ਮਨ ਮੇਰੇ ਤਿਨ ਕੀ ਓਟ ਲੇਹਿ॥ ਮਨੁ ਤਨੁ ਅਪਨਾ ਤਿਨ ਜਨ ਦੇਹਿ॥
ਜਿਨਿ ਜਨਿ ਅਪਨਾ ਪ੍ਰਭੂ ਪਛਾਤਾ॥ ਸੋ ਜਨੁ ਸਰਬ ਥੋਕ ਕਾ ਦਾਤਾ॥
ਤਿਸ ਕੀ ਸਰਨਿ ਸਰਬ ਸੁਖ ਪਾਵਹਿ॥ ਤਿਸ ਕੈ ਦਰਸਿ ਪਾਪ ਮਿਟਾਵਹਿ॥
ਅਵਰ ਸਿਆਨਪ ਸਗਲੀ ਛਾਡੁ॥ ਤਿਸੁ ਜਨ ਕੀ ਤੂ ਸੇਵਾ ਲਾਗੁ॥
ਆਵਨੁ ਜਾਨੁ ਨ ਹੋਵੀ ਤੇਰਾ॥ ਨਾਨਕ ਤਿਸੁ ਜਨ ਕੇ ਪੂਜਹੁ ਸਦ ਪੈਰਾ॥੮॥

*(ਗਉੜੀ ਸੁਖਮਨੀ ਮ:੫, ੨੮੬-੯)*

(ਹੋਰ ਜਾਣਕਾਰੀ ਵਾਸਤੇ ਦੇਖੋ, "ਸਿਆਣਪ", "ਚਤਰਾਈ")

## ਅਵਰ ਸੂਝ ਬੂਝ (੧੯੯)

ਤੱਤ ਗਿਆਨ ਦੇ ਥਾਂ ਹੋਰ ਜਾਣਕਾਰੀ ਪਰਾਪਤ ਕਰਨੀ, ਅਸਲੀਅਤ ਨੂੰ ਛੱਡਕੇ ਨਕਲੀ ਵਸਤਾਂ ਦੀ ਸੂਝ ਬੂਝ ਦੇ ਗਿਆਤਾ ਬਣਨਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਗਿਆਨੁ"।

(ੳ) ਸੁਖਦਾਤਾ ਦੁਖੁ ਮੇਟਣਹਾਰਾ॥ ਅਵਰੁ ਨ ਸੂਝਸਿ ਬੀਜੀ ਕਾਰਾ॥
ਤਨੁ ਮਨੁ ਧਨੁ ਹਰਿ ਆਗੈ ਰਾਖਿਆ॥ ਨਾਨਕੁ ਕਹੈ ਮਹਾ ਰਸੁ ਚਾਖਿਆ॥੮॥

*(ਪ੍ਰਭਾਤੀ ਮ:੧, ੧੩੪੩-੫)*

(ਅ) ਅਵਰੁ ਨ ਸੂਝੈ ਗੁਰ ਕਉ ਵਾਰਿਆ॥ ਨਾਨਕ ਨਾਮਿ ਰਤੇ ਨਿਸਤਾਰਿਆ॥੪॥

*(ਬਿਲਾਵਲੁ ਮ:੧, ੭੯੬-੪)*

(ੲ) ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ॥

ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ॥੧॥

*(ਟੋਡੀ ਮ:੫, ੭੧੩-੧੭)*

(ਸ) ਅਵਰੁ ਨ ਕੋਊ ਸੂਝੈ ਪ੍ਰਭ ਬਿਨੁ ਕਹੁ ਕੋ ਕਿਸੁ ਪਹਿ ਜਾਸੀ॥
ਜਿਉ ਜਾਣਹੁ ਤਿਉ ਰਾਖਹੁ ਠਾਕੁਰ ਸਭੁ ਕਿਛੁ ਤੁਮ ਹੀ ਪਾਸੀ॥੧॥

*(ਸਾਰਗ ਮ:੫, ੧੨੧੪-੧੦)*

(ਹ) ਗੁਰ ਕੈ ਸੰਗਿ ਰਹੈ ਦਿਨੁ ਰਾਤੀ ਰਾਮੁ ਰਸਨਿ ਰੰਗਿ ਰਾਤਾ॥
ਅਵਰੁ ਨ ਜਾਣਸਿ ਸਬਦੁ ਪਛਾਣਸਿ ਅੰਤਰਿ ਜਾਣ ਪਛਾਤਾ॥੧॥

*(ਭੈਰਉ ਮ:੧, ੧੧੨੬-੧੭)*

(ਕ) ਆਦਿ ਨਿਰੰਜਨੁ ਨਿਰਮਲੁ ਸੋਈ॥ ਅਵਰੁ ਨ ਜਾਣਾ ਦੂਜਾ ਕੋਈ॥
ਅਵਰੁ ਨ ਜਾਣਾ ਦੂਜਾ ਕੋਈ॥ ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ॥੧੧॥
ਅੰਮ੍ਰਿਤੁ ਪੀਆ ਸਤਿਗੁਰਿ ਦੀਆ॥ ਅਵਰੁ ਨ ਜਾਣਾ ਦੂਆ ਤੀਆ॥

*(ਮਾਰੂ ਮ:੧, ੧੦੩੪-੨)*

(ਖ) ਏਕੋ ਬਨਜੁ ਏਕੋ ਬਿਉਹਾਰੀ॥ ਅਵਰੁ ਨ ਜਾਨਹਿ ਬਿਨੁ ਨਿਰੰਕਾਰੀ॥੨॥

*(ਗਉੜੀ ਮ:੫, ੧੮੧-੯)*

## ਅਵਰ ਕਰਤੂਤ (੨੦੦)

ਐਸੇ ਅਮਲ ਜੋ ਇਕ ਇਨਸਾਨ ਨਿਤਾਪ੍ਰਤਿ ਜੀਵਨ ਦੇ ਦੌਰਾਨ ਕਰਦਾ ਹੈ। ਹੋਰ ਦੇਖੋ, "ਕਰਣੀ ਕਰਤੂਤ", "ਅਮਲ"।

(ੳ) ਬਹੁਤੁ ਸਿਆਣਪ ਜਮ ਕਾ ਭਉ ਬਿਆਪੈ॥ ਅਨਿਕ ਜਤਨ ਕਰਿ ਤ੍ਰਿਸਨ ਨਾ ਧ੍ਰਾਪੈ॥
ਭੇਖ ਅਨੇਕ ਅਗਨਿ ਨਹੀ ਬੁਝੈ॥ ਕੋਟਿ ਉਪਾਵ ਦਰਗਹ ਨਹੀ ਸਿਝੈ॥
ਛੂਟਸਿ ਨਾਹੀ ਊਭ ਪਇਆਲਿ॥ ਮੋਹਿ ਬਿਆਪਹਿ ਮਾਇਆ ਜਾਲਿ॥
ਅਵਰ ਕਰਤੂਤਿ ਸਗਲੀ ਜਮੁ ਡਾਨੈ॥ ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ॥
ਹਰਿ ਕਾ ਨਾਮੁ ਜਪਤ ਦੁਖੁ ਜਾਇ॥ ਨਾਨਕ ਬੋਲੈ ਸਹਜਿ ਸੁਭਾਇ॥੪॥

*(ਗਉੜੀ ਸੁਖਮਨੀ ਮ:੫, ੨੬੫-੧੯)*

(ਅ) ਤਜਿ ਗੋਪਾਲ ਆਨ ਜੋ ਕਰਣੀ ਸੋਈ ਸੋਈ ਬਿਨਸਤ ਖਾਮ॥
ਚਰਨ ਕਮਲ ਹਿਰਦੈ ਗਹੁ ਨਾਨਕ ਸੁਖ ਸਮੂਹ ਬਿਸਰਾਮ॥੨॥

*(ਜੈਤਸਰੀ ਮ:੫, ੭੦੨-੧੫)*

## ਅਵਰ ਕਰਮ-ਧਰਮ (੨੦੧)

ਹੋਰ ਜਾਣਕਾਰੀ ਵਾਸਤੇ ਦੇਖੋ,"ਕਰਮ ਧਰਮ" ਅਤੇ "ਨਿਹਕਰਮੀ" ਆਦਿ।

(ੳ) ਅਵਰਿ ਕਰਮ ਸਭਿ ਲੋਕਾਚਾਰ॥ ਮਿਲਿ ਸਾਧੂ ਸੰਗਿ ਹੋਇ ਉਧਾਰ॥੨॥
ਸਿੰਮ੍ਰਿਤਿ ਸਾਸਤ ਬੇਦ ਬੀਚਾਰੇ॥ ਜਪੀਐ ਨਾਮੁ ਜਿਤੁ ਪਾਰਿ ਉਤਾਰੇ॥੩॥
ਜਨ ਨਾਨਕ ਕਉ ਪ੍ਰਭ ਕਿਰਪਾ ਕਰੀਐ॥ ਸਾਧੂ ਧੂਰਿ ਮਿਲੈ ਨਿਸਤਰੀਐ॥੪॥

*(ਬਿਲਾਵਲ ਮ:੫, ੮੦੪-੧੩)*

(ਅ) ਬੰਧਨ ਕਾਟੈ ਸੋ ਪ੍ਰਭੂ ਜਾ ਕੈ ਕਲ ਹਾਥ॥ ਅਵਰ ਕਰਮ ਨਹੀ ਛੂਟੀਐ ਰਾਖਹੁ ਹਰਿ ਨਾਥ॥

(ਬਿਲਾਵਲੁ ਮ:੫, ੮੧੫-੭)

(ਏ) ਗੁਰਿ ਉਪਦੇਸੁ ਕਹਿਓ ਇਹੁ ਸਾਰੁ॥ ਹਰਿ ਕੀਰਤਿ ਮਨ ਨਾਮੁ ਅਧਾਰੁ॥
ਨਾਨਕ ਉਧਰੇ ਨਾਮ ਪੁਨਹਚਾਰ॥ਅਵਰਿ ਕਰਮ ਲੋਕਹ ਪਤੀਆਰ॥੪॥

(ਭੈਰਉ ਮ:੫, ੧੧੪੨-੧੩)

(ਸ) ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ॥
ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ॥੨॥

(ਰਾਮਕਲੀ ਵਾਰ ਮ:੨, ੯੫੪-੬)

## ਅਵਰ ਕਾਜ (੨੦੨)

ਵਾਹਿਗੁਰੂ ਦੀ ਕਾਰ ਕਮਾਉਣ ਤੋਂ ਬਿਨਾ ਹੋਰ ਕਾਰਜ ਕਰਨਾ 'ਅਵਰ ਕਾਜ' ਹੈ।

(ੳ) ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥
ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥੧॥

(ਆਸਾ ਮ:੫, ੩੭੮-੧)

(ਅ) ਇਕਿ ਖੜੇ ਕਰਹਿ ਤੇਰੀ ਚਾਕਰੀ ਵਿਣੁ ਨਾਵੈ ਹੋਰੁ ਨ ਭਾਇਆ॥
ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ॥੩॥

(ਮਾਝ ਵਾਰ ਮ:੧, ੧੩੯-੭)

(ੲ) ਜੀਅਰੇ ਓਲਾ ਨਾਮ ਕਾ॥ ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ ਜਾਮ ਕਾ॥੧॥

(ਗਉੜੀ ਮ:੫ ੨੧੧-੧)

## ਅਵਰ ਦ੍ਰਿਸ਼ਟੀ (੨੦੩)

ਵਾਹਿਗੁਰੂ, ਸਤਿਗੁਰੂ ਅਤੇ ਸਤਿਗੁਰਾਂ ਦੀ ਸੰਗਤ ਤੋਂ ਛੁਟ ਅੱਖੀਆਂ ਦਾ ਹੋਰ ਕਿਸੇ ਪਾਸੇ ਤੱਕਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਅੱਖੀਆਂ' ਦੀ ਵਰਤੋਂ"।

(ੳ) ਅਵਰੁ ਨ ਦੀਸੈ ਕਿਸੁ ਸਾਲਾਹੀ ਤਿਸਹਿ ਸਰੀਕੁ ਨ ਕੋਈ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ॥੪॥

(ਸੋਰਠਿ ਮ:੧, ੫੯੭-੩)

(ਅ) ਏਕੋ ਰਵਿ ਰਹਿਆ ਸਭ ਠਾਈ॥ ਅਵਰੁ ਨ ਦੀਸੈ ਕਿਸੁ ਪੂਜ ਚੜਾਈ॥੧॥ਰਹਾਉ॥

(ਪ੍ਰਭਾਤੀ ਮ:੧, ੧੩੪੫-੪)

(ੲ) ਮਨਿ ਸਾਚਾ ਮੁਖਿ ਸਾਚਾ ਸੋਇ॥ ਅਵਰੁ ਨ ਪੇਖੈ ਏਕਸੁ ਬਿਨੁ ਕੋਇ॥
ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥੧॥

(ਗਉੜੀ ਸੁਖਮਨੀ ਮ:੫, ੨੭੨-੧੦)

(ਸ) ਸਾਚੀ ਕੀਰਤਿ ਸਾਚੀ ਬਾਣੀ॥ ਹੋਰ ਨ ਦੀਸੈ ਬੇਦ ਪੁਰਾਣੀ॥
ਪੂੰਜੀ ਸਾਚੁ ਸਚੇ ਗੁਣ ਗਾਵਾ ਮੈ ਧਰ ਹੋਰ ਨ ਕਾਈ ਹੇ॥੧੫॥

(ਮਾਰੂ ਮ:੧, ੧੦੨੨-੮)

## ਅਵਰ ਰਹਤ (੨੦੪)

(ੳ) ਰਹਤ ਅਵਰ ਕਛੁ ਅਵਰ ਕਮਾਵਤ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥
ਜਾਨਨਹਾਰ ਪ੍ਰਭੂ ਪਰਬੀਨ॥ ਬਾਹਰਿ ਭੇਖ ਨ ਕਾਹੂ ਭੀਨ॥
ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥

*(ਗਉੜੀ ਸੁਖਮਨੀ ਮ:੫, ੨੬੯-੭)*

## ਅਵਗੁਣ (੨੦੫)

ਚੰਗਿਆਈਆਂ ਦੇ ਵਿਰੁੱਧ, ਐਬ, ਬੁਰਾਈਆਂ। ਹੋਰ ਜਾਣਕਾਰੀ ਵਾਸਤੇ ਦੇਖੋ, "ਗੁਣ ਅਵਗੁਣ"।

(ੳ) ਆਸਾ ਬੰਧਿ ਚਲਾਈਐ ਮੁਹੇ ਮੁਹਿ ਚੋਟਾ ਖਾਇ॥
ਅਵਗਣਿ ਬਧਾ ਮਾਰੀਐ ਛੁਟੈ ਗੁਰਮਤਿ ਨਾਇ॥੭॥

*(ਸਿਰੀ ਮ:੧, ੬੧-੧੯)*

(ਅ) ਅਵਗਣਿ ਸੁਭਰ ਗੁਣ ਨਹੀ ਬਿਨੁ ਗੁਣ ਕਿਉ ਘਰਿ ਜਾਉ॥
ਸਹਜਿ ਸਬਦਿ ਸੁਖੁ ਊਪਜੈ ਬਿਨੁ ਭਾਗਾ ਧਨੁ ਨਾਹਿ॥

*(ਮਾਰੂ ਮ:੧, ੧੦੧੦-੬)*

(ੲ) ਅਵਗੁਣ ਕਾਟਿ ਗੁਣ ਰਿਦੈ ਸਮਾਇ॥ ਪੂਰੇ ਗੁਰ ਕੈ ਸਹਜਿ ਸੁਭਾਇ॥

*(ਧਨਾਸਰੀ ਮ:੩, ੬੬੩-੧੬)*

(ਸ) ਸਚਿ ਰਤੀਆ ਸੋਹਾਗਣੀ ਜਿਨਾ ਗੁਰ ਕੈ ਸਬਦਿ ਸੀਗਾਰਿ॥
ਘਰਹੀ ਸੋ ਪਿਰੁ ਪਾਇਆ ਸਚੈ ਸਬਦਿ ਵੀਚਾਰਿ॥੧॥
ਅਵਗਣ ਗੁਣੀ ਬਖਸਾਇਆ ਹਰਿ ਸਿਉ ਲਿਵ ਲਾਈ॥
ਹਰਿ ਵਰੁ ਪਾਇਆ ਕਾਮਣੀ ਗੁਰਿ ਮੇਲਿ ਮਿਲਾਈ॥੧॥ਰਹਾਉ॥

*(ਆਸਾ ਮ:੩, ੪੨੭-੧੯)*

(ਹ) ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ॥
ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ॥੨॥

*(ਸੋਰਠਿ ਮ:੧, ੫੯੮-੬)*

(ਕ) ਜਾ ਤੁਧੁ ਭਾਣਾ ਤਾ ਸਚੀ ਕਾਰੈ ਲਾਏ॥ ਅਵਗਣ ਛੋਡਿ ਗੁਣ ਮਾਹਿ ਸਮਾਏ॥
ਗੁਣ ਮਹਿ ਏਕੋ ਨਿਰਮਲੁ ਸਾਚਾ ਗੁਰ ਕੈ ਸਬਦਿ ਪਛਾਤਾ ਹੇ॥੬॥

*(ਮਾਰੂ ਮ:੩, ੧੦੫੧-੧੨)*

(ਖ) ਸਭਿ ਗੁਣਵੰਤੀ ਆਖੀਅਹਿ ਮੈ ਗੁਣੁ ਨਾਹੀ ਕੋਇ॥
ਹਰਿ ਵਰੁ ਨਾਰਿ ਸੁਹਾਵਣੀ ਮੈ ਭਾਵੈ ਪ੍ਰਭੁ ਸੋਇ॥
ਨਾਨਕ ਸਬਦਿ ਮਿਲਾਵੜਾ ਨਾ ਵੇਛੋੜਾ ਹੋਇ॥੮॥

*(ਸਿਰੀ ਮ:੧, ੫੬-੧੧)*

(ਗ) ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ॥
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ॥
ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ॥੧॥

ਮੁੰਧੇ ਗੁਣ ਦਾਸੀ ਸੁਖੁ ਹੋਇ॥
ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ॥੧॥ਰਹਾਉ॥

(ਸਿਰੀ ਮ:੧, ੫੬-੧੨)

(ਘ) ਅਵਗਣ ਤਿਆਗਿ ਭਈ ਬੈਰਾਗਨਿ ਅਸਥਿਰੁ ਵਰੁ ਸੋਹਾਗੁ ਹਰੀ॥
ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ ਹਰਿ ਪ੍ਰਭਿ ਅਪਣੀ ਕਿਰਪਾ ਕਰੀ॥੩॥

(ਮਲਾਰ ਮ:੧, ੧੨੫੪-੧੨)

(ਙ) ਅਵਗਣ ਪਰਹਰਿ ਕਰਣੀ ਸਾਰੀ ਦਰਿ ਸਚੈ ਸਚਿਆਰੋ॥
ਆਵਣ ਜਾਵਣੁ ਠਾਕਿ ਰਹਾਏ ਗੁਰ ਮੁਖਿ ਤਤੁ ਵੀਚਾਰੋ॥

(ਆਸਾ ਮ:੧, ੪੩੭-੧੪)

(ਚ) ਅਵਗਣ ਬਖਸਣਹਾਰਾ ਕਾਮਣਿ ਕੰਤੁ ਪਿਆਰਾ ਘਟਿ ਘਟਿ ਰਹਿਆ ਸਮਾਈ॥
ਪ੍ਰੇਮ ਪ੍ਰੀਤਿ ਭਾਇ ਭਗਤੀ ਪਾਈਐ ਸਤਿਗੁਰਿ ਬੂਝ ਬੁਝਾਈ॥

(ਗਉੜੀ ਮ:੩, ੨੪੫-੧੩)

(ਛ) ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ॥

(ਤੁਖਾਰੀ ਛੰਤ ਮ:੧, ਬਾਰਹ ਮਾਹਾ ੧੧੦੮-੧੧)

(ਜ) ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ॥
ਮੈ ਤਨਿ ਅਵਗਣ ਝੁਰਿ ਮੁਈ ਵਿਣੁ ਗੁਣ ਕਿਉ ਘਰਿ ਜਾਹ॥

... ... ...

ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ॥
ਵਿਣੁ ਸਤਗੁਰ ਗੁਣ ਨ ਜਾਪਨੀ ਜਿਚਰੁ ਸਬਦਿ ਨ ਕਰੇ ਬੀਚਾਰੁ॥੪੪॥

(ਰਾਮਕਲੀ ਮ:੧, ਓਅੰਕਾਰ, ੯੩੬-੭)

(ਝ) ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ॥ ਅਵਗਣ ਮੇਟੈ ਗੁਣਿ ਨਿਸਤਾਰੈ॥

(ਰਾਮਕਲੀ ਮ:੧, ੯੪੨-੧੦)

(ਞ) ਨਿਗੁਰੇ ਕਉ ਗਤਿ ਕਾਈ ਨਾਹੀ॥ ਅਵਗਣਿ ਮੁਠੇ ਚੋਟਾ ਖਾਹੀ॥੩॥

(ਆਸਾ ਮ:੩, ੩੬੧-੪)

(ਟ) ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ॥ ਪੂਰੇ ਗੁਰ ਕੈ ਸਬਦਿ ਸਮਾਹਿ॥੧॥ਰਹਾਉ॥

(ਆਸਾ ਮ:੩, ੩੬੧-੭)

(ਠ) ਹਉਮੈ ਕਰਿ ਕਰਿ ਜਾਇ ਘਣੇਰੀ ਕਰਿ ਅਵਗਣ ਪਛੋਤਾਵਣਿਆ॥੨॥

(ਮਾਝ ਮ:੧, ੧੦੯-੧੧)

(ਡ) ਪੇਈਅੜੈ ਪਿਰੁ ਜਾਤੋ ਨਾਹੀ॥ ਝੂਠਿ ਵਿਛੁੰਨੀ ਰੋਵੈ ਧਾਹੀ॥
ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ॥੬॥

(ਮਾਝ ਮ:੧, ੧੦੯-੧੫)

(ਢ) ਸੇ ਭਾਈ ਸੇ ਸਜਣਾ ਜੋ ਸਚਾ ਸੇਵੰਨਿ॥
ਅਵਗਣ ਵਿਕਣਿ ਪਲ੍ਹਰਨਿ ਗੁਣ ਕੀ ਸਾਝ ਕਰੰਨਿ॥੨੫॥
ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ॥

ਸਚੁ ਵਣੰਜਹਿ ਗੁਰ ਸਬਦ ਸਿਉ ਲਾਹਾ ਨਾਮੁ ਲਏਨਿ॥੨੬॥

(ਸੂਹੀ ਮ:੩, ੭੫੬-੭)

(ਣ) ਨਾਨਕ ਸੋਈ ਸੇਵੀਐ ਜਿਤੁ ਸੇਵਿਐ ਦੁਖੁ ਜਾਇ॥
ਅਵਗੁਣ ਵੰਞਨਿ ਗੁਣ ਰਵਹਿ ਮਨਿ ਸੁਖੁ ਵਸੈ ਆਇ॥੨॥

(ਰਾਮਕਲੀ ਵਾਰ ਮ:੧, ੯੫੬-੧੬)

(ਤ) ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰਿ॥
ਅਵਗਣਵੰਤੀ ਪਿਰੁ ਨ ਜਾਣਈ ਮੁਠੀ ਰੋਵੈ ਕੰਤ ਵਿਸਾਰਿ॥

(ਵਡਹੰਸੁ ਮ:੩, ੫੮੩-੭)

(ਥ) ਸੇਜ ਏਕ ਪ੍ਰਿਉ ਸੰਗਿ ਦਰਸੁ ਨ ਪਾਈਐ ਰਾਮ॥
ਅਵਗਨ ਮੋਹਿ ਅਨੇਕ ਕਤ ਮਹਲਿ ਬੁਲਾਈਐ ਰਾਮ॥
ਨਿਰਗੁਨਿ ਨਿਮਾਣੀ ਅਨਾਥਿ ਬਿਨਵੈ ਮਿਲਹੁ ਪ੍ਰਭ ਕਿਰਪਾ ਨਿਧੇ॥

(ਬਿਹਾਗੜਾ ਮ:੫, ੫੪੩-੨)

(ਦ) ਜਪੁ ਤਪੁ ਸੰਜਮੁ ਦਇਆ ਧਰਮੁ ਜਿਸੁ ਦੇਹਿ ਸੁ ਪਾਏ॥
ਜਿਸੁ ਬੁਝਾਇਹਿ ਅਗਨਿ ਆਪਿ ਸੋ ਨਾਮੁ ਧਿਆਏ॥
ਅੰਤਰਜਾਮੀ ਅਗਮ ਪੁਰਖੁ ਇਕ ਦ੍ਰਿਸਟਿ ਦਿਖਾਏ॥
ਸਾਧਸੰਗਤਿ ਕੈ ਆਸਰੈ ਪ੍ਰਭ ਸਿਉ ਰੰਗੁ ਲਾਏ॥
ਅਉਗਣ ਕਟਿ ਮੁਖੁ ਉਜਲਾ ਹਰਿ ਨਾਮਿ ਤਰਾਏ॥
ਜਨਮ ਮਰਣ ਭਉ ਕਟਿਓਨੁ ਫਿਰਿ ਜੋਨਿ ਨ ਪਾਏ॥
ਅੰਧ ਕੂਪ ਤੇ ਕਾਢਿਅਨੁ ਲੜੁ ਆਪਿ ਫੜਾਏ॥
ਨਾਨਕ ਬਖਸਿ ਮਿਲਾਇਅਨੁ ਰਖੇ ਗਲਿ ਲਾਏ॥੨੧॥

(ਰਾਮਕਲੀ ਵਾਰ ਮ:੫, ੯੬੬-੪)

(ਧ) ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ॥
ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ॥੭॥

(ਆਸਾ ਕਾਫੀ ਮ:੧, ੪੧੮-੧੩)

(ਨ) ਤਨੁ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ ਮਨੂਰੁ॥
ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ॥
ਬਿਨੁ ਸਬਦੈ ਭਰਮਾਈਐ ਦੁਬਿਧਾ ਡੋਬੇ ਪੂਰੁ॥

(ਸਿਰੀ ਮ:੧, ੧੯-੧੪)

(ਪ) ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ॥
ਗੁਰਮੁਖਿ ਗੁਣ ਵੇਹਾਝੀਅਹਿ ਮਲੁ ਹਉਮੈ ਕਢੈ ਧੋਇ॥

(ਗਉੜੀ ਵਾਰ ਮ:੪, ੩੧੧-੬)

(ਫ) ਗੁਣਵੰਤੀ ਨਿਤ ਗੁਣ ਰਵੈ ਹਿਰਦੈ ਨਾਮੁ ਵਸਾਇ॥
ਅਉਗਣਵੰਤੀ ਕਾਮਣੀ ਦੁਖੁ ਲਾਗੈ ਬਿਲਲਾਇ॥੩॥

(ਵਡਹੰਸੁ ਮ:੩, ੫੫੯-੧੦)

(ਬ) ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ॥
ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ॥੧॥
ਹਰਿ ਜੀਉ ਆਪੇ ਬਖਸਿ ਮਿਲਾਇ॥
ਗੁਣਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ॥ਰਹਾਉ॥

(ਸੋਰਠਿ ਮ:੩, ੬੩੮-੯)

(ਭ) ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ॥
ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ॥੧॥

(ਵਡਹੰਸੁ ਮ:੧, ੫੫੭-੮)

(ਮ) ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ॥੧੫॥

(ਸਲੋਕ ਮ:੧, ੧੪੧੧-੧੫)

(ਯ) ਲੋਕੁ ਅਵਗਣਾ ਕੀ ਬੰਨੈ ਗੰਠੜੀ ਗੁਣ ਨ ਵਿਹਾਝੈ ਕੋਇ॥
ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ॥
ਗੁਰ ਪਰਸਾਦੀ ਗੁਣ ਪਾਈਅਨਿ ਜਿਸ ਨੋ ਨਦਰਿ ਕਰੇਇ॥੧॥
ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ॥
ਨਾਨਕ ਹੁਕਮਿ ਮੰਨਿਐ ਸੁਖੁ ਪਾਈਐ ਗੁਰ ਸਬਦੀ ਵੀਚਾਰਿ॥੨॥

(ਮਾਰੂ ਵਾਰ ਮ:੩, ੧੦੯੨-੧੪)

(ਰ) ਗੁਣ ਵਿਹੂਣ ਮਾਇਆ ਮਲੁ ਧਾਰੀ॥ ਵਿਣੁ ਗੁਣ ਜਨਮਿ ਮੁਏ ਅਹੰਕਾਰੀ ॥੩॥

(ਆਸਾ ਮ:੪, ੩੬੭-੫)

(ਲ) ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥
ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥
ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥
ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥
ਕਰਿ ਅਉਗਣ ਪਛੋਤਾਵਣਾ॥੧੪॥

(ਆਸਾ ਵਾਰ ਮ:੧, ੪੭੦-੧੯)

(ਵ) ਨਾਨਕ ਨਿਰਗੁਣਿ ਗੁਣੁ ਕਰੇ॥ ਗੁਣਵੰਤਿਆ ਗੁਣੁ ਦੇ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥੭॥

(ਜਪੁ, ੨-੧੫)

(ੜ) ਮੈ ਅਵਗੁਣ ਭਰਪੂਰਿ ਸਰੀਰੇ॥
ਹਉ ਕਿਉ ਕਰਿ ਮਿਲਾ ਆਪਣੇ ਪ੍ਰੀਤਮ ਪੂਰੇ॥੨॥
ਜਿਨਿ ਗੁਣਵੰਤੀ ਮੇਰਾ ਪ੍ਰੀਤਮੁ ਪਾਇਆ॥
ਸੇ ਮੈ ਗੁਣ ਨਾਹੀ ਹਉ ਕਿਉ ਮਿਲਾ ਮੇਰੀ ਮਾਇਆ॥੩॥

(ਵਡਹੰਸੁ ਮ:੪, ੫੬੧-੧)

(ੳੳ) ਪੂਰੀ ਆਸਾ ਜੀ ਮਨਸਾ ਮੇਰੇ ਰਾਮ॥ ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ॥
ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ॥

ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ॥

*(ਵਡਹੰਸ ਮ:੫, ਛੰਤ, ੫੭੭-੫)*

(ੳਅ) ਨਾਨਕ ਅਉਗੁਣੁ ਜੇਤੜੇ ਤੇਤੇ ਗਲੀ ਜੰਜੀਰ॥
ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ॥

*(ਸੋਰਠਿ ਮ:੧, ੫੯੫-੮)*

(ੳੲ) ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ॥
ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ॥
ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ॥੨॥

*(ਸੋਰਠਿ ਮ:੧, ੬੨੪-੧੬)*

(ੳਸ) ਤੂ ਗੁਣਦਾਤੌ ਨਿਰਮਲੋ ਭਾਈ ਨਿਰਮਲੁ ਨਾ ਮਨੁ ਹੋਇ॥
ਹਮ ਅਪਰਾਧੀ ਨਿਰਗੁਣੇ ਭਾਈ ਤੁਝ ਹੀ ਤੇ ਗੁਣੁ ਸੋਇ॥੧॥

*(ਸੋਰਠਿ ਮ:੧, ੬੩੬-੧੮)*

(ੳਹ) ਬਹੁ ਗੁਣ ਮੇਰੇ ਸਾਹਿਬੈ ਭਾਈ ਹਉ ਤਿਸ ਕੈ ਬਲਿ ਜਾਉ॥
ਓਹੁ ਨਿਰਗੁਣੀਆਰੇ ਪਾਲਦਾ ਭਾਈ ਦੇਇ ਨਿਥਾਵੇ ਥਾਉ॥

*(ਸੋਰਠਿ ਮ:੫, ੬੪੦-੭)*

(ੳਕ) ਸਿੰਮਲ ਰੁਖੁ ਸਰੀਰੁ ਮੈ ਮੈ ਜਨ ਦੇਖਿ ਭੁਲੰਨ੍ਹਿ॥
ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨ੍ਹਿ॥੪॥

*(ਸੂਹੀ ਮ:੧, ੭੨੯-੫)*

(ੳਖ) ਨਾਨਕ ਅਵਗਣ ਸਬਦਿ ਜਲਾਏ॥ ਗੁਣ ਸੰਗਮਿ ਪ੍ਰਭੁ ਪਾਏ॥੪॥

*(ਸੂਹੀ ਮ:੧, ਛੰਤ, ੭੬੪-੧੬)*

(ੳਗ) ਬਾਬੀਹਾ ਗੁਣਵੰਤੀ ਮਹਲੁ ਪਾਇਆ ਅਉਗਣਵੰਤੀ ਦੂਰਿ॥
ਅੰਤਰਿ ਤੇਰੈ ਹਰਿ ਵਸੈ ਗੁਰਮੁਖਿ ਸਦਾ ਹਜੂਰਿ॥

*(ਮਲਾਰ ਵਾਰ ਮ:੩ ੧੨੮੩-੧੮)*

(ੳਘ) ਸਾਵਣਿ ਦਝੈ ਗੁਣ ਬਾਹਰੀ ਜਿਸੁ ਦੂਜੈ ਭਾਇ ਪਿਆਰੁ॥
ਨਾਨਕ ਪਿਰ ਕੀ ਸਾਰ ਨ ਜਾਣਈ ਸਭੁ ਸੀਗਾਰੁ ਖੁਆਰੁ॥੨॥

*(ਮਲਾਰ ਵਾਰ ਮ:੩, ੧੨੮੫-੧੦)*

## ਅਵਗੁਨਿਆਰੇ (੨੦੬)

(ੳ) ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ॥
ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ॥
ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ॥
ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ॥

*(ਧਨਾਸਰੀ ਛੰਤ ਮ:੧, ੬੮੯-੧੩)*

(ਅ) ਕਿਆ ਹਮ ਕਿਰਮ ਕਿਆ ਕਰਮ ਕਮਾਵਹਿ ਮੂਰਖ ਮੁਗਧ ਰਖੇ ਪ੍ਰਭ ਤਾਸ॥
ਅਵਗਨੀਆਰੇ ਪਾਥਰ ਭਾਰੇ ਸਤਸੰਗਤਿ ਮਿਲਿ ਤਰੇ ਤਰਾਸ॥੩॥

ਜੇਤੀ ਸ੍ਰਿਸਟਿ ਕਰੀ ਜਗਦੀਸਰਿ ਤੇ ਸਭਿ ਊਚ ਹਮ ਨੀਚ ਬਿਖਿਆਸ॥
ਹਮਰੇ ਅਵਗੁਨ ਸੰਗਿ ਗੁਰ ਮੇਟੇ ਜਨ ਨਾਨਕ ਮੇਲਿ ਲੀਏ ਪ੍ਰਭ ਪਾਸ॥੪॥

*(ਕਾਨੜਾ ਮ:੪, ੧੨੯੫-੭)*

(ੲ) ਦੁਰਮਤਿ ਝੂਠੀ ਬੁਰੀ ਬੁਰਿਆਰਿ॥ ਅਉਗਣਿਆਰੀ ਅਉਗਣਿਆਰਿ॥
ਕਚੀ ਮਤਿ ਫੀਕਾ ਮੁਖਿ ਬੋਲੈ ਦੁਰਮਤਿ ਨਾਮੁ ਨ ਪਾਈ ਹੇ॥੫॥
ਅਵਗਣਿਆਰੀ ਕੰਤ ਨ ਭਾਵੈ॥ ਮਨ ਕੀ ਜੂਠੀ ਜੂਠੁ ਕਮਾਵੈ॥
ਪਿਰ ਕਾ ਸਾਉ ਨ ਜਾਣੈ ਮੂਰਖਿ ਬਿਨੁ ਗੁਰ ਬੂਝ ਨ ਪਾਈ ਹੇ॥੬॥
ਦੁਰਮਤਿ ਖੋਟੀ ਖੋਟੁ ਕਮਾਵੈ॥ ਸੀਗਾਰੁ ਕਰੇ ਪਿਰ ਖਸਮ ਨ ਭਾਵੈ॥
ਗੁਣਵੰਤੀ ਸਦਾ ਪਿਰੁ ਰਾਵੈ ਸਤਿਗੁਰ ਮੇਲਿ ਮਿਲਾਈ ਹੇ॥੭॥

*(ਮਾਰੂ ਮ:੩, ੧੦੪੭-੭)*

## ਆਉ ਬੈਠ/ਆਉ ਭਗਤ (੨੦੭)

ਸਵਾਗਤ ਕਰਨਾ, ਆਗਤ ਭਾਗਤ ਕਰਨੀ, ਸਨਮਾਨ ਕਰਨਾ, 'ਜੀ ਆਇਆਂ ਨੂੰ' ਆਖਣਾ।

(ੳ) ਰਾਰਾ ਰੰਗਹੁ ਇਆ ਮਨੁ ਅਪਨਾ॥ ਹਰਿ ਹਰਿ ਨਾਮੁ ਜਪਹੁ ਜਪੁ ਰਸਨਾ॥
ਰੇ ਰੇ ਦਰਗਹ ਕਹੈ ਨ ਕੋਊ॥ ਆਉ ਬੈਠੁ ਆਦਰੁ ਸੁਭ ਦੇਊ॥

*(ਗਉੜੀ ਬਾਵਨ ਅਖਰੀ ਮ:੫, ੨੫੨-੬)*

(ਅ) ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ॥
ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ॥੨॥

*(ਸੋਰਠਿ ਮ:੫, ੬੩੧-੮)*

## ਆਈ ਪੰਥ (੨੦੮)

ਜੋਗੀਆਂ ਦਾ ਇਕ ਫਿਰਕਾ ਜੋ ਦੂਸਰੇ ਸਾਰੇ ਜੋਗੀਆਂ ਨਾਲ ਸਦ ਭਾਵਨਾ ਰਖਦਾ ਹੈ।

(ੳ) ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥

*(ਜਪੁ, ੬-੧੭)*

## ਆਏ ਸੇ ਪਰਵਾਣੁ (੨੦੯)

(ੳ) ਜਿਨੀ ਇਕ ਮਨਿ ਨਾਮੁ ਧਿਆਇਆ ਗੁਰਮਤੀ ਵੀਚਾਰਿ॥
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥

... ... ...

ਤਿਨਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ ਭਾਇ॥
ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ॥

... ... ...

ਨਾਨਕ ਆਏ ਸੇ ਪਰਵਾਣੁ ਹਹਿ ਜਿਨ ਗੁਰਮਤੀ ਹਰਿ ਧਿਆਇ॥੪॥

*(ਸਿਰੀ ਮ:੩, ੨੮-੬)*

(ਅ) ਗੁਰਮੁਖਿ ਜੀਵੈ ਮਰੈ ਪਰਵਾਣੁ॥ ਆਰਜਾ ਨ ਛੀਜੈ ਸਬਦੁ ਪਛਾਣੁ॥

*(ਮਾਝ ਮ:੩, ੧੨੫-੧)*

(ੲ) ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ॥
ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥੨॥

*(ਬਾਰਹ ਮਾਹਾ ਮਾਂਝ ਮ:੫, ੧੩੩-੧੩)*

(ਸ) ਜਿਨ ਗੁਰਮੁਖਿ ਨਾਮੁ ਧਿਆਇਆ ਆਏ ਤੇ ਪਰਵਾਣੁ॥
ਨਾਨਕ ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ॥੨॥

*(ਸੋਰਠ ਵਾਰ ਮ:੩, ੬੪੮-੨)*

(ਹ) ਜਗ ਮਹਿ ਆਇਆ ਸੋ ਪਰਵਾਣੁ॥ ਘਟਿ ਘਟਿ ਅਪਣਾ ਸੁਆਮੀ ਜਾਣੁ॥੩॥

*(ਗਉੜੀ ਮ:੫, ੧੯੮-੧)*

(ਕ) ਧੰਨੁ ਧੰਨੁ ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥
ਜਨ ਆਵਨ ਕਾ ਇਹੈ ਸੁਆਉ॥ ਜਨ ਕੈ ਸੰਗਿ ਚਿਤਿ ਆਵੈ ਨਾਉ॥
ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥੮॥

*(ਗਉੜੀ ਸੁਖਮਨੀ ਮ:੫, ੨੯੪-੧੯)*

(ਖ) ਨਾਨਕ ਆਏ ਸੇ ਪਰਵਾਣੁ ਹੈ ਜਿਨ ਹਰਿ ਵੁਠਾ ਚਿਤਿ॥
ਗਾਲੀ ਅਲ ਪਲਾਲੀਆ ਕੰਮਿ ਨ ਆਵਹਿ ਮਿਤ॥੧॥

*(ਗਉੜੀ ਵਾਰ ਮ:੫, ੩੨੦-੧੮)*

(ਗ) ਆਇਆ ਸੋ ਪਰਵਾਣੁ ਹੈ ਭਾਈ ਜਿ ਗੁਰ ਸੇਵਾ ਚਿਤੁ ਲਾਇ॥
ਨਾਨਕ ਨਾਮੁ ਹਰਿ ਪਾਈਐ ਭਾਈ ਗੁਰ ਸਬਦੀ ਮੇਲਾਇ॥੪॥

*(ਸੋਰਠਿ ਮ:੩, ੬੦੩-੩)*

(ਘ) ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ॥
ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ॥੧॥

*(ਸੂਹੀ ਮ:੫, ੭੪੯-੧)*

(ਙ) ਤੇਰਾ ਜਨੁ ਰਾਮ ਰਸਾਇਣਿ ਮਾਤਾ॥
ਪ੍ਰੇਮ ਰਸਾ ਨਿਧਿ ਜਾ ਕਉ ਉਪਜੀ ਛੋਡਿ ਨ ਕਤਹੂ ਜਾਤਾ॥੧॥ ਰਹਾਉ॥
ਬੈਠਤ ਹਰਿ ਹਰਿ ਸੋਵਤ ਹਰਿ ਹਰਿ ਹਰਿ ਰਸੁ ਭੋਜਨੁ ਖਾਤਾ॥
ਅਠਸਠਿ ਤੀਰਥ ਮਜਨੁ ਕੀਨੋ ਸਾਧੂ ਧੂਰੀ ਨਾਤਾ॥੧॥
ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ॥
ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮੁ ਪਛਾਤਾ॥੨॥

*(ਦੇਵਗੰਧਾਰੀ ਮ:੫, ੫੩੨-੮)*

(ਚ) ਮਾਈ ਜੋ ਪ੍ਰਭ ਕੇ ਗੁਨ ਗਾਵੈ॥
ਸਫਲ ਆਇਆ ਜੀਵਨ ਫਲੁ ਤਾ ਕੋ ਪਾਰਬ੍ਰਹਮ ਲਿਵ ਲਾਵੈ॥੧॥ ਰਹਾਉ॥

*(ਦੇਵਗੰਧਾਰੀ ਮ:੫, ੫੩੧-੧)*

(ਛ) ਸਾਧਸੰਗਿ ਭਇਓ ਜਨਮੁ ਪਰਾਪਤਿ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ॥
ਤਿਆਗਿ ਮਾਨੁ ਝੂਠੁ ਅਭਿਮਾਨੁ॥ ਜੀਵਤ ਮਰਹਿ ਦਰਗਹ ਪਰਵਾਨੁ॥੩॥

*(ਗਉੜੀ ਮ:੫, ੧੭੬-੧੪)*

(ਜ) ਜੀਵਨ ਮਰਣੁ ਜਨਮੁ ਪਰਵਾਨੁ॥ ਜਾ ਕੈ ਰਿਦੈ ਵਸੈ ਭਗਵਾਨੁ॥੩॥
ਕਹੁ ਨਾਨਕ ਸੇਈ ਜਨ ਪੂਰੇ॥ ਜਿਨਾ ਪਰਾਪਤਿ ਸਾਧੂ ਧੂਰੇ॥੪॥

*(ਗਉੜੀ ਮ:੫ , ੧੯੫-੭)*

(ਝ) ਕਹੁ ਨਾਨਕ ਜੋ ਲਾਇਆ ਨਾਮ॥ ਸਫਲ ਜਨਮੁ ਤਾ ਕਾ ਪਰਵਾਨ॥੪॥

*(ਆਸਾ ਮ:੫, ੩੮੯-੭)*

(ਞ) ਤਾ ਜਗਿ ਆਇਆ ਜਾਣੀਐ ਸਾਚੈ ਲਿਵ ਲਾਏ॥
ਗੁਰ ਭੇਟੇ ਪਾਰਸੁ ਭਏ ਜੋਤੀ ਜੋਤਿ ਮਿਲਾਏ॥੭॥

*(ਆਸਾ ਮ:੧, ੪੨੧-੯)*

(ਟ) ਇਕਿ ਸਚੁ ਵਣੰਜਹਿ ਗੁਰ ਸਬਦਿ ਪਿਆਰੇ॥ ਆਪਿ ਤਰਹਿ ਸਗਲੇ ਕੁਲ ਤਾਰੇ॥
ਆਏ ਸੇ ਪਰਵਾਣੁ ਹੋਏ ਮਿਲਿ ਪ੍ਰੀਤਮ ਸੁਖੁ ਪਾਵਣਿਆ॥੬॥

*(ਮਾਝ ਮ:੩, ੧੧੭-੧੫)*

(ਠ) ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ॥ ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ॥
... ... ...
ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ॥
ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ॥
ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ॥੧॥

*(ਸੂਹੀ ਮ:੧, ੭੩੦-੧)*

(ਡ) ਸੇ ਜਨ ਪਰਵਾਣੁ ਹੋਏ ਜਿਨੀ ਇਕੁ ਨਾਮੁ ਦਿੜਿਆ ਦੁਤੀਆ ਭਾਉ ਚੁਕਾਇਆ॥
ਇਉ ਕਹੈ ਨਾਨਕੁ ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ਸੋ ਸਹੁ ਚਿਤੁ ਆਇਆ॥੮॥

*(ਆਸਾ ਮ:੩, ਛੰਤ, ੪੪੧-੧੫)*

(ਢ) ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥੨॥

*(ਆਸਾ ਫਰੀਦ, ੪੮੮-੯)*

(ਣ) ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ॥
ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ॥੧॥
ਚਲੈ ਜਨਮੁ ਸਵਾਰਿ ਵਖਰੁ ਸਚੁ ਲੈ॥
ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ॥੧॥ਰਹਾਉ॥

*(ਸੂਹੀ ਮ:੧, ੭੫੧-੧੮)*

(ਤ) ਜੋ ਜਨੁ ਕਰੈ ਕੀਰਤਨੁ ਗੋਪਾਲ॥ ਤਿਸ ਕਉ ਪੋਹਿ ਨ ਸਕੈ ਜਮਕਾਲੁ॥
ਜਗ ਮਹਿ ਆਇਆ ਸੋ ਪਰਵਾਣੁ॥ ਗੁਰਮੁਖਿ ਅਪਨਾ ਖਸਮੁ ਪਛਾਣੁ॥੨॥

*(ਗੋਂਡ ਮ:੫, ੮੬੭-੨)*

(ਥ) ਜਿਨ ਸੰਤਨ ਜਾਨਿਆ ਤੂ ਠਾਕੁਰ ਤੇ ਆਏ ਪਰਵਾਨ॥

ਜਨ ਕਾ ਸੰਗੁ ਪਾਈਐ ਵਡਭਾਗੀ ਨਾਨਕ ਸੰਤਨ ਕੈ ਕੁਰਬਾਨ॥੨॥

*(ਸਾਰਗ ਮ:੫, ੧੨੧੭-੧)*

(ਦ) ਹਰਿ ਸਾਲਾਹੇ ਹਰਿ ਪੜੈ ਗੁਰ ਕੈ ਸਬਦਿ ਵੀਚਾਰਿ॥
ਆਇਆ ਓਹੁ ਪਰਵਾਣੁ ਹੈ ਜਿ ਕੁਲ ਕਾ ਕਰੇ ਉਧਾਰੁ॥

*(ਮਾਰੂ ਵਾਰ ਮ:੩, ੧੦੯੩-੧੯)*

(ਧ) ਆਇਆ ਸਫਲ ਤਾਹੂ ਕੋ ਗਨੀਐ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ॥

*(ਗਉੜੀ ਬਾਵਨ ਅਖਰੀ ਮ:੫, ੨੫੨-੧੬)*

(ਨ) ਆਏ ਸੇ ਪਰਵਾਣੁ ਹਹਿ ਜਿਨ ਗੁਰੁ ਮਿਲਿਆ ਸੁਭਾਇ॥
ਸਚੇ ਸੇਤੀ ਰਤਿਆ ਦਰਗਹ ਬੈਸਣੁ ਜਾਇ॥

*(ਸਿਰੀ ਮ:੫, ੫੨-੬)*

(ਪ) ਗੁਰ ਪ੍ਰਸਾਦਿ ਜਿਨਿ ਪਾਇਆ ਨਾਮੁ॥ ਨਾਨਕ ਆਇਆ ਸੋ ਪਰਵਾਨੁ॥੪॥

*(ਭੈਰਉ ਮ:੫, ੧੧੪੫-੭)*

(ਫ) ਗੁਰ ਪ੍ਰਸਾਦਿ ਸਿਮਰਤ ਰਹੈ ਜਾਹੂ ਮਸਤਕਿ ਭਾਗ॥
ਨਾਨਕ ਆਏ ਸਫਲ ਤੇ ਜਾ ਕਉ ਪ੍ਰਿਅਹਿ ਸੁਹਾਗ॥੧੯॥

*(ਗਉੜੀ ਬਾਵਨ ਅਖਰੀ ਮ:੫, ੨੫੪-੫)*

(ਬ) ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥੧॥ ਰਹਾਉ॥
ਐਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ॥
ਸਹਜੁ ਅਨੰਦੁ ਰਖਿਓ ਗ੍ਰਿਹਿ ਭੀਤਰਿ ਉਠਿ ਉਆਹੂ ਕਉ ਦਉਰਿਓ॥੨॥
ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ॥
ਜੋ ਜੋ ਹੁਕਮੁ ਭਇਓ ਸਾਹਿਬੁ ਕਾ ਸੋ ਮਾਥੈ ਲੇ ਮਾਨਿਓ॥੩॥
ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ॥
ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ॥੪॥

*(ਮਾਰੂ ਮ:੫, ੧੦੦੦-੨)*

## ਆਸਕ (੨੧੦)

'ਆਸ਼ਕ' (ਆਸ਼ਿਕ) ਅਰਬੀ ਭਾਸ਼ਾ ਦਾ ਸਬਦ ਹੈ, ਜਿਸਦਾ ਅਰਥ ਹੈ : ਇਸ਼ਕ ਕਰਨ ਵਾਲਾ, ਜੋ ਕਿਸੇ ਦੇ ਪ੍ਰੇਮ ਵਿਚ ਵਿੰਨ੍ਹਿਆ ਜਾਵੇ। ਆਸ਼ਕ ਦੋ ਪ੍ਰਕਾਰ ਦੇ ਹੁੰਦੇ ਹਨ: ਹਕੀਕੀ ਇਸ਼ਕ (ਰੱਬ ਨਾਲ) ਰਖਣ ਵਾਲੇ ਤੇ ਮਜਾਜ਼ੀ (ਰੱਬ ਤੋਂ ਬਗੈਰ ਕਿਸੇ ਗ਼ੈਰ ਚੀਜ਼ ਨਾਲ) ਇਸ਼ਕ ਵਾਲੇ। ਹੋਰ ਜਾਣਕਾਰੀ ਵਾਸਤੇ ਦੇਖੋ, "ਪ੍ਰੇਮ"।

(ੳ) ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥
ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ॥
ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥

ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥੧॥

*(ਆਸਾ ਵਾਰ ਮ:੨, ੪੭੪-੩)*

(ਅ) ਆਸਕੁ ਆਸਾ ਬਾਹਰਾ ਮੂ ਮਨਿ ਵਡੀ ਆਸ॥
ਆਸ ਨਿਰਾਸਾ ਹਿਕੁ ਤੂ ਹਉ ਬਲਿ ਬਲਿਬਲਿ ਗਈਆਸ॥੨॥

*(ਮਾਰੂ ਵਾਰ ਮ:੫, ਡਖਣੇ, ੧੧੦੦-੧੩)*

(ੲ) ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥ ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥੧॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥ ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥੨॥

(ਸ) ਰਤੇ ਸੇਈ ਜਿ ਮੁਖੁ ਨ ਮੋੜੰਨਿ ਜਿਨ੍ੀ ਸਿਞਾਤਾ ਸਾਈ॥
ਝੜਿ ਝੜਿ ਪਵਦੇ ਕਚੇ ਬਿਰਹੀ ਜਿਨਾ ਕਾਰਿ ਨ ਆਈ॥੧॥

*(ਸਲੋਕ ਮ:੫, ੧੪੨੫-੨)*

(ਹ) ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ॥ ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ॥੩॥

*(ਮਾਰੂ ਵਾਰ ਮ:੫, ੧੧੦੦-੧੪)*

(ਕ) ਸੁਤੜੇ ਸੁਖੀ ਸਵੰਨਿ ਜੋ ਰਤੇ ਸਹ ਆਪਣੈ॥
ਪ੍ਰੇਮ ਵਿਛੋਹਾ ਧਣੀ ਸਉ ਅਠੇ ਪਹਰ ਲਵੰਨਿ॥੧੨॥

*(ਸਲੋਕ ਮ:੫, ੧੪੨੫-੧੭)*

(ਖ) ਰਤੇ ਰੰਗਿ ਪਾਰਬ੍ਰਹਮ ਕੈ ਮਨੁ ਤਨੁ ਅਤਿ ਗੁਲਾਲੁ॥
ਨਾਨਕ ਵਿਣੁ ਨਾਵੈ ਆਲੂਦਿਆ ਜਿਤੀ ਹੋਰੁ ਖਿਆਲੁ॥੩॥

*(ਮਾਰੂ ਵਾਰ ਮ:੫, ੧੦੯੭-੧੬)*

### ਆਸਣ ਬੈਸਣ (੨੧੧)

ਬੈਠਣ ਦਾ ਅਸਥਾਨ, ਸਮਾਧੀ ਸਥਿਤ ਹੋਣ ਦੀ ਕ੍ਰਿਆ; ਯੋਗੀਆਂ ਦਾ ਤੀਸਰਾ ਯੋਗ ਅੰਗ ਜਿਸ ਦੇ ਰਾਹੀ ਅਭਿਆਸੀ ਆਪਣੀ ਬੈਠਕ ਸਾਧਦੇ ਹਨ। ਯੋਗੀਆਂ ਦੇ ਚੌਰਾਸੀ ਆਸਣਾਂ ਪਰਥਾਇ ਭੀ ਕਈ ਥਾਈਂ ਵੇਰਵਾ ਆਉਂਦਾ ਹੈ। ਪਰੰਤੂ ਗੁਰਮਤਿ ਦਾ ਆਸਣ ਸਾਧ ਸੰਗਤ ਵਿਚ ਜੁੜ ਕੇ ਸਮਾਧੀ ਸਥਿਤ ਹੋਣਾ ਹੈ। ਹੇਠ ਲਿਖੇ ਪਾਵਨ ਵਾਕ ਇਸੇ ਦੀ ਪ੍ਰੋੜਤਾ ਕਰਦੇ ਹਨ:-

(ੳ) ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ॥
ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ ਮਿਲਿ ਸਾਧੂ ਤ੍ਰਿਪਤਿ ਹਰਿ ਨਾਮਿ ਸਿਧਿ ਪਈਆ॥

*(ਬਿਲਾਵਲੁ ਮ:੪, ੮੩੫-੧੩)*

(ਅ) ਜਗੁ ਪਰਬੋਧਹਿ ਮੜੀ ਬਧਾਵਹਿ॥ ਆਸਣੁ ਤਿਆਗਿ ਕਾਹੇ ਸਚੁ ਪਾਵਹਿ॥
ਮਮਤਾ ਮੋਹੁ ਕਾਮਣਿ ਹਿਤਕਾਰੀ॥ ਨਾ ਅਉਧੂਤੀ ਨਾ ਸੰਸਾਰੀ॥੧॥

*(ਰਾਮਕਲੀ ਮ:੧, ੯੦੩-੬)*

(ੲ) (ਪ੍ਰਸ਼ਨ ਯੋਗੀਆਂ ਵਲੋਂ)
ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ॥
ਕਹ ਬੈਸਹੁ ਕਹ ਰਹੀਐ ਬਾਲੇ ਕਹ ਆਵਹੁ ਕਹ ਜਾਹੋ॥
ਨਾਨਕੁ ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ॥੨॥

(ਜੁਆਬ ਗੁਰੂ ਜੀ ਵਲੋਂ)
ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ॥
ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ॥
ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ॥
ਗੁਰਮੁਖਿ ਬੂਝੈ ਆਪੁ ਪਛਾਣੈ ਸਚੇ ਸਚਿ ਸਮਾਏ॥੩॥

*(ਰਾਮਕਲੀ ਮ:੧, ਸਿਧ ਗੋਸਟਿ, ੯੩੮-੯)*

(ਸ) ਘੰਟਾ ਜਾ ਕਾ ਸੁਨੀਐ ਚਹੁ ਕੁੰਟ॥ ਆਸਨੁ ਜਾ ਕਾ ਸਦਾ ਬੈਕੁੰਠ॥
ਜਾ ਕਾ ਚਵਰੁ ਸਭ ਊਪਰਿ ਝੂਲੈ॥ ਤਾ ਕਾ ਧੂਪੁ ਸਦਾ ਪਰਫੁਲੈ॥੨॥

*(ਆਸਾ ਮ:੫, ੩੯੩-੮)*

(ਹ) ਡੰਡਾ ਮੁੰਦ੍ਰਾ ਖਿੰਥਾ ਆਧਾਰੀ॥ ਭ੍ਰਮ ਕੈ ਭਾਇ ਭਵੈ ਭੇਖਧਾਰੀ॥੧॥
ਆਸਨੁ ਪਵਨ ਦੂਰਿ ਕਰਿ ਬਵਰੇ॥ ਛੋਡਿ ਕਪਟੁ ਨਿਤ ਹਰਿ ਭਜੁ ਬਵਰੇ॥੧॥ਰਹਾਉ॥

*(ਬਿਲਾਵਲੁ ਕਬੀਰ, ੮੫੬-੧੯)*

## ਆਸਤਿ ਨਾਸਤਿ (੨੧੨)

ਆਸਤਿ ਦਾ ਅਰਥ ਹੈ 'ਹੋਣਾ' ਅਤੇ ਨਾਸਤਿ ਦਾ ਅਰਥ ਹੈ 'ਨਾ ਹੋਣਾ'। ਪਰਮਾਤਮਾ ਦੀ ਹੋਂਦ ਮੰਨਣ ਵਾਲੇ ਆਸਤਿਕ ਹਨ ਅਤੇ ਨਾ ਮੰਨਣ ਵਾਲੇ ਨਾਸਤਿਕ। ਗੁਰਬਾਣੀ ਦੋਹਾਂ ਅਵਸਥਾਵਾਂ ਨੂੰ ਪਰਮਾਤਮਾ ਦਾ ਕ੍ਰਿਸ਼ਮਾ (ਨਾਉ) ਮੰਨਦੀ ਹੈ।

(ੳ) ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ॥ ਕੰਨ ਪੜਾਇ ਕਿਆ ਖਾਜੈ ਭੁਗਤਿ॥
ਆਸਤਿ ਨਾਸਤਿ ਏਕੋ ਨਾਉ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ॥
ਧੂਪ ਛਾਵ ਜੇ ਸਮ ਕਰਿ ਸਹੈ॥ ਤਾ ਨਾਨਕੁ ਆਖੈ ਗੁਰੁ ਕੋ ਕਹੈ॥

*(ਰਾਮਕਲੀ ਵਾਰ ਮ:੧, ੯੫੩-੩)*

## ਆਸਾ ਮਨਸਾ ਮਾਹਿ ਨਿਰਾਸਾ (੨੧੩)

ਕਿਸੇ ਵਸਤੂ ਦੀ ਪਰਾਪਤੀ ਵਾਸਤੇ ਇੱਛਾ/ਉਮੰਗ ਰਖਣੀ, ਉਮੀਦ ਰਖਣੀ। ਆਸਾ ਕੇਵਲ ਵਾਹਿਗੁਰੂ ਉਤੇ ਰਖਣੀ ਚਾਹੀਦੀ ਹੈ। ਹੋਰ ਦੁਨਿਆਵੀ ਆਸਾ ਤੋੜ ਨਹੀਂ ਨਿਭਦੀ ਹੈ। ਇਸ ਪਰਥਾਇ ਹੇਠ ਲਿਖੇ ਵਾਕ ਪਾਵਨ ਗੁਰਬਾਣੀ ਵਿਚੋਂ ਦਰਜ ਕੀਤੇ ਜਾਂਦੇ ਹਨ। ਦੇਖੋ, "ਅਵਰ ਆਸਾ"।

(ੳ) ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਂਈ॥
... ... ...
ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ ਜੈਸੀ ਤੂ ਆਸ ਕਰਾਵਹਿ ਤੈਸੀ ਕੋ ਕਰਾਈ॥
ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ ਐਸੀ ਮੇਰੈ ਸਤਿਗੁਰਿ ਬੂਝ ਬੁਝਾਈ॥
ਜਨ ਨਾਨਕ ਕੀ ਆਸ ਤੂ ਜਾਣਹਿ ਹਰਿ ਦਰਸਨੁ ਦੇਖਿ ਹਰਿ ਦਰਸਨਿ ਤ੍ਰਿਪਤਾਈ॥੪॥

*(ਗੋਂਡ ਮ:੪, ੮੫੯-੫)*

(ਅ) ਆਸਾ ਆਸ ਕਰੇ ਸਭੁ ਕੋਈ॥ ਹੁਕਮੈ ਬੂਝੈ ਨਿਰਾਸਾ ਹੋਈ॥
ਆਸਾ ਵਿਚਿ ਸੁਤੇ ਕਈ ਲੋਈ॥ ਸੋ ਜਾਗੈ ਜਾਗਾਵੈ ਸੋਈ॥੧॥

*(ਆਸਾ ਮ:੩, ੪੨੩-੧੮)*

(ੲ) ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ॥
ਨਾਨਕ ਆਸਾ ਪੂਰੀਆ ਸਚੇ ਸਿਉ ਚਿਤੁ ਲਾਇ॥੧॥
ਆਸਾ ਮਨਸਾ ਮਰਿ ਜਾਇਸੀ ਜਿਨਿ ਕੀਤੀ ਸੋ ਲੈ ਜਾਇ॥
ਨਾਨਕ ਨਿਹਚਲੁ ਕੋ ਨਹੀ ਬਾਝਹੁ ਹਰਿ ਕੈ ਨਾਇ॥੨॥

*(ਗੂਜਰੀ ਵਾਰ ਮ:੩, ੫੧੭-੮)*

(ਸ) ਰੇ ਮਨ ਮੇਰੇ ਤੂੰ ਤਾ ਕਉ ਆਹਿ॥ ਜਾ ਕੈ ਊਣਾ ਕਛਹੂ ਨਾਹਿ॥੧॥
... ... ...
ਤਿਸੁ ਊਪਰਿ ਮਨ ਕਰਿ ਤੂੰ ਆਸਾ॥ ਆਦਿ ਜੁਗਾਦਿ ਜਾਕਾ ਭਰਵਾਸਾ॥੩॥

*(ਗਉੜੀ ਮ:੫, ੧੮੭-੧੩)*

(ਹ) ਜਾ ਕਉ ਤੁਮ ਭਏ ਸਮਰਥ ਅੰਗਾ॥ ਤਾ ਕਉ ਕਛੁ ਨਾਹੀ ਕਾਲੰਗਾ॥੧॥
ਮਾਧਉ ਜਾ ਕਉ ਹੈ ਆਸ ਤੁਮਾਰੀ॥ ਤਾ ਕਉ ਕਛੁ ਨਾਹੀ ਸੰਸਾਰੀ॥੧॥ਰਹਾਉ॥

*(ਗਉੜੀ ਮ:੫, ੧੮੮-੧)*

(ਕ) ਕਰਿ ਕਰਿ ਥਾਕੇ ਵਡੇ ਵਡੇਰੇ॥ ਕਿਨ ਹੀ ਨ ਕੀਏ ਕਾਜ ਮਾਇਆ ਪੂਰੇ॥
ਹਰਿ ਹਰਿ ਨਾਮੁ ਜਪੈ ਜਨੁ ਕੋਇ॥ ਤਾ ਕੀ ਆਸਾ ਪੂਰਨ ਹੋਇ॥੩॥

*(ਰਾਮਕਲੀ ਮ:੫, ੮੮੯-੧੪)*

(ਖ) ਆਸਾ ਅੰਦਰਿ ਸਭੁ ਕੋ ਕੋਇ ਨਿਰਾਸਾ ਹੋਇ॥
ਨਾਨਕ ਜੋ ਮਰਿ ਜੀਵਿਆ ਸਹਿਲਾ ਆਇਆ ਸੋਇ॥੧॥
ਨਾ ਕਿਛੁ ਆਸਾ ਹਥਿ ਹੈ ਕੇਉ ਨਿਰਾਸਾ ਹੋਇ॥
ਕਿਆ ਕਰੇ ਏਹ ਬਪੁੜੀ ਜਾ ਭੋੁਲਾਏ ਸੋਇ॥੨॥

*(ਰਾਮਕਲੀ ਵਾਰ ਮ:੩, ੯੫੬-੮)*

(ਗ) ਜੋ ਦੀਸੈ ਸੋ ਆਸ ਨਿਰਾਸਾ॥ ਕਾਮ ਕ੍ਰੋਧ ਬਿਖੁ ਭੂਖ ਪਿਆਸਾ॥
ਨਾਨਕ ਬਿਰਲੇ ਮਿਲਹਿ ਉਦਾਸਾ॥੮॥

*(ਗਉੜੀ ਮ:੧, ੨੨੪-੩)*

(ਘ) ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ॥
ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ॥੪॥

*(ਆਸਾ ਮੰ:੧, ੩੫੬-੨)*

(ਙ) ਆਸਾ ਮਨਸਾ ਜਲਾਇ ਤੂ ਹੋਇ ਰਹੁ ਮਿਹਮਾਣੁ॥
ਸਤਿਗੁਰ ਕੈ ਭਾਣੈ ਭੀ ਚਲਹਿ ਤਾ ਦਰਗਹ ਪਾਵਹਿ ਮਾਣੁ॥

*(ਸੋਰਠਿ ਵਾਰ ਮ:੩, ੬੪੬-੧੫)*

(ਚ) ਗੁਰ ਕੀ ਹਰਿ ਟੇਕ ਟਿਕਾਇ॥ ਅਵਰ ਆਸਾ ਸਭ ਲਾਹਿ॥
ਹਰਿ ਕਾ ਨਾਮੁ ਮਾਗੁ ਨਿਧਾਨੁ॥ ਤਾ ਦਰਗਹ ਪਾਵਹਿ ਮਾਨੁ॥੩॥

*(ਰਾਮਕਲੀ ਮ:੫, ੮੯੫-੬)*

(ਛ) ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ॥
ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ॥
ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ॥੧॥

*(ਸੋਰਠਿ ਮ:੧, ੬੩੫-੮)*

(ਜ) ਗੁਰਮੁਖਿ ਤੋਲਿ ਤੁੋਲਾਇਸੀ ਸਚੁ ਤਰਾਜੀ ਤੋਲੁ॥
ਆਸਾ ਮਨਸਾ ਮੋਹਣੀ ਗੁਰਿ ਠਾਕੀ ਸਚੁ ਬੋਲੁ॥
ਆਪਿ ਤੁਲਾਏ ਤੋਲਸੀ ਪੂਰੇ ਪੂਰਾ ਤੋਲੁ॥੭॥

*(ਸਿਰੀ ਮ:੨, ੫੯-੩)*

(ਝ) ਆਸਾ ਅੰਦਰਿ ਜੰਮਿਆ ਆਸਾ ਰਸ ਕਸ ਖਾਇ॥
ਆਸਾ ਬੰਧਿ ਚਲਾਈਐ ਮੁਹੇ ਮੁਹਿ ਚੋਟਾ ਖਾਇ॥
ਅਵਗਣਿ ਬਧਾ ਮਾਰੀਐ ਛੂਟੈ ਗੁਰਮਤਿ ਨਾਇ॥੭॥

*(ਸਿਰੀ ਮ:੧, ੬੧-੧੮)*

(ਞ) ਆਸਾ ਸਭੇ ਲਾਹਿ ਕੈ ਇਕਾ ਆਸ ਕਮਾਉ॥
ਜਿਨੀ ਸਤਿਗੁਰੁ ਸੇਵਿਆ ਤਿਨ ਅਗੈ ਮਿਲਿਆ ਥਾਉ॥੧॥

*(ਸਿਰੀ ਮ:੫, ੪੩-੧੬)*

(ਟ) ਨਾ ਕਰਿ ਆਸ ਮੀਤ ਸੁਤ ਭਾਈ॥ ਨਾ ਕਰਿ ਆਸ ਕਿਸੈ ਸਾਹ ਬਿਉਹਾਰ ਕੀ ਪਰਾਈ॥
ਬਿਨੁ ਹਰਿ ਨਾਵੈ ਕੋ ਬੇਲੀ ਨਾਹੀ ਹਰਿ ਜਪੀਐ ਸਾਰੰਗਪਾਣੀ ਹੇ॥੭॥

*(ਮਾਰੂ ਮ:੪, ੧੦੭੦-੧੪)*

(ਠ) ਮਨਸਾ ਧਾਰਿ ਜੋ ਘਰਿ ਤੇ ਆਵੈ॥ ਸਾਧਸੰਗਿ ਜਨਮ ਮਰਣੁ ਮਿਟਾਵੈ॥
ਆਸ ਮਨੋਰਥੁ ਪੂਰਨੁ ਹੋਵੈ ਭੇਟਤ ਗੁਰ ਦਰਸਾਇਆ ਜੀਉ॥੨॥

*(ਮਾਝ ਮ:੫, ੧੦੩-੧੯)*

(ਡ) ਜਾਗਤੁ ਬਿਗਸੈ ਮੂਠੋ ਅੰਧਾ॥ ਗਲਿ ਫਾਹੀ ਸਿਰਿ ਮਾਰੇ ਧੰਧਾ॥
ਆਸਾ ਆਵੈ ਮਨਸਾ ਜਾਇ॥ ਉਰਝੀ ਤਾਣੀ ਕਿਛੁ ਨ ਬਸਾਇ॥੧॥

*(ਪ੍ਰਭਾਤੀ ਮ:੧, ੧੩੩੦-੯)*

(ਢ) ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ॥
ਨਰਕਿ ਪਰਹਿ ਤੇ ਮਾਨਈ ਜੋ ਹਰਿ ਨਾਮ ਉਦਾਸ॥੯੫॥

*(ਸਲੋਕ ਕਬੀਰ, ੧੩੬੯-੧੦)*

(ਣ) ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥
ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥੧੨੫॥

(ਤ) ਜਨੁ ਲਾਗਾ ਹਰਿ ਏਕੈ ਨਾਇ॥ ਤਿਸ ਕੀ ਆਸ ਨ ਬਿਰਥੀ ਜਾਇ॥੪॥

*(ਗਉੜੀ ਸੁਖਮਨੀ ਮ:੫, ੨੯੨-੧੭)*

(ਥ) ਹੋਵੈ ਸੁਖ ਘਣਾ ਦਯਿ ਧਿਆਇਐ॥ ਵੰਞੈ ਰੋਗਾ ਘਾਣਿ ਹਰਿ ਗੁਣਿ ਗਾਇਐ॥
ਅੰਦਰਿ ਵਰਤੈ ਠਾਢਿ ਪ੍ਰਭਿ ਚਿਤਿ ਆਇਐ॥ ਪੂਰਨ ਹੋਵੈ ਆਸ ਨਾਇ ਮੰਨਿ ਵਸਾਈਐ॥

*(ਗੂਜਰੀ ਵਾਰ ਮ:੫, ੫੨੦-੩)*

(ਦ) ਆਸਾ ਮਨਸਾ ਏਹੁ ਸਰੀਰੁ ਹੈ ਅੰਤਰਿ ਜੋਤਿ ਜਗਾਏ॥
ਨਾਨਕ ਮਨਮੁਖਿ ਬੰਧੁ ਹੈ ਗੁਰਮੁਖਿ ਮੁਕਤਿ ਕਰਾਏ॥੪॥

*(ਵਡਹੰਸੁ ਮ:੩, ੫੫੯-੫)*

(ਧ) ਮਨਸਾ ਮਨਹਿ ਸਮਾਇ ਲੈ ਗੁਰ ਸਬਦੀ ਵੀਚਾਰ॥
ਗੁਰ ਪੂਰੇ ਤੇ ਸੋਝੀ ਪਵੈ ਫਿਰਿ ਮਰੈ ਨ ਵਾਰੋ ਵਾਰ॥੧॥

*(ਭੈਰਉ ਮ:੩, ੧੧੩੨-੩)*

(ਨ) ਜਿਨਿ ਪਾਇਆ ਗੁਰਿ ਦੇਖਿ ਦਿਖਾਇਆ॥ ਆਸਾ ਮਾਹਿ ਨਿਰਾਸੁ ਬੁਝਾਇਆ॥
ਦੀਨਾ ਨਾਥੁ ਸਰਬ ਸੁਖਦਾਤਾ॥ ਨਾਨਕ ਹਰਿ ਚਰਣੀ ਮਨੁ ਰਾਤਾ॥੪॥

*(ਗਉੜੀ ਚੇਤੀ ਮ:੧, ੧੫੪-੧੬)*

(ਪ) ਤਿਸੁ ਊਪਰਿ ਮਨ ਕਰਿ ਤੂੰ ਆਸਾ॥ ਆਦਿ ਜੁਗਾਦਿ ਜਾ ਕਾ ਭਰਵਾਸਾ॥੩॥

*(ਗਉੜੀ ਮ:੫, ੧੮੭-੧੫)*

(ਫ) ਆਸਾ ਮਨਸਾ ਜਗਿ ਮੋਹਣੀ ਜਿਨਿ ਮੋਹਿਆ ਸੰਸਾਰੁ॥
ਸਭੁ ਕੋ ਜਮ ਕੇ ਚੀਰੇ ਵਿਚਿ ਹੈ ਜੇਤਾ ਸਭੁ ਆਕਾਰੁ॥
ਹੁਕਮੀ ਹੀ ਜਮੁ ਲਗਦਾ ਸੋ ਉਬਰੈ ਜਿਸੁ ਬਖਸੈ ਕਰਤਾਰੁ॥
ਨਾਨਕ ਗੁਰ ਪਰਸਾਦੀ ਏਹੁ ਮਨੁ ਤਾਂ ਤਰੈ ਜਾ ਛੋਡੈ ਅਹੰਕਾਰੁ॥
ਆਸਾ ਮਨਸਾ ਮਾਰੇ ਨਿਰਾਸੁ ਹੋਇ ਗੁਰ ਸਬਦੀ ਵੀਚਾਰੁ॥੨॥

*(ਬਿਲਾਵਲ ਵਾਰ ਮ:੩, ੮੫੧-੩)*

(ਬ) ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ॥
ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ॥

*(ਸਾਰੰਗ ਵਾਰ ਮ:੪, ੧੨੪੯-੬)*

(ਭ) ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ॥੨੪੨॥

*(ਸਲੋਕ ਕਬੀਰ, ੧੩੭੭-੧੨)*

(ਮ) ਮਨ ਰਾਮ ਨਾਮ ਕਰਿ ਆਸਾ॥ ਭਾਉ ਦੂਜਾ ਬਿਨਸਿ ਬਿਨਾਸਾ॥
ਵਿਚਿ ਆਸਾ ਹੋਇ ਨਿਰਾਸੀ॥ ਸੋ ਜਨੁ ਮਿਲਿਆ ਹਰਿ ਪਾਸੀ॥

*(ਬਿਲਾਵਲੁ ਮ:੫, ੮੦੧-੩)*

(ਯ) ਜੋ ਚਾਹਉ ਸੋਈ ਸੋਈ ਪਾਵਉ ਆਸਾ ਮਨਸਾ ਪੂਰਉ ਜਪਿ ਪ੍ਰਭ ਕਉ॥੩॥

*(ਜੈਤਸਰੀ ਮ:੫, ੭੦੦-੧੫)*

(ਰ) ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ॥
ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ॥੪॥
ਇਨ ਬਿਧਿ ਸਾਗਰੁ ਤਰੀਐ॥ ਜੀਵਤਿਆ ਇਉ ਮਰੀਐ॥੧॥ਰਹਾਉ ਦੂਜਾ॥੩॥

*(ਰਾਮਕਲੀ ਮ:੧, ੮੭੭-੭)*

(ਲ) ਐਸਾ ਹਰਿ ਸੇਵੀਐ ਨਿਤ ਧਿਆਈਐ ਜੋ ਖਿਨ ਮਹਿ ਕਿਲਵਿਖ ਸਭਿ ਕਰੇ ਬਿਨਾਸਾ॥
ਜੇ ਹਰਿ ਤਿਆਗਿ ਅਵਰ ਕੀ ਆਸ ਕੀਜੈ ਤਾ ਹਰਿ ਨਿਹਫਲ ਸਭ ਘਾਲ ਗਵਾਸਾ॥
(ਪੂਰੇ ਪਾਠ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

*(ਗੋਂਡ ਮ:੪, ੮੬੦-੩)*

(ਵ) ਸਤਿਗੁਰ ਕੈ ਜਨਮੇ ਗਵਨੁ ਮਿਟਾਇਆ॥ ਅਨਹਤਿ ਰਾਤੇ ਇਹੁ ਮਨੁ ਲਾਇਆ॥
ਮਨਸਾ ਆਸਾ ਸਬਦਿ ਜਲਾਈ॥ ਗੁਰਮੁਖਿ ਜੋਤਿ ਨਿਰੰਤਰਿ ਪਾਈ॥
ਤ੍ਰੈ ਗੁਣ ਮੇਟੇ ਖਾਈਐ ਸਾਰੁ॥ ਨਾਨਕ ਤਾਰੇ ਤਾਰਣਹਾਰੁ॥੨੦॥

*(ਰਾਮਕਲੀ ਮ:੧, ਸਿਧ ਗੋਸਟਿ , ੯੪੦-੨)*

(ੜ) ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ॥ ਤਸਕਰ ਪੰਚ ਸਬਦਿ ਸੰਘਾਰੇ॥
ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ॥੩॥

*(ਮਾਰੂ ਮ:੧, ੧੦੨੨-੧੩)*

(ੳੳ) ਗੁਰ ਪ੍ਰਸਾਦਿ ਜਿਹ ਬੂਝਿਆ ਆਸਾ ਤੇ ਭਇਆ ਨਿਰਾਸੁ॥
ਸਭੁ ਸਚੁ ਨਦਰੀ ਆਇਆ ਜਉ ਆਤਮ ਭਇਆ ਉਦਾਸੁ॥੩॥

*(ਮਾਰੂ ਕਬੀਰ, ੧੧੦੩-੧੩)*

(ੳਅ) ਜਿਸ ਕੀ ਓਟ ਤਿਸੈ ਕੀ ਆਸਾ॥ ਦੁਖੁ ਸੁਖੁ ਹਮਰਾ ਤਿਸ ਹੀ ਪਾਸਾ॥
ਰਾਖਿ ਲੀਨੋ ਸਭੁ ਜਨ ਕਾ ਪੜਦਾ॥ ਨਾਨਕੁ ਤਿਸ ਕੀ ਉਸਤਤਿ ਕਰਦਾ॥

*(ਭੈਰਉ ਮ:੫, ੧੧੪੪-੧੯)*

(ੳੲ) ਜਾਪ ਨ ਤਾਪ ਨ ਕਰਮ ਕੀਤਿ॥ ਆਵੈ ਨਾਹੀ ਕਛੂ ਰੀਤਿ॥
ਮਨ ਮਹਿ ਰਾਖਉ ਆਸ ਏਕ॥ ਨਾਮ ਤੇਰੇ ਕੀ ਤਰਉ ਟੇਕ॥੨॥

*(ਬਸੰਤ ਮ:੫, ੧੧੮੨-੧)*

(ੳਸ) ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ॥
ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ॥੩੫॥

*(ਗਉੜੀ ਬਾਵਨ ਅਖਰੀ ਮ:੫, ੨੫੭-੧੩)*

(ੳਹ) ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ॥
ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ॥੧॥

*(ਗਉੜੀ ਸੁਖਮਨੀ ਮ:੫, ੨੮੧-੨)*

(ੳਕ) ਏਕ ਊਪਰਿ ਜਿਸੁ ਜਨ ਕੀ ਆਸਾ॥ ਤਿਸ ਕੀ ਕਟੀਐ ਜਮ ਕੀ ਫਾਸਾ॥

*(ਗਉੜੀ ਸੁਖਮਨੀ ਮ:੫, ੨੮੧-੧੪)*

(ੳਖ) ਤ੍ਰਿਸਨਾ ਬੁਝੀ ਪੂਰਨ ਸਭ ਆਸਾ ਚੂਕੇ ਸੋਗ ਸੰਤਾਪ॥
ਗੁਣ ਗਾਵਤ ਅਚੁਤ ਅਬਿਨਾਸੀ ਮਨ ਤਨ ਆਤਮ ਧ੍ਰਾਪ॥੧॥

*(ਸਾਰਗ ਮ:੫, ੧੨੨੩-੧੫)*

(ੳਗ) ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥
ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥੫॥

*(ਬਾਰਹ ਮਾਹਾ ਮਾਂਝ ਮ:੫, ੧੩੪-੬)*

(ੳਘ) ਕਸਿ ਕਸਵਟੀ ਲਾਈਐ ਪਰਖੇ ਹਿਤੁ ਚਿਤੁ ਲਾਇ॥
ਖੋਟੇ ਠਉਰ ਨ ਪਾਇਨੀ ਖਰੇ ਖਜਾਨੈ ਪਾਇ॥

ਆਸ ਅੰਦੇਸਾ ਦੂਰਿ ਕਰਿ ਇਉ ਮਲੁ ਜਾਇ ਸਮਾਇ॥੪॥

*(ਸਿਰੀ ਮ:੧, ੫੭-੧੧)*

(ਓੜ) ਆਸਾ ਅੰਦੇਸਾ ਬੰਧਿ ਪਰਾਨਾ॥ ਮਹਲੁ ਨ ਪਵੈ ਫਿਰਤ ਬਿਗਾਨਾ॥੫॥
ਸਗਲ ਬਿਆਧਿ ਕੈ ਵਸਿ ਕਰਿ ਦੀਨਾ॥ ਫਿਰਤ ਪਿਆਸ ਜਿਉ ਜਲ ਬਿਨੁ ਮੀਨਾ॥੬॥

*(ਸੂਹੀ ਮ:੫, ੭੫੯-੧੫)*

(ਓਚ) ਪੂਰੇ ਗੁਰ ਕਾ ਸੁਨਿ ਉਪਦੇਸੁ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ॥
ਸਾਸਿ ਸਾਸਿ ਸਿਮਰਹੁ ਗੋਬਿੰਦ॥ ਮਨ ਅੰਤਰ ਕੀ ਉਤਰੈ ਚਿੰਦ॥
ਆਸ ਅਨਿਤ ਤਿਆਗਹੁ ਤਰੰਗ॥ ਸੰਤ ਜਨਾ ਕੀ ਧੂਰਿ ਮਨ ਮੰਗ॥

*(ਗਉੜੀ ਸੁਖਮਨੀ ਮ:੫, ੨੯੫-੩)*

(ਓਛ) ਆਸ ਨਿਰਾਸ ਰਹੈ ਸੰਨਿਆਸੀ ਏਕਸੁ ਸਿਉ ਲਿਵ ਲਾਏ॥
ਹਰਿ ਰਸੁ ਪੀਵੈ ਤਾ ਸਾਤਿ ਆਵੈ ਨਿਜ ਘਰਿ ਤਾੜੀ ਲਾਏ॥
ਮਨੂਆ ਨ ਡੋਲੈ ਗੁਰਮੁਖਿ ਬੂਝੈ ਧਾਵਤੁ ਵਰਜਿ ਰਹਾਏ॥
ਗ੍ਰਿਹੁ ਸਰੀਰੁ ਗੁਰਮਤੀ ਖੋਜੇ ਨਾਮੁ ਪਦਾਰਥੁ ਪਾਏ॥੮॥

*(ਮਾਰੂ ਮ:੧, ੧੦੧੩-੧੧)*

(ਓਜ) ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ॥
ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਿਜ ਪੀਆਈ॥੩॥

*(ਸੋਰਠਿ ਮ:੧, ੬੩੪-੧੪)*

(ਓਝ) ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ॥
ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ॥੨॥

*(ਫੁਨਹੇ ਮ:੫, ੧੩੬੧-੧੫)*

(ਓਞ) ਹਰਿ ਪੇਖਨ ਕਉ ਸਿਮਰਤ ਮਨੁ ਮੇਰਾ॥
ਆਸ ਪਿਆਸੀ ਚਿਤਵਉ ਦਿਨੁ ਰੈਨੀ ਹੈ ਕੋਈ ਸੰਤੁ ਮਿਲਾਵੈ ਨੇਰਾ॥੧॥ ਰਹਾਉ॥

*(ਗਉੜੀ ਪੂਰਬੀ ਮ:੫, ੨੦੪-੧੪)*

(ਓਟ) ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ॥
ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ॥੨॥

*(ਤੁਖਾਰੀ ਛੰਤ ਮ:੫, ੧੧੧੭-੧੨)*

(ਓਠ) ਆਸ ਪਿਆਸੀ ਮੈ ਫਿਰਉ ਕਬ ਪੇਖਉ ਗੋਪਾਲ॥
ਹੈ ਕੋਈ ਸਾਜਨੁ ਸੰਤ ਜਨੁ ਨਾਨਕ ਪ੍ਰਭ ਮੇਲਣਹਾਰ॥੧॥

*(ਰਾਮਕਲੀ ਮ:੫, ਛੰਤ, ੯੨੮-੧੩)*

(ਓਡ) ਆਸਾ ਬੰਧੀ ਮੂਰਖ ਦੇਹ॥ ਕਾਮ ਕ੍ਰੋਧ ਲਪਟਿਓ ਅਸਨੇਹ॥
ਸਿਰ ਊਪਰਿ ਠਾਢੋ ਧਰਮ ਰਾਇ॥ ਮੀਠੀ ਕਰਿ ਕਰਿ ਬਿਖਿਆ ਖਾਇ॥੨॥

*(ਗਉੜੀ ਮ:੫, ੧੭੮-੧੩)*

(ਓਢ) ਸਚਾ ਗੁਣੀ ਨਿਧਾਨੁ ਤੂੰ ਪ੍ਰਭ ਗਹਿਰ ਗੰਭੀਰੇ॥
ਆਸ ਭਰੋਸਾ ਖਸਮ ਕਾ ਨਾਨਕ ਕੇ ਜੀਅਰੇ॥੪॥

*(ਆਸਾ ਮ:੫, ੩੯੮-੧੫)*

(ੳਣ) ਆਸਾ ਭਰਮ ਬਿਕਾਰ ਮੋਹ ਇਨ ਮਹਿ ਲੋਭਾਨਾ॥
ਝੂਠੁ ਸਮਗ੍ਰੀ ਮਨਿ ਵਸੀ ਪਾਰਬ੍ਰਹਮੁ ਨ ਜਾਨਾ॥੨॥

*(ਬਿਲਾਵਲੁ ਮ:੫, ੮੧੫-੮)*

(ੳਤ) ਸਤਿਗੁਰੁ ਸੇਵਹੁ ਸੰਕ ਨ ਕੀਜੈ॥ ਆਸਾ ਮਾਹਿ ਨਿਰਾਸੁ ਰਹੀਜੈ॥
ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ॥੯॥

*(ਮਾਰੂ ਸੋਲਹੇ ਮ:੧, ੧੦੪੩-੬)*

(ੳਥ) ਆਸਾ ਮਾਹਿ ਨਿਰਾਸੁ ਵਲਾਏ॥ ਨਿਹਚਉ ਨਾਨਕ ਕਰਤੇ ਪਾਏ॥੩॥

*(ਰਾਮਕਲੀ ਮ:੧, ੮੭੭-੧੮)*

(ੳਦ) ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥੨॥

*(ਸੋਰਠਿ ਮ:੯, ੬੩੩-੧੭)*

(ੳਧ) ਆਸਾ ਮਨਸਾ ਸਬਦਿ ਜਲਾਏ॥ ਰਾਮ ਨਰਾਇਣੁ ਕਹੈ ਕਹਾਏ॥
ਗੁਰ ਤੇ ਵਾਟ ਮਹਲੁ ਘਰੁ ਪਾਏ॥੩॥

*(ਆਸਾ ਮ:੧, ੪੧੩-੧੯)*

(ੳਨ) ਇਸੁ ਮਨ ਮਾਇਆ ਕਉ ਨੇਹੁ ਘਨੇਰਾ॥ ਕੋਈ ਬੂਝਹੁ ਗਿਆਨੀ ਕਰਹੁ ਨਿਬੇਰਾ॥
ਆਸਾ ਮਨਸਾ ਹਉਮੈ ਸਹਸਾ ਨਰੁ ਲੋਭੀ ਕੂੜੁ ਕਮਾਇਦਾ॥੧੬॥

*(ਮਾਰੂ ਮ:੧, ੧੦੩੮-੧੦)*

(ੳਪ) ਸੂਰਜੁ ਤਪੈ ਅਗਨਿ ਬਿਖੁ ਝਾਲਾ॥ ਅਪਤੁ ਪਸੂ ਮਨਮੁਖੁ ਬੇਤਾਲਾ॥
ਆਸਾ ਮਨਸਾ ਕੂੜੁ ਕਮਾਵਹਿ ਰੋਗੁ ਬੁਰਾ ਬੁਰਿਆਰਾ ਹੇ॥੭॥

*(ਮਾਰੂ ਮ:੧, ੧੦੨੯-੭)*

(ੳਫ) ਹਉਮੈ ਮਮਤਾ ਕਰਦਾ ਆਇਆ॥ ਆਸਾ ਮਨਸਾ ਬੰਧਿ ਚਲਾਇਆ॥
ਮੇਰੀ ਮੇਰੀ ਕਰਤ ਕਿਆ ਲੇ ਚਾਲੇ ਬਿਖੁ ਲਾਦੇ ਛਾਰ ਬਿਕਾਰਾ ਹੇ॥੧੫॥

*(ਮਾਰੂ ਮ:੧, ੧੦੩੧-੧)*

(ੳਬ) ਕਾਪੜੁ ਪਹਿਰਸਿ ਅਧਿਕੁ ਸੀਗਾਰੁ॥ ਮਾਟੀ ਫੂਲੀ ਰੂਪੁ ਬਿਕਾਰੁ॥
ਆਸਾ ਮਨਸਾ ਬਾਂਧੋ ਬਾਰੁ॥ ਨਾਮ ਬਿਨਾ ਸੂਨਾ ਘਰੁ ਬਾਰੁ॥੬॥

*(ਬਸੰਤੁ ਮ:੧, ੧੧੮੭-੧੩)*

**ਆਕਾਰੁ (੨੧੪)**

'ਆਕਾਰੁ' ਦਾ ਅਰਥ ਹੈ: ਸਰੂਪ, ਫੈਲਾਉ, ਵਜੂਦ। ਹੋਰ ਜਾਣਕਾਰੀ ਵਾਸਤੇ ਦੇਖੋ "ਇਕਾਈ ਅਤੇ ਨਾਨਾਤਵ"।

(ੳ) ਆਪੇ ਪੇਡੁ ਬਿਸਥਾਰੀ ਸਾਖ॥ ਅਪਨੀ ਖੇਤੀ ਆਪੇ ਰਾਖ॥੧॥
ਜਤ ਕਤ ਪੇਖਉ ਏਕੈ ਓਹੀ॥ ਘਟ ਘਟ ਅੰਤਰਿ ਆਪੇ ਸੋਈ॥੧॥ ਰਹਾਉ॥
ਆਪੇ ਸੂਰੁ ਕਿਰਣਿ ਬਿਸਥਾਰੁ॥ ਸੋਈ ਗੁਪਤੁ ਸੋਈ ਆਕਾਰੁ॥੨॥

ਸਰਗੁਣ ਨਿਰਗੁਣ ਥਾਪੈ ਨਾਉ॥ ਦੁਹ ਮਿਲਿ ਏਕੈ ਕੀਨੋ ਠਾਉ॥੩॥
ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ॥ ਅਨਦ ਰੂਪੁ ਸਭੁ ਨੈਨ ਅਲੋਇਆ॥੪॥

*(ਆਸਾ ਮ:੫, ੩੮੭-੧੬)*

(ਅ) ਜਾ ਕਾ ਅੰਤੁ ਨ ਜਾਨਸਿ ਕੋਇ॥ ਆਪੇ ਆਪਿ ਨਿਰੰਜਨੁ ਸੋਇ॥
ਆਪਿ ਅਕਾਰੁ ਆਪਿ ਨਿਰੰਕਾਰੁ॥ ਘਟ ਘਟ ਘਟਿ ਸਭ ਘਟ ਆਧਾਰੁ॥੩॥

*(ਗੋਂਡ ਮ:੫,੮੬੩-੧੨)*

## ਆਖਣੁ ਅਉਖਾ (੨੧੫)

ਆਖਣਾ, ਕਹਿਣਾ, ਬਿਆਨ ਕਰਨਾ, ਵਿਆਖਿਆ ਕਰਨੀ, ਵਖਿਆਨ ਦੇਣਾ, ਜਾਂ ਕਿਸੇ ਵਸਤੂ ਪਰਥਾਇ ਬੋਲਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਕਥਨੀ ਬਦਨੀ"।

(ੳ) ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ॥
ਇਕਿ ਆਖਿ ਆਖਹਿ ਸਬਦੁ ਭਾਖਹਿ ਅਰਧ ਉਰਧ ਦਿਨੁ ਰਾਤਿ॥
ਜੇ ਕਿਹੁ ਹੋਇ ਤ ਕਿਹੁ ਦਿਸੈ ਜਾਪੈ ਰੂਪੁ ਨ ਜਾਤਿ॥
ਸਭਿ ਕਾਰਣ ਕਰਤਾ ਕਰੇ ਘਟ ਅਉਘਟ ਘਟਿ ਥਾਪਿ॥
ਆਖਣਿ ਅਉਖਾ ਨਾਨਕਾ ਆਖਿ ਨ ਜਾਪੈ ਆਖਿ॥੨॥

*(ਸਾਰੰਗ ਵਾਰ ਮ:੧ ੧੨੩੯-੧੮)*

(ਅ) ਹੋਰੁ ਸਰੀਕੁ ਹੋਵੈ ਕੋਈ ਤੇਰਾ ਤਿਸੁ ਅਗੈ ਤੁਧੁ ਆਖਾਂ॥
ਤੁਧੁ ਅਗੈ ਤੁਧੈ ਸਾਲਾਹੀ ਮੈ ਅੰਧੇ ਨਾਉ ਸੁਜਾਖਾ॥
ਜੇਤਾ ਆਖਣੁ ਸਾਹੀ ਸਬਦੀ ਭਾਖਿਆ ਭਾਇ ਸੁਭਾਈ॥
ਨਾਨਕ ਬਹੁਤਾ ਏਹੋ ਆਖਣੁ ਸਭ ਤੇਰੀ ਵਡਿਆਈ॥੧॥

*(ਸਾਰੰਗ ਵਾਰ ਮ:੧. ੧੨੪੨-੬)*

(ੲ) ਕਹਨ ਕਹਾਵਨ ਕਉ ਕਈ ਕੇਤੈ॥
ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ॥੧॥ਰਹਾਉ॥

*(ਕਾਨੜਾ ਮ:੫, ੧੩੦੨-੬)*

(ਸ) ਸੁਣਿ ਸੁਣਿ ਆਖੈ ਕੇਤੀ ਬਾਣੀ॥ ਸੁਣਿ ਕਹੀਐ ਕੋ ਅੰਤੁ ਨ ਜਾਣੀ॥
ਜਾ ਕਉ ਅਲਖੁ ਲਖਾਏ ਆਪੇ ਅਕਥ ਕਥਾ ਬੁਧਿ ਤਾਹਾ ਹੇ॥੬॥

*(ਮਾਰੂ ਮ:੧, ੧੦੩੨-੧੩)*

(ਹ) ਅਪਣੀ ਗਹਣ ਗਤਿ ਆਪੇ ਜਾਣੈ॥ ਹੋਰੁ ਲੋਕੁ ਸੁਣਿ ਸੁਣਿ ਆਖਿ ਵਖਾਣੈ॥
ਗਿਆਨੀ ਹੋਵੈ ਸੁ ਗੁਰਮੁਖਿ ਬੂਝੈ ਸਾਚੀ ਸਿਫਤਿ ਸਲਾਹਾ ਹੇ॥੪॥

*(ਮਾਰੂ ਮ:੩, ੧੦੫੬-੧੪)*

(ਕ) ਕਹਣਾ ਸੁਨਣਾ ਅਕਥ ਘਰਿ ਜਾਇ॥ ਕਥਨੀ ਬਦਨੀ ਨਾਨਕ ਜਲਿ ਜਾਇ॥੪॥

*(ਪ੍ਰਭਾਤੀ ਮ:੧, ੧੩੨੮-੧੭)*

(ਖ) ਜੇ ਕੋ ਖਾਇਕੁ ਆਖਣਿ ਪਾਇ॥ ਓਹੁ ਜਾਣੈ ਜੇਤੀਆ ਮੁਹਿ ਖਾਇ॥

ਆਪੇ ਜਾਣੈ ਆਪੇ ਦੇਇ॥ ਆਖਹਿ ਸਿ ਭਿ ਕੇਈ ਕੇਈ॥
ਜਿਸ ਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਿਸਾਹੁ॥੨੫॥

*(ਜਪੁ, ੫-੧੪)*

(ਗ) ਹੈ ਹੈ ਆਖਾਂ ਕੋਟਿ ਕੋਟਿ ਕੋਟੀ ਹੂ ਕੋਟਿ ਕੋਟਿ॥
ਆਖੂੰ ਆਖਾਂ ਸਦਾ ਸਦਾ ਕਹਣਿ ਨ ਆਵੈ ਤੋਟਿ॥
ਨਾ ਹਉ ਥਕਾਂ ਨ ਠਾਕੀਆ ਏਵਡ ਰਖਹਿ ਜੋਤਿ॥
ਨਾਨਕ ਚਸਿਅਹੁ ਚੁਖ ਬਿੰਦ ਉਪਰਿ ਆਖਣੁ ਦੋਸੁ॥੨॥

*(ਸਾਰੰਗ ਵਾਰ ਮ:੧, ੧੨੪੧-੧੧)*

(ਘ) ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ॥
ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ॥
ਆਖਣ ਵਾਲੇ ਜੇਤੜੇ ਸਭਿ ਆਖਿ ਰਹੇ ਲਿਵ ਲਾਇ॥੧॥
(ਹੋਰ ਜਾਣਕਾਰੀ ਵਾਸਤੇ ਪੂਰੀ ਅਸਟਪਦੀ ਪੜ੍ਹੋ ਜੀ)

*(ਸਿਰੀ ਮ:੧, ੫੩-੮)*

(ਙ) ਅਮੁਲੋ ਅਮੁਲੁ ਆਖਿਆ ਨ ਜਾਇ॥ ਆਖਿ ਆਖਿ ਰਹੇ ਲਿਵ ਲਾਇ॥

*(ਜਪੁ, ੫-੧੭)*

(ਇਸ ਪਉੜੀ ਦਾ ਸਾਰਾ ਪਾਠ ਉਧ੍ਰਣ ਯੋਗ ਹੈ)

(ਚ) ਸਭੇ ਰਾਤੀ ਸਭਿ ਦਿਹ ਸਭਿ ਥਿਤੀ ਸਭਿ ਵਾਰ॥
ਸਭੇ ਰੁਤੀ ਮਾਹ ਸਭਿ ਸਭਿ ਧਰਤੀ ਸਭਿ ਭਾਰ॥
ਸਭੇ ਪਾਣੀ ਪਉਣ ਸਭਿ ਸਭਿ ਅਗਨੀ ਪਾਤਾਲ॥
ਸਭੇ ਪੁਰੀਆ ਖੰਡ ਸਭਿ ਸਭਿ ਲੋਅ ਲੋਅ ਆਕਾਰ॥
ਹੁਕਮੁ ਨ ਜਾਪੀ ਕੇਤੜਾ ਕਹਿ ਨ ਸਕੀਜੈ ਕਾਰ॥
ਆਖਹਿ ਥਕਹਿ ਆਖਿ ਆਖਿ ਕਰਿ ਸਿਫਤੀ ਵੀਚਾਰ॥
ਤ੍ਰਿਣੁ ਨ ਪਾਇਓ ਬਪੁੜੀ ਨਾਨਕੁ ਕਹੈ ਗਵਾਰ॥੧॥

*(ਸਾਰੰਗ ਵਾਰ ਮ:੧, ੧੨੪੧-੧੬)*

(ਛ) ਆਖਣ ਵਾਲਾ ਕਿਆ ਬੇਚਾਰਾ॥ ਸਿਫਤੀ ਭਰੇ ਤੇਰੇ ਭੰਡਾਰਾ॥
ਜਿਸੁ ਤੂੰ ਦੇਹਿ ਤਿਸੈ ਕਿਆ ਚਾਰਾ॥ ਨਾਨਕ ਸਚੁ ਸਵਾਰਣਹਾਰਾ॥੪॥

*(ਆਸਾ ਮ:੧, ੩੪੯-੫)*

(ਜ) ਆਖਾ ਜੀਵਾ ਵਿਸਰੈ ਮਰਿ ਜਾਉ॥ ਆਖਣਿ ਅਉਖਾ ਸਾਚਾ ਨਾਉ॥
(ਹੋਰ ਪਾਠ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

*(ਆਸਾ ਮ:੧, ੩੪੯-੭)*

(ਝ) ਆਖਣੁ ਆਖਿ ਨ ਰਜਿਆ ਸੁਣਨਿ ਨ ਰਜੇ ਕੰਨ॥
ਅਖੀ ਦੇਖੀ ਨ ਰਜਿਆ ਗੁਣ ਗਾਹਕ ਇਕ ਵੰਨ ॥
ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥੨॥

*(ਵਾਰ ਮਾਝ ਮ:੨,੧੪੭-੫)*

(ਞ) ਆਖਣਿ ਆਖੈ ਬਕੈ ਸਭੁ ਕੋਇ॥ ਆਪੇ ਬਖਸਿ ਮਿਲਾਏ ਸੋਇ॥
ਕਹਣੈ ਕਥਨਿ ਨ ਪਾਇਆ ਜਾਇ॥ ਗੁਰ ਪਰਸਾਦਿ ਵਸੈ ਮਨਿ ਆਇ॥੩॥

(ਆਸਾ ਮ:੩, ੩੬੨-੩)

(ਟ) ਕਹਤ ਨਾਨਕੁ ਹਉਮੈ ਕਹੈ ਨ ਕੋਇ॥ ਆਖਣੁ ਵੇਖਣੁ ਸਭੁ ਸਾਹਿਬ ਤੇ ਹੋਇ॥੪॥

(ਬਸੰਤੁ ਮ:੩, ੧੧੭੬-੧੦)

(ਠ) ਕਹਨ ਕਹਾਵਨ ਨਹ ਪਤੀਅਈ ਹੈ॥ ਤਉ ਮਨੁ ਮਾਨੈ ਜਾ ਤੇ ਹਉਮੈ ਜਈ ਹੈ॥੨॥

(ਗਉੜੀ ਕਬੀਰ, ੩੨੫-੯)

(ਡ) ਕਹਨ ਕਹਾਵਨ ਸਗਲ ਜੰਜਾਰ॥ ਨਾਨਕ ਦਾਸ ਸਚੁ ਕਰਣੀ ਸਾਰ॥੪॥

(ਕਾਨੜਾ ਮ:੫, ੧੨੯੯-੬)

## ਆਗਿਆਕ਼ਾਰੀ (੨੧੬)

ਆਗਿਆ ਵਿਚ ਰਹਿ ਕੇ ਕਾਰ ਕਮਾਵਣ ਵਾਲ਼ਾ, ਹੁਕਮ ਦੀ ਪਾਲਣਾ ਕਰਨ ਵਾਲਾ। ਹੋਰ ਜਾਣਕਾਰੀ ਵਾਸਤੇ "ਹੁਕਮ ਮੰਨਣਾ" ਦੇਖੋ ਜੀ।

(ੳ) ਆਗਿਆਕਾਰੀ ਸਦਾ ਸੋਹਾਗਣਿ ਆਪਿ ਮੇਲੀ ਕਰਤਾਰਿ॥
ਨਾਨਕ ਪਿਰੁ ਪਾਇਆ ਹਰਿ ਸਾਚਾ ਸਦਾ ਸੁੋਹਾਗਣਿ ਨਾਰਿ॥੧॥

(ਸੂਹੀ ਵਾਰ ਮ:੩, ੭੮੫-੯)

(ਅ) ਆਗਿਆਕਾਰੀ ਸਦਾ ਸੁਖੁ ਭੁੰਚੈ ਜਤ ਕਤ ਪੇਖਉ ਹਰਿ ਗੁਨੀ॥੨॥

(ਰਾਮਕਲੀ ਮ:੫, ੮੮੩-੧੧)

(ੲ) ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ॥ ਆਗਿਆਕਾਰੀ ਧਾਰੀ ਸਭ ਸ੍ਰਿਸਟਿ॥

(ਗਉੜੀ ਸੁਖਮਨੀ ਮ:੫, ੨੮੧-੧੯)

(ਸ) ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ॥
ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ॥੨॥

(ਟੋਡੀ ਮ:੫, ੭੧੩-੧)

(ਹ) ਆਗਿਆ ਦੂਖ ਸੂਖ ਸਭਿ ਕੀਨੇ॥ ਅੰਮ੍ਰਿਤ ਨਾਮੁ ਬਿਰਲੈ ਹੀ ਚੀਨੇ॥
ਤਾ ਕੀ ਕੀਮਤਿ ਕਹਣੁ ਨ ਜਾਈ ਜਤ ਕਤ ਓਹੀ ਸਮਾਵਣਾ॥੧੧॥

(ਮਾਰੂ ਮ:੫, ੧੦੮੬-੧੦)

(ਕ) ਇਸ ਕਾ ਬਲੁ ਨਾਹੀ ਇਸੁ ਹਾਥ॥ ਕਰਨ ਕਰਾਵਨ ਸਰਬ ਕੋ ਨਾਥ॥
ਆਗਿਆਕਾਰੀ ਬਪੁਰਾ ਜੀਉ॥ ਜੋ ਤਿਸੁ ਭਾਵੈ ਸੋਈ ਫੁਨਿ ਥੀਉ॥

(ਗਉੜੀ ਸੁਖਮਨੀ ਮ:੫, ੨੭੭-੧੨)

(ਖ) ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ॥ ਬ੍ਰਹਮ ਕਮਲੁ ਪਇਆਲਿ ਨ ਪਾਇਆ॥
ਆਗਿਆ ਨਹੀ ਲੀਨੀ ਭਰਮਿ ਭੁਲਾਇਆ॥

(ਗਉੜੀ ਮ:੧, ੨੨੭-੨)

(ਗ) ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ॥
ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ॥੭॥

(ਗੂਜਰੀ ਮ:੫, ੫੦੭-੧੮)

(ਘ) ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥

ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥੧॥ ਰਹਾਉ॥
ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ॥
ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ॥੨॥
ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ॥
ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ॥੩॥
ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ॥
ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ॥੪॥

*(ਮਾਰੂ ਮ:੫, ੧੦੦੦-੨)*

(ਙ) ਉਲਾਹਨੋ ਮੈ ਕਾਹੂ ਨ ਦੀਓ॥ ਮਨ ਮੀਠ ਤੁਹਾਰੋ ਕੀਓ॥੧॥ ਰਹਾਉ॥
ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ॥

*(ਨਟ ਨਾਰਾਇਨ ਮ:੫, ੯੭੮-੧੫)*

## ਆਗੈ ਪਾਛੈ (੨੧੭)

ਭਾਵ ਇਹ ਲੋਕ ਅਤੇ ਪਰਲੋਕ। ਹੋਰ ਜਾਣਕਾਰੀ ਵਾਸਤੇ ਦੇਖੋ, "ਈਹਾ ਊਹਾ", "ਅਗਲੀ ਖਬਰ", "ਹਲਤਿ ਪਲਤਿ"।

(ੳ) ਐਸਾ ਰਾਮੁ ਦੀਨ ਦੁਨੀ ਸਹਾਈ॥ ਦਾਸ ਕੀ ਪੈਜ ਰਖੈ ਮੇਰੇ ਭਾਈ॥੧॥ ਰਹਾਉ॥
ਆਗੈ ਆਪਿ ਇਹੁ ਥਾਨੁ ਵਸਿ ਜਾ ਕੈ॥ ਆਠ ਪਹਰ ਮਨੁ ਹਰਿ ਕਉ ਜਾਪੈ॥੨॥

*(ਗਉੜੀ ਮ:੫, ੨੦੦-੧੫)*

(ਅ) ਇਉ ਕਿਉ ਕੰਤ ਪਿਆਰੀ ਹੋਵਾ॥ ਸਹੁ ਜਾਗੈ ਹਉ ਨਿਸ ਭਰਿ ਸੋਵਾ॥੧॥ ਰਹਾਉ॥
ਆਸ ਪਿਆਸੀ ਸੇਜੈ ਆਵਾ॥ ਆਗੈ ਸਹ ਭਾਵਾ ਕਿ ਨ ਭਾਵਾ॥੨॥
ਕਿਆ ਜਾਨਾ ਕਿਆ ਹੋਇਗਾ ਰੀ ਮਾਈ॥
ਹਰਿ ਦਰਸਨ ਬਿਨੁ ਰਹਨੁ ਨ ਜਾਈ॥੧॥ ਰਹਾਉ॥

*(ਆਸਾ ਮ:੧, ੩੫੬-੧੯)*

(ੲ) ਆਗੈ ਸੁਖੁ ਗੁਰਿ ਦੀਆ॥ ਪਾਛੈ ਕੁਸਲ ਖੇਮ ਗੁਰਿ ਕੀਆ॥
ਸਰਬ ਨਿਧਾਨ ਸੁਖ ਪਾਇਆ॥ ਗੁਰੁ ਅਪੁਨਾ ਰਿਦੈ ਧਿਆਇਆ॥੧॥

*(ਸੋਰਠਿ ਮ:੫, ੬੨੬-੩)*

(ਸ) ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ॥
ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ॥੧॥
ਅਪੁਨੇ ਸਤਿਗੁਰ ਕੈ ਬਲਿਹਾਰੈ॥
ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਆਨੰਦੁ ਹਮਾਰੈ॥ਰਹਾਉ॥

*(ਸੋਰਠਿ ਮ:੫, ੬੦੯-੧੫)*

(ਹ) ਆਗੈ ਸੁਖੁ ਮੇਰੇ ਮੀਤਾ॥ ਪਾਛੇ ਆਨਦੁ ਪ੍ਰਭਿ ਕੀਤਾ॥
ਪਰਮੇਸੁਰਿ ਬਣਤ ਬਣਾਈ॥ ਫਿਰਿ ਡੋਲਤ ਕਤਹੂ ਨਾਹੀ॥੧॥

*(ਸੋਰਠਿ ਮ:੫, ੬੨੯-੧੮)*

(ਕ) ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥
ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ॥

ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ॥
ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ॥
ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ॥
ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥੨॥

*(ਵਡਹੰਸੁ ਮ:੧, ੫੭੯-੩)*

(ਖ) ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ॥
ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ॥੧॥

*(ਸਾਰੰਗ ਕਬੀਰ, ੧੨੫੩-੧੭)*

(ਗ) ਮੇਰਾ ਪ੍ਰਭੁ ਸੰਗੇ ਅੰਤਰਜਾਮੀ॥
ਆਗੈ ਕੁਸਲ ਪਾਛੈ ਖੇਮ ਸੂਖਾ ਸਿਮਰਤ ਨਾਮੁ ਸੁਆਮੀ॥ਰਹਾਉ॥

*(ਸਾਰਗ ਮ:੫, ੧੨੨੨-੧੯)*

(ਘ) ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ॥
ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ॥੧॥
ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ॥
ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ॥੨॥
ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ॥
ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ॥੩॥

*(ਗਉੜੀ ਮ:੫, ੨੧੬-੫)*

(ਙ) ਆਗੈ ਜਾਤਿ ਰੂਪੁ ਨ ਜਾਇ॥ ਤੇਹਾ ਹੋਵੈ ਜੇਹੇ ਕਰਮ ਕਮਾਇ॥
ਸਬਦੇ ਊਚੋ ਊਚਾ ਹੋਇ॥ ਨਾਨਕ ਸਾਚਿ ਸਮਾਵੈ ਸੋਇ॥੪॥

*(ਆਸਾ ਮ:੩, ੩੬੩-੧੧)*

(ਚ) ਸੰਤ ਕੈ ਸੰਗਿ ਰਾਮ ਰੰਗ ਕੇਲ॥ ਆਗੈ ਜਮ ਸਿਉ ਹੋਇ ਨ ਮੇਲ॥

*(ਰਾਮਕਲੀ ਮ:੫, ੮੯੧-੧੧)*

(ਛ) ਹਉਮੈ ਕਰਦਿਆ ਜਨਮੁ ਗਵਾਇਆ॥ ਆਗੈ ਮੋਹੁ ਨ ਚੂਕੈ ਮਾਇਆ॥
ਅਗੈ ਜਮਕਾਲੁ ਲੇਖਾ ਲੇਵੈ ਜਿਉ ਤਿਲ ਘਾਣੀ ਪੀੜਾਇਦਾ॥੯॥
ਪੂਰੈ ਭਾਗਿ ਗੁਰ ਸੇਵਾ ਹੋਈ॥ ਨਦਰਿ ਕਰੇ ਤਾ ਸੇਵੇ ਕੋਈ॥
ਜਮਕਾਲੁ ਤਿਸੁ ਨੇੜਿ ਨ ਆਵੈ ਮਹਲਿ ਸਚੈ ਸੁਖੁ ਪਾਇਦਾ॥੧੦॥

*(ਮਾਰੂ ਮ:੩, ੧੦੬੩-੭)*

(ਜ) ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ॥
ਜਿਸ ਤੇ ਉਪਜੈ ਤਿਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ॥
ਆਪੇ ਮੇਲਿ ਮਿਲਾਵਹੀ ਸਾਚੈ ਮਹਲਿ ਹਦੂਰਿ॥੨॥

*(ਸਿਰੀ ਮ:੧, ੨੦-੪)*

(ਝ) ਆਗੈ ਦਯੁ ਪਾਛੈ ਨਾਰਾਇਣ॥ ਮਧਿ ਭਾਗਿ ਹਰਿ ਪ੍ਰੇਮ ਰਸਾਇਣ॥੧॥

*(ਭੈਰਉ ਮ:੫, ੧੧੩੭-੭)*

(ਞ) ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੁੋਆਨੀ॥

ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ॥
ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ॥੧॥

*(ਆਸਾ ਮ:੫, ੩੭੯-੧੭)*

(ਟ) ਜਪਿ ਜਪਿ ਜੀਵਾ ਤੇਰਾ ਨਾਉ॥ ਆਗੈ ਦਰਗਹ ਪਾਵਉ ਠਾਉ॥
ਦੂਖੁ ਅੰਧੇਰਾ ਮਨ ਤੇ ਜਾਇ॥ ਦੁਰਮਤਿ ਬਿਨਸੈ ਰਾਚੈ ਹਰਿ ਨਾਇ॥੨॥

*(ਰਾਮਕਲੀ ਮ:੫, ੮੯੩-੧੨)*

(ਠ) ਸੰਤ ਜਨਹੁ ਸੁਣਿ ਭਾਈਹੋ ਛੂਟਨੁ ਸਾਚੈ ਨਾਇ॥
ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ॥
ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ॥੧॥

*(ਸਿਰੀ ਮ:੫, ੫੨-੧੮)*

(ਡ) ਹਮ ਕਿਛੁ ਨਾਹੀ ਏਕੈ ਓਹੀ॥ ਆਗੈ ਪਾਛੈ ਏਕੋ ਸੋਈ॥

*(ਆਸਾ ਮ:੫, ੩੯੧-੫)*

(ਢ) ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ॥
ਆਗੈ ਪਾਛੈ ਸੁਖੁ ਨਹੀ ਗਾਡੇ ਲਾਦੇ ਛਾਰੁ॥

*(ਮਾਰੂ ਮ:੧, ੧੦੧੦-੮)*

(ਣ) ਆਗੈ ਪਾਛੈ ਕੁਸਲੁ ਭਇਆ॥
ਗੁਰਿ ਪੂਰੈ ਪੂਰੀ ਸਭ ਰਾਖੀ ਪਾਰਬ੍ਰਹਮਿ ਪ੍ਰਭਿ ਕੀਨੀ ਮਇਆ॥੧॥ਰਹਾਉ॥

*(ਬਿਲਾਵਲੁ ਮ:੫, ੮੨੯-੫)*

(ਤ) ਰਾਮ ਨਾਮੁ ਧਨੁ ਨਿਰਮਲੋ ਜੇ ਦੇਵੈ ਦੇਵਣਹਾਰੁ॥
ਆਗੈ ਪੂਛ ਨ ਹੋਵਈ ਜਿਸੁ ਬੇਲੀ ਗੁਰੁ ਕਰਤਾਰੁ॥
ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ॥੨॥

*(ਸਿਰੀ ਮ:੧, ੬੨-੧੮)*

(ਥ) ਆਦਿ ਜੁਗਾਦਿ ਪ੍ਰਗਟਿ ਪਰਤਾਪੁ॥ ਨਿੰਦਕੁ ਮੁਆ ਉਪਜਿ ਵਡ ਤਾਪੁ॥੨॥
ਤਿਨਿ ਮਾਰਿਆ ਜਿ ਰਖੈ ਨ ਕੋਇ॥ ਆਗੈ ਪਾਛੈ ਮੰਦੀ ਸੋਇ॥੩॥

*(ਗਉੜੀ ਮ:੫, ੧੯੯-੧੨)*

(ਦ) ਬੀਜ ਮੰਤ੍ਰੁ ਹਰਿ ਕੀਰਤਨੁ ਗਾਉ॥ ਆਗੈ ਮਿਲੀ ਨਿਥਾਵੇ ਥਾਉ॥
ਗੁਰ ਪੂਰੇ ਕੀ ਚਰਣੀ ਲਾਗੁ॥ ਜਨਮ ਜਨਮ ਕਾ ਸੋਇਆ ਜਾਗੁ॥੧॥

*(ਰਾਮਕਲੀ ਮ:੫, ੮੯੧-੪)*

**ਆਂਚ ਨ ਲਾਗੈ (੨੧੮)**

(ੳ) ਮਾਨੁ ਤਿਆਗਿ ਹਰਿ ਚਰਨੀ ਲਾਗਉ ਤਿਸੁ ਪ੍ਰਭ ਅੰਚਲੁ ਗਹੀਐ॥
ਆਂਚ ਨ ਲਾਗੈ ਅਗਨਿ ਸਾਗਰ ਤੇ ਸਰਨਿ ਸੁਆਮੀ ਕੀ ਅਹੀਐ॥੧॥

**ਆਚਰਣ (੨੧੯)**

ਆਚਰਣ ਦਾ ਅਰਥ ਹੈ, ਚਾਲ-ਚਲਣ, ਅਖ਼ਲਾਕ, ਵਰਤਾਵਾ, ਵਿਹਾਰ, ਆਦਿ।

(ੳ) ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ॥

ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ॥੨॥

*(ਧਨਾਸਰੀ ਮ:੫, ੬੮੨-੧੭)*

(ਅ) ਆਚਾਰ ਬਿਉਹਾਰ ਜਾਤਿ ਹਰਿ ਗੁਨੀਆ॥ ਮਹਾ ਅਨੰਦ ਕੀਰਤਨ ਹਰਿ ਸੁਨੀਆ॥੩॥

*(ਟੋਡੀ ਮ:੫, ੭੧੫-੯)*

(ੲ) ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ॥੩॥

*(ਮਲਾਰ ਰਵਿਦਾਸ, ੧੨੯੩-੧੨)*

(ਸ) ਕਾਪਰ ਪਹਿਰਹਿ ਭੋਗਹਿ ਭੋਗ॥ ਆਚਾਰ ਕਰਹਿ ਸੋਭਾ ਮਹਿ ਲੋਗ॥
ਚੋਆ ਚੰਦਨ ਸੁਗੰਧ ਬਿਸਥਾਰ॥ ਸੰਗੀ ਖੋਟਾ ਕ੍ਰੋਧੁ ਚੰਡਾਲ॥੩॥

*(ਆਸਾ ਮ:੫, ੩੭੪-੪)*

(ਹ) ਆਚਾਰੀ ਨਹੀ ਜੀਤਿਆ ਜਾਇ॥ ਪਾਠ ਪੜੈ ਨਹੀ ਕੀਮਤਿ ਪਾਇ॥
ਅਸਟ ਦਸੀ ਚਹੁ ਭੇਦੁ ਨ ਪਾਇਆ॥ ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ॥੫॥

*(ਆਸਾ ਮ:੧, ੩੫੫-੮)*

### ਆਜ ਕਾਲਿ (੨੨੦)

(ੳ) ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ॥
ਆਜੁ ਕਾਲਿ ਭੁਇ ਲੇਟਣਾ ਊਪਰਿ ਜਾਮੈ ਘਾਸੁ॥੩੮॥

*(ਸਲੋਕ ਕਬੀਰ, ੧੩੬੬-੯)*

(ਅ) ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ॥
ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥੧॥
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ॥
ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ॥੨॥

*(ਸੋਰਠ ਮ:੯, ੬੩੧-੧੨)*

(ੲ) ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ॥
ਆਜੁ ਕਾਲਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ॥੪੦॥

*(ਸਲੋਕ ਕਬੀਰ, ੧੩੬੬-੧੧)*

(ਸ) ਬੂਝਹੁ ਹਰਿ ਜਨ ਸਤਿਗੁਰ ਬਾਣੀ॥ ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ॥
ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ॥੫॥

*(ਮਾਰੂ ਮ:੧, ੧੦੨੫-੧੭)*

### ਆਜੂਨੀ/ਅਜੋਨੀ (੨੨੧)

ਭਾਵ ਜੋ ਜਨਮ ਮਰਣ ਵਿਚ ਨਹੀਂ ਆਉਂਦਾ, ਜੋਨੀਆਂ ਵਿਚ ਨਹੀਂ ਆਉਂਦਾ। ਹੋਰ ਜਾਣਕਾਰੀ ਵਾਸਤੇ ਦੇਖੋ, "ਅਜੋਨੀ"।

(ੳ) ਜਪਿ ਮਨ ਨਿਰਭਉ॥ ਸਤਿ ਸਤਿ ਸਦਾ ਸਤਿ॥ ਨਿਰਵੈਰੁ ਅਕਾਲ ਮੂਰਤਿ॥
ਆਜੂਨੀ ਸੰਭਉ॥
ਮੇਰੇ ਮਨ ਅਨਦਿਨੁ ਧਿਆਇ ਨਿਰੰਕਾਰੁ ਨਿਰਾਹਾਰੀ॥੧॥ ਰਹਾਉ॥

*(ਸਾਰਗ ਮ:੪, ੧੨੦੧-੧੫)*

(ਅ) ਖੇਲੁ ਗੂੜਉ ਕੀਅਉ ਹਰਿ ਰਾਇ ਸੰਤੋਖਿ ਸਮਾਚਰ੍ਯਿਓ ਬਿਮਲ ਬੁਧਿ ਸਤਿਗੁਰ ਸਮਾਣਉ॥
ਅਜੂਨੀ ਸੰਭਵਿਅਉ ਸੁਜਸੁ ਕਲੵ ਕਵੀਅਣਿ ਬਖਾਣਿਅਉ॥
ਗੁਰਿ ਨਾਨਕਿ ਅੰਗਦੁ ਵਰ੍ਯਉ ਗੁਰਿ ਅੰਗਦਿ ਅਮਰ ਨਿਧਾਨੁ॥
ਗੁਰਿ ਰਾਮਦਾਸ ਅਰਜੁਨੁ ਵਰ੍ਯਉ ਪਾਰਸੁ ਪਰਸੁ ਪ੍ਰਮਾਣੁ॥੪॥
ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ॥

*(ਸਵਈਏ ਮ:੫ ਕੇ, ੧੪੦੭-੮)*

(ੲ) ਪ੍ਰੇਮ ਭਗਤਿ ਪਰਵਾਹ ਪ੍ਰੀਤਿ ਪੁਬਲੀ ਨ ਹੁਟਇ॥
ਸਤਿਗੁਰ ਸਬਦੁ ਅਥਾਹੁ ਅਮਿਅ ਧਾਰਾ ਰਸੁ ਗੁਟਇ॥
ਮਤਿ ਮਾਤਾ ਸੰਤੋਖੁ ਪਿਤਾ ਸਰਿ ਸਹਜ ਸਮਾਯਉ॥
ਆਜੋਨੀ ਸੰਭਵਿਅਉ ਜਗਤੁ ਗੁਰ ਬਚਨਿ ਤਰਾਯਉ॥੮॥

*(ਸਵਈਏ ਮ:੪ ਕੇ, ੧੩੯੭-੧੪)*

**ਆਠ ਪਹਰ (੨੨੨)**

ਇਸ ਪ੍ਰਕਰਣ ਦੁਆਰਾ ਜੀਵਾਂ ਦੀ ਆਠ ਪਹਰ ਜ਼ਿੰਦਗੀ ਪਰਥਾਇ ਮਸ਼ਵਰੇ ਦਰਸਾਏ ਗਏ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਨਾਮੁ ਸਿਮਰਣ"।

(ੳ) ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ॥
ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ॥੨੩੫॥

*(ਸਲੋਕ ਕਬੀਰ, ੧੩੭੭-੫)*

(ਅ) ਰਾਂਗਨਿ ਰਾਂਗਉ ਸੀਵਨਿ ਸੀਵਉ॥ ਰਾਮ ਨਾਮ ਬਿਨੁ ਘਰੀਅ ਨ ਜੀਵਉ॥੨॥
ਭਗਤਿ ਕਰਉ ਹਰਿ ਕੇ ਗੁਨ ਗਾਵਉ॥ ਆਠ ਪਹਰ ਅਪਨਾ ਖਸਮੁ ਧਿਆਵਉ॥੩॥

*(ਆਸਾ ਨਾਮਦੇਉ, ੪੮੫-੧੫)*

(ੲ) ਉਆ ਅਉਸਰ ਕੈ ਹਉ ਬਲਿ ਜਾਈ॥
ਆਠ ਪਹਰ ਅਪਨਾ ਪ੍ਰਭੁ ਸਿਮਰਨੁ ਵਡਭਾਗੀ ਹਰਿ ਪਾਂਈ॥੧॥ ਰਹਾਉ॥

*(ਸਾਰਗ ਮ:੫, ੧੨੦੭-੧੬)*

(ਸ) ਆਠ ਪਹਰ ਗੁਨ ਗਾਇ ਗੁਬਿੰਦ॥ ਭੈ ਬਿਨਸੇ ਉਤਰੀ ਸਭ ਚਿੰਦ॥੧॥

*(ਪ੍ਰਭਾਤੀ ਮ:੫, ੧੩੩੯-੯)*

(ਹ) ਮਿਲਿ ਸਾਧਸੰਗਿ ਹਰਿ ਧਿਆਇਆ॥
ਆਠ ਪਹਰ ਅਰਾਧਿਓ ਹਰਿ ਹਰਿ ਮਨ ਚਿੰਦਿਆ ਫਲੁ ਪਾਇਆ॥ ਰਹਾਉ॥

*(ਸੋਰਠਿ ਮ:੫, ੬੨੭-੨)*

(ਕ) ਦੂਖ ਭੰਜਨੁ ਤੇਰਾ ਨਾਮੁ ਜੀ ਦੂਖ ਭੰਜਨੁ ਤੇਰਾ ਨਾਮੁ॥
ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ॥੧॥ਰਹਾਉ॥

*(ਗਉੜੀ ਮ:੫, ਮਾਂਝ ੨੧੮-੪)*

(ਖ) ਗਏ ਕਲੇਸ ਰੋਗ ਸਭਿ ਨਾਸੇ ਪ੍ਰਭਿ ਅਪੁਨੈ ਕਿਰਪਾ ਧਾਰੀ॥
ਆਠ ਪਹਰ ਆਰਾਧਹੁ ਸੁਆਮੀ ਪੂਰਨ ਘਾਲ ਹਮਾਰੀ॥੧॥

*(ਸੋਰਠਿ ਮ:੫, ੬੧੯-੯)*

(ਗ) ਆਠ ਪਹਰ ਸੰਗੀ ਬਟਵਾਰੇ॥ ਕਰਿ ਕਿਰਪਾ ਪ੍ਰਭਿ ਲਏ ਨਿਵਾਰੇ॥੧॥
ਐਸਾ ਹਰਿ ਰਸੁ ਰਮਹੁ ਸਭੁ ਕੋਇ॥ ਸਰਬ ਕਲਾ ਪੂਰਨ ਪ੍ਰਭੁ ਸੋਇ॥੧॥ ਰਹਾਉ॥

*(ਗਉੜੀ ਮ:੫, ੧੯੬-੧੦)*

(ਘ) ਆਠ ਪਹਰ ਸਿਮਰਹੁ ਪ੍ਰਭ ਨਾਮੁ॥ ਅਨਿਕ ਤੀਰਥ ਮਜਨੁ ਇਸਨਾਨੁ॥
ਪਾਰਬ੍ਰਹਮ ਕੀ ਸਰਣੀ ਪਾਹਿ॥ ਕੋਟਿ ਕਲੰਕ ਖਿਨ ਮਹਿ ਮਿਟਿ ਜਾਹਿ॥੩॥

*(ਗਉੜੀ ਮ:੫, ੧੮੪-੧੩)*

(ਙ) ਜਾ ਕੈ ਮਾਥੈ ਏਹੁ ਨਿਧਾਨੁ॥ ਸੋਈ ਪੁਰਖੁ ਜਪੈ ਭਗਵਾਨੁ॥
ਆਠ ਪਹਰ ਹਰਿ ਹਰਿ ਗੁਣ ਗਾਉ॥ ਕਹੁ ਨਾਨਕ ਹਉ ਤਿਸੁ ਬਲਿ ਜਾਉ॥

*(ਗਉੜੀ ਮ:੫, ੧੮੫-੮)*

(ਚ) ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ॥
ਝੂਠਾ ਲਾਹਿ ਗੁਮਾਨੁ ਮਨੁ ਤਨੁ ਅਰਪਿ ਧਰਿ॥੧॥
ਆਠ ਪਹਰ ਸਾਲਾਹਿ ਸਿਰਜਨਹਾਰ ਤੂੰ॥
ਜੀਵਾਂ ਤੇਰੀ ਦਾਤਿ ਕਿਰਪਾ ਕਰਹੁ ਮੂੰ॥੧॥ ਰਹਾਉ॥

*(ਆਸਾ ਮ:੫, ੩੯੭-੧੨)*

(ਛ) ਐਸਾ ਕੋ ਵਡਭਾਗੀ ਆਇਆ॥ ਆਠ ਪਹਰ ਜਿਨਿ ਖਸਮੁ ਧਿਆਇਆ॥
ਤਿਸ ਜਨ ਕੈ ਸੰਗਿ ਤਰੈ ਸਭੁ ਕੋਈ ਸੋ ਪਰਵਾਰ ਸਧਾਰਣਾ॥੧੫॥

*(ਮਾਰੂ ਸੋਲਹੇ ਮ:੫, ੧੦੭੭-੧੪)*

(ਜ) ਆਠ ਪਹਰ ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ ਮੀਠਾ ਮਾਨੈ॥
ਏਕੁ ਨਾਮੁ ਸੰਤਨ ਆਧਾਰੁ॥ ਹੋਇ ਰਹੇ ਸਭ ਕੀ ਪਗ ਛਾਰੁ॥੧॥

*(ਆਸਾ ਮ:੫, ੩੯੨-੧੩)*

## ਆਡਾਣੇ ਅਕਾਸ (੨੨੩)

'ਆਡਾਣ' ਦਾ ਅਰਥ ਹੈ: ਉਡਗਣ, ਆਕਾਸ਼ ਮੰਡਲ, ਆਸਮਾਨ, (ਜਿਨ੍ਹਾਂ ਦੀ ਗਿਣਤੀ ਗੁਰਬਾਣੀ ਵਿਚ ਅਨੇਕਾਂ ਹੀ ਦਰਸਾਈ ਗਈ ਹੈ)। ਹੇਠ ਲਿਖੀਆਂ ਸ਼ਹਾਦਤਾਂ ਦੁਆਰਾ 'ਆਡਾਣੇ ਆਕਾਸ਼ਾਂ' ਦੀ ਬਾਬਤ ਵੇਰਵਾ ਦਿੱਤਾ ਗਿਆ ਹੈ।

(ੳ) ਸੋ ਹਰਿ ਸਦਾ ਸਰੇਵੀਐ ਜਿਸੁ ਕਰਤ ਨ ਲਾਗੈ ਵਾਰ॥
ਆਡਾਣੇ ਆਕਾਸ ਕਰਿ ਖਿਨ ਮਹਿ ਢਾਹਿ ਉਸਾਰਣਹਾਰ॥

*(ਮਲਾਰ ਵਾਰ ਮ:੧, ੧੨੮੦-੧੮)*

(ਅ) ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥ ਬਾਝੁ ਕਲਾ ਆਡਾਣੁ ਰਹਾਇਆ॥
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ॥੧੪॥

*(ਮਾਰੂ ਮ:੧, ੧੦੩੬-੬)*

(ੲ) ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁ ਦਿਸਿ ਗਗਨੁ ਰਹਾਇਲੇ॥
ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ॥੧॥

*(ਗੋਂਡ ਕਬੀਰ, ੮੭੦-੯)*

(ਸ) ਆਕਾਸੀ ਪਾਤਾਲਿ ਤੂੰ ਤ੍ਰਿਭਵਣਿ ਰਹਿਆ ਸਮਾਇ॥
ਆਪੇ ਭਗਤੀ ਭਾਉ ਤੂੰ ਆਪੇ ਮਿਲਹਿ ਮਿਲਾਇ॥

*(ਸਿਰੀ ਮ:੧, ੬੨-੨)*

(ਹ) ਡੂੰਗਰਿ ਜਲਾ ਥਲਾ ਭੂਮਿ ਬਨਾ ਫਲ ਕੰਦਰਾ॥ ਪਾਤਾਲਾ ਆਕਾਸ ਪੂਰਨੁ ਹਭ ਘਟਾ॥
ਨਾਨਕ ਪੇਖਿ ਜੀਓ ਇਕਤੁ ਸੂਤਿ ਪਰੋਤੀਆ॥੩॥

*(ਮਾਰੂ ਵਾਰ ਮ:੫, ੧੧੦੧-੧੬)*

(ਕ) ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥੨੨॥

*(ਜਪੁ, ੫-੨)*

(ਖ) ਪਾਤਾਲ ਪੁਰੀਆ ਲੋਅ ਆਕਾਰਾ॥ ਤਿਸੁ ਵਿਚਿ ਵਰਤੈ ਹੁਕਮੁ ਕਰਾਰਾ॥
ਹੁਕਮੇ ਸਾਜੇ ਹੁਕਮੇ ਢਾਹੇ ਹੁਕਮੇ ਮੇਲਿ ਮਿਲਾਇਦਾ॥੫॥

*(ਮਾਰੂ ਮ:੩, ੧੦੬੦-੧੯)*

(ਗ) ਪਾਤਾਲੀ ਆਕਾਸਿ ਤੂ ਭਾਈ ਘਰਿ ਘਰਿ ਤੂ ਗੁਣ ਗਿਆਨੁ॥
ਗੁਰ ਮਿਲਿਐ ਸੁਖੁ ਪਾਇਆ ਭਾਈ ਚੂਕਾ ਮਨਹੁ ਗੁਮਾਨੁ॥੪॥

*(ਸੋਰਠਿ ਮ:੧, ੬੩੭-੩)*

(ਘ) ਨ ਸੂਰ ਸਸਿ ਮੰਡਲੋ॥ ਨ ਸਪਤ ਦੀਪ ਨਹ ਜਲੋ॥
ਅੰਨ ਪਉਣ ਥਿਰੁ ਨ ਕੁਈ॥ ਏਕੁ ਤੁਈ ਏਕੁ ਤੁਈ॥੪॥

*(ਵਾਰ ਮਾਝ ਮ:੧, ੧੪੪-੨)*

## ਆਤਮ (੨੭੪)

ਭਾਵ ਆਪੇ ਵਿਚ ਪ੍ਰਵੇਸ਼ ਕਰਨਾ, ਆਤਮ ਗਿਆਨ ਵਾਸਤੇ ਭ੍ਰਮਣ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਆਪੇ ਦੀ ਪਛਾਣ"।

(ੳ) ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ॥
ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ॥੨॥

*(ਰਾਮਕਲੀ ਵਾਰ ਮ:੩, ੯੪੯-੬)*

## ਆਤਮ ਘਾਤੀ (੨੨੫)

ਜੋ ਖੁਦਕੁਸ਼ੀ ਕਰਦਾ ਹੈ, ਜੋ ਆਤਮ ਹੱਤਿਆ ਕਰਦਾ ਹੈ।

(ੳ) ਮਨਮੁਖਿ ਅੰਧੇ ਸੁਧਿ ਨ ਕਾਈ॥ ਆਤਮ ਘਾਤੀ ਹੈ ਜਗਤ ਕਸਾਈ॥
ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ ਬਿਨੁ ਮਜੂਰੀ ਭਾਰੁ ਪਹੁਚਾਵਣਿਆ॥੪॥

*(ਮਾਝ ਮ:੩, ੧੧੮-੫)*

(ਅ) ਇਕਿ ਕੂੜਿ ਲਾਗੇ ਕੂੜੇ ਫਲ ਪਾਏ॥ ਦੂਜੈ ਭਾਇ ਬਿਰਥਾ ਜਨਮੁ ਗਵਾਏ॥
ਆਪਿ ਡੁਬੇ ਸਗਲੇ ਕੁਲ ਡੋਬੇ ਕੂੜੁ ਬੋਲਿ ਬਿਖੁ ਖਾਵਣਿਆ॥੬॥

*(ਮਾਝ ਮ:੩, ੧੨੪-੧)*

(ੲ) ਦੁਲਭ ਦੇਹ ਪਾਈ ਵਡਭਾਗੀ॥ ਨਾਮੁ ਨ ਜਪਹਿ ਤੇ ਆਤਮ ਘਾਤੀ॥੧॥

*(ਗਉੜੀ ਮ:੫, ੧੮੮-੫)*

(ਸ) ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ॥ ਦੂਜੈ ਭਾਇ ਆਤਮ ਸੰਘਾਰਹਿ॥
ਮੇਰਾ ਮੇਰਾ ਕਰਿ ਕਰਿ ਵਿਗੂਤਾ॥ ਆਤਮੁ ਨ ਚੀਨੈ ਭਰਮੈ ਵਿਚਿ ਸੂਤੀ ॥੧॥

*(ਆਸਾ ਮ:੩, ੩੬੨-੧੩)*

(ਹ) ਗੁਰ ਕਾ ਸਬਦੁ ਵਿਸਾਰਿਆ ਦੂਜੈ ਭਾਇ ਰਚੰਨਿ॥
ਤਿਸਨਾ ਭੁਖ ਨ ਉਤਰੈ ਅਨਦਿਨੁ ਜਲਤ ਫਿਰੰਨਿ ॥੪॥
ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ॥
ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ॥੫॥

*(ਸੂਹੀ ਮ:੩, ੭੫੫-੬)*

(ਕ) ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ ਕਉ ਭਰਤੇ॥
ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ ਆਤਮ ਘਾਤੀ ਹਰਤੇ॥੧॥

*(ਮਲਾਰ ਮ:੫, ੧੨੬੭-੪)*

### ਆਤਮ ਚੀਨਣਾ (੨੨੬)

ਆਤਮ ਚੀਨਣਾ ਦਾ ਅਰਥ ਹੈ, ਆਪੇ ਦੀ ਸੂਝ ਪਰਾਪਤ ਕਰਨੀ, ਆਪਾ ਪਛਾਨਣਾ, ਆਪਾ ਘੋਖਣਾ, ਆਤਮ ਗਿਆਨ ਦਾ ਪ੍ਰਾਪਤ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਆਪੇ ਦੀ ਪਛਾਣ"।

(ੳ) ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ॥ ਆਤਮੁ ਚੀਨੈ ਸੁ ਤਤੁ ਬੀਚਾਰੇ॥
ਸਾਚੁ ਰਿਦੈ ਸਚੁ ਪ੍ਰੇਮ ਨਿਵਾਸ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸ॥੯॥

*(ਗਉੜੀ ਮ:੧, ੨੨੪-੧੦)*

(ਅ) ਗੁਰਮਤਿ ਲੇਹੁ ਤਰਹੁ ਸਚੁ ਤਾਰੀ॥ ਆਤਮ ਚੀਨਹੁ ਰਿਦੈ ਮੁਰਾਰੀ॥
ਜਮ ਕੇ ਫਾਹੇ ਕਾਟਹਿ ਹਰਿ ਜਪਿ ਅਕੁਲ ਨਿਰੰਜਨੁ ਪਾਇਆ॥੧॥

*(ਮਾਰੂ ਮ:੧, ੧੦੪੧-੭)*

(ੲ) ਹਮ ਨੀਚ ਹੋਤੇ ਹੀਣਮਤਿ ਝੂਠੇ ਤੂ ਸਬਦਿ ਸਵਾਰਣਹਾਰਾ॥
ਆਤਮ ਚੀਨਿ ਤਹਾ ਤੂ ਤਾਰਣ ਸਚੁ ਤਾਰੇ ਤਾਰਣਹਾਰਾ॥੩॥

*(ਮਲਾਰ ਮ:੧, ੧੨੫੫-੭)*

(ਸ) ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ॥੮॥

*(ਮਾਰੂ ਮ:੧, ੧੦੩੦-੧੨)*

(ਹ) ਜਨ ਨਾਨਕ ਕਉ ਹਰਿ ਦਰਸੁ ਦਿਖਾਇਆ॥ ਆਤਮੁ ਚੀਨਿ ਪਰਮ ਸੁਖੁ ਪਾਇਆ॥

*(ਆਸਾ ਮ:੫, ੩੭੫-੩)*

(ਕ) ਜਿਨਿ ਸਤਿਗੁਰੁ ਜਾਤਾ ਤਿਨਿ ਏਕੁ ਪਛਾਤਾ॥ ਸਰਬੇ ਰਵਿ ਰਹਿਆ ਸੁਖਦਾਤਾ॥

ਆਤਮੁ ਚੀਨਿ ਪਰਮ ਪਦੁ ਪਾਇਆ ਸੇਵਾ ਸੁਰਤਿ ਸਮਾਈ ਹੇ॥੧੫॥

*(ਮਾਰੂ ਸੋਲਹੇ ਮ:੪, ੧੦੭੦-੪)*

(ਖ) ਗੁਰ ਕੇ ਚਰਣ ਊਪਰਿ ਮੇਰੇ ਮਾਥੇ॥ ਤਾ ਤੇ ਦੁਖ ਮੇਰੇ ਸਗਲੇ ਲਾਥੇ॥੧॥
ਸਤਿਗੁਰ ਅਪੁਨੇ ਕਉ ਕੁਰਬਾਨੀ॥ ਆਤਮ ਚੀਨਿ ਪਰਮ ਰੰਗ ਮਾਨੀ॥੧॥ ਰਹਾਉ॥

*(ਗਉੜੀ ਮ:੫, ੧੮੭-੯)*

(ਗ) ਗੁਰਮੁਖਿ ਮਨੁ ਅਸਥਾਨੇ ਸੋਈ॥ ਗੁਰਮੁਖਿ ਤ੍ਰਿਭਵਣਿ ਸੋਝੀ ਹੋਈ॥
ਇਹੁ ਮਨੁ ਜੋਗੀ ਭੋਗੀ ਤਪੁ ਤਾਪੈ॥ ਗੁਰਮੁਖਿ ਚੀਨੈ ਹਰਿ ਪ੍ਰਭੁ ਆਪੈ॥੪॥

*(ਆਸਾ ਮ:੧, ੪੧੫-੧੧)*

(ਘ) ਗੁਰਮੁਖਿ ਰਾਗ ਸੁਆਦ ਅਨ ਤਿਆਗੇ॥ ਗੁਰਮੁਖਿ ਇਹੁ ਮਨੁ ਭਗਤੀ ਜਾਗੇ॥
ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ॥ ਆਤਮੁ ਚੀਨਿ ਭਏ ਨਿਰੰਕਾਰੀ॥੭॥

*(ਆਸਾ ਮ:੧, ੪੧੫-੧੫)*

(ਙ) ਸੂਚੀ ਕਾਇਆ ਹਰਿ ਗੁਣ ਗਾਇਆ॥ ਆਤਮੁ ਚੀਨਿ ਰਹੈ ਲਿਵ ਲਾਇਆ॥
ਆਦਿ ਅਪਾਰੁ ਅਪਰੰਪਰੁ ਹੀਰਾ॥ ਲਾਲਿ ਰਤਾ ਮੇਰਾ ਮਨੁ ਧੀਰਾ॥੩॥

*(ਆਸਾ ਮ:੧, ੩੫੪-੩)*

(ਚ) ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥
ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥੬॥

*(ਆਸਾ ਮ:੧, ੪੨੧-੧੬)*

### ਆਤਮ ਜਿਤਣਾ (੨੨੭)

ਭਾਵ ਆਪੇ ਨੂੰ ਜਿਤਣਾ, ਆਪਣੇ ਆਪ ਤੇ ਫਤਹਿ ਪਰਾਪਤ ਕਰਨੀ।

(ੳ) ਦਰਸਨਿ ਤੇਰੈ ਭਵਨ ਪੁਨੀਤਾ॥ ਆਤਮ ਗੜੁ ਬਿਖਮੁ ਤਿਨਾ ਹੀ ਜੀਤਾ॥
ਤੁਮ ਦਾਤੇ ਤੁਮ ਪੁਰਖ ਬਿਧਾਤੇ ਤੁਧੁ ਜੇਵਡੁ ਅਵਰੁ ਨ ਸੂਰਾ ਜੀਉ॥੩॥

*(ਮਾਝ ਮ:੫, ੯੯-੧੮)*

(ਅ) ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥
ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥੧॥
ਠਾਕੁਰੁ ਗਾਈਐ ਆਤਮ ਰੰਗਿ॥
ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ॥੧॥ ਰਹਾਉ॥

*(ਧਨਾਸਰੀ ਮ:੫, ੬੭੯-੧੯)*

(ੲ) ਜਿਸ ਕੈ ਮਸਤਕਿ ਕਰਮੁ ਹੋਇ ਸੋ ਸੇਵਾ ਲਾਗਾ॥
ਜਿਸੁ ਗੁਰ ਮਿਲਿ ਕਮਲੁ ਪ੍ਰਗਾਸਿਆ ਸੋ ਅਨਦਿਨੁ ਜਾਗਾ॥
ਲਗਾ ਰੰਗੁ ਚਰਣਾਰਬਿੰਦ ਸਭੁ ਭ੍ਰਮੁ ਭਉ ਭਾਗਾ॥
ਆਤਮੁ ਜਿਤਾ ਗੁਰਮਤੀ ਆਗੰਜਤ ਪਾਗਾ॥
ਜਿਸਹਿ ਧਿਆਇਆ ਪਾਰਬ੍ਰਹਮੁ ਸੋ ਕਲਿ ਮਹਿ ਤਾਗਾ॥

*(ਰਾਮਕਲੀ ਵਾਰ ਮ:੫, ੯੬੪-੧੮)*

(ਸ) ਆਤਮੁ ਜੀਤਾ ਗੁਰਮਤੀ ਗੁਣ ਗਾਏ ਗੋਬਿੰਦ॥

ਸੰਤ ਪ੍ਰਸਾਦੀ ਭੈ ਮਿਟੇ ਨਾਨਕ ਬਿਨਸੀ ਚਿੰਦ॥੧੫॥

*(ਥਿਤੀ ਗਉੜੀ ਮ:੫, ੨੯੯-੧੮)*

### ਆਤਮ ਤੀਰਥ (੨੨੮)

'ਆਤਮ ਤੀਰਥ' ਤੋਂ ਭਾਵ ਅੰਤਰਗਤ ਤੀਰਥ ਵਿਚ ਇਸ਼ਨਾਨ ਕਰਨਾ ਜਾਂ ਆਪੇ ਦੀ ਸੂਝ ਪਰਾਪਤ ਕਰਕੇ, ਉਸ ਤੀਰਥ ਵਿਚ ਆਪਣਾ ਆਪਾ ਪਵਿਤ੍ਰ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਤੀਰਥ ਯਾਤਰਾ", "ਅਠਸਠ ਤੀਰਥ"।

(ੳ) ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥

*(ਆਸਾ ਵਾਰ ਮ:੧, ੪੬੮-੧੨)*

(ਅ) ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰਗਤਿ ਤੀਰਥਿ ਮਲਿ ਨਾਉ॥

*(ਜਪੁ, ੪-੧੫)*

### ਆਤਮ ਦਾਨੁ (੨੨੯)

ਭਾਵ ਆਪਾ ਕੁਰਬਾਨ ਕਰਨਾ, ਆਪਣੇ ਅਸਲੀ ਸਰੂਪ ਦਾ ਤੱਤ ਗਿਆਨ ਜਗਿਆਸੂ ਵਿਚ ਪ੍ਰਵਿਸ਼ਟ ਕਰ ਦੇਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਪਰਉਪਕਾਰ"।

(ੳ) ਗੁਰ ਜੇਵਡੁ ਦਾਤਾ ਕੋ ਨਹੀ ਜਿਨ ਦਿਤਾ ਆਤਮ ਦਾਨੁ॥੨॥

*(ਸਿਰੀ ਮ;੫, ੫੨-੬)*

### ਆਤਮ ਦੇਉ (੨੩੦)

ਭਾਵ ਜਯੋਤੀ ਸਰੂਪ ਆਤਮਾ, ਵਾਹਿਗੁਰੂ, ਪਰਮਾਤਮਾ।

(ੳ) ਬ੍ਰਹਮ ਨਾਮ ਗੁਣ ਸਾਖ ਤਰੋਵਰ ਨਿਤ ਚੁਨਿ ਚੁਨਿ ਪੂਜ ਕਰੀਜੈ॥
ਆਤਮ ਦੇਉ ਦੇਉ ਹੈ ਆਤਮੁ ਰਸਿ ਲਾਗੈ ਪੂਜ ਕਰੀਜੈ॥੧॥

*(ਕਲਿਆਨ ਮ:੪, ੧੩੨੫-੬)*

(ਅ) ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ॥
ਆਤਮੇ ਨੋ ਆਤਮੇ ਦੀ ਪ੍ਰਤੀਤ ਹੋਇ ਤਾ ਘਰ ਹੀ ਪਰਚਾ ਪਾਇ॥

*(ਸਿਰੀ ਵਾਰ ਮ:੩, ੮੭-੬)*

(ੲ) ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ॥
ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ॥
ਆਤਮ ਦੇਉ ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ॥

*(ਸਿਰੀ ਵਾਰ ਮ:੩, ੮੮-੩)*

### ਆਤਮ ਦ੍ਰਵਣਾ (੨੩੧)

ਜੀਵ ਦੇ ਮਨ ਦਾ ਨਰਮਾਈ ਵਿਚ ਆ ਕੇ ਲਿਵਲੀਨ ਹੋ ਜਾਣਾ, ਪੰਘਰ ਜਾਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਦ੍ਰਵਣਾ", "ਭਿਜਣਾ", "ਪਸੀਜਣਾ"।

(ੳ) ਨਦਰਿ ਕਰੇ ਤਾ ਸਿਮਰਿਆ ਜਾਇ॥ ਆਤਮਾ ਦ੍ਰਵੈ ਰਹੈ ਲਿਵ ਲਾਇ॥
ਆਤਮਾ ਪਰਾਤਮਾ ਏਕੋ ਕਰੈ॥ ਅੰਤਰ ਕੀ ਦੁਬਿਧਾ ਅੰਤਰਿ ਮਰੈ॥੧॥

*(ਧਨਾਸਰੀ ਮ:੧, ੬੬੧-੧੦)*

**ਆਤਮ ਪ੍ਰਬੋਧ (੨੩੨)**

ਆਤਮਾ ਨੂੰ ਗਿਆਨ ਦੀ ਸੋਧ ਦੇਣ ਵਾਲਾ, ਆਤਮਾ ਨੂੰ ਜਗਾਉਣ ਵਾਲਾ, ਆਪੇ ਨੂੰ ਖਬਰਦਾਰ ਕਰਨ ਵਾਲਾ। ਦੇਖੋ, "ਪਰਬੋਧਨ ਕਰਨਾ"।

(ੳ) ਅਭਰ ਭਰੇ ਪਾਯਉ ਅਪਾਰੁ ਰਿਦ ਅੰਤਰਿ ਧਾਰਿਓ॥
ਦੁਖ ਭੰਜਨੁ ਆਤਮ ਪ੍ਰਬੋਧੁ ਮਨਿ ਤਤੁ ਬੀਚਾਰਿਓ॥

*(ਸਵਈਏ ਮ:੪ ਕੇ, ੧੩੯੭-੪)*

**ਆਤਮ ਪਾਸਾਰਾ (੨੩੩)**

ਨਾਸ਼ ਰਹਿਤ ਆਤਮਾ ਦਾ ਫੈਲਾਉ, ਵਾਹਿਗੁਰੂ ਦਾ ਖਿਲਾਰਾ। ਜਦੋਂ ਜੀਵ ਯੱਖ ਜੈਸੀ ਕਠੋਰਤਾ ਤਿਆਗ ਕੇ ਆਤਮਕ ਦ੍ਰਵਤਾ ਵਿਚ ਆ ਜਾਂਦਾ ਹੈ, ਤਦ ਉਸਨੂੰ ਹਰ ਪਹਿਲੂ ਵਿਚ ਆਤਮ ਪਾਸਾਰਾ ਹੀ ਦ੍ਰਿਸ਼ਟੀਮਾਨ ਹੋ ਨਿਬੜਦਾ ਹੈ।

(ੳ) ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥
ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥
ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ॥
ਬਿਨਵੰਤਿ ਨਾਨਕ ਸੇਈ ਜਾਣਹਿ ਜਿਨੀ ਹਰਿ ਰਸੁ ਪੀਆ॥੪॥

*(ਬਿਲਾਵਲੁ ਮ:੫, ੮੪੬-੧੭)*

**ਆਤਮ ਰਸੁ (੨੩੪)**

ਆਤਮਕ ਸੂਝ ਦਾ ਸੁਆਦ, ਰੂਹਾਨੀਅੱਤ ਦਾ ਆਨੰਦ, ਆਤਮਕ ਮਿਠਾਸ।

(ੳ) ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ॥
ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ॥੧॥

*(ਗਉੜੀ ਬਾਵਨ ਅਖਰੀ ਮ:੫, ੨੫੨-੧੫)*

(ਅ) ਬ੍ਰਹਮ ਗਿਆਨੀ ਸਗਲ ਕੀ ਰੀਨਾ॥
ਆਤਮ ਰਸੁ ਬ੍ਰਹਮ ਗਿਆਨੀ ਚੀਨਾ॥

*(ਗਉੜੀ ਸੁਖਮਨੀ ਮ:੫, ੨੭੨-੧੮)*

(ੲ) ਕਈ ਕੋਟਿ ਨਾਮ ਗੁਨ ਗਾਵਹਿ॥ ਆਤਮ ਰਸਿ ਸੁਖਿ ਸਹਜਿ ਸਮਾਵਹਿ॥

*(ਗਉੜੀ ਸੁਖਮਨੀ ਮ:੫, ੨੭੬-੧੬)*

**ਆਤਮ ਰਾਮ (੨੩੫)**

ਆਤਮਾ ਵਿਚ ਰਮਿਆ ਹੋਇਆ, ਆਪਣੇ ਸਰੂਪ ਵਿਚ ਅਭੇਦ ਹੋਇਆ ਹੋਇਆ; ਐਸੀ ਆਤਮਾ ਜਿਸ ਵਿਚ ਵਾਹਿਗੁਰੂ ਦਾ ਪ੍ਰਵੇਸ਼ ਹੋਵੇ।

(ੳ) ਏਕ ਜੋਤਿ ਏਕੋ ਮਨਿ ਵਸਿਆ ਸਭ ਬ੍ਰਹਮ ਦ੍ਰਿਸਟਿ ਇਕੁ ਕੀਜੈ॥
ਆਤਮ ਰਾਮੁ ਸਭ ਏਕੈ ਹੈ ਪਸਰੇ ਸਭ ਚਰਨ ਤਲੇ ਸਿਰੁ ਦੀਜੈ॥੬॥

*(ਕਲਿਆਨ ਮ:੪, ੧੩੨੫-੧੨)*

(ਅ) ਆਤਮ ਰਾਮੁ ਸੰਸਾਰਾ॥ ਸਾਚਾ ਖੇਲੁ ਤੁਮ੍ਾਰਾ॥
ਸਚੁ ਖੇਲੁ ਤੁਮ੍ਾਰਾ ਅਗਮ ਅਪਾਰਾ ਤੁਧੁ ਬਿਨੁ ਕਉਣੁ ਬੁਝਾਏ॥
ਸਿਧ ਸਾਧਿਕ ਸਿਆਣੇ ਕੇਤੇ ਤੁਝ ਬਿਨੁ ਕਵਣੁ ਕਹਾਏ॥

*(ਸੂਹੀ ਮ:੧, ਛੰਤ, ੭੬੪-੧੪)*

(ੲ) ਆਤਮ ਰਾਮੁ ਸਰਬ ਮਹਿ ਪੇਖੁ॥ ਪੂਰਨ ਪੂਰਿ ਰਹਿਆ ਪ੍ਰਭ ਏਕੁ॥
ਰਤਨੁ ਅਮੋਲੁ ਰਿਦੇ ਮਹਿ ਜਾਨੁ॥ ਅਪਨੀ ਵਸਤੁ ਤੂ ਆਪਿ ਪਛਾਨੁ॥੧॥

*(ਰਾਮਕਲੀ ਮ:੫, ੮੯੨-੫)*

(ਸ) ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ॥ ਤਿਸ ਕਾ ਨਾਮੁ ਸਤਿ ਰਾਮਦਾਸੁ॥
ਆਤਮ ਰਾਮੁ ਤਿਸੁ ਨਦਰੀ ਆਇਆ॥ ਦਾਸ ਦਸੰਤਣ ਭਾਇ ਤਿਨਿ ਪਾਇਆ॥

*(ਗਉੜੀ ਸੁਖਮਨੀ ਮ:੫, ੨੭੪-੧੯)*

(ਹ) ਮਨਮੁਖ ਨਾਮੁ ਨ ਚੇਤਨੀ ਬਿਨੁ ਨਾਵੈ ਦੁਖ ਰੋਇ॥
ਆਤਮਾ ਰਾਮੁ ਨ ਪੂਜਨੀ ਦੂਜੈ ਕਿਉ ਸੁਖੁ ਹੋਇ॥

*(ਸਲੋਕ ਮ:੩, ੧੪੧੪-੧੯)*

(ਕ) ਪੰਚ ਤਤੁ ਮਿਲਿ ਇਹੁ ਤਨੁ ਕੀਆ॥ ਆਤਮ ਰਾਮ ਪਾਏ ਸੁਖੁ ਥੀਆ॥

*(ਮਾਰੂ ਮ:੧, ੧੦੩੯-੨)*

(ਖ) ਗੁਰਮੁਖਿ ਜਨਮੁ ਸਕਾਰਥਾ ਸਚੈ ਸਬਦਿ ਲਗੰਨਿ॥
ਆਤਮ ਰਾਮੁ ਪ੍ਰਗਾਸਿਆ ਸਹਜੇ ਸੁਖਿ ਰਹੰਨਿ॥੩॥

*(ਸੂਹੀ ਮ:੩, ੭੫੫-੫)*

(ਗ) ਪੰਚ ਤਤੁ ਮਿਲਿ ਕਾਇਆ ਕੀਨੀ॥ ਤਿਸ ਮਹਿ ਰਾਮ ਰਤਨੁ ਲੈ ਚੀਨੀ॥
ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ॥੭॥

*(ਮਾਰੂ ਮ:੧, ੧੦੩੦-੧੦)*

(ਘ) ਆਤਮ ਰਾਮੁ ਰਵਿਆ ਸਭ ਅੰਤਰਿ ਕਤ ਆਵੈ ਕਤ ਜਾਈ ਸੰਤਹੁ॥੫॥
ਆਦਿ ਜੁਗਾਦੀ ਹੈ ਭੀ ਹੋਸੀ ਸਭ ਜੀਆ ਕਾ ਸੁਖਦਾਈ ਸੰਤਹੁ॥੬॥

*(ਰਾਮਕਲੀ ਮ:੫, ੯੧੬-੧੦)*

(ਙ) ਸਾਤੈਂ ਸਤਿ ਕਰਿ ਬਾਚਾ ਜਾਣਿ॥ ਆਤਮ ਰਾਮੁ ਲੇਹੁ ਪਰਵਾਣਿ॥
ਛੂਟੈ ਸੰਸਾ ਮਿਟਿ ਜਾਹਿ ਦੁਖ॥ ਸੁੰਨ ਸਰੋਵਰਿ ਪਾਵਹੁ ਸੁਖ॥੮॥

*(ਗਉੜੀ ਥਿਤੀ ਕਬੀਰ, ੩੪੩-੧੬)*

(ਚ) ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ॥
ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ॥੧॥

*(ਭੈਰਉ ਮ:੧, ੧੧੫੩-੯)*

(ਛ) ਕਈ ਕੋਟਿ ਪ੍ਰਭ ਕਉ ਖੋਜੰਤੇ॥ ਆਤਮ ਮਹਿ ਪਾਰਬ੍ਰਹਮੁ ਲਹੰਤੇ॥

*(ਗਉੜੀ ਸੁਖਮਨੀ ਮ:੫, ੨੭੬-੯)*

(ਜ) ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ ਦੁਰਮਤਿ ਬੁਧਿ ਨਿਵਾਰੀ॥

ਆਤਮ ਬ੍ਰਹਮੁ ਚੀਨਿ ਸੁਖੁ ਪਾਇਆ ਸਤਸੰਗਤਿ ਪੁਰਖ ਤੁਮਾਰੀ॥੩॥

*(ਸੋਰਠਿ ਮ:੪, ੬੦੭-੬)*

## ਆਤੁਰ (੨੩੬)

'ਆਤੁਰ' ਦਾ ਅਰਥ ਹੈ : ਵਿਆਕੁਲ, ਘਬਰਾਇਆ ਹੋਇਆ, ਰੋਗੀ, ਮੂਰਖ, ਆਦਿ।

(ੳ) ਆਤੁਰੁ ਨਾਮ ਬਿਨੁ ਸੰਸਾਰ॥
ਤ੍ਰਿਪਤਿ ਨ ਹੋਵਤ ਕੂਕਰੀ ਆਸਾ ਇਤੁ ਲਾਗੋ ਬਿਖਿਆ ਛਾਰ॥੧॥ ਰਹਾਉ॥

*(ਸਾਰਗ ਮ:੫, ੧੨੨੩-੧੭)*

(ਅ) ਅਉਖਧੁ ਤੇਰੋ ਨਾਮੁ ਦਇਆਲ॥
ਮੋਹਿ ਆਤੁਰ ਤੇਰੀ ਗਤਿ ਨਹੀ ਜਾਨੀ ਤੂੰ ਆਪਿ ਕਰਹਿ ਪ੍ਰਤਿਪਾਲ॥੧॥ ਰਹਾਉ॥

*(ਧਨਾਸਰੀ ਮ:੫, ੬੭੫-੬)*

## ਆਥਣ ਸਵੇਰ (੨੩੭)

'ਆਥਣ ਸਵੇਰ' ਦਾ ਅਰਥ : ਸੁਬਾਹ ਅਤੇ ਸ਼ਾਮ ਅਤੇ ਜਨਮ ਅਤੇ ਮਰਣ ਭੀ ਹੈ। ਭਾਵ ਜੀਵ ਆਪਣੀਆਂ ਮੰਦੀਆਂ ਕਰਤੂਤਾਂ ਦੇ ਕਾਰਣ ਜੰਮਦੇ ਅਤੇ ਮਰਦੇ ਰਹਿੰਦੇ ਹਨ।

(ੳ) ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ॥
ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ॥
ਗੁੜੁ ਮਿਠਾ ਮਾਇਆ ਪਸਰਿਆ ਮਨਮੁਖੁ ਲਗਿ ਮਾਖੀ ਪਚੈ ਪਚਾਇ॥੧॥

*(ਸਿਰੀ ਮ:੪, ੪੧-੧੭)*

## ਆਥਿ (੨੩੮)

ਪੈਸਾ, ਦੌਲਤ, ਧਨ, ਸੰਪੱਤੀ ਆਦਿ ਭਾਵ ਦੁਨਿਆਵੀ ਦਉਲਤ।

(ੳ) ਆਥਿ ਹੋਇ ਤਾ ਮੁਗਧੁ ਸਿਆਨਾ॥ ਭਗਤਿ ਬਿਹੂਨਾ ਜਗੁ ਬਉਰਾਨਾ॥

*(ਰਾਮਕਲੀ ਮ:੧, ਓਅੰਕਾਰ, ੯੩੧-੧੨)*

(ਅ) ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥੩॥

*(ਆਸਾ ਮ:੧, ੪੧੭-੧੮)*

(ੲ) ਗ੍ਰਿਹਿ ਸੋਭਾ ਜਾ ਕੈ ਰੇ ਨਾਹਿ॥ ਆਵਤ ਪਹੀਆ ਖੂਧੇ ਜਾਹਿ॥
ਵਾ ਕੈ ਅੰਤਰਿ ਨਹੀ ਸੰਤੋਖੁ॥ ਬਿਨੁ ਸੋਹਾਗਨਿ ਲਾਗੈ ਦੋਖੁ॥੧॥
ਧਨੁ ਸੋਹਾਗਨਿ ਮਹਾ ਪਵੀਤ॥ ਤਪੇ ਤਪੀਸਰ ਡੋਲੈ ਚੀਤ॥੧॥ ਰਹਾਉ॥
ਸੋਹਾਗਨਿ ਕਿਰਪਨ ਕੀ ਪੂਤੀ॥ ਸੇਵਕ ਤਜਿ ਜਗਤ ਸਿਉ ਸੂਤੀ॥
ਸਾਧੂ ਕੈ ਠਾਢੀ ਦਰਬਾਰਿ॥ ਸਰਨਿ ਤੇਰੀ ਮੋ ਕਉ ਨਿਸਤਾਰਿ॥੨॥
(ਪੂਰੇ ਪਾਠ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

*(ਗੋਂਡ ਕਬੀਰ, ੮੭੨-੧)*

(ਸ) ਕਰਿ ਕਰਿ ਪਾਪ ਦਰਬੁ ਕੀਆ ਵਰਤਣ ਕੈ ਤਾਈ॥

ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ॥੨॥

*(ਬਿਲਾਵਲੁ ਮ:੫, ੮੦੯-੧੪)*

(ਹ) ਸਿੰਚਹਿ ਦਰਬੁ ਦੇਹਿ ਦੁਖੁ ਲੋਗ॥ ਤੇਰੈ ਕਾਜਿ ਨ ਅਵਰਾ ਜੋਗ॥
ਕਰਿ ਅਹੰਕਾਰੁ ਹੋਇ ਵਰਤਹਿ ਅੰਧ॥ ਜਮ ਕੀ ਜੇਵੜੀ ਤੂ ਆਗੈ ਬੰਧ॥੧॥
ਛਾਡਿ ਵਿਡਾਣੀ ਤਾਤਿ ਮੂੜੇ॥ ਈਹਾ ਬਸਨਾ ਰਾਤਿ ਮੂੜੇ॥
ਮਾਇਆ ਕੇ ਮਾਤੇ ਤੈ ਉਠਿ ਚਲਨਾ॥ ਰਾਚਿ ਰਹਿਓ ਤੂ ਸੰਗਿ ਸੁਪਨਾ॥੧॥ ਰਹਾਉ॥
ਬਾਲ ਬਿਵਸਥਾ ਬਾਰਿਕੁ ਅੰਧ॥ ਭਰਿ ਜੋਬਨਿ ਲਾਗਾ ਦੁਰਗੰਧ॥
ਤ੍ਰਿਤੀਅ ਬਿਵਸਥਾ ਸਿੰਚੇ ਮਾਇ॥ ਬਿਰਧਿ ਭਇਆ ਛੋਡਿ ਚਲਿਓ ਪਛੁਤਾਇ॥੨॥

*(ਰਾਮਕਲੀ ਮ:੫, ੮੮੯-੧੭)*

(ਕ) ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰ॥
ਧਨੁ ਵਿਰਲੀ ਸਚੁ ਸੰਚਿਆ ਨਿਰਮਲੁ ਨਾਮੁ ਪਿਆਰਿ॥
ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗਿ ਏਕ॥
ਮਨੁ ਦੀਜੈ ਸਿਰੁ ਸਉਪੀਐ ਭੀ ਕਰਤੇ ਕੀ ਟੇਕ॥

*(ਰਾਮਕਲੀ ਮ:੧, ਓਅੰਕਾਰ ੯੩੪-੧੫)*

(ਖ) ਸੰਪੈ ਕਉ ਈਸਰੁ ਧਿਆਈਐ॥ ਸੰਪੈ ਪੁਰਬਿ ਲਿਖੇ ਕੀ ਪਾਈਐ॥
ਸੰਪੈ ਕਾਰਣਿ ਚਾਕਰ ਚੋਰ॥ ਸੰਪੈ ਸਾਥਿ ਨ ਚਾਲੈ ਹੋਰ॥
ਬਿਨੁ ਸਾਚੇ ਨਹੀ ਦਰਗਹ ਮਾਨੁ॥ ਹਰਿ ਰਸੁ ਪੀਵੈ ਛੁਟੈ ਨਿਦਾਨਿ॥੫੦॥

*(ਰਾਮਕਲੀ ਮ:੧, ਓਅੰਕਾਰ, ੯੩੭-੯)*

(ਗ) ਰਾਮ ਨਾਮੁ ਰਤਨ ਧਨੁ ਸੰਚਹੁ ਮਨਿ ਤਨਿ ਲਾਵਹੁ ਭਾਉ॥
ਆਨ ਬਿਭੂਤ ਮਿਥਿਆ ਕਰਿ ਮਾਨਹੁ ਸਾਚਾ ਇਹੈ ਸੁਆਉ॥੧॥

*(ਸਾਰਗ ਮ:੫, ੧੨੧੯-੫)*

(ਘ) ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ॥
ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ॥੩॥

*(ਗਉੜੀ ਕਬੀਰ, ੩੩੭-੧੩)*

(ਙ) ਸੰਪਉ ਸੰਚੀ ਭਏ ਵਿਕਾਰ॥ ਹਰਖ ਸੋਕ ਉਭੇ ਦਰਵਾਰਿ॥
ਸੁਖੁ ਸਹਜੇ ਜਪਿ ਰਿਦੈ ਮੁਰਾਰਿ॥੫॥

*(ਗਉੜੀ ਗੁਆਰੇਰੀ ਮ:੧, ੨੨੨-੬)*

(ਚ) ਰਾਮੁ ਰਾਜਾ ਨਉਨਿਧਿ ਮੇਰੈ॥ ਸੰਪੈ ਹੇਤੁ ਕਲਤੁ ਧਨੁ ਤੇਰੈ॥੧॥ਰਹਾਉ॥
ਆਵਤ ਸੰਗ ਨ ਜਾਤ ਸੰਗਾਤੀ॥ ਕਹਾ ਭਇਓ ਦਰਿ ਬਾਂਧੇ ਹਾਥੀ॥੨॥
ਲੰਕਾ ਗਢੁ ਸੋਨੇ ਕਾ ਭਇਆ॥ ਮੂਰਖੁ ਰਾਵਨੁ ਕਿਆ ਲੇ ਗਇਆ॥੩॥
ਕਹਿ ਕਬੀਰ ਕਿਛੁ ਗੁਨੁ ਬੀਚਾਰਿ॥ ਚਲੇ ਜੁਆਰੀ ਦੁਇ ਹਥ ਝਾਰਿ॥੪॥

*(ਭੈਰਉ ਕਬੀਰ ,੧੧੫੮-੧)*

(ਛ) ਮਾਨੁ ਅਭਿਮਾਨੁ ਦੋਊ ਸਮਾਨੇ ਮਸਤਕੁ ਡਾਰਿ ਗੁਰ ਪਾਗਿਓ॥

ਸੰਪਤ ਹਰਖੁ ਨ ਆਪਤ ਦੂਖਾ ਰੰਗੁ ਠਾਕੁਰੈ ਲਾਗਿਓ॥੧॥

*(ਗਉੜੀ ਮਾਲਾ ਮ:੫, ੨੧੫-੧)*

(ਜ) ਸੰਪਤਿ ਬਿਪਤਿ ਪਟਲ ਮਾਇਆ ਧਨੁ॥ ਤਾ ਮਹਿ ਮਗਨ ਹੋਤ ਨ ਤੇਰੋ ਜਨੁ॥੨॥

*(ਆਸਾ ਰਵਿਦਾਸ, ੪੮੬-੧੯)*

(ਝ) ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ॥
ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ॥੧॥

*(ਤਿਲੰਗ ਮ:੯, ੭੨੭-੩)*

## ਆਥਿਤੀ ਭਵਨ (੨੩੯)

ਅਤਿਥੀਆਂ ਦੇ ਰਹਿਣ ਵਾਲਾ ਘਰ, ਮੁਸਾਫਰਾਂ ਦੇ ਰਹਿਣ ਵਾਲਾ ਘਰ, ਜਗਤ, ਸੰਸਾਰ। ਹੋਰ ਜਾਣਕਾਰੀ ਵਾਸਤੇ ਦੇਖੋ, "ਸੰਸਾਰੁ"।

(ੳ) ਅਤੁੰਤ ਆਸਾ ਆਥਿਤੁ ਭਵਨੰ॥ ਗਨੰਤ ਸ੍ਵਾਸਾ ਭੈਯਾਨ ਧਰਮੰ॥

*(ਸਲੋਕ ਮ:੫, ੧੩੫੪-੩)*

(ਅ) ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥
ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ॥੧॥ਰਹਾਉ॥

*(ਤਿਲੰਗ ਕਬੀਰ, ੭੨੭-੮)*

(ੲ) ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ॥ ਕੂੜੁ ਕਮਾਵਹਿ ਆਦਮੀ ਬਾਧਹਿ ਘਰ ਬਾਰਾ॥੧॥

*(ਆਸਾ ਕਾਫੀ ਮ:੧, ੪੧੮-੭)*

## ਆਦਤ/ਸੁਭਾਉ (੨੪੦)

(ੳ) ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ॥
ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤ ਪਾਠ॥
ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ॥
ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ॥
ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ॥
ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ॥੧॥

*(ਵਾਰ ਮਾਝ ਮ:੧, ੧੪੩-੭)*

(ਅ) ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ॥
ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ॥
ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ॥
ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ॥
ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ॥
ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ॥੧॥

*(ਸੂਹੀ ਵਾਰ ਮ:੧, ੭੯੦-੧)*

(ੲ) ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ॥ ਕਹਤ ਕਬੀਰ ਉਆ ਕੋ ਸਹਜੁ ਨ ਜਾਈ॥੫॥

*(ਆਸਾ ਕਬੀਰ, ੪੮੧-੬)*

(ਸ) ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ॥
ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ॥੧॥
ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ॥
ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਕਾਜੁ ਸਰੈ॥੨॥

*(ਦੇਵਗੰਧਾਰੀ ਮ:੯, ੫੩੬-੧੨)*

### ਆਦਮ ਬਾਬਾ (੨੪੧)

ਇਬਰਾਨੀ ਅਕੀਦੇ ਅਨੁਸਾਰ ਦੁਨੀਆ ਦਾ ਸਭ ਤੋਂ ਪਹਿਲਾ ਇਨਸਾਨ, ਜਿਸਨੂੰ ਅੱਲਾਹ ਨੇ ਆਪਣੀ ਸ਼ਕਲ ਤੋਂ ਬਣਾਇਆ।

(ੳ) ਤੇਤੀਸ ਕਰੋੜੀ ਹੈ ਖੇਲ ਖਾਨਾ॥ ਚਉਰਾਸੀ ਲਖ ਫਿਰੈ ਦਿਵਾਨਾਂ॥
ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ॥ ਉਨਿ ਭੀ ਭਿਸਤਿ ਘਨੇਰੀ ਪਾਈ॥੨॥

*(ਭੈਰਉ ਕਬੀਰ, ੧੧੬੧-੬)*

### ਆਦਮੀ (੨੪੨)

(ੳ) ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ॥
ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ॥੧॥

*(ਧਨਾਸਰੀ ਮ:੧, ੬੬੦-੧੧)*

### ਆਦਿ ਅੰਤਿ ਮਧਿ ਦਾ ਸਾਥੀ (੨੪੩)

(ੳ) ਜਹ ਦੇਖਉ ਤਹ ਸੰਗਿ ਏਕੋ ਰਵਿ ਰਹਿਆ॥
ਘਟ ਘਟ ਵਾਸੀ ਆਪਿ ਵਿਰਲੈ ਕਿਨੈ ਲਹਿਆ॥
ਜਲਿ ਥਲਿ ਮਹੀਅਲਿ ਪੂਰਿ ਪੂਰਨ ਕੀਟ ਹਸਤਿ ਸਮਾਨਿਆ॥
ਆਦਿ ਅੰਤੇ ਮਧਿ ਸੋਈ ਗੁਰ ਪ੍ਰਸਾਦੀ ਜਾਨਿਆ॥
ਬ੍ਰਹਮੁ ਪਸਰਿਆ ਬ੍ਰਹਮ ਲੀਲਾ ਗੋਵਿੰਦ ਗੁਣ ਨਿਧਿ ਜਨਿ ਕਹਿਆ॥
ਸਿਮਰਿ ਸੁਆਮੀ ਅੰਤਰਜਾਮੀ ਹਰਿ ਏਕੁ ਨਾਨਕ ਰਵਿ ਰਹਿਆ॥੩॥

*(ਆਸਾ ਮ:੫, ਛੰਤ, ੪੫੮-੧੬)*

(ਅ) ਆਦਿ ਅੰਤਿ ਜੋ ਰਾਖਨਹਾਰੁ॥ ਤਿਸ ਸਿਉ ਪ੍ਰੀਤਿ ਨ ਕਰੈ ਗਵਾਰੁ॥

*(ਗਉੜੀ ਸੁਖਮਨੀ ਮ:੫, ੨੬੭-੫)*

(ੲ) ਆਦਿ ਅੰਤਿ ਦਇਆਲ ਪੂਰਨ ਤਿਸੁ ਬਿਨਾ ਨਹੀ ਕੋਇ॥
ਜਨਮ ਮਰਣ ਨਿਵਾਰਿ ਹਰਿ ਜਪਿ ਸਿਮਰਿ ਸੁਆਮੀ ਸੋਇ॥੨॥

*(ਧਨਾਸਰੀ ਮ:੫, ੬੭੫-੧੭)*

(ਸ) ਜੋ ਕਿਛੁ ਕਰੈ ਸੋਈ ਭਲ ਮਾਨੈ॥ ਆਦਿ ਅੰਤ ਕੀ ਕੀਮਤਿ ਜਾਨੈ॥੩॥

*(ਸੂਹੀ ਮ:੫, ੭੪੧-੧੧)*

(ਹ) ਜਪ ਤਪ ਸੰਜਮ ਇਸ ਤੇ ਕਿਛੁ ਨਾਹੀ॥ ਆਦਿ ਅੰਤਿ ਪ੍ਰਭ ਅਗਮ ਅਗਾਹੀ॥

*(ਮਾਰੂ ਮ:੫, ੧੦੦੫-੮)*

(ਕ) ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ॥
ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ॥ ਰਹਾਉ॥

*(ਧਨਾਸਰੀ ਮ:੫, ੬੮੨-੨)*

(ਖ) ਆਦਿ ਅੰਤਿ ਮਧਿ ਪ੍ਰਭੁ ਸੋਈ॥ ਆਪੇ ਕਰਤਾ ਕਰੇ ਸੁ ਹੋਈ॥

*(ਮਾਰੂ ਮ:੫, ੧੦੮੫-੧)*

(ਗ) ਰਿਧਿ ਸਿਧਿ ਨਵ ਨਿਧਿ ਜਾ ਕੈ ਅੰਮ੍ਰਿਤਾ ਪਰਵਾਹ॥
ਆਦਿ ਅੰਤੇ ਮਧਿ ਪੂਰਨ ਊਚ ਅਗਮ ਅਗਾਹ॥੫॥

*(ਮਾਰੂ ਮ:੫, ੧੦੧੭-੧੪)*

(ਘ) ਪ੍ਰਭ ਪੇਖਤ ਜੀਵਾ ਠੰਢੀ ਥੀਵਾ ਤਿਸੁ ਜੇਵਡੁ ਅਵਰੁ ਨ ਕੋਈ॥
ਆਦਿ ਅੰਤਿ ਮਧਿ ਪ੍ਰਭੁ ਰਵਿਆ ਜਲਿ ਥਲਿ ਮਹੀਅਲਿ ਸੋਈ॥

*(ਸੂਹੀ ਮ:੫, ੭੮੪-੧੬)*

(ਙ) ਪ੍ਰਭ ਸਮਰਥੁ ਵਡ ਊਚ ਅਪਾਰਾ॥ ਨਉ ਨਿਧਿ ਨਾਮੁ ਭਰੇ ਭੰਡਾਰਾ॥
ਆਦਿ ਅੰਤਿ ਮਧਿ ਪ੍ਰਭੁ ਸੋਈ ਦੂਜਾ ਲਵੈ ਨ ਲਾਈ ਜੀਉ॥੩॥

*(ਮਾਝ ਮ:੫, ੧੦੭-੧੪)*

(ਚ) ਤੂੰ ਸੂਤੁ ਮਣੀਏ ਭੀ ਤੂੰਹੈ॥ ਤੂੰ ਗੰਠੀ ਮੇਰੁ ਸਿਰਿ ਤੂੰਹੈ॥
ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ॥੨॥

*(ਮਾਝ ਮ:੫, ੧੦੨-੧੬)*

(ਛ) ਕੀਮਤਿ ਕਾਗਦ ਕਹੀ ਨ ਜਾਈ॥ ਕਹੁ ਨਾਨਕ ਬੇਅੰਤ ਗੁਸਾਈ॥
ਆਦਿ ਮਧਿ ਅੰਤਿ ਪ੍ਰਭੁ ਸੋਈ ਹਾਥਿ ਤਿਸੈ ਕੈ ਨੇਬੇੜਾ॥੧੫॥

*(ਮਾਰੂ ਮ:੫, ੧੦੮੨-੩)*

(ਜ) ਤੂ ਕਰਤਾ ਤੇਰਾ ਸਭੁ ਕੀਆ॥ ਤੁਝੁ ਬਿਨੁ ਅਵਰੁ ਨ ਕੋਈ ਬੀਆ॥
ਆਦਿ ਮਧਿ ਅੰਤਿ ਪ੍ਰਭੁ ਤੂਹੈ ਸਗਲ ਪਸਾਰਾ ਤੁਮ ਤਨਾ॥੧੪॥

*(ਮਾਰੂ ਸੋਲਹੇ ਮ:੫, ੧੦੭੯-੧੬)*

(ਝ) ਆਦਿ ਮਧਿ ਪ੍ਰਭੁ ਅੰਤਿ ਸੁਆਮੀ ਅਪਨਾ ਥਾਟੁ ਬਨਾਇਓ ਆਪਿ॥
ਅਪਨੇ ਸੇਵਕ ਕੀ ਆਪੇ ਰਾਖੈ ਪ੍ਰਭ ਮੇਰੇ ਕੋ ਵਡ ਪਰਤਾਪੁ॥੧॥

*(ਬਿਲਾਵਲੁ ਮ:੫, ੮੨੫-੬)*

**ਆਦਿ ਸਚੁ (੨੪੪)**

(ੳ) ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥

*(ਜਪੁ, ੧-੫)*

**ਆਦਿ ਜੁਗਾਦਿ (੨੪੫)**

ਜੋ ਸਾਰਿਆਂ ਦਾ ਮੂਲ ਹੈ, ਜੋ ਜੁਗਾਂ ਦੇ ਆਰੰਭ ਤੋਂ ਭੀ ਪਹਿਲਾਂ ਦਾ ਹੈ। ਉਹ ਕੇਵਲ ਇਕ ਵਾਹਿਗੁਰੂ ਹੈ।

(ੳ) ਆਪੇ ਦਿਨਸੁ ਆਪੇ ਹੀ ਰੈਣੀ॥ ਆਪਿ ਪਤੀਜੈ ਗੁਰ ਕੀ ਬੈਣੀ॥
ਆਦਿ ਜੁਗਾਦਿ ਅਨਾਹਦਿ ਅਨਦਿਨੁ ਘਟਿ ਘਟਿ ਸਬਦੁ ਰਜਾਈ ਹੇ॥੭॥

*(ਮਾਰੂ ਸੋਲਹੇ ਮ:੧, ੧੦੨੦-੧੮)*

(ਅ) ਆਦਿ ਜੁਗਾਦੀ ਅਪਰ ਅਪਾਰੇ॥ ਆਦਿ ਨਿਰੰਜਨ ਖਸਮ ਹਮਾਰੇ॥
ਸਾਚੇ ਜੋਗ ਜੁਗਤਿ ਵੀਚਾਰੀ ਸਾਚੇ ਤਾੜੀ ਲਾਈ ਹੇ॥੧॥

*(ਮਾਰੂ ਮ:੧, ੧੦੨੩-੧੧)*

(ੲ) ਆਚਾਰਾ ਵੀਚਾਰੁ ਸਰੀਰਿ॥ ਆਦਿ ਜੁਗਾਦਿ ਸਹਜਿ ਮਨੁ ਧੀਰਿ॥
ਪਲ ਪੰਕਜ ਮਹਿ ਕੋਟਿ ਉਧਾਰੇ॥ ਕਰਿ ਕਿਰਪਾ ਗੁਰੁ ਮੇਲਿ ਪਿਆਰੇ॥੭॥

*(ਧਨਾਸਰੀ ਮ:੧, ੬੮੬-੧੩)*

(ਸ) ਆਪੇ ਪਤਿ ਰਾਖੀ ਸੇਵਕ ਕੀ ਆਪਿ ਕੀਓ ਬੰਧਾਨ॥
ਆਦਿ ਜੁਗਾਦਿ ਸੇਵਕ ਕੀ ਰਾਖੈ ਨਾਨਕ ਕੋ ਪ੍ਰਭੁ ਜਾਨ॥੨॥

*(ਸਾਰਗ ਮ:੫, ੧੨੧੬-੧੬)*

(ਹ) ਆਦਿ ਜੁਗਾਦੀ ਸੇਵਕ ਸੁਆਮੀ ਭਗਤਾ ਨਾਮੁ ਅਧਾਰੇ॥
ਨਾਨਕੁ ਸਿਖ ਦੇਇ ਮਨ ਪ੍ਰੀਤਮ ਬਿਨੁ ਹਰਿ ਝੂਠ ਪਸਾਰੇ॥੨॥

*(ਸਿਰੀ ਮ:੫, ਛੰਤ, ੭੯-੧੪)*

(ਕ) ਆਤਮ ਰਾਮੁ ਰਵਿਆ ਸਭ ਅੰਤਰਿ ਕਤ ਆਵੈ ਕਤ ਜਾਈ ਸੰਤਹੁ॥੫॥
ਆਦਿ ਜੁਗਾਦੀ ਹੈ ਭੀ ਹੋਸੀ ਸਭ ਜੀਆ ਕਾ ਸੁਖਦਾਈ ਸੰਤਹੁ॥੬॥

*(ਰਾਮਕਲੀ ਮ:੫, ੯੧੬-੧੦)*

(ਖ) ਅਗਮ ਅਗੋਚਰੁ ਅਪਰ ਅਪਾਰਾ ਪਾਰਬ੍ਰਹਮੁ ਪਰਧਾਨੋ॥
ਆਦਿ ਜੁਗਾਦੀ ਹੈ ਭੀ ਹੋਸੀ ਅਵਰੁ ਝੂਠਾ ਸਭੁ ਮਾਨੋ॥੧॥

*(ਆਸਾ ਮ:੧, ੪੩੭-੮)*

(ਗ) ਆਦਿ ਜੁਗਾਦੀ ਹੈ ਭੀ ਹੋਗੁ॥ ਓਹੁ ਅਪਰੰਪਰੁ ਕਰਣੈ ਜੋਗੁ॥੧੧॥

*(ਬਿਲਾਵਲੁ ਮ:੧, ਥਿਤੀ, ੮੪੦-੧)*

(ਘ) ਤਿਸੁ ਊਪਰਿ ਮਨ ਕਰਿ ਤੂੰ ਆਸਾ॥ ਆਦਿ ਜੁਗਾਦਿ ਜਾ ਕਾ ਭਰਵਾਸਾ॥੩॥

*(ਗਉੜੀ ਮ:੫, ੧੮੭-੧੫)*

(ਙ) ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ॥
ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ॥੧॥

*(ਪ੍ਰਭਾਤੀ ਨਾਮਦੇਵ, ੧੩੫੧-੩)*

(ਚ) ਆਦਿ ਜੁਗਾਦਿ ਦਇਆਪਤਿ ਦਾਤਾ॥ ਪੂਰੇ ਗੁਰ ਕੈ ਸਬਦਿ ਪਛਾਤਾ॥੧॥

*(ਮਾਰੂ ਮ:੩, ੧੦੬੦-੧੪)*

(ਛ) ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥
ਆਦਿ ਜੁਗਾਦਿ ਦਇਆ ਪਤਿਦਾਤਾ ਤੁਧੁ ਵਿਣੁ ਮੁਕਤਿ ਨ ਪਾਈ॥੪॥

*(ਮਾਰੂ ਮ:੧, ੯੯੧-੫)*

(ਜ) ਮਨਸਾ ਮਨਹਿ ਸਮਾਇਲੇ ਭਉਜਲੁ ਸਚਿ ਤਰਣਾ॥
ਆਦਿ ਜੁਗਾਦਿ ਦਇਆਲੁ ਤੂ ਠਾਕੁਰ ਤੇਰੀ ਸਰਣਾ॥੧॥

*(ਆਸਾ ਮ:੧, ੪੧੯-੭)*

(ਝ) ਜਿਨੀ ਏਕੋ ਸੇਵਿਆ ਪੂਰੀ ਮਤਿ ਭਾਈ॥
ਆਦਿ ਜੁਗਾਦਿ ਨਿਰੰਜਨਾ ਜਨ ਹਰਿ ਸਰਣੀ॥੨॥

*(ਆਸਾ ਮ:੧, ੪੨੦-੧੫)*

(ਞ) ਨਿਰਵੈਰੈ ਸੰਗਿ ਵੈਰੁ ਰਚਾਵੈ ਹਰਿ ਦਰਗਹ ਓਹੁ ਹਾਰੈ॥

ਆਦਿ ਜੁਗਾਦਿ ਪ੍ਰਭ ਕੀ ਵਡਿਆਈ ਜਨ ਕੀ ਪੈਜ ਸਵਾਰੈ॥੧॥

*(ਸਾਰਗ ਮ:੫, ੧੨੧੭-੧੪)*

(ਟ) ਹਰਿ ਸਾ ਪ੍ਰੀਤਮੁ ਅਵਰੁ ਨ ਕੋਇ॥ ਸਾਰਿ ਸਮ੍ਹਾਲੇ ਸਾਚਾ ਸੋਇ॥
ਮਾਤ ਪਿਤਾ ਸੁਤ ਬੰਧੁ ਨਰਾਇਣੁ॥ ਆਦਿ ਜੁਗਾਦਿ ਭਗਤਿ ਗੁਣ ਗਾਇਣੁ॥੩॥

*(ਭੈਰਉ ਮ:੫, ੧੧੫੧-੪)*

(ਠ) ਆਦਿ ਜੁਗਾਦਿ ਭਗਤ ਜਨ ਸੇਵਕ ਤਾ ਕੀ ਬਿਖੈ ਅਧਾਰਾ॥
ਤਿਨ ਜਨ ਕੀ ਧੂਰਿ ਬਾਛੈ ਨਿਤ ਨਾਨਕੁ ਪਰਮੇਸਰੁ ਦੇਵਨਹਾਰਾ ॥੨॥

*(ਦੇਵਗੰਧਾਰੀ ਮ:੫, ੫੩੨-੬)*

(ਡ) ਆਦਿ ਜੁਗਾਦਿ ਭਗਤਨ ਕਾ ਰਾਖਾ ਉਸਤਤਿ ਕਰਿ ਕਰਿ ਜੀਵਾ॥
ਨਾਨਕ ਨਾਮੁ ਮਹਾ ਰਸੁ ਮੀਠਾ ਅਨਦਿਨੁ ਮਨਿ ਤਨਿ ਪੀਵਾ॥੧॥

*(ਸੂਹੀ ਮ:੫, ੭੭੮-੩)*

(ਢ) ਨਾ ਇਹੁ ਬੂਢਾ ਨਾ ਇਹੁ ਬਾਲਾ॥ ਨਾ ਇਸੁ ਦੂਖੁ ਨਹੀ ਜਮ ਜਾਲਾ॥
ਨਾ ਇਹੁ ਬਿਨਸੈ ਨਾ ਇਹੁ ਜਾਇ॥ ਆਦਿ ਜੁਗਾਦੀ ਰਹਿਆ ਸਮਾਇ॥੧॥

*(ਗੋਂਡ ਮ:੫, ੮੬੮-੧੩)*

(ਣ) ਦੀਨਾ ਨਾਥ ਦੈਆਲ ਦੇਵ ਪਤਿਤ ਉਧਾਰਣਹਾਰੁ॥
ਆਦਿ ਜੁਗਾਦੀ ਰਖਦਾ ਸਚੁ ਨਾਮੁ ਕਰਤਾਰੁ॥

*(ਮਾਝ ਮ:੫, ੧੩੭-੨)*

(ਤ) ਆਦਿ ਜੁਗਾਦਿ ਵੇਸੁ ਹਰਿ ਏਕੋ ਮਤਿ ਗੁਰਮਤਿ ਹਰਿ ਪ੍ਰਭੁ ਭਜਿਆ॥

*(ਕਾਨੜਾ ਵਾਰ ਮ:੪, ੧੩੧੫-੧੮)*

**ਆਦਿ ਨਿਰੰਜਨੁ (੨੪੬)**

ਸਾਰਿਆਂ ਤੋਂ ਪਹਿਲਾਂ ਅਤੇ ਬੇਲਾਗ, ਹਰ ਪਰਕਾਰ ਦੀ ਮੈਲ ਤੋਂ ਰਹਿਤ, ਨਿਰਗੁਣ ਸਰੂਪ ਸੁਆਮੀ।

(ੳ) ਅਰਧ ਉਰਧ ਮੁਖਿ ਲਾਗੋ ਕਾਸੁ॥ ਸੁੰਨ ਮੰਡਲ ਮਹਿ ਕਰਿ ਪਰਗਾਸੁ॥
ਊਹਾਂ ਸੂਰਜ ਨਾਹੀ ਚੰਦ॥ ਆਦਿ ਨਿਰੰਜਨੁ ਕਰੈ ਅਨੰਦ॥੫॥

*(ਭੈਰਉ ਕਬੀਰ, ੧੧੬੨-੧੩)*

(ਅ) ਆਦਿ ਜੁਗਾਦੀ ਅਪਰ ਅਪਾਰੇ॥ ਆਦਿ ਨਿਰੰਜਨ ਖਸਮ ਹਮਾਰੇ॥
ਸਾਚੇ ਜੋਗ ਜੁਗਤਿ ਵੀਚਾਰੀ ਸਾਚੇ ਤਾੜੀ ਲਾਈ ਹੇ॥੧॥

*(ਮਾਰੂ ਮ:੧, ੧੦੨੩-੧੧)*

(ੲ) ਆਦਿ ਨਿਰੰਜਨੁ ਨਿਰਮਲੁ ਸੋਈ॥ ਅਵਰੁ ਨ ਜਾਣਾ ਦੂਜਾਂ ਕੋਈ॥
ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ॥੧੧॥

*(ਮਾਰੂ ਮ:੧, ੧੦੩੪-੨)*

(ਸ) ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ॥ ਸਭ ਮਹਿ ਵਰਤੈ ਆਪਿ ਨਿਰਾਰਾ॥
ਵਰਨੁ ਜਾਤਿ ਚਿਹਨੁ ਨਹੀ ਕੋਈ ਸਭੁ ਹੁਕਮੇ ਸ੍ਰਿਸਟਿ ਉਪਾਇਦਾ॥੧॥

*(ਮਾਰੂ ਸੋਲਹੇ ਮ:੫, ੧੦੭੫-੧੩)*

## ਆਦਿ ਪੁਰਖੁ (੨੪੭)

ਜੋ ਸਾਰਿਆਂ ਦਾ ਮੁਢ ਅਤੇ ਸਰਬ ਵਿਆਪੀ ਪਾਰਬ੍ਰਹਮ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਪੁਰਖ"।

(ੳ) ਆਦਿ ਪੁਰਖੁ ਆਪੇ ਸ੍ਰਿਸਟਿ ਸਾਜੇ॥ ਜੀਅ ਜੰਤ ਮਾਇਆ ਮੋਹਿ ਪਾਜੇ॥

*(ਬਿਲਾਵਲੁ ਮ:੩, ੮੪੨-੪)*

(ਅ) ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ॥

*(ਆਸਾ ਮ:੧, ੪੩੬-੧੪)*

(ੲ) ਆਦਿ ਪੁਰਖੁ ਅਪਰੰਪਰੁ ਆਪੇ॥ ਆਪੇ ਥਾਪੇ ਥਾਪਿ ਉਥਾਪੇ॥
ਸਭ ਮਹਿ ਵਰਤੈ ਏਕੋ ਸੋਈ ਗੁਰਮੁਖਿ ਸੋਭਾ ਪਾਵਣਿਆ॥੧॥

*(ਮਾਝ ਮ:੪, ੧੨੯-੧੮)*

(ਸ) ਅੰਤਿ ਕਾਲਿ ਕਿਛੁ ਸਾਥਿ ਨ ਚਾਲੈ ਜੋ ਦੀਸੈ ਸਭੁ ਤਿਸਹਿ ਮਇਆ॥
ਆਦਿ ਪੁਰਖੁ ਅਪਰੰਪਰੁ ਸੋ ਪ੍ਰਭੁ ਹਰਿ ਨਾਮੁ ਰਿਦੈ ਲੈ ਪਾਰਿ ਪਇਆ॥੮॥

*(ਰਾਮਕਲੀ ਮ:੧, ੯੦੬-੧੮)*

(ਹ) ਰੇ ਮਨ ਮੇਰੇ ਤੂੰ ਤਾ ਕਉ ਸੇਵਿ॥ ਆਦਿ ਪੁਰਖ ਅਪਰੰਪਰ ਦੇਵ॥੨॥

*(ਗਉੜੀ ਮ:੫, ੧੮੭-੧੪)*

(ਕ) ਆਦਿ ਪੁਰਖ ਕਉ ਅਲਹੁ ਕਹੀਐ ਸੇਖਾ ਆਈ ਵਾਰੀ॥
ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ॥੫॥

*(ਬਸੰਤੁ ਹਿੰਡੋਲ ਮ:੧, ੧੧੯੧-੩)*

(ਖ) ਆਦਿ ਪੁਰਖ ਕਾਰਣ ਕਰਤਾਰ॥ ਭਗਤ ਜਨਾ ਕੇ ਪ੍ਰਾਨ ਅਧਾਰ॥

*(ਗਉੜੀ ਸੁਖਮਨੀ ਮ:੫, ੨੯੦-੧੧)*

(ਗ) ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ॥
ਸਰਬ ਰਹਿਓ ਭਰਪੂਰਿ ਸਗਲ ਘਟ ਰਹਿਓ ਬਿਆਪੇ॥

*(ਸਵਯੇ ਸ੍ਰੀ ਮੁਖ ਮ:੫, ੧੩੮੫-੫)*

(ਘ) ਰੋਗੁ ਭਰਮੁ ਭੇਦੁ ਮਨਿ ਦੂਜਾ॥ ਗੁਰ ਬਿਨੁ ਭਰਮਿ ਜਪਹਿ ਜਪੁ ਦੂਜਾ॥
ਆਦਿ ਪੁਰਖ ਗੁਰ ਦਰਸ ਨ ਦੇਖਹਿ॥ ਵਿਣੁ ਗੁਰ ਸਬਦੈ ਜਨਮੁ ਕਿ ਲੇਖਹਿ॥੫॥

*(ਆਸਾ ਮ:੧, ੪੧੬-੭)*

(ਙ) ਆਦਿ ਪੁਰਖਿ ਜਿਸੁ ਕੀਆ ਦਾਨੁ॥ ਤਿਸ ਕਉ ਮਿਲਿਆ ਹਰਿ ਨਿਧਾਨੁ॥

*(ਬਸੰਤੁ ਮ:੫, ੧੧੮੨-੧੬)*

(ਚ) ਆਦੇਸੁ ਬਾਬਾ ਆਦੇਸੁ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ॥੧॥ਰਹਾਉ॥

*(ਆਸਾ ਮ:੧, ੪੧੭-੪)*

(ਛ) ਪਾਰਬ੍ਰਹਮ ਕੇ ਭਗਤ ਨਿਰਵੈਰ॥ ਸੋ ਨਿਸਤਰੈ ਜੋ ਪੂਜੈ ਪੈਰ॥
ਆਦਿ ਪੁਰਖਿ ਨਿੰਦਕੁ ਭੋਲਾਇਆ॥ ਨਾਨਕ ਕਿਰਤੁ ਨ ਜਾਇ ਮਿਟਾਇਆ॥

*(ਭੈਰਉ ਮ:੫, ੧੧੪੫-੧੩)*

(ਜ) ਮਨ ਕਾ ਸੁਭਾਉ ਸਦਾ ਬੈਰਾਗੀ॥ ਸਭ ਮਹਿ ਵਸੈ ਅਤੀਤੁ ਅਨਰਾਗੀ॥੫॥
ਕਹਤ ਨਾਨਕੁ ਜੋ ਜਾਣੈ ਭੇਉ॥ ਆਦਿ ਪੁਰਖੁ ਨਿਰੰਜਨ ਦੇਉ॥੬॥

*(ਭੈਰਉ ਮ:੩, ੧੧੨੯-੧)*

(ਝ) ਸਤਿ ਰੂਪੁ ਸਤਿ ਨਾਮੁ ਸਤੁ ਸੰਤੋਖੁ ਧਰਿਓ ਉਰਿ॥
ਆਦਿ ਪੁਰਖਿ ਪਰਤਖਿ ਲਿਖ੍ਉ ਅਛਰੁ ਮਸਤਕਿ ਧੁਰਿ॥

*(ਸਵਈਏ ਮ:੫ ਕੇ, ੧੪੦੮-੧੩)*

(ਞ) ਪਰਿਵਾ ਪ੍ਰੀਤਮ ਕਰਹੁ ਬੀਚਾਰ॥ ਘਟ ਮਹਿ ਖੇਲੈ ਅਘਟ ਅਪਾਰ॥
ਕਾਲ ਕਲਪਨਾ ਕਦੇ ਨ ਖਾਇ॥ ਆਦਿ ਪੁਰਖ ਮਹਿ ਰਹੈ ਸਮਾਇ॥੨॥

*(ਗਉੜੀ ਥਿਤੀ ਕਬੀਰ, ੩੪੩-੯)*

## ਆਦਿ ਮੰਤ੍ਰ (੨੪੮)

ਉਹ ਮੰਤ੍ਰ ਜੋ ਸਾਰਿਆਂ ਮੰਤ੍ਰਾਂ ਤੋਂ ਪਹਿਲਾ ਹੈ। ਗੁਰਸਿੱਖੀ ਵਿਚ ਸਤਿਨਾਮ ਸਭ ਤੋਂ ਪਹਿਲਾ ਮੰਤ੍ਰ ਹੈ।

(ੳ) ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥੨੦॥

*(ਮਾਰੂ ਮ:੫, ੧੦੮੩-੧੦)*

(ਅ) ਤੇਰਾਂ ਕੀਆ ਕਿਰਮ ਜੰਤੁ॥ ਦੇਹਿ ਤ ਜਾਪੀ ਆਦਿ ਮੰਤੁ॥੧॥

*(ਬਸੰਤੁ ਮ:੩, ੧੧੭੬-੩)*

## ਆਧਿ ਉਪਾਧਿ ਬਿਆਧਿ (੨੪੯)

ਆਧਿ, ਉਪਾਧ਼ਿ ਅਤੇ ਬਿਆਧਿ ਤਿੰਨ ਬੀਮਾਰੀਆਂ ਹਨ :

(੧) ਆਧਿ—ਚਿੰਤਾ, ਫਿਕਰ ਤੇ ਸੋਚ, ਮਨ ਦਾ ਦੁਖ;
(੨) ਉਪਾਧਿ—ਮਨ ਦੀ ਕਲਪਨਾ ਦੁਆਰਾ ਉਪਜਿਆ ਹੋਇਆ ਉਪਦ੍ਰਵ, ਜਿਸ ਦੇ ਰਾਹੀਂ ਸੰਸਾਰੀ ਘਟਨਾਵਾਂ ਉਤਪੰਨ ਹੁੰਦੀਆਂ ਹਨ;
(੩) ਬਿਆਧਿ—ਸੰਸਾਰਕ ਦੁਖ, ਬੀਮਾਰੀਆਂ, ਰੋਗ, ਆਦਿ।

ਇਨ੍ਹਾਂ ਤਿੰਨਾਂ ਹੀ ਦੁਖਾਂ ਨੂੰ ਤਿੰਨ ਤਾਪ ਭੀ ਆਖਿਆ ਗਇਆ ਹੈ। ਦੇਖੋ, "ਤਿੰਨ ਤਾਪ"।

(ੳ) ਬਿਰਾਜਿਤ ਰਾਮ ਕੋ ਪਰਤਾਪ॥
ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ॥੧॥ਰਹਾਉ॥

*(ਸਾਰੰਗ ਮ:੫, ੧੨੨੩-੧੪)*

(ਅ) ਤ੍ਰਿਤੀਆ ਤ੍ਰੈ ਗੁਣ ਬਿਖੈ ਫਲ ਕਬ ਉਤਮ ਕਬ ਨੀਚੁ॥
ਨਰਕ ਸੁਰਗ ਭ੍ਰਮਤਉ ਘਣੋ ਸਦਾ ਸੰਘਾਰੈ ਮੀਚੁ॥
ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ॥
ਜਿਨਿ ਕੀਏ ਤਿਸਹਿ ਨ ਜਾਣਨੀ ਚਿਤਵਹਿ ਅਨਿਕ ਉਪਾਇ॥
ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ॥
ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ॥
ਮੋਹ ਭਰਮ ਬੂਡਤ ਘਣੋ ਮਹਾ ਨਰਕ ਮਹਿ ਵਾਸ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਕੀ ਤੇਰੀ ਆਸ॥੩॥

*(ਥਿਤੀ ਗਉੜੀ ਮ:੫, ੨੯੭-੪)*

(ਝ) ਨਾਮੁ ਨਿਧਾਨੁ ਜਿਨਿ ਜਨਿ ਜਪਿਓ ਤਿਨ ਕੇ ਬੰਧਨ ਕਾਟੇ॥
ਕਾਮ ਕ੍ਰੋਧ ਮਾਇਆ ਬਿਖੁ ਮਮਤਾ ਇਹ ਬਿਆਧਿ ਤੇ ਹਾਟੇ॥੧॥

*(ਗੂਜਰੀ ਮ:੫, ੪੯੬-੧੫)*

(ਸ) ਗਈ ਬਿਆਧਿ ਉਪਾਧਿ ਸਭ ਨਾਸੀ ਅੰਗੀਕਾਰੁ ਕੀਓ ਕਰਤਾਰਿ॥
ਸਾਂਤਿ ਸੂਖ ਅਰੁ ਅਨਦ ਘਨੇਰੇ ਪ੍ਰੀਤਮ ਨਾਮੁ ਰਿਦੈ ਉਰ ਹਾਰਿ॥੧॥

*(ਬਿਲਾਵਲੁ ਮ:੫, ੮੨੬-੧੧)*

(ਹ) ਗੁਰ ਕੇ ਚਰਨ ਰਿਦੈ ਉਰਿ ਧਾਰੇ॥ ਅਗਨਿ ਸਾਗਰ ਤੇ ਉਤਰੇ ਪਾਰੇ॥
ਜਨਮ ਮਰਣ ਸਭ ਮਿਟੀ ਉਪਾਧਿ॥ ਪ੍ਰਭ ਸਿਉ ਲਾਗੀ ਸਹਜਿ ਸਮਾਧਿ॥੨॥

*(ਗੋਂਡ ਮ:੫, ੮੬੫-੧੫)*

(ਕ) ਗੋਬਿਦੁ ਸਿਮਰਿ ਹੋਆ ਕਲਿਆਣੁ॥
ਮਿਟੀ ਉਪਾਧਿ ਭਇਆ ਸੁਖੁ ਸਾਚਾ ਅੰਤਰਜਾਮੀ ਸਿਮਰਿਆ ਜਾਣੁ॥੧॥ਰਹਾਉ॥

*(ਬਿਲਾਵਲੁ ਮ:੫, ੮੨੬-੧੪)*

(ਖ) ਹਰਿਗੋਬਿੰਦੁ ਰਖਿਓ ਪਰਮੇਸਰਿ ਅਪੁਨੀ ਕਿਰਪਾ ਧਾਰਿ॥
ਮਿਟੀ ਬਿਆਧਿ ਸਰਬ ਸੁਖ ਹੋਏ ਹਰਿ ਗੁਣ ਸਦਾ ਬੀਚਾਰਿ॥੧॥

*(ਗੂਜਰੀ ਮ:੫, ੫੦੦-੧੭)*

## ਆਨੰਦੁ ਕਾਰਜ (੨੫੦)

ਸਿੱਖ ਜਗਤ ਵਿਚ ਇਕ ਐਸੀ ਸਮਾਜਕ ਅਤੇ ਅਧਿਆਤਮਕ ਰੀਤੀ ਹੈ, ਜਿਸ ਦੇ ਅਧੀਨ ਗੁਰਮਤਿ ਦੇ ਅਨੁਸਾਰ ਸਿੱਖ ਮਰਦ ਅਤੇ ਇਸਤ੍ਰੀ ਦਾ ਵਿਵਾਹ ਸੰਪੂਰਣ ਹੁੰਦਾ ਹੈ ਔਰ ਉਹ ਦੰਪਤੀ ਬਣਕੇ, 'ਏਕ ਜੋਤਿ ਦੁਇ ਮੂਰਤੀ' ਦੇ ਇਲਾਹੀ ਨਿਯਮ ਅਨੁਸਾਰ ਆਪਣਾ ਗ੍ਰਿਹਸਤੀ ਜੀਵਨ ਗੁਰਮਤਿ ਦੇ ਅਨਕੂਲ ਆਰੰਭ ਕਰਦੇ ਹਨ। ਆਨੰਦ ਕਾਰਜ ਦੇ ਸਮੇਂ ਜੋ ਗੁਰਮਤਿ ਦੇ ਸਿਧਾਂਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿਤ੍ਰ ਬਾਣੀ ਵਿੱਚੋਂ ਵਿਵਾਹ ਦੀ ਰੀਤੀ ਨੂੰ ਸੰਪੂਰਣ ਕਰਨ ਹਿਤ ਪੜ੍ਹੇ ਅਤੇ ਗਾਇਨ ਕੀਤੇ ਜਾਂਦੇ ਹਨ ਅਥਵਾ ਵਿਵਾਹੁਤਾ ਜੀਵਨ ਦੀ ਸਿਖਿਆ ਦੰਪਤੀ ਵਾਸਤੇ ਦ੍ਰਿੜ ਕਰਵਾਈ ਜਾਂਦੀ ਹੈ, ਉਨ੍ਹਾਂ ਸ਼ਬਦਾਂ ਦਾ ਸੰਗ੍ਰਹਿ ਹੇਠਲੇ ਵਾਕਾਂ ਦੁਆਰਾ ਅੰਕਤ ਕੀਤਾ ਜਾ ਰਿਹਾ ਹੈ।

ਵਿਆਹੁਤਾ ਜੀਵਨ ਦੀ ਮੂਲ ਧਾਰਾ ਚਾਰ ਲਾਵਾਂ 'ਤੇ ਨਿਰਭਰ ਹੈ। ਇਨ੍ਹਾਂ ਚਾਰ ਲਾਵਾਂ ਨੂੰ ਸੰਜੀਦਗੀ ਦੁਆਰਾ ਵਿਚਾਰ ਕੀਤਿਆਂ ਇਕ ਖਾਸ ਨਿਰਣੈ ਦੇ ਅਧੀਨ ਵਿਆਹੁਤਾ ਜੀਵਨ ਦੀ ਲਾਸਾਨੀ ਕਦਰ ਕੀਮਤ ਦਾ ਗਿਆਨ ਪਰਾਪਤ ਹੁੰਦਾ ਹੈ। ਚਾਰ ਲਾਵਾਂ ਦਾ ਸਾਰੰਸ਼ ਨਿਮਨ ਲਿਖਤ ਅਨੁਸਾਰ ਹੈ।

੧ ਨਿਰਮਲ ਭੈ ਭਾਵ ਅਨੁਸ਼ਾਸਨ: ਪ੍ਰਵਿਰਤੀ ਕਰਮ ਦੇ ਪਾਵਨ ਭੈ ਵਿਚ ਰਹਿੰਦੇ ਹੋਏ ਗ੍ਰਿਹਸਤੀ ਜੀਵਨ ਸਫਲਤਾ ਨਾਲ ਸਿਰੇ ਚੜ੍ਹਾਣਾ ਹੀ 'ਨਿਰਮਲ ਭੈ' ਹੈ।

੨ ਪਿਆਰ: ਨਿਰਮਲ ਭੈ ਤੋਂ ਉਪਰੰਤ ਪਵਿਤ੍ਰ ਪਿਆਰ ਦੀ ਗਾਥਾ ਦਾ ਆਰੰਭ ਹੁੰਦਾ ਹੈ। ਜਿਸ ਦੰਪਤੀ ਵਿਚ ਨਿਰਮਲ ਭੈ ਨਹੀਂ ਹੈ, ਇਕ ਦੂਸਰੇ ਦਾ ਪਵਿਤ੍ਰ ਭੈ ਨਹੀਂ, ਓਥੇ ਕਦੇ ਭੀ ਪਿਆਰ ਦਾ ਬੀਜ ਨਹੀਂ ਪੁੰਗਰਦਾ। ਪਿਆਰ ਦੀਆਂ ਪੀਂਘਾਂ ਝੂਲਣ ਵਾਸਤੇ ਕਿਸੇ ਹੱਦਬੰਦੀ ਦਾ ਹੋਣਾ ਲਾਜ਼ਮੀ ਹੈ। ਉਹ ਹੱਦਬੰਦੀ ਨਿਰਮਲ ਭੈ, ਕਲੀਨ ਡਿਸਿਪਲਿਨ ਦੀ ਹੈ।

੩ ਸ੍ਵੈਕਾਬੂ:- ਕਾਮ ਚੇਸ਼ਟਾ ਵਿਚ ਗਲਤਾਨ ਹੋਣ ਤੋਂ ਬਚਣ ਵਾਸਤੇ ਇਹ ਤੀਸਰਾ ਅੰਗ ਅਤਿਅੰਤ ਲਾਜ਼ਮੀ ਹੈ। ਦੂਜੇ ਸ਼ਬਦਾਂ ਵਿਚ ਵਿਆਹੁਤਾ ਜੀਵਨ ਵਿਚ ਰੋਕ-ਥਾਮ, ਬੰਦਸ਼, ਪਾਬੰਦੀ, ਪ੍ਰਤਿਬੰਧ ਬੰਧੇਜ, ਡਕਣਾ, ਜ਼ਬਤ, ਕੰਟਰੋਲ, ਨਿਯੰਤ੍ਰਣ, ਆਤਮ-ਸੰਜਮ, (ਰਿੱਸਟ੍ਰੇਂਟ) ਵੈਰਾਗ (ਵਿਸ਼ੈ ਵਿਕਾਰਾਂ ਤੋਂ) ਜ਼ਰੂਰੀ ਹਨ।

੪ ਏਕ ਜੋਤਿ ਦੁਇ ਮੂਰਤੀ :-ਬਿਨਾ ਕਿਸੇ ਖ਼ਾਸ ਯਤਨ ਦੇ ਦੋ ਸਰੀਰਾਂ ਦਾ ਇੱਕ ਜੋਤਿ ਹੋ ਕੇ ਜੀਵਨ ਬਤੀਤ ਕਰਨਾ, ਜੀਵਨ ਦਾ ਸਮਤੁਲਨ ਇਤਨਾ ਪੱਧਰਾ ਰੱਖਣਾ ਕਿ ਦੂਜੇ-ਪਨ ਦੀ ਥਰਥਰਾਹਟ ਖਤਮ ਹੋ ਜਾਵੇ। ਇਸਤ੍ਰੀ ਪੁਰਸ਼ ਦਾ ਭੂਤ, ਭਵਾਨ ਅਤੇ ਭਵਿਖ ਇਕ ਲੜੀ ਵਿਚ ਪਰੁਨਿਆ ਹੋਣਾ। ਆਨੰਦ ਕਾਰਜ ਦੀ ਪਾਵਨ ਰਸਮ ਨੂੰ ਜਾਇਜ਼ ਅਤੇ ਕਾਨੂੰਨੀ ਦਰਜਾ ਦੇਣ ਲਈ ਭਾਰਤ ਦੀ ਅੰਗਰੇਜ਼ ਸਰਕਾਰ ਨੇ ਇਕ ਕਾਨੂੰਨ ਬਣਾਇਆ ਸੀ, ਜਿਸ ਕਾਨੂੰਨ ਦੇ ਅਧੀਨ ਸਿੱਖ ਜਗਤ ਆਨੰਦ ਕਾਰਜ ਵਾਸਤੇ ਖ਼ੁਦਮੁਖਤਿਆਰੀ ਮਾਣਦਾ ਹੈ। ਇਸ ਕਾਨੂੰਨ ਦੀ ਨਕਲ **ਅੰਤਿਕਾ** ਰੂਪ ਵਿਚ ਇਸ ਸੰਚੈ ਦੇ ਮਗਰ ਦਿੱਤੀ ਗਈ ਹੈ।

ਇਸ ਵਿਵਾਹ-ਪ੍ਰਣਾਲੀ ਨਾਲ ਸੰਬੰਧਿਤ, ਵੱਖ-ਵੱਖ ਸਮਿਆਂ ਦੇ ਅਨੁਕੂਲ ਸ਼ਬਦ ਪਾਵਨ ਬਾਣੀ ਵਿੱਚੋਂ ਉਨ੍ਹਾਂ ਦੇ ਪਰਥਾਇਆਂ ਸਹਿਤ ਦਿਤੇ ਜਾਂਦੇ ਹਨ। ਅਧਿਆਤਮਿਕ ਅਰਥਾਂ ਵਿਚ ਇਹ ਪ੍ਰਭੂ ਮਿਲਾਪ ਲਈ ਤਾਂਘ, ਲੋਚਾ, ਆਸ਼ਾ, ਯਤਨ ਤੇ ਅਨੰਦ-ਮੰਗਲ ਦੀ ਭਾਵਨਾ ਦੇ ਲਖਾਇਕ ਹਨ ਜੋ ਵਿਆਹੁਤਾ ਜੀਵਨ ਦੇ ਪ੍ਰਤੀਕਾਂ ਰਾਹੀਂ ਪ੍ਰਸਤੁਤ ਕੀਤੀਆਂ ਗਈਆਂ ਹਨ ਤੇ ਇਸ ਕਾਰਣ ਸੰਸਾਰਿਕ ਪੱਧਰ 'ਤੇ ਵੀ ਲਾਗੂ ਹਨ।

(ੳ) (ਵਿਆਹ ਅਤੇ ਸਥਾਈ ਸਾਥ ਲਈ ਤਾਂਘ)

ਬਾਬਾ ਲਗਨੁ ਗਣਾਇ ਹੰਭੀ ਵੰਞਾ ਸਾਹੁਰੈ ਬਲਿ ਰਾਮ ਜੀਉ॥
... ... ...
ਮਾਇ ਨਿਰਾਸੀ ਰੋਇ ਵਿਛੁੰਨੀ ਬਾਲੀ ਬਾਲੈ ਹੇਤੇ॥
... ... ...
ਸਾਚੇ ਪਿਰ ਲੋੜੀ ਪ੍ਰੀਤਮ ਜੋੜੀ ਮਤਿ ਪੂਰੀ ਪਰਧਾਨੇ॥
ਸੰਜੋਗੀ ਮੇਲਾ ਥਾਨਿ ਸੁਹੇਲਾ ਗੁਣਵੰਤੀ ਗੁਰ ਗਿਆਨੇ॥
ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ॥
ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ॥੪॥

*(ਸੂਹੀ ਛੰਤ ਮ:੧, ੭੬੩-੧੭)*

(ਅ) ਆਇਆ ਲਗਨੁ ਗਣਾਇ ਹਿਰਦੈ ਧਨ ਓਮਾਹੀਆ ਬਲਿ ਰਾਮ ਜੀਉ॥
... ... ...
ਗੁਣੀ ਗਿਆਨੀ ਬਹਿ ਮਤਾ ਪਕਾਇਆ ਫੇਰੇ ਤਤੁ ਦਿਵਾਏ॥
ਵਰੁ ਪਾਇਆ ਪੁਰਖੁ ਅਗੰਮੁ ਅਗੋਚਰੁ ਸਦ ਨਵਤਨੁ ਬਾਲ ਸਖਾਈ॥
ਨਾਨਕ ਕਿਰਪਾ ਕਰਿ ਕੈ ਮੇਲੇ ਵਿਛੁੜਿ ਕਦੇ ਨ ਜਾਈ॥੪॥

*(ਸੂਹੀ ਮ:੪, ਛੰਤ, ੭੭੩-੧੩)*

(ੲ) (ਸਾਹਾ ਪਤ੍ਰੀ ਆਦਿ ਵਾਚਣ ਦੀ ਲੋੜ ਨਹੀਂ)

ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ॥

ਜਿਸੁ ਗੁਰ ਮਿਲੈ ਸੋਈ ਬਿਧਿ ਜਾਣੈ॥ ਗੁਰਮਤਿ ਹੋਇ ਤ ਹੁਕਮੁ ਪਛਾਣੈ॥੧॥

*(ਰਾਮਕਲੀ ਮ:੧, ੯੦੪-੧੦)*

(ਸ) ਮੰਗਲ ਸਾਜੁ ਭਇਆ ਪ੍ਰਭੁ ਅਪੁਨਾ ਗਾਇਆ ਰਾਮ॥
ਅਬਿਨਾਸੀ ਵਰੁ ਸੁਣਿਆ ਮਨਿ ਉਪਜਿਆ ਚਾਇਆ ਰਾਮ॥

... ... ...

ਦਿਨੁ ਰੈਣਿ ਠਾਢੀ ਕਰਉ ਸੇਵਾ ਪ੍ਰਭੁ ਕਵਨ ਜੁਗਤੀ ਪਾਇਆ॥
ਬਿਨਵੰਤਿ ਨਾਨਕ ਕਰਹੁ ਕਿਰਪਾ ਲੈਹੁ ਮੋਹਿ ਲੜਿ ਲਾਇਆ॥੧॥

... ... ...

ਸਾਹਾ ਅਟਲੁ ਗਣਿਆ ਪੂਰਨ ਸੰਜੋਗੋ ਰਾਮ॥
ਸੁਖਹ ਸਮੂਹ ਭਇਆ ਗਇਆ ਵਿਜੋਗੋ ਰਾਮ॥
ਮਿਲਿ ਸੰਤ ਆਏ ਪ੍ਰਭ ਧਿਆਏ ਬਣੇ ਅਚਰਜ ਜਾਞੀਆਂ॥
ਮਿਲਿ ਇਕਤ੍ਰ ਹੋਏ ਸਹਜਿ ਢੋਏ ਮਨਿ ਪ੍ਰੀਤਿ ਉਪਜੀ ਮਾਞੀਆ॥
ਮਿਲਿ ਜੋਤਿ ਜੋਤੀ ਓਤਿ ਪੋਤੀ ਹਰਿ ਨਾਮੁ ਸਭਿ ਰਸ ਭੋਗੋ॥
ਬਿਨਵੰਤਿ ਨਾਨਕ ਸਭ ਸੰਤਿ ਮੇਲੀ ਪ੍ਰਭੁ ਕਰਣ ਕਾਰਣ ਜੋਗੋ॥੩॥

*(ਬਿਲਾਵਲੁ ਮ:੫, ਛੰਤ, ੮੪੫-੧੪)*

(ਹ) ਦੇਹ ਘੋੜੀ ਜੀ ਜਿਤੁ ਹਰਿ ਪਾਇਆ ਰਾਮ॥
ਮਿਲਿ ਸਤਿਗੁਰ ਜੀ ਮੰਗਲੁ ਗਾਇਆ ਰਾਮ॥
ਹਰਿ ਗਾਇ ਮੰਗਲੁ ਰਾਮ ਨਾਮਾ ਹਰਿ ਸੇਵ ਸੇਵਕ ਸੇਵਕੀ॥
ਪ੍ਰਭ ਜਾਇ ਪਾਵੈ ਰੰਗ ਮਹਲੀ ਹਰਿ ਰੰਗ ਮਾਣੈ ਰੰਗ ਕੀ॥
ਗੁਣ ਰਾਮ ਗਾਏ ਮਨਿ ਸੁਭਾਏ ਹਰਿ ਗੁਰਮਤੀ ਮਨਿ ਧਿਆਇਆ॥
ਜਨ ਨਾਨਕ ਹਰਿ ਕਿਰਪਾ ਧਾਰੀ ਦੇਹ ਘੋੜੀ ਚੜਿ ਹਰਿ ਪਾਇਆ॥੪॥

*(ਵਡਹੰਸ ਮ:੫, ੫੭੫-੧੯)*

(ਕ) ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ॥
ਦਾਨਿ ਤੇਰੈ ਘਟਿ ਚਾਨਣਾ ਤਨਿ ਚੰਦੁ ਦੀਪਾਇਆ॥
ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ॥
ਗੁਣ ਜੰਞ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ॥
ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ॥
ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ॥੧॥

*(ਸੂਹੀ ਛੰਤ ਮ:੧, ੭੬੫-੧੩)*

(ਖ) ਸਤੁ ਸੰਤੋਖੁ ਕਰਿ ਭਾਉ ਕੁੜਮ ਕੁੜਮਾਈ ਆਇਆ ਬਲਿ ਰਾਮ ਜੀਉ॥
ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿ ਰਾਮ ਜੀਉ॥
ਬਾਣੀ ਗੁਰ ਗਾਈ ਪਰਮ ਗਤਿ ਪਾਈ ਪੰਚ ਮਿਲੇ ਸੋਹਾਇਆ॥
ਗਇਆ ਕਰੋਧੁ ਮਮਤਾ ਤਨਿ ਨਾਠੀ ਪਾਖੰਡੁ ਭਰਮੁ ਗਵਾਇਆ॥
ਹਉਮੈ ਪੀਰ ਗਈ ਸੁਖੁ ਪਾਇਆ ਆਰੋਗਤ ਭਏ ਸਰੀਰਾ॥

ਗੁਰ ਪਰਸਾਦੀ ਬ੍ਰਹਮੁ ਪਛਾਤਾ ਨਾਨਕ ਗੁਣੀ ਗਹੀਰਾ॥੨॥

*(ਸੂਹੀ ਮ:੪, ਛੰਤ, ੭੭੩-੫)*

(ਗ) ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਞ ਸੁਹੰਦੀ॥
ਪੇਵਕੜੈ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੈ ਖਰੀ ਸੋਹੰਦੀ॥
ਸਾਹੁਰੜੈ ਵਿਚਿ ਖਰੀ ਸੋਹੰਦੀ ਜਿਨਿ ਪੇਵਕੜੈ ਨਾਮੁ ਸਮਾਲਿਆ॥
ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ ਜਿਨਾ ਮਨੁ ਜਿਣਿ ਪਾਸਾ ਢਾਲਿਆ॥
ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ ਪਾਇਆ ਪੁਰਖੁ ਅਨੰਦੀ॥
ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲਿ ਜੰਞ ਸੋਹੰਦੀ॥੩॥

*(ਸਿਰੀ ਮ:੪, ਛੰਤ, ੭੮-੧੯)*

(ਘ) (ਇਹ ਸ਼ਬਦ ਬਰਾਤ ਦੇ ਆਉਣ 'ਤੇ ਗਾਇਆ ਜਾਦਾ ਹੈ)
ਹਮ ਘਰਿ ਸਾਜਨ ਆਏ॥ ਸਾਚੈ ਮੇਲਿ ਮਿਲਾਏ॥
ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ॥
ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ॥
ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ॥
ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ॥੧॥
ਆਵਹੁ ਮੀਤ ਪਿਆਰੇ॥ ਮੰਗਲ ਗਾਵਹੁ ਨਾਰੇ॥
ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ॥
ਅਪਨੈ ਘਰਿ ਆਇਆ ਥਾਨਿ ਸੁਹਾਇਆ ਕਾਰਜ ਸਬਦਿ ਸਵਾਰੇ॥
ਗਿਆਨ ਮਹਾ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ॥
ਸਖੀ ਮਿਲਹੁ ਰਸਿ ਮੰਗਲੁ ਗਾਵਹੁ ਹਮ ਘਰਿ ਸਾਜਨੁ ਆਇਆ॥੨॥

*(ਸੂਹੀ ਮ:੧, ਛੰਤ, ੭੬੪-੬)*

(ਙ) (ਦਰਸ਼ਨ ਲਈ ਅਰਜੋਈ)
ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ॥
ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ॥
ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ ਮੈ ਤੇਰਾ ਭਰਵਾਸਾ॥
ਦਰਸਨੁ ਦੇਖਿ ਭਈ ਨਿਹਕੇਵਲ ਜਨਮ ਮਰਣ ਦੁਖੁ ਨਾਸਾ॥
ਸਗਲੀ ਜੋਤਿ ਜਾਤਾ ਤੂ ਸੋਈ ਮਿਲਿਆ ਭਾਇ ਸੁਭਾਏ॥
ਨਾਨਕ ਸਾਜਨ ਕਉ ਬਲਿ ਜਾਈਐ ਸਾਚਿ ਮਿਲੇ ਘਰਿ ਆਏ॥੧॥

*ਸੂਹੀ ਮ:੧, ਛੰਤ, ੭੬੪-੧੭)*

(ਚ) ਸਰਮ ਸੁਰਤਿ ਦੁਇ ਸਸੁਰ ਭਏ॥ ਕਰਣੀ ਕਾਮਣਿ ਕਰਿ ਮਨ ਲਏ॥੨॥
ਸਾਹਾ ਸੰਜੋਗੁ ਵੀਆਹੁ ਵਿਜੋਗੁ॥ ਸਚੁ ਸੰਤਤਿ ਕਹੁ ਨਾਨਕ ਜੋਗੁ॥੩॥

*(ਗਉੜੀ ਮ:੧, ੧੫੨-੧)*

(ਛ) ਕਰਿ ਕਿਰਪਾ ਅਪਨੈ ਘਰਿ ਆਇਆ ਤਾ ਮਿਲਿ ਸਖੀਆ ਕਾਜੁ ਰਚਾਇਆ॥
ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ॥੧॥
ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ॥

ਹਮਰੈ ਘਰਿ ਆਇਆ ਜਗਜੀਵਨੁ ਭਤਾਰੁ॥੧॥ ਰਹਾਉ॥
ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ॥
ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ॥੨॥
ਆਪਣਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜੁ ਨ ਹੋਈ॥
ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ॥੩॥
ਭਨਤਿ ਨਾਨਕੁ ਸਭਨਾ ਕਾ ਪਿਰੁ ਏਕੋ ਸੋਇ॥
ਜਿਸ ਨੋ ਨਦਰਿ ਕਰੇ ਸਾ ਸੋਹਾਗਣਿ ਹੋਇ॥੪॥

*(ਆਸਾ ਮ:੧, ੩੫੧-੧੩)*

(ਜ) (ਇਹ ਚਾਰ ਬੰਦ (ਲਾਵਾਂ) ਵਿਆਹ ਵੇਲੇ ਗਾਏ ਜਾਂਦੇ ਹਨ। ਹਰੇਕ ਬੰਦ ਦੇ ਗਾਇਨ ਸਮੇਂ ਦੰਪਤੀ ਲੋੜਾਂ ਪ੍ਰਤਿਗਿਆ ਵਜੋਂ ਪਾਵਨ ਬੀੜ ਦੇ ਦੁਆਲੇ ਪਰਕਰਮਾ ਕਰਦਾ ਹੈ।)

ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ॥
ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ॥
ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ॥
ਸਤਿਗੁਰ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ॥
ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ॥
ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ॥੧॥
ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ॥
ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ॥
ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ॥
ਹਰਿ ਆਤਮੁ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ॥
ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ॥
ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ॥੨॥
ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ॥
ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ॥
ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ॥
ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ॥
ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ॥
ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ॥੩॥
ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ॥
ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ॥
ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ॥
ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ॥
ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ॥
ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ॥੪॥

*(ਸੂਹੀ ਮ:੪, ਛੰਤ, ੭੭੩-੧੭)*

(ਲਾਵਾਂ ਮੁਕ ਜਾਣ ਪਿਛੋਂ ਆਨੰਦ ਸਾਹਿਬ ਦੀਆਂ ਪੰਜ ਪਉੜੀਆਂ ਦਾ ਪਾਠ ਹੋ ਜਾਣ ਪਿਛੋਂ ਸ਼ੁਕਰਾਨੇ ਵਜੋਂ ਇਹ ਸ਼ਬਦ ਪੜ੍ਹਿਆ ਜਾਂਦਾ ਹੈ। ਆਨੰਦ ਸਾਹਿਬ ਦੀਆਂ ਪਉੜੀਆਂ ਲਈ ਦੇਖੋ, "ਗੁਰੂ ਗ੍ਰੰਥ ਸਾਹਿਬ", ਪੰਨਾ ੯੧੭—ਚਾਰ ਪਉੜੀਆਂ ਤੇ ਅੰਤਲੀ ਪਉੜੀ)

(ਝ) ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ॥
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ॥
ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ॥
ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ॥
ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥
ਵੀਆਹੁ ਹੋਆ ਮੇਰੈ ਬਾਬੋਲਾ ਗੁਰਮੁਖੇ ਹਰਿ ਪਾਇਆ॥੨॥

*(ਸਿਰੀ ਮ:੪, ੭੮-੧੨)*

(ਞ) ਗੁਰ ਮਿਲਿ ਲਧਾ ਜੀ ਰਾਮੁ ਪਿਆਰਾ ਰਾਮ॥
ਇਹੁ ਤਨੁ ਮਨੁ ਦਿਤੜਾ ਵਾਰੋ ਵਾਰਾ ਰਾਮ॥
ਤਨੁ ਮਨੁ ਦਿਤਾ ਭਵਜਲੁ ਜਿਤਾ ਚੂਕੀ ਕਾਂਣਿ ਜਮਾਣੀ॥
ਅਸਥਿਰੁ ਥੀਆ ਅੰਮ੍ਰਿਤੁ ਪੀਆ ਰਹਿਆ ਆਵਣ ਜਾਣੀ॥
ਸੋ ਘਰੁ ਲਧਾ ਸਹਜਿ ਸਮਧਾ ਹਰਿ ਕਾ ਨਾਮੁ ਅਧਾਰਾ॥
ਕਹੁ ਨਾਨਕੁ ਸੁਖਿ ਮਾਣੇ ਰਲੀਆਂ ਗੁਰ ਪੂਰੇ ਕੰਉ ਨਮਸਕਾਰਾ॥੧॥

*(ਵਡਹੰਸੁ ਮ:੫, ਛੰਤ, ੫੭੬-੧੫)*

(ਟ) ਬਾਬੁਲਿ ਦਿਤੜੀ ਦੂਰਿ ਨਾ ਆਵੈ ਘਰਿ ਪੇਈਐ ਬਲਿ ਰਾਮ ਜੀਉ॥
ਰਹਸੀ ਵੇਖਿ ਹਦੂਰਿ ਪਿਰਿ ਰਾਵੀ ਘਰਿ ਸੋਹੀਐ ਬਲਿ ਰਾਮ ਜੀਉ॥
ਸਾਚੇ ਪਿਰ ਲੋੜੀ ਪ੍ਰੀਤਮ ਜੋੜੀ ਮਤਿ ਪੂਰੀ ਪਰਧਾਨੇ॥
ਸੰਜੋਗੀ ਮੇਲਾ ਥਾਨਿ ਸੁਹੇਲਾ ਗੁਣਵੰਤੀ ਗੁਰ ਗਿਆਨੇ॥
ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ॥
ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ॥੪॥

*(ਸੂਹੀ ਛੰਤ ਮ:੧, ੭੬੪-੧)*

(ਠ) ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ ਪਾਚਉ ਤਤ ਬਰਾਤੀ॥
ਰਾਮ ਰਾਇ ਸਿਉ ਭਾਵਰਿ ਲੈਹਉ ਆਤਮ ਤਿਹ ਰੰਗ ਰਾਤੀ॥੧॥
ਗਾਉ ਗਾਉ ਰੀ ਦੁਲਹਨੀ ਮੰਗਲਚਾਰਾ॥
ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ॥੧॥ ਰਹਾਉ॥
ਨਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨ ਉਚਾਰਾ॥
ਰਾਮ ਰਾਇ ਸੋ ਦੂਲਹੁ ਪਾਇਓ ਅਸ ਬਡਭਾਗ ਹਮਾਰਾ॥੨॥
ਸੁਰਿ ਨਰ ਮੁਨਿ ਜਨ ਕਉਤਕ ਆਏ ਕੋਟਿ ਤੇਤੀਸ ਉਜਾਨਾਂ॥
ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ॥੩॥

*(ਆਸਾ ਕਬੀਰ, ੪੮੨-੨)*

(ਡ) ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ ਪਾਇਆ ਪੁਰਖੁ ਅਨੰਦੀ॥

ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲਿ ਜੰਞ ਸੁੋਹੰਦੀ॥੩॥

*(ਸਿਰੀ ਮ:੪. ੭੮-੧੭)*

(ਢ) ਭਵਨੁ ਸੁਹਾਵੜਾ ਧਰਤਿ ਸਭਾਗੀ ਰਾਮ॥
ਪ੍ਰਭੁ ਘਰਿ ਆਇਅੜਾ ਗੁਰ ਚਰਣੀ ਲਾਗੀ ਰਾਮ॥
ਗੁਰ ਚਰਣ ਲਾਗੀ ਸਹਜਿ ਜਾਗੀ ਸਗਲ ਇਛਾ ਪੁੰਨੀਆ॥
ਮੇਰੀ ਆਸ ਪੂਰੀ ਸੰਤ ਧੂਰੀ ਹਰਿ ਮਿਲੇ ਕੰਤ ਵਿਛੁੰਨਿਆ॥
ਆਨੰਦ ਅਨਦਿਨੁ ਵਜਹਿ ਵਾਜੇ ਅਹੰ ਮਤਿ ਮਨ ਕੀ ਤਿਆਗੀ॥
ਬਿਨਵੰਤਿ ਨਾਨਕ ਸਰਣਿ ਸੁਆਮੀ ਸੰਤਸੰਗਿ ਲਿਵ ਲਾਗੀ॥੪॥

*(ਬਿਲਾਵਲੁ ਮ:੫, ੮੪੬-੪)*

(ਣ) (ਵਿਆਹ ਤੋਂ ਪਹਿਲਾਂ ਸਵਾਗਤ ਸਮੇਂ ਪੜ੍ਹਿਆ ਜਾਂਦਾ ਸ਼ਬਦ)
ਹਰਿ ਪ੍ਰਭ ਕਾਜੁ ਰਚਾਇਆ॥ ਗੁਰਮੁਖਿ ਵੀਆਹਣਿ ਆਇਆ॥
ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ ਸਾ ਧਨ ਕੰਤ ਪਿਆਰੀ॥
ਸੰਤ ਜਨਾ ਮਿਲਿ ਮੰਗਲ ਗਾਏ ਹਰਿ ਜੀਉ ਆਪਿ ਸਵਾਰੀ॥
ਸੁਰਿ ਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ॥
ਨਾਨਕ ਪ੍ਰਭੁ ਪਾਇਆ ਮੈ ਸਾਚਾ ਨਾ ਕਦੇ ਮਰੈ ਨ ਜਾਈ॥੪॥

*(ਸੂਹੀ ਛੰਤ ਮ:੪, ੭੭੫-੪)*

(ਤ) ਕਰੁ ਗਹਿ ਲੀਨੀ ਸਾਜਨਹਿ ਜਨਮ ਜਨਮ ਕੇ ਮੀਤ॥
ਚਰਨਹ ਦਾਸੀ ਕਰਿ ਲਈ ਨਾਨਕ ਪ੍ਰਭ ਹਿਤ ਚੀਤ॥੨॥

*(ਰਾਮਕਲੀ ਮ:੫, ਰੁਤੀ, ੯੨੮-੯)*

(ਥ) (ਵਿਆਹ ਦੀ ਸਮਾਪਤੀ ਸਮੇਂ ਪੜ੍ਹਨ ਯੋਗ ਸ਼ਬਦ)
ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ॥
ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ॥੧॥

*(ਵਾਰ ਰਾਮਕਲੀ ਮ:੫, ੯੬੩-੧੭)*

(ਦ) (ਦੰਪਤੀ ਜੀਵਨ ਦਾ ਆਦਰਸ਼)
ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥੩॥

*(ਸੂਹੀ ਵਾਰ ਮ:੩, ੭੮੮-੧੧)*

(ਧ) ਦੁਇ ਕਰ ਜੋੜਿ ਕਰੀ ਬੇਨੰਤੀ ਠਾਕੁਰੁ ਅਪਨਾ ਧਿਆਇਆ॥
ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ॥੧॥
ਠਾਕੁਰ ਹੋਏ ਆਪਿ ਦਇਆਲ॥
ਭਈ ਕਲਿਆਣ ਆਨੰਦ ਰੂਪ ਹੁਈ ਹੈ ਉਬਰੇ ਬਾਲ ਗੁਪਾਲ॥੧॥ ਰਹਾਉ॥
ਮਿਲਿ ਵਰ ਨਾਰੀ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ॥
ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਨਿ ਸਭ ਕਾ ਕੀਆ ਉਧਾਰੁ॥੨॥

*(ਗੂਜਰੀ ਮ:੫, ੪੯੯-੩)*

(ਨ) ਸੰਤ ਜਨਾ ਹਰਿ ਮੰਤ੍ਰੁ ਦ੍ਰਿੜਾਇਆ ਹਰਿ ਸਾਜਨ ਵਸਗਤਿ ਕੀਨੇ ਰਾਮ॥
ਆਪਨੜਾ ਮਨੁ ਆਗੈ ਧਰਿਆ ਸਰਬਸੁ ਠਾਕੁਰਿ ਦੀਨੇ ਰਾਮ॥
ਕਰਿ ਅਪੁਨੀ ਦਾਸੀ ਮਿਟੀ ਉਦਾਸੀ ਹਰਿ ਮੰਦਰਿ ਥਿਤਿ ਪਾਈ॥
ਅਨਦ ਬਿਨੋਦ ਸਿਮਰਹੁ ਪ੍ਰਭੁ ਸਾਚਾ ਵਿਛੁੜਿ ਕਬਹੂ ਨ ਜਾਈ॥
ਸਾ ਵਡਭਾਗਣਿ ਸਦਾ ਸੋਹਾਗਣਿ ਰਾਮ ਨਾਮ ਗੁਣ ਚੀਨ੍ਹੇ॥
ਕਹੁ ਨਾਨਕ ਰਵਹਿ ਰੰਗਿ ਰਾਤੇ ਪ੍ਰੇਮ ਮਹਾ ਰਸਿ ਭੀਨੇ॥੨॥

(ਸੂਹੀ ਮ:੫, ੭੮੨-੧੦)

(ਪ) (ਮਿਲਾਪ ਦੀ ਖੁਸ਼ੀ)
ਧੰਨਿ ਧੰਨਿ ਹਮਾਰੇ ਭਾਗ ਘਰਿ ਆਇਆ ਪਿਰੁ ਮੇਰਾ॥
ਸੋਹੇ ਬੰਕ ਦੁਆਰ ਸਗਲਾ ਬਨੁ ਹਰਾ॥
ਹਰ ਹਰਾ ਸੁਆਮੀ ਸੁਖਹ ਗਾਮੀ ਅਨਦੁ ਮੰਗਲ ਰਸੁ ਘਣਾ॥
ਨਵਲ ਨਵਤਨ ਨਾਹੁ ਬਾਲਾ ਕਵਨ ਰਸਨਾ ਗੁਨ ਭਣਾ॥
ਮੇਰੀ ਸੇਜ ਸੋਹੀ ਦੇਖਿ ਮੋਹੀ ਸਗਲ ਸਹਸਾ ਦੁਖੁ ਹਰਾ॥
ਨਾਨਕ ਪਇਅੰਪੈ ਮੇਰੀ ਆਸ ਪੂਰੀ ਮਿਲੇ ਸੁਆਮੀ ਅਪਰੰਪਰਾ॥੫॥

(ਬਿਲਾਵਲੁ ਮ:੫, ਛੰਤ, ੮੪੭-੧੫)

(ਫ) (ਅਨੰਦ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ ਅਤੇ ਅੰਤਮ ਪਉੜੀ ਦਾ ਪਾਠ ਵਿਵਾਹ ਦੀ ਰਸਮ ਸੰਪੂਰਨ ਹੁੰਦਿਆਂ ਹੀ ਪੜ੍ਹਨਾ ਲਾਜ਼ਮੀ ਹੈ। ਦੇਖੋ, ਰਾਮਕਲੀ ਮ:੩, ੯੧੭-੧)

(ਬ) (ਆਨੰਦ ਦੀ ਰਸਮ ਦੀ ਸੰਪੂਰਨਤਾ 'ਤੇ ਪੜ੍ਹਿਆ ਜਾਣ ਵਾਲਾ ਸ਼ਬਦ)
ਪੂਰੀ ਆਸਾ ਜੀ ਮਨਸਾ ਮੇਰੇ ਰਾਮ॥ ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ॥
ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ॥
ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ॥
ਨਉ ਨਿਧਿ ਪਾਈ ਵਜੀ ਵਾਧਾਈ ਵਾਜੇ ਅਨਹਦ ਤੂਰੇ॥
ਕਹੁ ਨਾਨਕ ਮੈ ਵਰੁ ਘਰਿ ਪਾਇਆ ਮੇਰੇ ਲਾਥੇ ਸਗਲ ਵਿਸੂਰੇ॥੪॥

(ਵਡਹੰਸੁ ਮ:੫, ਛੰਤ, ੫੭੭-੫)

(ਭ) ਵੇਤਗਾ ਆਪੇ ਵਤੈ॥ ਵਟਿ ਧਾਗੇ ਅਵਰਾ ਘਤੈ॥
ਲੈ ਭਾੜਿ ਕਰੇ ਵੀਆਹੁ॥ ਕਢਿ ਕਾਗਲੁ ਦਸੇ ਰਾਹੁ॥
ਸੁਣਿ ਵੇਖਹੁ ਲੋਕਾ ਏਹੁ ਵਿਡਾਣੁ॥ ਮਨਿ ਅੰਧਾ ਨਾਉ ਸੁਜਾਣੁ॥੪॥

(ਵਾਰ ਆਸਾ ਮ:੧, ੪੭੧-੧੦)

## ਆਨੰਦ ਮੂਲ (੨੫੧)

(ੳ) ਆਨੰਦ ਮੂਲੁ ਅਨਾਥ ਅਧਾਰੀ॥ ਗੁਰਮੁਖਿ ਭਗਤਿ ਸਹਜਿ ਬੀਚਾਰੀ॥
ਭਗਤਿ ਵਛਲ ਭੈ ਕਾਟਨਹਾਰੇ॥ ਹਉਮੈ ਮਾਰਿ ਮਿਲੇ ਪਗੁ ਧਾਰੇ॥੫॥

(ਧਨਾਸਰੀ ਮ:੧, ੬੮੫-੧੮)

(ਅ) ਆਨਦ ਮੂਲੁ ਜਗਜੀਵਨ ਦਾਤਾ ਸਭ ਜਨ ਕਉ ਅਨਦੁ ਕਰਹ ਹਰਿ ਧਿਆਵੈ॥

ਤੂੰ ਦਾਤਾ ਜੀਅ ਸਭਿ ਤੇਰੇ ਜਨ ਨਾਨਕ ਗੁਰਮੁਖਿ ਬਖਸਿ ਮਿਲਾਵੈ॥੪॥

(ਗੂਜਰੀ ਮ:੪, ੪੯੪-੧੧)

(ਝ) ਆਨਦ ਮੂਲੁ ਨਾਥੁ ਸਿਰਿ ਨਾਥਾ ਸਤਿਗੁਰੁ ਮੇਲਿ ਮਿਲਾਈ॥੫॥

(ਗੂਜਰੀ ਮ:੧, ੫੦੫-੬)

(ਸ) ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੋ॥੧॥

(ਗੋਂਡ ਕਬੀਰ, ੮੭੦-੯)

(ਹ) ਤ੍ਰਿਤੀਆ ਤੀਨੇ ਸਮ ਕਰਿ ਲਿਆਵੈ॥ ਆਨਦ ਮੂਲ ਪਰਮ ਪਦੁ ਪਾਵੈ॥
ਸਾਧ ਸੰਗਤਿ ਉਪਜੈ ਬਿਸ੍ਵਾਸ॥ ਬਾਹਰਿ ਭੀਤਰਿ ਸਦਾ ਪ੍ਰਗਾਸ॥੪॥

(ਗਉੜੀ ਥਿਤੀ ਕਬੀਰ, ੩੪੩-੧੧)

(ਕ) ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ॥
ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰ ਸਬਦੀ ਗੋਵਿਦੁ ਗਜਿਆ॥
ਆਦਿ ਜੁਗਾਦਿ ਵੇਸੁ ਹਰਿ ਏਕੋ ਮਤਿ ਗੁਰਮਤਿ ਹਰਿ ਪ੍ਰਭੁ ਭਜਿਆ॥

(ਕਾਨੜਾ ਵਾਰ ਮ:੪, ੧੩੧੫-੧੮)

## ਆਨੰਦ ਰੂਪੁ (੨੫੨)

ਰੂਹਾਨੀ ਖੁਸ਼ੀ ਦਾ ਮੁਜੱਸਮਾ, ਆਤਮਿਕ ਖੇੜੇ ਦਾ ਪੁੰਜ, ਹਰ ਪਰਕਾਰ ਦੀਆਂ ਖੁਸ਼ੀਆਂ ਦਾ ਦਾਤਾ, ਜੋ ਪ੍ਰਭੂ ਆਪ ਹੈ।

(ੳ) ਹੁਕਮੁ ਚਲਾਇ ਰਹਿਆ ਭਰਪੂਰੇ॥ ਕਿਸੁ ਨੇੜੈ ਕਿਸੁ ਆਖਾਂ ਦੂਰੇ॥
... ... ...
ਅਨਦ ਰੂਪ ਅਨੂਪ ਅਗੋਚਰ ਗੁਰ ਮਿਲਿਐ ਭਰਮੁ ਜਾਇਆ॥੩॥

(ਮਾਰੂ ਮ:੧, ੧੦੪੨-੧੬)

(ਅ) ਅਹਿਨਿਸਿ ਜੋਤਿ ਨਿਰੰਤਰਿ ਪੇਖੈ॥ ਆਨੰਦ ਰੂਪੁ ਅਨੂਪੁ ਸਰੂਪਾ ਗੁਰਿ ਪੂਰੈ ਦੇਖਾਇਆ॥੨॥

(ਮਾਰੂ ਮ:੧, ੧੦੪੧-੧੬)

(ੲ) ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ ਅਹੰ ਮਿਟਾਵਹੁ॥
ਤਉ ਘਰ ਹੀ ਲਾਲਨੁ ਪਾਵਹੁ॥ ਤਬ ਰਸ ਮੰਗਲ ਗੁਨ ਗਾਵਹੁ॥ ਆਨਦ ਰੂਪ ਧਿਆਵਹੁ॥
ਨਾਨਕੁ ਦੁਆਰੈ ਆਇਓ॥ ਤਉ ਮੈ ਲਾਲਨੁ ਪਾਇਓ ਰੀ॥੨॥

(ਬਿਲਾਵਲੁ ਮ:੫, ੮੩੦-੫)

(ਸ) ਹਰਿ ਕਾ ਮੰਦਰੁ ਤਿਸੁ ਮਹਿ ਲਾਲੁ॥ ਗੁਰ ਖੋਲਿਆ ਪੜਦਾ ਦੇਖਿ ਭਈ ਨਿਹਾਲੁ॥੪॥
ਜਿਨਿ ਚਾਖਿਆ ਤਿਸੁ ਆਇਆ ਸਾਦੁ॥ ਜਿਉ ਗੂੰਗਾ ਮਨ ਮਹਿ ਬਿਸਮਾਦੁ॥
ਆਨਦ ਰੂਪੁ ਸਭੁ ਨਦਰੀ ਆਇਆ॥ ਜਨ ਨਾਨਕ ਹਰਿ ਗੁਣ ਆਖਿ ਸਮਾਇਆ॥੫॥

(ਬਿਲਾਵਲੁ ਮ:੫, ੮੦੧-੧੨)

## ਆਨ ਵਸਤੂ (੨੫੩)

ਵਾਹਿਗੁਰੂ ਅਥਵਾ ਵਾਹਿਗੁਰੂ ਦੇ ਪਿਆਰ ਤੋਂ ਬਿਨਾ ਹੋਰ ਦੁਨਿਆਵੀ ਚੀਜ਼ਾਂ ਨਾਲ ਸਨੇਹ ਰਖਣਾ, ਵਾਹਿਗੁਰੂ ਨੂੰ ਛੱਡਕੇ ਹੋਰ ਦੇਵੀ ਦੇਵਤਿਆਂ ਦੀ ਉਪਾਸਨਾ ਕਰਨੀ, ਆਦਿ।

(ੳ) ਜਉ ਜਾਚਉ ਤਉ ਕੇਵਲ ਰਾਮ॥ ਆਨ ਦੇਵ ਸਿਉ ਨਾਹੀ ਕਾਮ॥੧॥ ਰਹਾਉ॥

(ਭੈਰਉ ਕਬੀਰ, ੧੧੬੨-੧੯)

(ਅ) ਹਉ ਤਉ ਏਕ ਰਮਈਆ ਲੈਹਉ॥ ਆਨ ਦੇਵ ਬਦਲਾਵਨਿ ਦੈਹਉ॥੧॥ ਰਹਾਉ॥

(ਗੋਂਡ ਨਾਮਦੇਵ, ੮੭੪-੧੩)

(ੲ) ਆਨ ਰਸਾ ਜੇਤੇ ਤੈ ਚਾਖੇ॥ ਨਿਮਖ ਨ ਤ੍ਰਿਸਨਾ ਤੇਰੀ ਲਾਥੇ॥
ਹਰਿ ਰਸ ਕਾ ਤੂੰ ਚਾਖਹਿ ਸਾਦੁ॥ ਚਾਖਤ ਹੋਇ ਰਹਹਿ ਬਿਸਮਾਦੁ॥੧॥
ਅੰਮ੍ਰਿਤੁ ਰਸਨਾ ਪੀਉ ਪਿਆਰੀ॥ ਇਹ ਰਸ ਰਾਤੀ ਹੋਇ ਤ੍ਰਿਪਤਾਰੀ॥੧॥ ਰਹਾਉ॥

(ਗਉੜੀ ਗੁਆਰੇਰੀ ਮ:੫, ੧੮੦-੧੩)

(ਸ) ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ॥
ਆਨ ਨ ਸਮਸਰਿ ਕੋਊ ਲਾਗੈ ਢੂਢਿ ਰਹੇ ਹਮ ਮੂਚਾ॥੧॥ ਰਹਾਉ॥

(ਦੇਵਗੰਧਾਰੀ ਮ:੫, ੫੩੪-੧੭)

(ਹ) ਕਿਨਹੀ ਕੀਆ ਪਰਵਿਰਤਿ ਪਸਾਰਾ॥ ਕਿਨਹੀ ਕੀਆ ਪੂਜਾ ਬਿਸਥਾਰਾ॥
ਕਿਨਹੀ ਨਿਵਲ ਭੁਇਅੰਗਮ ਸਾਧੇ॥ ਮੋਹਿ ਦੀਨ ਹਰਿ ਹਰਿ ਆਰਾਧੇ॥੧॥
ਤੇਰਾ ਭਰੋਸਾ ਪਿਆਰੇ॥ ਆਨ ਨ ਜਾਨਾ ਵੇਸਾ॥੧॥ ਰਹਾਉ॥

(ਰਾਮਕਲੀ ਮ:੫, ੯੧੨-੧੫)

(ਕ) ਕਰਨ ਕਰਾਵਨ ਸੋਈ॥ ਆਨ ਨ ਦੀਸੈ ਕੋਈ॥

(ਰਾਮਕਲੀ ਮ:੫, ੮੮੬-੧੭)

(ਖ) ਹੋਹੁ ਕ੍ਰਿਪਾਲ ਨਾਮੁ ਦੇਹੁ ਅਪੁਨਾ ਬਿਨਤੀ ਏਹ ਕਰੀ॥
ਆਨ ਬਿਉਹਾਰ ਬਿਸਰੇ ਪ੍ਰਭ ਸਿਮਰਤ ਪਾਇਓ ਲਾਭੁ ਸਹੀ॥੧॥

(ਸਾਰੰਗ ਮ:੫, ੧੨੨੦-੧੧)

(ਗ) ਰਸਨਾ ਰਾਮ ਕੋ ਜਸੁ ਗਾਉ॥
ਆਨ ਸੁਆਦ ਬਿਸਾਰਿ ਸਗਲੇ ਭਲੋ ਨਾਮ ਸੁਆਉ॥੧॥ ਰਹਾਉ॥

(ਸਾਰਗ ਮ:੫, ੧੨੨੦-੧੪)

(ਘ) ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ॥
ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ॥੧॥

(ਸਾਰਗ ਮ:੫, ਸੂਰਦਾਸ, ੧੨੫੩-੧੩)

(ਙ) ਆਨ ਬਾਪਾਰ ਬਨਜ ਜੋ ਕਰੀਅਹਿ ਤੇਤੇ ਦੂਖ ਸਹਾਮਾ॥
ਗੋਬਿਦ ਭਜਨ ਕੇ ਨਿਰਭੈ ਵਾਪਾਰੀ ਹਰਿ ਰਾਸਿ ਨਾਨਕ ਰਾਮ ਨਾਮਾ॥੨॥

(ਸਾਰੰਗ ਮ:੫, ੧੨੧੧-੮)

(ਚ) ਰਾਮ ਨਾਮੁ ਰਤਨ ਧਨੁ ਸੰਚਹੁ ਮਨਿ ਤਨਿ ਲਾਵਹੁ ਭਾਉ॥
ਆਨ ਬਿਭੂਤ ਮਿਥਿਆ ਕਰਿ ਮਾਨਹੁ ਸਾਚਾ ਇਹੈ ਸੁਆਉ॥੧॥

(ਸਾਰਗ ਮ:੫, ੧੨੧੯-੫)

(ਛ) ਆਨ ਮਨਉ ਤਉ ਪਰ ਘਰ ਜਾਉ॥ ਕਿਸੁ ਜਾਚਉ ਨਾਹੀ ਕੋ ਥਾਉ॥
ਨਾਨਕ ਗੁਰਮਤਿ ਸਹਜਿ ਸਮਾਉ॥੪॥

(ਗਉੜੀ ਮ:੧, ੧੫੩-੧੩)

(ਜ) ਚਰਨਹ ਗੋਬਿੰਦ ਮਾਰਗੁ ਸੁਹਾਵਾ॥
ਆਨ ਮਾਰਗ ਜੇਤਾ ਕਿਛੁ ਧਾਈਐ ਤੇਤੋ ਹੀ ਦੁਖੁ ਹਾਵਾ॥੧॥ ਰਹਾਉ॥

*(ਸਾਰਗ ਮ:੫, ੧੨੧੨-੨)*

(ਝ) ਹਰਿ ਰਸੁ ਪੀਵੈ ਅਲਮਸਤੁ ਮਤਵਾਰਾ॥ ਆਨ ਰਸਾ ਸਭਿ ਹੋਛੇ ਰੇ॥੧॥ ਰਹਾਉ॥

*(ਆਸਾ ਮ:੫, ੩੭੭-੧੧)*

(ਞ) ਹਰਿ ਰਸੁ ਪੀਵਤ ਸਦ ਹੀ ਰਾਤਾ ਆਨ ਰਸਾ ਖਿਨ ਮਹਿ ਲਹਿ ਜਾਤਾ॥
ਹਰਿ ਰਸ ਕੇ ਮਾਤੇ ਮਨਿ ਸਦਾ ਅਨੰਦ॥ ਆਨ ਰਸਾ ਮਹਿ ਵਿਆਪੈ ਚਿੰਦ॥੧॥

*(ਆਸਾ ਮ:੫, ੩੭੭-੧੦)*

(ਟ) ਆਨ ਰਸਾ ਦੀਸਹਿ ਸਭਿ ਛਾਰੁ॥ ਨਾਮ ਬਿਨਾ ਨਿਹਫਲ ਸੰਸਾਰ॥੧॥

*(ਗਉੜੀ ਮ:੫, ੧੯੮-੧੫)*

(ਠ) ਬਿਨੁ ਹਰਿ ਸਿਮਰਨ ਸੁਖੁ ਨਹੀ ਪਾਇਆ॥ ਆਨ ਰੰਗ ਫੀਕੇ ਸਭ ਮਾਇਆ॥੩॥

*(ਗਉੜੀ ਮ:੫, ੧੯੪-੭)*

(ਡ) ਆਨ ਰੂਤੀ ਆਨ ਬੋਈਐ ਫਲੁ ਨ ਫੂਲੈ ਤਾਹਿ॥੧॥

*(ਮਾਰੂ ਮ:੫, ੧੦੦੨-੧੦)*

(ਢ) ਆਨ ਉਪਾਉ ਨ ਕੋਊ ਸੂਝੈ ਹਰਿ ਦਾਸਾ ਸਰਣੀ ਪਰਿ ਰਹਾ॥
ਕਹੁ ਨਾਨਕ ਤਬ ਹੀ ਛੁਟੀਐ ਜਉ ਸਗਲੇ ਅਉਗਨ ਮੇਟਿ ਧਰਹਾ॥੪॥

*(ਸਾਰਗ ਮ:੫, ੧੨੦੩-੧੬)*

(ਣ) ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤੇ ਸੀਖੇ ਪਾਵਤ॥
ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ ਅਗਮ ਜੈਸੇ ਪਰਖਾਵਤ॥੩॥

*(ਸਾਰਗ ਮ:੫, ੧੨੦੫-੭)*

(ਤ) ਆਨ ਉਪਾਵ ਨ ਜੀਵਤ ਮੀਨਾ ਬਿਨੁ ਜਲ ਮਰਨਾ ਤੇਂਹ॥੧॥
ਹਮ ਅਨਾਥ ਨਾਥ ਹਰਿ ਸਰਣੀ ਅਪੁਨੀ ਕ੍ਰਿਪਾ ਕਰੇਂਹ॥
ਚਰਣ ਕਮਲ ਨਾਨਕੁ ਆਰਾਧੈ ਤਿਸੁ ਬਿਨੁ ਆਨ ਨ ਕੇਂਹ॥੨॥

*(ਜੈਤਸਰੀ ਮ:੫, ੭੦੨-੩)*

(ਥ) ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ॥

*(ਧਨਾਸਰੀ ਮ:੫, ੬੮੨-੧੭)*

(ਦ) ਹਮਾਰੈ ਏਕੈ ਹਰੀ ਹਰੀ॥ ਆਨ ਅਵਰ ਸਿਞਾਣਿ ਨ ਕਰੀ॥

*(ਟੋਡੀ ਮ:੫, ੭੧੫-੭)*

(ਧ) ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ॥
ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ॥੧੧॥

*(ਜੈਤਸਰੀ ਵਾਰ ਮ:੫, ੭੦੮-੯)*

(ਨ) ਚਰਨ ਕਮਲ ਸਿਉ ਲਾਗੀ ਪ੍ਰੀਤਿ॥ ਆਨ ਸੁਖਾ ਨਹੀ ਆਵਹਿ ਚੀਤਿ॥੩॥

*(ਗਉੜੀ ਮ:੫, ੧੯੬-੮)*

(ਪ) ਸਾਧੂ ਸੰਗਿ ਭਜਹੁ ਗੁਪਾਲ॥

ਆਨ ਸੰਜਮ ਕਿਛੁ ਨ ਸੂਝੈ ਇਹ ਜਤਨ ਕਾਟਿ ਕਲਿ ਕਾਲ॥ ਰਹਾਉ॥

*(ਧਨਾਸਰੀ ਮ:੫, ੬੭੫-੧੬)*

(ਫ) ਮੇਰੇ ਮਨ ਨਾਮੁ ਅੰਮ੍ਰਿਤੁ ਪੀਉ॥
ਆਨ ਸਾਦ ਬਿਸਾਰਿ ਹੋਛੇ ਅਮਰੁ ਜੁਗੁ ਜੁਗੁ ਜੀਉ॥੧॥ ਰਹਾਉ॥

*(ਮਾਰੂ ਮ:੫, ੧੦੦੭-੪)*

(ਬ) ਮਨੁ ਤਨੁ ਧਨੁ ਸਭੁ ਤੁਮਰਾ ਸੁਆਮੀ ਆਨ ਨ ਦੂਜੀ ਜਾਇ॥
ਜਿਉ ਤੂ ਰਾਖਹਿ ਤਿਵਹੀ ਰਹਣਾ ਤੁਮਰਾ ਪੈਨੈ ਖਾਇ॥੧॥

*(ਸਾਰਗ ਮ:੫, ੧੨੨੩-੮)*

(ਭ) ਮਨ ਰੇ ਨਾਮ ਕੋ ਸੁਖ ਸਾਰ॥
ਆਨ ਕਾਮ ਬਿਕਾਰ ਮਾਇਆ ਸਗਲ ਦੀਸਹਿ ਛਾਰ॥੧॥ ਰਹਾਉ॥

*(ਸਾਰਗ ਮ:੫, ੧੨੨੩-੧੦)*

(ਮ) ਆਨ ਜਲਾ ਸਿਉ ਕਾਜੁ ਨ ਕਛੂਐ ਹਰਿ ਬੂੰਦ ਚਾਤ੍ਰਿਕ ਕਉ ਦੀਜੈ॥੧॥

*(ਕਲਿਆਨੁ ਮ:੫, ੧੩੨੧-੧੫)*

(ਯ) ਸਾਜਨ ਸੰਤ ਕਰਹੁ ਇਹੁ ਕਾਮੁ॥ ਆਨ ਤਿਆਗਿ ਜਪਹੁ ਹਰਿ ਨਾਮੁ॥

*(ਗਉੜੀ ਸੁਖਮਨੀ ਮ:੫, ੨੯੦-੩)*

**ਆਪ ਹੁਦਰਾ (੨੫੪)**

ਜੋ ਆਪਣੀ ਮਰਜ਼ੀ ਦੇ ਅਧੀਨ ਚਲਦਾ ਹੈ, ਜੋ ਗੁਰਮਤਿ ਦੇ ਅਨੁਕੂਲ ਨਹੀਂ ਚਲਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਭਾਣਾ"।

(ੳ) ਆਪਣੈ ਭਾਣੈ ਕਹੁ ਕਿਨਿ ਸੁਖੁ ਪਾਇਆ ਅੰਧਾ ਅੰਧੁ ਕਮਾਈ॥
ਬਿਖਿਆ ਕਦੇ ਹੀ ਰਜੈ ਨਾਹੀ ਮੂਰਖ ਭੁਖ ਨ ਜਾਈ॥

*(ਮਲਾਰ ਵਾਰ ਮ:੧, ੧੨੮੭-੯)*

(ਅ) ਆਪਣੈ ਭਾਣੈ ਕਿਨੈ ਨ ਪਾਇਓ ਜਨ ਵੇਖਹੁ ਮਨਿ ਪਤੀਆਇ॥
ਜਨ ਨਾਨਕੁ ਦਾਸਨ ਦਾਸੁ ਹੈ ਜੋ ਸਤਿਗੁਰ ਲਾਗੇ ਪਾਇ॥੨॥

*(ਕਾਨੜੇ ਦੀ ਵਾਰ ਮ:੪, ੧੩੧੩-੧੮)*

(ੲ) ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥

*(ਸੋਰਠਿ ਮ:੩, ੬੦੧-੧੮)*

(ਸ) ਭਗਤਿ ਕਰਹੁ ਤੁਮ ਸਹੈ ਕੇਰੀ ਜੋ ਸਹ ਪਿਆਰੇ ਭਾਵਏ॥
ਆਪਣਾ ਭਾਣਾ ਤੁਮ ਕਰਹੁ ਤਾ ਫਿਰਿ ਸਹ ਖੁਸੀ ਨ ਆਵਏ॥

*(ਆਸਾ ਮ:੩, ਛੰਤ, ੪੪੦-੯)*

(ਹ) ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ ਮਹਲੁ ਦੇਖਿ ਅਰਦਾਸਿ ਪਾਇ॥
ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ॥

*(ਮਲਾਰ ਵਾਰ ਮ:੩, ੧੨੮੩-੧੦)*

(ਕ) ਮਨਮੁਖੁ ਅੰਧੁ ਕਰੇ ਚਤੁਰਾਈ॥ ਭਾਣਾ ਨ ਮੰਨੇ ਬਹੁਤੁ ਦੁਖੁ ਪਾਈ॥

*(ਮਾਰੂ ਸੋਲਹੇ ਮ:੩, ੧੦੬੪-੩)*

(ਖ) ਸਭੁ ਕੋ ਬੋਲੈ ਆਪਣ ਭਾਣੈ॥ ਮਨਮੁਖੁ ਦੂਜੈ ਬੋਲਿ ਨ ਜਾਣੈ॥

ਅੰਧੁਲੇ ਕੀ ਮਤਿ ਅੰਧਲੀ ਬੋਲੀ ਆਇ ਗਇਆ ਦੁਖੁ ਤਾਹਾ ਹੇ॥੧੧॥

*(ਮਾਰੂ ਮ:੩, ੧੦੩੩-੧)*

(ਗ) ਰੈਣਾਇਰ ਮਾਹਿ ਅਨੰਤੁ ਹੈ ਕੂੜੀ ਆਵੈ ਜਾਇ॥
ਭਾਣੈ ਚਲੈ ਆਪਣੈ ਬਹੁਤੀ ਲਹੈ ਸਜਾਇ॥

*(ਰਾਮਕਲੀ ਵਾਰ ਮ:੩, ੯੪੯-੯)*

(ਘ) ਕਾਹੇ ਕੀਜਤੁ ਹੈ ਮਨਿ ਭਾਵਨੁ॥
ਜਬ ਜਮੁ ਆਇ ਕੇਸ ਤੇ ਪਕਰੈ ਤਹ ਹਰਿ ਕੋ ਨਾਮੁ ਛਡਾਵਨ॥੧॥ਰਹਾਉ॥

*(ਮਾਰੂ ਕਬੀਰ, ੧੧੦੪-੬)*

## ਆਪ ਜੈਸਾ ਸਭ ਕੋਈ (੨੫੫)

(ੳ) ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ॥
ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ॥੧॥

*(ਰਾਮਕਲੀ ਮ:੫, ੮੮੩-੨)*

(ਅ) ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥੭॥

*(ਸਲੋਕ ਕਬੀਰ, ੧੩੬੪-੧੬)*

## ਆਪਣਾ ਕੀਆ ਕਛੂ ਨ ਹੋਵਈ (੨੫੬)

(ੳ) ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ॥
ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ॥
ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ॥
ਐਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ॥੧॥ ਰਹਾਉ॥
ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ॥
ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ ਜੇਹਾ ਤੁਧੁ ਧੁਰਿ ਲਿਖਿ ਪਾਇਆ॥੨॥

*(ਸੂਹੀ ਮ:੪, ੭੩੬-੩)*

(ਅ) ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥੪॥

*(ਭੈਰਉ ਨਾਮਦੇਵ, ੧੧੬੫-੧੫)*

(ੲ) ਜਿਉ ਪ੍ਰਗਾਸਿਆ ਮਾਟੀ ਕੁੰਭੇਉ॥ ਆਪ ਹੀ ਕਰਤਾ ਬੀਠੁਲੁ ਦੇਉ॥੨॥
ਜੀਅ ਕਾ ਬੰਧਨੁ ਕਰਮੁ ਬਿਆਪੈ॥ ਜੋ ਕਿਛੁ ਕੀਆ ਸੋ ਆਪੈ ਆਪੈ॥੩॥

*(ਪ੍ਰਭਾਤੀ ਨਾਮਦੇਉ, ੧੩੫੧-੮)*

(ਸ) ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ॥
ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ॥੨॥

*(ਬਿਲਾਵਲੁ ਮ:੧, ੭੯੫-੫)*

(ਹ) ਜੋ ਕਿਛੁ ਹੋਆ ਸੁ ਤੁਝ ਤੇ ਹੋਗੁ॥ ਅਵਰੁ ਨ ਦੂਜਾ ਕਰਣੈ ਜੋਗੁ॥
ਤਾ ਮਿਲੀਐ ਜਾ ਲੈਹਿ ਮਿਲਾਇ॥ ਕਹੁ ਨਾਨਕ ਹਰਿ ਹਰਿ ਗੁਣ ਗਾਇ॥੪॥

*(ਗਉੜੀ ਮ:੫, ੧੭੬-੧੫)*

(ਕ) ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ॥

*(ਮਲਾਰ ਵਾਰ ਮ:੧, ੧੨੮੧-੧੫)*

(ਖ) ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ॥
ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ॥੬੨॥

*(ਸਲੋਕ ਕਬੀਰ, ੧੩੬੭-੧੪)*

(ਗ) ਜਾ ਆਏ ਤਾ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ॥
ਜੋ ਕਿਛੁ ਕਰਣਾ ਸੋ ਕਰਿ ਰਹਿਆ ਬਖਸਣਹਾਰੈ ਬਖਸਿ ਲਇਆ॥੧੦॥

*(ਰਾਮਕਲੀ ਮ:੧, ੯੦੭-੧)*

(ਘ) ਜੋ ਕਿਛੁ ਕਰਣਾ ਸੁ ਕਰਿ ਰਹਿਆ ਅਵਰੁ ਨ ਕਰਣਾ ਜਾਇ॥
ਚਿਰੀ ਵਿਛੁੰਨੇ ਮੇਲਿਅਨੁ ਸਤਗੁਰ ਪੰਨੈ ਪਾਇ॥
ਆਪੇ ਕਾਰ ਕਰਾਇਸੀ ਅਵਰੁ ਨ ਕਰਣਾ ਜਾਇ॥੩॥

*(ਸਿਰੀ ਮ:੩, ੩੨-੧੬)*

(ਙ) ਜੋ ਕਿਛੁ ਕਰੇ ਸੁ ਆਪੇ ਆਪਿ॥ ਏਕ ਘੜੀ ਮਹਿ ਥਾਪਿ ਉਥਾਪਿ॥
ਕਹਿ ਕਹਿ ਕਹਣਾ ਆਖਿ ਸੁਣਾਏ॥ ਜੇ ਸਉ ਘਾਲੇ ਥਾਇ ਨ ਪਾਏ॥੩॥

*(ਆਸਾ ਮ:੩, ੩੬੪-੧੦)*

(ਚ) ਜੋ ਕਿਛੁ ਕਰੇ ਸੁ ਆਪੇ ਆਪੈ॥ ਬੁਧਿ ਸਿਆਣਪ ਕਿਛੂ ਨ ਜਾਪੈ॥

*(ਮਾਝ ਮ:੫, ੧੦੭-੩)*

(ਛ) ਇਕਿ ਸੋਗੀ ਇਕਿ ਰੋਗਿ ਵਿਆਪੇ॥ ਜੋ ਕਿਛੁ ਕਰੇ ਸੁ ਆਪੇ ਆਪੇ॥

*(ਮਾਰੂ ਮ:੧, ੧੦੨੫-੫)*

(ਜ) ਜੋ ਕਿਛੁ ਕਰੇ ਸੁ ਆਪਿ ਆਪਣ ਭਾਣਿਆ॥
ਭਗਤਾ ਕਾ ਸਹਾਈ ਜੁਗਿ ਜੁਗਿ ਜਾਣਿਆ॥੩॥

*(ਆਸਾ ਮ:੫, ੩੯੮-੫)*

## ਆਪ ਭਲੇ ਜਗ ਭਲਾ (੨੫੭)

(ੳ) ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ॥
ਕਰਣ ਕਰਾਵਨਹਾਰ ਸੁਆਮੀ ਆਪਨ ਹਾਥਿ ਸੰਜੋਗੀ॥੧॥
ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥
ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥ ਰਹਾਉ॥

*(ਸੋਰਠਿ ਮ:੫, ੬੧੦-੧)*

(ਅ) ਬੀਰਾ ਆਪਨ ਬੁਰਾ ਮਿਟਾਵੈ॥ ਤਾਹੂ ਬੁਰਾ ਨਿਕਟਿ ਨਹੀ ਆਵੈ॥

*(ਗਉੜੀ ਬਾਵਨ ਅਖਰੀ ਮ:੫, ੨੫੮-੧੦)*

(ੲ) ਜਾ ਕਾ ਮਨੁ ਹੋਇ ਸਗਲ ਕੀ ਰੀਨਾ॥ ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ॥
ਮਨ ਅਪੁਨੇ ਤੇ ਬੁਰਾ ਮਿਟਾਨਾ॥ ਪੇਖੈ ਸਗਲ ਸ੍ਰਿਸਟਿ ਸਾਜਨਾ॥

*(ਗਉੜੀ ਸੁਖਮਨੀ ਮ:੫, ੨੬੬-੮)*

(ਸ) ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥
ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥੯੫॥

*(ਸਲੋਕ ਫਰੀਦ, ੧੩੮੨-੧੭)*

(ਹ) ਜਿਉ ਮਨੁ ਦੇਖਹਿ ਪਰ ਮਨੁ ਤੈਸਾ॥ ਜੈਸੀ ਮਨਸਾ ਤੈਸੀ ਦਸਾ॥
ਜੈਸਾ ਕਰਮੁ ਤੈਸੀ ਲਿਵ ਲਾਵੈ॥ ਸਤਿਗੁਰੁ ਪੂਛਿ ਸਹਜ ਘਰੁ ਪਾਵੈ॥੩॥

*(ਪ੍ਰਭਾਤੀ ਮ:੧, ੧੩੪੨-੬)*

## ਆਪਾ ਛਡਣਾ/ਤਿਆਗਣਾ (੨੫੮)

ਆਪਣਾ ਅਹੰਕਾਰ ਮਿਟਾ ਦੇਣਾ, ਹਉਮੈ ਰਹਿਤ ਹੋ ਜਾਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਅਹੰਕਾਰ", "ਹਉਮੈ ਰਹਿਤ ਹਉਮੈ"।

(ੳ) ਨਾਨਕ ਕੀ ਅਰਦਾਸਿ ਹੈ ਸਚ ਨਾਮਿ ਸੁਹੇਲਾ॥
ਆਪੁ ਗਇਆ ਸੋਝੀ ਪਈ ਗੁਰ ਸਬਦੀ ਮੇਲਾ॥੧॥ ਰਹਾਉ॥

*(ਆਸਾ ਮ:੧, ੪੨੧-੧੧)*

(ਅ) ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ ਸਲਲ ਸਮਾਇ॥੨॥

*(ਸਿਰੀ ਮ:੧, ੨੨-੧੩)*

(ੲ) ਆਪੁ ਗਇਆ ਤਾ ਆਪਹਿ ਭਏ॥ ਕ੍ਰਿਪਾ ਨਿਧਾਨ ਕੀ ਸਰਨੀ ਪਏ॥੩॥

*(ਗਉੜੀ ਮ:੫, ੨੦੨-੨)*

(ਸ) ਆਪੁ ਗਇਆ ਦੁਖੁ ਕਟਿਆ ਹਰਿ ਵਰੁ ਪਾਇਆ ਨਾਰਿ॥੪੭॥

*(ਰਾਮਕਲੀ ਮ:੧, ਓਅੰਕਾਰ, ੯੩੭-੧)*

(ਹ) ਹਉਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ ਨਾਹੀ॥
ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ॥
ਬਿਨੁ ਗੁਰ ਤਤੁ ਨ ਪਾਈਐ ਅਲਖ ਵਸੈ ਸਭ ਮਾਹਿ॥
ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ॥
ਆਪੁ ਗਇਆ ਭ੍ਰਮੁ ਭਉ ਗਇਆ ਜਨਮ ਮਰਨ ਦੁਖ ਜਾਹਿ॥੧॥

*(ਮਾਰੂ ਵਾਰ ਮ:੧, ੧੦੯੨-੧੯)*

(ਕ) ਬਿਖਿਆ ਕਾ ਧਨੁ ਬਹੁਤੁ ਅਭਿਮਾਨੁ॥ ਅਹੰਕਾਰਿ ਡੂਬੈ ਨ ਪਾਵੈ ਮਾਨੁ॥
ਆਪੁ ਛੋਡਿ ਸਦਾ ਸੁਖੁ ਹੋਈ॥ ਗੁਰਮਤਿ ਸਾਲਾਹੀ ਸਚੁ ਸੋਈ॥੩॥

*(ਧਨਾਸਰੀ ਮ:੩, ੬੬੬-੫)*

(ਖ) ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਇ॥
ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਇ॥੨੧॥

*(ਰਾਮਕਲੀ ਮ:੩, ਅਨੰਦੁ, ੯੧੯-੧੯)*

(ਗ) ਅਮਰੁ ਵੇਪਰਵਾਹੁ ਹੈ ਤਿਸੁ ਨਾਲਿ ਸਿਆਣਪ ਨ ਚਲਈ ਨ ਹੁਜਤਿ ਕਰਣੀ ਜਾਇ॥
ਆਪੁ ਛੋਡਿ ਸਰਣਾਇ ਪਵੈ ਮੰਨਿ ਲਏ ਰਜਾਇ॥
ਗੁਰਮੁਖਿ ਜਮ ਡੰਡੁ ਨ ਲਗਈ ਹਉਮੈ ਵਿਚਹੁ ਜਾਇ॥
ਨਾਨਕ ਸੇਵਕੁ ਸੋਈ ਆਖੀਐ ਜਿ ਸਚਿ ਰਹੈ ਲਿਵ ਲਾਇ॥੧॥

*(ਸਾਰੰਗ ਵਾਰ ਮ:੩, ੧੨੫੧-੧)*

(ਘ) ਜਿਨੀ ਆਪਣਾ ਕੰਤੁ ਪਛਾਣਿਆ ਹਉ ਤਿਨ ਪੂਛਉ ਸੰਤਾ ਜਾਏ॥
ਆਪੁ ਛੋਡਿ ਸੇਵਾ ਕਰੀ ਪਿਰੁ ਸਚੜਾ ਮਿਲੈ ਸਹਜਿ ਸੁਭਾਏ॥

*(ਵਡਹੰਸੁ ਮ:੩, ੫੮੨-੧੯)*

(ਙ) ਸੇ ਭਗਤਿ ਹਰਿ ਭਾਵਦੇ ਜੋ ਗੁਰਮੁਖਿ ਭਾਇ ਚਲੰਨਿ॥
ਆਪੁ ਛੋਡਿ ਸੇਵਾ ਕਰਨਿ ਜੀਵਤ ਮੁਏ ਰਹੰਨਿ॥੨॥

*(ਗਉੜੀ ਮ:੩, ੨੩੩-੧੪)*

(ਚ) ਆਪੁ ਛੋਡਹਿ ਤਾਂ ਸਹੁ ਮਿਲੈ ਸਚਾ ਏਹੁ ਵੀਚਾਰੁ॥
ਹਉਮੈ ਫਿਕਾ ਬੋਲਣਾ ਬੁਝਿ ਨ ਸਕਾ ਕਾਰ॥

*(ਸਲੋਕ ਮ:੩, ੧੪੨੦-੧੮)*

(ਛ) ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ॥
ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ॥੩॥

*(ਸੋਰਠਿ ਮ:੩, ੬੩੮-੧੩)*

(ਜ) ਆਪੁ ਛੋਡਿ ਬੇਨਤੀ ਕਰਹੁ॥ ਸਾਧਸੰਗਿ ਅਗਨਿ ਸਾਗਰੁ ਤਰਹੁ॥

*(ਗਉੜੀ ਸੁਖਮਨੀ ਮ:੫, ੨੯੫-੫)*

(ਝ) ਆਪੁ ਤਿਆਗਿ ਸੰਤ ਚਰਨ ਲਾਗਿ ਮਨੁ ਪਵਿਤੁ ਜਾਹਿ ਪਾਪ॥੧॥

*(ਪ੍ਰਭਾਤੀ ਮ:੫, ੧੩੪੧-੧੪)*

(ਞ) ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ॥
ਗੁਰ ਕਿਰਪਾ ਤੇ ਨਿਰਮਲੁ ਹੋਆ ਜਿਨਿ ਵਿਚਹੁ ਆਪੁ ਗਵਾਇਆ॥

*(ਸੋਰਠਿ ਮ:੩, ੫੯੯-੧੫)*

(ਟ) ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ॥
ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ॥

*(ਮਾਝ ਮ:੫, ਦਿਨੁ ਰੈਣ, ੧੩੬-੧੫)*

(ਠ) ਆਵਾ ਗਵਨੁ ਮਿਟੈ ਪ੍ਰਭ ਸੇਵ॥ ਆਪੁ ਤਿਆਗਿ ਸਰਨਿ ਗੁਰਦੇਵ॥੪॥

*(ਗਉੜੀ ਸੁਖਮਨੀ ਮ:੫, ੨੮੮-੧੩)*

(ਡ) ਆਠ ਪਹਰ ਪ੍ਰਭੁ ਅਪਨਾ ਧਿਆਈਐ ਗੁਰ ਪ੍ਰਸਾਦਿ ਭਉ ਤਰੀਐ॥
ਆਪੁ ਤਿਆਗਿ ਹੋਈਐ ਸਭ ਰੇਣਾ ਜੀਵਤਿਆ ਇਉ ਮਰੀਐ॥੨॥

*(ਸੂਹੀ ਮ:੫, ੭੫੦-੭)*

(ਢ) ਜਿੰਨੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥
ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥

*(ਬਾਰਹ ਮਾਹ ਮਾਂਝ ਮ:੫, ੧੩੫-੨)*

(ਣ) ਆਪੁ ਤਿਆਗਿ ਮਿਟੈ ਆਵਣੁ ਜਾਣਾ॥ ਸਾਧ ਕੈ ਸੰਗਿ ਪਾਰਬ੍ਰਹਮੁ ਪਛਾਣਾ॥੨॥

*(ਗਉੜੀ ਮ:੫, ੧੮੩-੧੮)*

(ਤ) ਆਪੁ ਤਜਹੁ ਗੋਬਿੰਦ ਭਜਹੁ ਸਰਨਿ ਪਰਹੁ ਹਰਿ ਰਾਇ॥
ਦੂਖ ਹਰੈ ਭਵਜਲੁ ਤਰੈ ਮਨ ਚਿੰਦਿਆ ਫਲੁ ਪਾਇ॥

*(ਥਿਤੀ ਗਉੜੀ ਮ:੫, ੨੯੮-੬)*

(ਥ) ਜੀਉ ਮਨੁ ਤਨੁ ਪ੍ਰਾਣ ਪ੍ਰਭ ਕੇ ਤੂ ਆਪਨ ਆਪੁ ਨਿਵਾਰਿ॥
ਗੋਵਿਦ ਭਜੁ ਸਭਿ ਸੁਆਰਥ ਪੂਰੇ ਨਾਨਕ ਕਬਹੁ ਨ ਹਾਰਿ॥੨॥

*(ਮਾਰੂ ਮ:੫, ੧੦੦੭-੨)*

(ਦ) ਤਜਿ ਆਪੁ ਬਿਨਸੀ ਤਾਪੁ ਰੇਣ ਸਾਧੂ ਥੀਉ॥
ਤਿਸਹਿ ਪਰਾਪਤਿ ਨਾਮੁ ਤੇਰਾ ਕਰਿ ਕ੍ਰਿਪਾ ਜਿਸੁ ਦੀਉ॥੧॥

*(ਮਾਰੂ ਮ:੫, ੧੦੦੭-੩)*

(ਘ) ਆਉ ਸਖੀ ਸੰਤ ਪਾਸਿ ਸੇਵਾ ਲਾਗੀਐ॥
ਪੀਸਉ ਚਰਣ ਪਖਾਰਿ ਆਪੁ ਤਿਆਗੀਐ॥
ਤਜਿ ਆਪੁ ਮਿਟੈ ਸੰਤਾਪੁ ਆਪੁ ਨਹ ਜਾਣਾਈਐ॥
ਸਰਣਿ ਗਹੀਜੈ ਮਾਨਿ ਲੀਜੈ ਕਰੇ ਸੋ ਸੁਖੁ ਪਾਈਐ॥

*(ਆਸਾ ਮ:੫, ੪੫੭-੯)*

## ਆਪੇ ਦੀ ਪਛਾਣ (੨੫੯)

ਆਪਣੀ ਅਸਲੀਅਤ ਨੂੰ ਅਨੁਭਵ ਕਰਨਾ, ਖੁਦ ਸ਼ਿਨਾਖਤੀ, ਆਪਣੇ ਅੰਦਰ ਝਾਤੀ ਮਾਰਨੀ, ਤਤ ਵਸਤੂ ਦਾ ਜਾਨਣਾ, ਆਪਣੇ ਮੂਲ ਨੂੰ ਪਛਾਨਣਾ, ਆਪਾ ਚੀਨਣਾ, ਇਸ ਵਿਸ਼ੇ ਪ੍ਰਤਿ ਹੇਠ ਲਿਖੇ ਗੁਰਬਾਣੀ ਦੇ ਪਾਵਨ ਮਸ਼ਵਰੇ ਸੁਹਿਰਦ ਪਾਠਕਾਂ ਦੀ ਖਿਦਮਤ ਵਿਚ ਭੇਟਾ ਕੀਤੇ ਜਾਂਦੇ ਹਨ।

(ੳ) ਸਭ ਸਾਲਾਹੇ ਆਪ ਕਉ ਵਡਹੁ ਵਡੇਰੀ ਹੋਇ॥
ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ॥
ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ॥੮॥

*(ਸਿਰੀ ਮ:੧, ੫੮-੧੦)*

(ਅ) ਸੋ ਬਉਰਾ ਜੋ ਆਪੁ ਨ ਪਛਾਨੈ॥ ਆਪੁ ਪਛਾਨੈ ਤ ਏਕੈ ਜਾਨੈ॥੪॥

*(ਬਿਲਾਵਲੁ ਕਬੀਰ, ੮੫੫-੧੫)*

(ੲ) ਸਤਿਗੁਰੁ ਸੇਵਿ ਸੁਖੁ ਪਾਇਆ ਸਚੁ ਨਾਮੁ ਗੁਣਤਾਸੁ॥
ਗੁਰਮਤੀ ਆਪੁ ਪਛਾਣਿਆ ਰਾਮਨਾਮ ਪਰਗਾਸੁ॥

*(ਸਿਰੀ ਵਾਰ ਮ:੩, ੮੫-੧੯)*

(ਸ) ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ॥
ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ॥
ਦੂਜੈ ਭਾਇ ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ॥
ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ॥੧॥

*(ਸਿਰੀ ਵਾਰ ਮ:੩, ੮੬-੭)*

(ਹ) ਇਸੁ ਕਾਇਆ ਅੰਦਰਿ ਬਹੁਤੁ ਪਸਾਰਾ॥ ਨਾਮੁ ਨਿਰੰਜਨੁ ਅਤਿ ਅਗਮ ਅਪਾਰਾ॥
ਗੁਰਮੁਖਿ ਹੋਵੈ ਸੋਈ ਪਾਏ ਆਪੇ ਬਖਸਿ ਮਿਲਾਵਣਿਆ॥੨॥

*(ਮਾਝ ਮ:੩, ੧੧੨-੧੨)*

(ਕ) ਸਬਦੇ ਸਾਦੁ ਜਾਣਹਿ ਤਾ ਆਪੁ ਪਛਾਣਹਿ॥ ਨਿਰਮਲ ਬਾਣੀ ਸਬਦਿ ਵਖਾਣਹਿ॥
ਸਚੇ ਸੇਵਿ ਸਦਾ ਸੁਖੁ ਪਾਇਨਿ ਨਉ ਨਿਧਿ ਨਾਮੁ ਮੰਨਿ ਵਸਾਵਣਿਆ॥੫॥

*(ਮਾਝ ਮ:੩, ੧੧੫-੧੭)*

(ਖ) ਬਦਫੈਲੀ ਗੈਬਾਨਾ ਖਸਮੁ ਨ ਜਾਣਈ॥ ਸੋ ਕਹੀਐ ਦੇਵਾਨਾ ਆਪੁ ਨ ਪਛਾਣਈ॥

*(ਮਾਝ ਵਾਰ ਮ:੧, ੧੪੨-੬)*

(ਗ) ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥੨॥

*(ਧਨਾਸਰੀ ਮ:੯, ੬੮੪-੧੭)*

(ਘ) ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ॥
ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ॥
ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ ਚੀਨੈ ਆਪੁ॥੩॥

*(ਸਿਰੀ ਮ:੧, ੨੦-੧੪)*

(ਙ) ਮਨ ਕੇ ਬਿਕਾਰ ਮਨਹਿ ਤਜੈ ਮਨਿ ਚੂਕੈ ਮੋਹੁ ਅਭਿਮਾਨੁ॥
ਆਤਮ ਰਾਮ ਪਛਾਣਿਆ ਸਹਜੇ ਨਾਮਿ ਸਮਾਨੁ॥
ਬਿਨੁ ਸਤਿਗੁਰ ਮੁਕਤਿ ਨ ਪਾਈਐ ਮਨਮੁਖਿ ਫਿਰੈ ਦਿਵਾਨੁ॥
ਸਬਦੁ ਨ ਚੀਨੈ ਕਥਨੀ ਬਦਨੀ ਕਰੇ ਬਿਖਿਆ ਮਾਹਿ ਸਮਾਨੁ॥੩॥

*(ਸਿਰੀ ਮ:੩, ੩੯-੧)*

(ਚ) ਜਨ ਕੀ ਕੀਨੀ ਆਪਿ ਸਹਾਇ॥ ਸੁਖੁ ਪਾਇਆ ਲਗਿ ਦਾਸਹ ਪਾਇ॥
ਆਪੁ ਗਇਆ ਤਾ ਆਪਹਿ ਭਏ॥ ਕ੍ਰਿਪਾ ਨਿਧਾਨ ਕੀ ਸਰਨੀ ਪਏ॥੩॥

*(ਗਉੜੀ ਮ:੫, ੨੦੨-੧)*

(ਛ) ਜਿਨੀ ਆਪੁ ਪਛਾਣਿਆ ਘਰ ਮਹਿ ਮਹਲੁ ਸੁਥਾਇ॥
ਸਚੇ ਸੇਤੀ ਰਤਿਆ ਸਚੋ ਪਲੈ ਪਾਇ॥ ਤ੍ਰਿਭਵਣਿ ਸੋ ਪ੍ਰਭੁ ਜਾਣੀਐ ਸਾਚੋ ਸਾਚੈ ਨਾਇ॥੫॥

*(ਸਿਰੀ ਮ:੧, ੫੬-੧੯)*

(ਜ) ਅੰਤਰਿ ਵਸਤੁ ਮੂੜਾ ਬਾਹਰੁ ਭਾਲੇ॥ ਮਨਮੁਖ ਅੰਧੇ ਫਿਰਹਿ ਬੇਤਾਲੇ॥
ਜਿਥੈ ਵਥੁ ਹੋਵੈ ਤਿਥਹੁ ਕੋਇ ਨ ਪਾਵੈ ਮਨਮੁਖ ਭਰਮਿ ਭੁਲਾਵਣਿਆ॥੭॥

*(ਮਾਝ ਮ:੩, ੧੧੭-੧੭)*

(ਝ) ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥
ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥
ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ॥
ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ॥

*(ਵਾਰ ਮਾਝ ਮ:੨, ੧੪੮-੮)*

(ਞ) ਆਪੁ ਪਛਾਣੈ ਮਨੁ ਨਿਰਮਲੁ ਹੋਇ॥ ਜੀਵਨ ਮੁਕਤਿ ਹਰਿ ਪਾਵੈ ਸੋਇ॥
ਹਰਿ ਗੁਣ ਗਾਵੈ ਮਤਿ ਊਤਮ ਹੋਇ॥ ਸਹਜੇ ਸਹਜਿ ਸਮਾਵੈ ਸੋਇ॥੨॥

*(ਗਉੜੀ ਗੁਆਰੇਰੀ ਮ:੩, ੧੬੧-੧੦)*

(ਟ) ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ॥ ਆਤਮੁ ਚੀਨੈ ਸੁ ਤਤੁ ਬੀਚਾਰੇ॥

*(ਗਉੜੀ ਮ:੧, ੨੨੪-੧੦)*

(ਠ) ਅਬ ਮੋਹਿ ਸਰਬ ਕੁਸਲ ਕਰਿ ਮਾਨਿਆ॥ ਸਾਂਤਿ ਭਈ ਜਬ ਗੋਬਿਦੁ ਜਾਨਿਆ॥੧॥ ਰਹਾਉ॥
ਤਨ ਮਹਿ ਹੋਤੀ ਕੋਟਿ ਉਪਾਧਿ॥ ਉਲਟਿ ਭਈ ਸੁਖ ਸਹਜਿ ਸਮਾਧਿ॥
ਆਪੁ ਪਛਾਨੈ ਆਪੈ ਆਪ॥ ਰੋਗੁ ਨ ਬਿਆਪੈ ਤੀਨੌ ਤਾਪ॥੨॥

*(ਗਉੜੀ ਕਬੀਰ, ੩੨੬-੧੯)*

(ਡ) ਆਪਣਾ ਆਪੁ ਨ ਪਛਾਣੈ ਮੂੜਾ ਅਵਰਾ ਆਖਿ ਦੁਖਾਏ॥
ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਏ॥

*(ਬਿਹਾਗੜਾ ਵਾਰ ਮ:੩, ੫੪੯-੧੮)*

(ਢ) ਆਪੁ ਵੀਚਾਰੈ ਸੁ ਪਰਖੇ ਹੀਰਾ॥ ਏਕ ਦ੍ਰਿਸਟਿ ਤਾਰੇ ਗੁਰ ਪੂਰਾ॥

(ਆਸਾ ਮ:੧, ੪੧੩-੧੬)

(ਣ) ਆਪਨੜਾ ਮਨੁ ਵੇਚੀਐ ਸਿਰੁ ਦੀਜੈ ਨਾਲੇ॥
ਗੁਰਮੁਖਿ ਵਸਤੁ ਪਛਾਣੀਐ ਅਪਨਾ ਘਰੁ ਭਾਲੇ॥੫॥

(ਆਸਾ ਮ:੧, ੪੨੦-੯)

(ਤ) ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥
ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥੬॥

(ਆਸਾ ਮ:੧, ੪੨੧-੧੬)

(ਥ) ਜਿਨੀ ਅੰਦਰੁ ਭਾਲਿਆ ਗੁਰ ਸਬਦਿ ਸੁਹਾਵੈ॥
ਜੋ ਇਛਨਿ ਸੋ ਪਾਇਦੇ ਹਰਿ ਨਾਮੁ ਧਿਆਵੈ॥

(ਮਾਰੂ ਵਾਰ ਮ:੩, ੧੦੯੧-੪)

(ਦ) ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ॥
ਗੁਰ ਪਰਸਾਦੀ ਪਾਈਐ ਅੰਤਰਿ ਕਪਟ ਖੁਲਾਹੀ॥੧॥

(ਆਸਾ ਮ:੩, ੪੨੫-੧੧)

(ਧ) ਬਿਨੁ ਸਬਦੈ ਆਪੁ ਨ ਜਾਪਈ ਸਭ ਅੰਧੀ ਭਾਈ॥
ਗੁਰਮਤੀ ਘਟਿ ਚਾਨਣਾ ਨਾਮੁ ਅੰਤਿ ਸਖਾਈ॥੨॥

(ਆਸਾ ਮ:੩, ੪੨੬-੩)

(ਨ) ਮੂਲੁ ਪਛਾਣਨਿ ਤਿਨ ਨਿਜ ਘਰਿ ਵਾਸਾ ਸਹਜੇ ਹੀ ਸੁਖੁ ਹੋਈ॥
ਗੁਰ ਕੈ ਸਬਦਿ ਕਮਲੁ ਪਰਗਾਸਿਆ ਹਉਮੈ ਦੁਰਮਤਿ ਖੋਈ॥
ਸਭਨਾ ਮਹਿ ਏਕੋ ਸਚੁ ਵਰਤੈ ਵਿਰਲਾ ਬੂਝੈ ਕੋਈ॥੨॥

(ਪ੍ਰਭਾਤੀ ਮ:੩, ੧੩੩੪-੬)

(ਪ) ਰਤਨੁ ਪਦਾਰਥੁ ਘਰ ਤੇ ਪਾਇਆ॥ ਪੂਰੈ ਸਤਿਗੁਰਿ ਸਬਦੁ ਸੁਣਾਇਆ॥
ਗੁਰ ਪਰਸਾਦਿ ਮਿਟਿਆ ਅੰਧਿਆਰਾ ਘਟਿ ਚਾਨਣੁ ਆਪੁ ਪਛਾਨਣਿਆ॥੭॥

(ਮਾਝ ਮ:੩, ੧੨੯-੩)

(ਫ) ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ॥
ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ॥੮॥

(ਗਉੜੀ ਬੈਰਾਗਣਿ ਮ:੧, ੨੨੯-੮)

(ਬ) ਆਪੁ ਪਛਾਣਹਿ ਪ੍ਰੀਤਮੁ ਮਿਲੈ ਵੁਠਾ ਛਹਬਰ ਲਾਇ॥
ਝਿਮਿ ਝਿਮਿ ਅੰਮ੍ਰਿਤੁ ਵਰਸਦਾ ਤਿਸਨਾ ਭੁਖ ਸਭ ਜਾਇ॥

(ਸਲੋਕ ਮ:੩, ੧੪੨੦-੩)

(ਭ) ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ॥
ਕਹੁ ਨਾਨਕ ਜਿਨਿ ਮਨਹੁ ਪਛਾਨਿਆ ਤਿਨ੍ਹ ਕਉ ਸਗਲੀ ਸੋਝ ਪਈ॥੨॥

(ਬਿਲਾਵਲੁ ਮ:੫, ੮੨੨-੯)

(ਮ) ਅਪਣਾ ਆਪੁ ਨ ਪਛਾਣਈ ਹਰਿ ਪ੍ਰਭੁ ਜਾਤਾ ਦੂਰਿ॥

ਗੁਰਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਜੂਰਿ॥
ਮਨਮੁਖਿ ਜਨਮੁ ਗਵਾਇਆ ਝੂਠੈ ਲਾਲਚਿ ਕੂਰਿ॥
ਨਾਨਕ ਬਖਸਿ ਮਿਲਾਇਅਨੁ ਸਚੈ ਸਬਦਿ ਹਦੂਰਿ॥੧॥

*(ਬਿਲਾਵਲੁ ਵਾਰ ਮ:੩, ੮੫੪-੧੬)*

(ਯ) ਗੁਰਮੁਖਿ ਬੂਝੈ ਸਬਦਿ ਪਤੀਜੈ॥ ਉਸਤਤਿ ਨਿੰਦਾ ਕਿਸ ਕੀ ਕੀਜੈ॥
ਚੀਨਹੁ ਆਪੁ ਜਪਹੁ ਜਗਦੀਸਰੁ ਹਰਿ ਜਗੰਨਾਥੁ ਮਨਿ ਭਾਇਆ॥੧੩॥
ਜੋ ਬ੍ਰਹਮੰਡਿ ਖੰਡਿ ਸੋ ਜਾਣਹੁ॥ ਗੁਰਮੁਖਿ ਬੂਝਹੁ ਸਬਦਿ ਪਛਾਣਹੁ॥
ਘਟਿ ਘਟਿ ਭੋਗੇ ਭੋਗਣਹਾਰਾ ਰਹੈ ਅਤੀਤੁ ਸਬਾਇਆ॥੧੪॥

*(ਮਾਰੂ ਮ:੧, ੧੦੪੧-੧੦)*

(ਰ) ਜਿਨਿ ਮਨ ਵਿਚਿ ਵਥੁ ਪਾਈ ਸੋਈ ਜਾਣੈ॥ ਗੁਰਕੈ ਸਬਦੇ ਆਪੁ ਪਛਾਣੈ॥

*(ਮਾਰੂ ਮ:੩, ੧੦੬੫-੧੧)*

(ਲ) ਗੁਰ ਕਾ ਸਬਦੁ ਰਤੰਨੁ ਹੈ ਕਰਿ ਚਾਨਣੁ ਆਪਿ ਦਿਖਾਇਆ॥
ਆਪਣਾ ਆਪੁ ਪਛਾਣਿਆ ਗੁਰਮਤੀ ਸਚਿ ਸਮਾਇਆ॥

*(ਮਲਾਰ ਵਾਰ ਮ:੧, ੧੨੯੦-੧੨)*

(ਵ) ਗਾਵਹਿ ਗੀਤ ਨ ਚੀਨਹਿ ਆਪੁ॥ ਕਿਉ ਲਾਗੀ ਨਿਵਰੈ ਪਰਤਾਪੁ॥੨॥

*(ਰਾਮਕਲੀ ਮ:੧, ੯੦੩-੯)*

(ੜ) ਜਨਮੁ ਪਦਾਰਥੁ ਦੁਬਿਧਾ ਖੋਵੈ॥ ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ॥੬॥

*(ਧਨਾਸਰੀ ਮ:੧, ੬੮੬-੧)*

(ਓਓ) ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ॥
ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ॥੫॥

*(ਆਸਾ ਮ:੧, ੪੧੯-੨)*

(ਓਅ) ਬਹੁਤੇ ਭੇਖ ਕਰੈ ਭੇਖਧਾਰੀ॥ ਅੰਤਰਿ ਤਿਸਨਾ ਫਿਰੈ ਅਹੰਕਾਰੀ॥
ਆਪੁ ਨ ਚੀਨੈ ਬਾਜੀ ਹਾਰੀ॥੬॥

*(ਗਉੜੀ ਮ:੩, ੨੩੦-੧੪)*

(ਓਇ) ਆਪਣਾ ਆਪੁ ਪਛਾਣਿਆ ਨਾਮੁ ਨਿਧਾਨੁ ਪਾਇਆ॥
ਕਿਰਪਾ ਕਰਿ ਕੈ ਆਪਣੀ ਗੁਰ ਸਬਦਿ ਮਿਲਾਇਆ॥
ਗੁਰ ਕੀ ਬਾਣੀ ਨਿਰਮਲੀ ਹਰਿ ਰਸੁ ਪੀਆਇਆ॥

*(ਮਾਰੂ ਵਾਰ ਮ:੩, ੧੦੮੮-੯)*

(ਓਸ) ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥
ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥
ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ॥
ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ॥
ਮਨ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ॥

ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ॥੫॥

*(ਆਸਾ ਮ:੩, ਛੰਤ, ੪੪੧-੩)*

**ਆਰਤੀ (੨੬੦)**

ਹਿੰਦੂ ਮਤ ਵਿਚ ਇਸ਼ਟ ਅੱਗੇ ਦੀਵੇ ਜਗਾ ਕੇ ਪੂਜਾ ਕੀਤੀ ਜਾਂਦੀ ਹੈ। ਪਰੰਤੂ ਗੁਰਮਤਿ ਵਿਚ ਐਸੀ ਆਰਤੀ ਵਰਜਿਤ ਹੈ। ਗੁਰਮਤਿ ਵਿਚ ਹੇਠਾਂ ਦਰਸਾਈ ਆਰਤੀ ਗਾਇਣ ਕਰਕੇ ਕਰਨ ਦਾ ਮਸ਼ਵਰਾ ਹੈ:

(ੳ) ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥੧॥
ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ॥
ਅਨਹਤਾ ਸਬਦ ਵਾਜੰਤ ਭੇਰੀ॥੧॥ ਰਹਾਉ॥
ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥੨॥
ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥
ਗੁਰ ਸਾਖੀ ਜੋਤਿ ਪਰਗਟੁ ਹੋਇ॥ ਜੋ ਤਿਸੁ ਭਾਵੈ ਸੁ ਆਰਤੀ ਹੋਇ॥੩॥
ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ॥੪॥

*(ਧਨਾਸਰੀ ਮ:੧, ੬੬੩-੬)*

(ਅ) ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥ ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥੧॥ਰਹਾਉ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ॥੧॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥
ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ॥੨॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ॥੩॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥੪॥

*(ਧਨਾਸਰੀ ਰਵਿਦਾਸ, ੬੯੪-੧੩)*

(ੲ) ਗੋਪਾਲ ਤੇਰਾ ਆਰਤਾ॥
ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ॥੧॥ ਰਹਾਉ॥
ਦਾਲਿ ਸੀਧਾ ਮਾਗਉ ਘੀਉ॥ ਹਮਰਾ ਖੁਸੀ ਕਰੈ ਨਿਤ ਜੀਉ॥
ਪਨੀਆ ਛਾਦਨੁ ਨੀਕਾ॥ ਅਨਾਜੁ ਮਗਉ ਸਤ ਸੀ ਕਾ॥੧॥
ਗਊ ਭੈਸ ਮਗਉ ਲਾਵੇਰੀ॥ ਇਕ ਤਾਜਨਿ ਤੁਰੀ ਚੰਗੇਰੀ॥
ਘਰ ਕੀ ਗੀਹਨਿ ਚੰਗੀ ਜਨੁ ਧੰਨਾ ਲੇਵੈ ਮੰਗੀ॥੨॥

*(ਧਨਾਸਰੀ ਧੰਨਾ, ੬੯੫-੧੬)*

(ਸ) ਧੂਪ ਦੀਪ ਘ੍ਰਿਤ ਸਾਜਿ ਆਰਤੀ॥ ਵਾਰਨੇ ਜਾਉ ਕਮਲਾ ਪਤੀ॥੧॥
ਮੰਗਲਾ ਹਰਿ ਮੰਗਲਾ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ॥੧॥ ਰਹਾਉ॥
ਊਤਮੁ ਦੀਅਰਾ ਨਿਰਮਲ ਬਾਤੀ॥ ਤੁਹੀ ਨਿਰੰਜਨੁ ਕਮਲਾਪਾਤੀ॥੨॥

*(ਧਨਾਸਰੀ ਸੈਣੁ, ੬੯੫-੧੦)*

(ਹ) ਸੁੰਨ ਸੰਧਿਆ ਤੇਰੀ ਦੇਵ ਦੇਵਾਕਰ ਅਧਪਤਿ ਆਦਿ ਸਮਾਈ॥
ਸਿਧ ਸਮਾਧਿ ਅੰਤੁ ਨਹੀ ਪਾਇਆ ਲਾਗਿ ਰਹੇ ਸਰਨਾਈ॥੧॥
ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ॥
ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ॥੧॥ ਰਹਾਉ॥
ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਯਾਰਾ॥
ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ॥੨॥
ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿਗਪਾਨੀ॥
ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ॥੩॥

*(ਪ੍ਰਭਾਤੀ ਕਬੀਰ, ੧੩੫੦-੧੧)*

### ਆਲ ਜੰਜਾਲ (੨੬੧)

ਘਰੇਲੂ ਬੰਧਨ, ਆਲ ਜਾਲ, ਸੰਤਾਨ ਦੇ ਬੰਧਨ। 'ਆਲ' ਅਰਬੀ ਦਾ ਸ਼ਬਦ ਹੈ, ਜਿਸ ਦਾ ਅਰਥ ਹੈ: ਔਲਾਦ, ਭਾਵ ਔਲਾਦ ਦੇ ਬੰਧਨਾਂ ਵਿਚ ਫਸ ਜਾਣਾ।

(ੳ) ਆਲ ਜੰਜਾਲ ਬਿਕਾਰ ਤੇ ਰਹਤੇ॥ ਰਾਮ ਨਾਮ ਸੁਨਿ ਰਸਨਾ ਕਹਤੇ॥
ਕਰਿ ਪ੍ਰਸਾਦੁ ਦਇਆ ਪ੍ਰਭਿ ਧਾਰੀ॥ ਨਾਨਕ ਨਿਬਹੀ ਖੇਪ ਹਮਾਰੀ॥੪॥

*(ਗਉੜੀ ਸੁਖਮਨੀ ਮ:੫, ੨੯੫-੧੪)*

(ਅ) ਸਤਿਗੁਰ ਸਬਦਿ ਉਜਾਰੋ ਦੀਪਾ॥
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ॥੧॥ ਰਹਾਉ॥
ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ॥
ਮਗਨ ਭਏ ਊਹਾ ਸੰਗਿ ਮਾਤੇ ਓਤਿਪੋਤਿ ਲਪਟਾਈ॥੧॥
ਆਲ ਜਾਲ ਨਹੀ ਕਛੂ ਜੰਜਾਰਾ ਅਹੰਬੁਧਿ ਨਹੀ ਭੋਰਾ॥
ਊਚਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂੰ ਮੋਰਾ॥੨॥

*(ਬਿਲਾਵਲੁ ਮ:੫, ੮੨੧-੧੧)*

(ੲ) ਆਲ ਜਾਲ ਬਿਕਾਰ ਤਜਿ ਸਭਿ ਹਰਿ ਗੁਨਾ ਨਿਤਿ ਗਾਉ॥
ਕਰ ਜੋੜਿ ਨਾਨਕੁ ਦਾਨੁ ਮਾਂਗੈ ਦੇਹੁ ਅਪਨਾ ਨਾਉ॥੨॥

*(ਮਾਲੀ ਗਉੜਾ ਮ:੫, ੯੮੮-੧)*

(ਸ) ਆਲ ਜਾਲ ਭ੍ਰਮ ਮੋਹ ਤਜਾਵੈ ਪ੍ਰਭ ਸੇਤੀ ਰੰਗੁ ਲਾਈ॥
ਮਨ ਕਉ ਇਹ ਉਪਦੇਸੁ ਦ੍ਰਿੜਾਵੈ ਸਹਜਿ ਸਹਜਿ ਗੁਣ ਗਾਈ॥੧॥

*(ਗੂਜਰੀ ਮ:੫, ੪੯੯-੧੦)*

(ਹ) ਆਲ ਜਾਲ ਮਾਇਆ ਜੰਜਾਲ॥ ਹਉਮੈ ਮੋਹ ਭਰਮ ਭੈ ਭਾਰ॥

*(ਗਉੜੀ ਸੁਖਮਨੀ ਮ:੫, ੨੯੨-੧)*

**ਆਵਾਗਵਨ (੨੬੨)**

ਆਵਨ ਜਾਵਨ ਦੀ ਕ੍ਰਿਆ, ਆਵਾਜਾਈ, ਪੈਦਾ ਹੋਣਾ ਅਤੇ ਮਰ ਜਾਣਾ।

(ੳ) ਸੁਣਿ ਸਾਜਨ ਮੇਰੇ ਮੀਤ ਪਿਆਰੇ॥ ਸਾਧਸੰਗਿ ਖਿਨ ਮਾਹਿ ਉਧਾਰੇ॥
ਕਿਲਵਿਖ ਕਾਟਿ ਹੋਆ ਮਨੁ ਨਿਰਮਲੁ ਮਿਟਿ ਗਏ ਆਵਣ ਜਾਣਾ ਜੀਉ॥੩॥

*(ਮਾਝ ਮ:੫, ੧੦੩-੪)*

(ਅ) ਸਤਿਗੁਰੁ ਨ ਸੇਵਹਿ ਮੂਰਖ ਅੰਧ ਗਵਾਰਾ॥ ਫਿਰਿ ਓਇ ਕਿਥਹੁ ਪਾਇਨਿ ਮੋਖ ਦੁਆਰਾ॥
ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ ਜਮ ਦਰਿ ਚੋਟਾ ਖਾਵਣਿਆ॥੪॥

*(ਮਾਝ ਮ:੩, ੧੧੫-੧੫)*

(ੲ) ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥
ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥੧॥
ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿਰੰਕਾਲ ਇਹ ਦੇਹ ਸੰਜਰੀਆ॥੧॥ ਰਹਾਉ॥
ਕਈ ਜਨਮ ਸੈਲ ਗਿਰਿ ਕਰਿਆ॥ ਕਈ ਜਨਮ ਗਰਭ ਹਿਰਿ ਖਰਿਆ॥
ਕਈ ਜਨਮ ਸਾਖ ਕਰਿ ਉਪਾਇਆ॥ ਲਖ ਚਉਰਾਸੀਹ ਜੋਨਿ ਭ੍ਰਮਾਇਆ॥੨॥
ਸਾਧਸੰਗਿ ਭਇਓ ਜਨਮੁ ਪਰਾਪਤਿ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ॥
ਤਿਆਗਿ ਮਾਨੁ ਝੂਠੁ ਅਭਿਮਾਨੁ॥ ਜੀਵਤ ਮਰਹਿ ਦਰਗਹ ਪਰਵਾਨੁ॥੩॥

*(ਗਉੜੀ ਗੁਆਰੇਰੀ, ਮ:੫, ੧੭੬-੧੦)*

(ਸ) ਮਨੁ ਤਨੁ ਥਾਪਿ ਕੀਆ ਸਭੁ ਅਪਨਾ ਏਹੋ ਆਵਣ ਜਾਣਾ॥
ਜਿਨਿ ਦੀਆ ਸੋ ਚਿਤਿ ਨ ਆਵੈ ਮੋਹਿ ਅੰਧੁ ਲਪਟਾਣਾ॥੩॥

*(ਰਾਮਕਲੀ ਮ:੫, ੮੮੨-੧੯)*

(ਹ) ਜਿਸ ਨੋ ਵਿਸਰੈ ਨਾਉ ਸੁ ਜੋਨੀ ਹਾਂਢੀਐ॥

*(ਰਾਮਕਲੀ ਵਾਰ ਮ:੫, ੯੬੪-੨)*

(ਕ) ਆਵਣੁ ਜਾਣਾ ਰਹਿ ਗਏ ਮਨਿ ਵੁਠਾ ਨਿਰੰਕਾਰੁ ਜੀਉ॥
ਤਾ ਕਾ ਅੰਤੁ ਨ ਪਾਈਐ ਊਚਾ ਅਗਮ ਅਪਾਰੁ ਜੀਉ॥
ਜਿਸੁ ਪ੍ਰਭੁ ਅਪਣਾ ਵਿਸਰੈ ਸੋ ਮਰਿ ਜੰਮੈ ਲਖ ਵਾਰ ਜੀਉ॥੬॥

*(ਸੂਹੀ ਮ:੫, ੭੬੧-੧)*

(ਖ) ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ॥
ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ॥੧॥ ਰਹਾਉ॥

... ... ...

ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ॥
ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ॥੩॥

*(ਮਾਰੂ ਮ:੫, ੯੯੯-੧੬)*

(ਗ) ਤਿਹੁ ਗੁਣ ਮਹਿ ਜਾ ਕਉ ਭਰਮਾਏ॥ ਜਨਮਿ ਮਰੈ ਫਿਰਿ ਆਵੈ ਜਾਏ॥

*(ਗਉੜੀ ਸੁਖਮਨੀ ਮ:੫, ੨੮੪-੭)*

(ਘ) ਕਾਮ ਕ੍ਰੋਧ ਲੋਭ ਮੋਹ ਮੂਠੇ ਸਦਾ ਆਵਾ ਗਵਣ॥
ਪ੍ਰਭ ਪ੍ਰੇਮ ਭਗਤਿ ਗੁਪਾਲ ਸਿਮਰਣ ਮਿਟਤ ਜੋਨੀ ਭਵਣ॥੩॥

*(ਗੂਜਰੀ ਮ:੫, ੫੦੨-੯)*

(ਙ) ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ॥
ਲਾਲਚ ਬਿਖੁ ਕਾਮ ਲੁਬਧ ਰਾਤਾ ਮਨ ਬਿਸਰੇ ਪ੍ਰਭ ਹੀਰੇ॥੧॥ ਰਹਾਉ॥
ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ॥
ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ॥੧॥

*(ਆਸਾ ਧੰਨਾ, ੪੮੭-੧੦)*

(ਚ) ਹਉਮੈ ਮੈਲਾ ਜਗੁ ਫਿਰੈ ਮਰਿ ਜੰਮੈ ਵਾਰੋ ਵਾਰ॥
ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰ॥੧੯॥

*(ਸੂਹੀ ਮ:੩, ੭੫੬-੨)*

(ਛ) ਮਰਿ ਮਰਿ ਜਨਮੇ ਜਿਨ ਬਿਸਰਿਆ ਜੀਵਨ ਕਾ ਦਾਤਾ॥
ਪਾਰਬ੍ਰਹਮੁ ਜਨਿ ਸੇਵਿਆ ਅਨਦਿਨੁ ਰੰਗਿ ਰਾਤਾ॥੧॥

*(ਬਿਲਾਵਲੁ ਮ:੫, ੮੧੯-੧੨)*

(ਜ) ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ॥
ਝੂਠੇ ਆਵਹਿ ਠਵਰ ਨ ਪਾਵਹਿ ਦੂਜੈ ਆਵਾ ਗਉਣੁ ਭਇਆ॥
ਆਵਾ ਗਉਣੁ ਮਿਟੈ ਗੁਰ ਸਬਦੀ ਆਪੇ ਪਰਖੈ ਬਖਸਿ ਲਇਆ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੦-੧੮)*

(ਝ) ਪਰ ਧਨ ਪਰ ਤਨ ਪਰ ਤੀ ਨਿੰਦਾ ਪਰ ਅਪਬਾਦੁ ਨ ਛੂਟੈ॥
ਆਵਾ ਗਵਨੁ ਹੋਤੁ ਹੈ ਫੁਨਿ ਫੁਨਿ ਇਹੁ ਪਰਸੰਗੁ ਨ ਤੂਟੈ॥੨॥

*(ਰਾਮਕਲੀ ਕਬੀਰ, ੯੭੧-੨)*

(ਞ) ਜਮਿ ਜਮਿ ਮਰੈ ਮਰੈ ਫਿਰਿ ਜੰਮੈ॥ ਬਹੁਤੁ ਸਜਾਇ ਪਇਆ ਦੇਸਿ ਲੰਮੈ॥
ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ॥੫॥

*(ਮਾਰੂ ਮ:੫, ੧੦੨੦-੪)*

(ਟ) ਭ੍ਰਮਿ ਭ੍ਰਮਿ ਜੋਨੀ ਫਿਰਿ ਫਿਰਿ ਆਇਆ॥ ਆਪਿ ਭੂਲਾ ਜਾ ਖਸਮਿ ਭੁਲਾਇਆ॥
ਹਰਿ ਜੀਉ ਮਿਲੈ ਤਾ ਗੁਰਮੁਖਿ ਬੂਝੈ ਚੀਨੈ ਸਬਦੁ ਅਬਿਨਾਸੀ ਹੇ॥੮॥

*(ਮਾਰੂ ਮ:੩, ਸੋਲਹੇ ੧੦੪੮-੧੨)*

(ਠ) ਆਵਾ ਗਉਣੁ ਹੈ ਸੰਸਾਰਾ॥ ਮਾਇਆ ਮੋਹੁ ਬਹੁ ਚਿਤੈ ਬਿਕਾਰਾ॥

*(ਮਾਰੂ ਮ:੩, ੧੦੫੧-੮)*

(ਡ) ਹਰਿ ਬਿਸਰਤ ਤੇ ਦੁਖਿ ਦੁਖਿ ਮਰਤੇ॥

ਅਨਿਕ ਬਾਰ ਭ੍ਰਮਹਿ ਬਹੁ ਜੋਨੀ ਟੇਕ ਨ ਕਾਹੂ ਧਰਤੇ॥੧॥ ਰਹਾਉ॥

*(ਮਲਾਰ ਮ:੫, ੧੨੬੭-੫)*

(ਢ) ਦੋਸੁ ਨ ਦੀਜੈ ਕਾਹੂ ਲੋਗ॥ ਜੋ ਕਮਾਵਨੁ ਸੋਈ ਭੋਗ॥
ਆਪਨ ਕਰਮ ਆਪੇ ਹੀ ਬੰਧ॥ ਆਵਨੁ ਜਾਵਨੁ ਮਾਇਆ ਧੰਧ॥

*(ਰਾਮਕਲੀ ਮ:੫, ੮੮੮-੧੦)*

(ਣ) ਜੰਮਣੁ ਮਰਣੁ ਨ ਚੁਕਈ ਰੰਗੁ ਲਗਾ ਦੂਜੈ ਭਾਇ॥
ਬੰਧਨਿ ਬੰਧਿ ਭਵਾਈਅਨੁ ਕਰਣਾ ਕਛੂ ਨ ਜਾਇ॥੧੭॥

*(ਸਲੋਕ ਮ:੩, ੧੪੧੪-੧੨)*

(ਤ) ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥ ਜੀਵਿ ਜੀਵਿ ਮੁਏ ਮੁਏ ਜੀਵੇ॥
ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥
ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ॥
ਸਭੁ ਕਰਣਾ ਕਿਰਤੁ ਕਰਿ ਲਿਖੀਐ ਕਰਿ ਕਰਿ ਕਰਤਾ ਕਰੇ ਕਰੇ॥
ਮਨਮੁਖਿ ਮਰੀਐ ਗੁਰਮੁਖਿ ਤਰੀਐ ਨਾਨਕ ਨਦਰੀ ਨਦਰਿ ਕਰੇ॥੨॥

*(ਸਾਰੰਗ ਵਾਰ ਮ:੧, ੧੨੩੮-੧੨)*

(ਥ) ਪੰਦ੍ਰਹ ਥਿਤੀ ਤੈ ਸਤਵਾਰ॥ ਮਾਹਾਰੁਤੀ ਆਵਹਿ ਵਾਰਵਾਰ॥
ਦਿਨਸੁ ਰੈਣਿ ਤਿਵੈ ਸੰਸਾਰੁ॥ ਆਵਾਗਉਣੁ ਕੀਆ ਕਰਤਾਰਿ॥

*(ਬਿਲਾਵਲੁ ਮ:੩, ੮੪੨-੧)*

(ਦ) ਗੁਣ ਨਿਧਾਨ ਤੇਰਾ ਅੰਤੁ ਨ ਪਾਇਆ॥ ਸਾਚ ਸਬਦਿ ਤੁਝ ਮਾਹਿ ਸਮਾਇਆ॥
ਆਵਾ ਗਉਣੁ ਤੁਧੁ ਆਪਿ ਰਚਾਇਆ॥ ਸੇਈ ਭਗਤ ਜਿਨ ਸਚਿ ਚਿਤੁ ਲਾਇਆ॥੨॥

*(ਪ੍ਰਭਾਤੀ ਮ:੧, ੧੩੪੨-੧੬)*

(ਧ) ਜਬ ਇਨਿ ਅਪੁਨੋ ਬਾਧਿਓ ਮੋਹਾ॥ ਆਵੈ ਜਾਇ ਸਦਾ ਜਮਿ ਜੋਹਾ॥
ਜਬ ਇਸ ਤੇ ਸਭ ਬਿਨਸੇ ਭਰਮਾ॥ ਭੇਦੁ ਨਾਹੀ ਹੈ ਪਾਰਬ੍ਰਹਮਾ॥੪॥

*(ਗਉੜੀ ਗੁਆਰੇਰੀ ਮ:੫, ੨੩੫-੧੪)*

(ਨ) ਆਵੈ ਜਾਇ ਭਵਾਈਐ ਪਇਐ ਕਿਰਤਿ ਕਮਾਇ॥
ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ॥
ਬਿਨੁ ਹਰਿ ਨਾਮ ਨ ਛੁਟੀਐ ਗੁਰਮਤਿ ਮਿਲੈ ਮਿਲਾਇ॥੭॥

*(ਸਿਰੀ ਮ:੧, ੫੯-੧੫)*

(ਪ) ਵਿਚਹੁ ਗਰਭੈ ਨਿਕਲਿ ਆਇਆ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ॥
ਆਵੈ ਜਾਇ ਭਵਾਈਐ ਜੋਨੀ ਰਹਣੁ ਨ ਕਿਤਹੀ ਥਾਇ ਭਇਆ॥੩॥

*(ਮਾਰੂ ਮ:੫, ੧੦੦੭-੧੭)*

(ਫ) ਮਾਇਆ ਮੋਹੁ ਗੁਬਾਰੁ ਹੈ ਦੂਜੈ ਭਰਮਾਈ॥
ਮਨੁਮੁਖ ਠਉਰ ਨ ਪਾਇਨ੍ਹੀ ਫਿਰਿ ਆਵੈ ਜਾਈ॥
ਜੋ ਤਿਸੁ ਭਾਵੈ ਸੋ ਥੀਐ ਸਭ ਚਲੈ ਰਜਾਈ॥੩॥

*(ਸੂਹੀ ਵਾਰ ਮ:੩, ੭੮੬-੧੦)*

(ਬ) ਮਨਮੁਖਿ ਡੰਫੁ ਬਹੁਤੁ ਚਤੁਰਾਈ॥ ਜੋ ਕਿਛੁ ਕਮਾਵੈ ਸੁ ਥਾਇ ਨ ਪਾਈ॥

ਆਵੈ ਜਾਵੈ ਠਉਰ ਨ ਕਾਈ॥੫॥

(ਗਉੜੀ ਮ:੩, ੨੩੦-੪)

(ਭ) ਆਵਣੁ ਜਾਣਾ ਸਭੁ ਚਲਤੁ ਤੁਮਾਰਾ॥ ਕਰਿ ਕਰਿ ਦੇਖੈ ਖੇਲੁ ਅਪਾਰਾ॥
ਆਪਿ ਉਪਾਏ ਉਪਾਵਣਹਾਰਾ ਅਪਣਾ ਕੀਆ ਪਾਲਣਾ॥੯॥

(ਮਾਰੂ ਸੋਲਹੇ ਮ:੫, ੧੦੭੭-੭)

(ਮ) ਜੰਮਣੁ ਮਰਣਾ ਮੋਹੁ ਉਪਾਇਆ॥ ਆਵਣੁ ਜਾਣਾ ਕਰਤੈ ਲਿਖਿ ਪਾਇਆ॥

(ਭੈਰਉ ਮ:੩, ੧੧੫੪-੧੭)

(ਯ) ਇਹੁ ਸਰੀਰੁ ਮਾਇਆ ਕਾ ਪੁਤਲਾ ਵਿਚਿ ਹਉਮੈ ਦੁਸਟੀ ਪਾਈ॥
ਆਵਣੁ ਜਾਣਾ ਜੰਮਣੁ ਮਰਣਾ ਮਨਮੁਖਿ ਪਤਿ ਗਵਾਈ॥

(ਸਿਰੀ ਮ:੩, ੩੧-੪)

(ਰ) ਸਾਕਤ ਕੂੜੇ ਸਚੁ ਨ ਭਾਵੈ॥ ਦੁਬਿਧਾ ਬਾਧਾ ਆਵੈ ਜਾਵੈ॥
ਲਿਖਿਆ ਲੇਖੁ ਨ ਮੇਟੈ ਕੋਈ ਗੁਰਮੁਖਿ ਮੁਕਤਿ ਕਰਾਵਣਿਆ॥੫॥

(ਮਾਝ ਮ:੧, ੧੦੯-੧੪)

(ਲ) ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥
ਅਜਰਾਈਲੁ ਫਰੇਸਤਾ ਹੋਸੀ ਆਇ ਤਈ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥
ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥੨॥

(ਰਾਮਕਲੀ ਵਾਰ ਮ:੩, ੯੫੩-੧੩)

(ਵ) ਆਵਣੋ ਜਾਵਣੋ ਖਰੇ ਡਰਾਵਣੇ ਤੋਟਿ ਨ ਆਵੈ ਫੇਰੀਆ॥

(ਸੂਹੀ ਮ:੧, ੭੬੭-੬)

(ੜ) ਜਿਨਾ ਗੁਰੁ ਨਹੀ ਭੇਟਿਆ ਭੈ ਕੀ ਨਾਹੀ ਬਿੰਦ॥
ਆਵਣੁ ਜਾਵਣੁ ਦੁਖੁ ਘਣਾ ਕਦੇ ਨ ਚੂਕੈ ਚਿੰਦ॥

(ਮਾਰੂ ਵਾਰ ਮ:੩, ੧੦੮੮-੧)

(ਓਓ) ਆਵਣੁ ਤ ਜਾਣਾ ਤਿਨਹਿ ਕੀਆ ਜਿਨਿ ਮੇਦਨਿ ਸਿਰਜੀਆ॥
ਇਕਨਾ ਮੇਲਿ ਸਤਿਗੁਰੁ ਮਹਲਿ ਬੁਲਾਏ ਇਕਿ ਭਰਮਿ ਭੂਲੇ ਫਿਰਦਿਆ॥

(ਬਿਹਾਗੜਾ ਮ:੫, ੫੪੨-੧)

(ਓਅ) ਕਾਮਣਿ ਕਾਮਿ ਨ ਆਵਈ ਖੋਟੀ ਅਵਗਣਿਆਰਿ॥
ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ॥
ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ॥੪॥

(ਸਿਰੀ ਮ:੧, ੫੬-੫)

**ਆਵਾਗਵਨ ਤੋਂ ਛੁਟਕਾਰਾ (੨੬੩)**

(ੳ) ਪ੍ਰ:- ਕਿਨਿ ਬਿਧਿ ਬਾਧਾ ਕਿਨਿ ਬਿਧਿ ਛੂਟਾ॥ ਕਿਨਿ ਬਿਧਿ ਆਵਣੁ ਜਾਵਣੁ ਤੂਟਾ॥

... ... ...

ੳ:-ਹਉਮੈ ਬਾਧਾ ਗੁਰਮੁਖਿ ਛੂਟਾ॥ ਗੁਰਮੁਖਿ ਆਵਣੁ ਜਾਵਣੁ ਤੂਟਾ॥

*(ਮਾਝ ਮ:੫, ੧੩੧-੪)*

(ਅ) ਆਵਾ ਗਵਨੁ ਮਿਟੈ ਪ੍ਰਭ ਸੇਵ॥ ਆਪੁ ਤਿਆਗਿ ਸਰਨਿ ਗੁਰਦੇਵ॥

*(ਗਉੜੀ ਸੁਖਮਨੀ ਮ:੫, ੨੮੮-੧੩)*

(ੲ) ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ॥
ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥੧॥

*(ਬਿਲਾਵਲੁ ਮ:੧, ੭੯੫-੯)*

(ਸ) ਅੰਤਰਿ ਸਬਦੁ ਮਿਟਿਆ ਅਗਿਆਨੁ ਅੰਧੇਰਾ॥
ਸਤਿਗੁਰ ਗਿਆਨੁ ਮਿਲਿਆ ਪ੍ਰੀਤਮੁ ਮੇਰਾ॥
ਜੋ ਸਚਿ ਰਾਤੇ ਤਿਨ ਬਹੁੜਿ ਨ ਫੇਰਾ॥
ਨਾਨਕ ਨਾਮੁ ਦ੍ਰਿੜਾਏ ਪੂਰਾ ਗੁਰੁ ਮੇਰਾ॥੪॥

*(ਬਿਲਾਵਲੁ ਮ:੩, ੭੯੮-੭)*

(ਹ) ਮਨ ਕੀ ਪਰਤੀਤਿ ਮਨ ਤੇ ਪਾਈ॥ ਪੂਰੇ ਗੁਰ ਤੇ ਸਬਦਿ ਬੁਝਾਈ॥
ਜੀਵਣ ਮਰਣੁ ਕੋ ਸਮਸਰਿ ਵੇਖੈ॥ ਬਹੁੜਿ ਨ ਮਰੈ ਨਾ ਜਮੁ ਪੇਖੈ॥੨॥

*(ਬਿਲਾਵਲੁ ਮ:੩, ੭੯੮-੧੨)*

(ਕ) ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ॥
ਸਚੇ ਸਿਉ ਚਿਤੁ ਲਾਇ ਬਹੁੜਿ ਨ ਆਈਐ॥੨॥

*(ਆਸਾ ਮ:੧, ੪੧੯-੧੭)*

(ਖ) ਆਵਣ ਜਾਣਾ ਕਿਉ ਰਹੈ ਕਿਉ ਮੇਲਾ ਹੋਈ॥
... ... ...
ਆਵਣੁ ਜਾਵਣੁ ਤਉ ਰਹੈ ਪਾਈਐ ਗੁਰੁ ਪੂਰਾ॥
ਰਾਮ ਨਾਮੁ ਧਨੁ ਰਾਸਿ ਦੇਇ ਬਿਨਸੈ ਭ੍ਰਮੁ ਕੂਰਾ॥੨॥

*(ਆਸਾ ਮ:੧, ੪੨੨-੮)*

(ਗ) ਸੰਤਸੰਗਿ ਪਾਵੈ ਜੋ ਨਾਨਕ ਤਿਸੁ ਬਹੁਰਿ ਨ ਹੋਈ ਹੈ ਫੇਰਾ॥੨॥

*(ਜੈਤਸਰੀ ਮ:੫, ੭੦੦-੧੯)*

(ਘ) ਆਵੈ ਜਾਇ ਜੰਮੈ ਮਰੈ ਗੁਰ ਸਬਦਿ ਛੁਟਾਹੀ॥
ਆਪਿ ਕਰੈ ਕਿਸੁ ਆਖੀਐ ਦੂਜਾ ਕੋ ਨਾਹੀ॥੧੬॥

*(ਮਾਰੂ ਵਾਰ ਮ:੩, ੧੦੯੨-੧)*

(ਙ) ਮਿਟੇ ਕਲੇਸ ਤ੍ਰਿਸਨ ਸਭ ਬੂਝੀ ਪਾਰਬ੍ਰਹਮੁ ਮਨਿ ਧਿਆਇਆ॥
ਸਾਧਸੰਗਿ ਜਨਮ ਮਰਨ ਨਿਵਾਰੇ ਬਹੁਰਿ ਨ ਕਤਹੂ ਧਾਇਆ॥੧॥

*(ਮਲਾਰ ਮ:੫, ੧੨੬੮-੧੫)*

(ਚ) ਆਵਾ ਗਉਣੁ ਨਿਵਾਰਿ ਸਚਿ ਰਾਤੇ ਸਾਚ ਸਬਦੁ ਮਨਿ ਭਾਇਆ॥
ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਜਿਨਿ ਵਿਚਹੁ ਆਪੁ ਗਵਾਇਆ॥੫॥

*(ਸਾਰੰਗ ਮ:੩, ੧੨੩੪-੬)*

(ਛ) ਤਤੁ ਬੀਚਾਰ ਕਹੈ ਜਨੁ ਸਾਚਾ॥ ਜਨਮਿ ਮਰੈ ਸੋ ਕਾਚੋ ਕਾਚਾ॥
ਆਵਾ ਗਵਨੁ ਮਿਟੈ ਪ੍ਰਭ ਸੇਵ॥ ਆਪੁ ਤਿਆਗਿ ਸਰਨਿ ਗੁਰਦੇਵ॥
ਇਉ ਰਤਨ ਜਨਮ ਕਾ ਹੋਇ ਉਧਾਰੁ॥ ਹਰਿ ਹਰਿ ਸਿਮਰਿ ਪ੍ਰਾਨ ਆਧਾਰੁ॥

*(ਗਉੜੀ ਸੁਖਮਨੀ ਮ:੫, ੨੮੮-੧੨)*

(ਜ) ਸਭੇ ਥੋਕ ਵਿਸਾਰਿ ਇਕੋ ਮਿਤੁ ਕਰਿ॥ ਮਨੁ ਤਨੁ ਹੋਇ ਨਿਹਾਲੁ ਪਾਪਾ ਦਾਹੈ ਹਰਿ॥
ਆਵਣ ਜਾਣਾ ਚੁਕੈ ਜਨਮਿ ਨ ਜਾਹਿ ਮਰਿ॥ ਸਚੁ ਨਾਮੁ ਆਧਾਰੁ ਸੋਗਿ ਨ ਮੋਹਿ ਜਰਿ॥

*(ਮਾਰੂ ਵਾਰ ਮ:੩, ੧੦੯੩-੧੧)*

(ਝ) ਗੁਰ ਸਬਦੀ ਕਮਲੁ ਬਿਗਾਸਿਆ ਇਵ ਹਰਿ ਰਸੁ ਪੀਜੈ॥
ਆਵਣ ਜਾਣਾ ਠਾਕਿਆ ਸੁਖਿ ਸਹਜਿ ਸਵੀਜੈ॥੭॥

*(ਮਾਰੂ ਵਾਰ ਮ:੩, ੧੦੮੯-੨)*

(ਞ) ਪੇਈਅੜੈ ਜਿਨਿ ਜਾਤਾ ਪਿਆਰਾ॥ ਗੁਰਮੁਖਿ ਬੂਝੈ ਤਤੁ ਬੀਚਾਰਾ॥
ਆਵਣੁ ਜਾਣਾ ਠਾਕਿ ਰਹਾਏ ਸਚੈ ਨਾਮਿ ਸਮਾਵਣਿਆ॥੭॥

*(ਮਾਝ ਮ:੩, ੧੦੯-੧੭)*

(ਟ) ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ॥
ਆਵਣ ਜਾਣਾ ਤਿਸ ਕਾ ਕਟੀਐ ਸਦਾ ਸਦਾ ਸੁਖੁ ਹੋਹਾ॥੨॥

*(ਰਾਮਕਲੀ ਵਾਰ ਮ:੫, ੯੬੧-੧)*

(ਠ) ਆਵਤ ਹੁਕਮਿ ਬਿਨਾਸ ਹੁਕਮਿ ਆਗਿਆ ਭਿੰਨ ਨ ਕੋਇ॥
ਆਵਨ ਜਾਨਾ ਤਿਹ ਮਿਟੈ ਨਾਨਕ ਜਿਹ ਮਨਿ ਸੋਇ॥੧॥

*(ਗਉੜੀ ਬਾਵਨ ਅਖਰੀ ਮ:੫, ੨੫੧-੧੭)*

(ਡ) ਸਚੀ ਕਰਣੀ ਗੁਰ ਕੀ ਸਿਰਕਾਰਾ॥ ਆਵਣੁ ਜਾਣੁ ਨਹੀ ਜਮ ਧਾਰਾ॥
ਡਾਲ ਛੋਡਿ ਤਤੁ ਮੂਲੁ ਪਰਾਤਾ ਮਨਿ ਸਾਚਾ ਓਮਾਹਾ ਹੇ॥੧੩॥

*(ਮਾਰੂ ਮ:੧, ੧੦੩੩-੩)*

(ਢ) ਆਵਣ ਜਾਣਾ ਨਾ ਥੀਐ ਨਿਜ ਘਰਿ ਵਾਸਾ ਹੋਇ॥
ਸਚੁ ਖਜਾਨਾ ਬਖਸਿਆ ਆਪੇ ਜਾਣੈ ਸੋਇ॥੧॥
ਏ ਮਨ ਹਰਿ ਜੀਉ ਚੇਤਿ ਤੂ ਮਨਹੁ ਤਜਿ ਵਿਕਾਰ॥
ਗੁਰ ਕੈ ਸਬਦਿ ਧਿਆਇ ਤੂ ਸਚਿ ਲਗੀ ਪਿਆਰੁ॥੧॥ ਰਹਾਉ॥

*(ਮਾਰੂ ਮ:੩, ੯੯੩-੧੮)*

(ਣ) ਆਵਣੁ ਜਾਣਾ ਮੇਟੀਐ ਹਰਿ ਕੇ ਗੁਣ ਗਾਵੈ॥
ਆਪਿ ਤਰਹਿ ਸੰਗੀ ਤਰਾਹਿ ਸਭ ਕੁਟੰਬੁ ਤਰਾਵੈ॥

*(ਕਾਨੜਾ ਵਾਰ ਮ:੪, ੧੩੧੮-੧੪)*

(ਤ) ਆਵਣ ਜਾਣੁ ਰਹਿਓ॥ ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ॥੧॥

*(ਮਾਰੂ ਮ:੫, ੧੦੦੨-੧੬)*

(ਥ) ਤਿਨਿ ਨਾਮੁ ਪਾਇਆ ਜਿਸੁ ਭਇਓ ਕ੍ਰਿਪਾਲ॥ ਸਾਧਸੰਗਤਿ ਮਹਿ ਲਖੇ ਗੋੁਪਾਲ॥
ਆਵਣ ਜਾਣ ਰਹੇ ਸੁਖੁ ਪਾਇਆ॥ ਕਹੁ ਨਾਨਕ ਤਤੈ ਤਤੁ ਮਿਲਾਇਆ॥੮॥

*(ਭੈਰਉ ਮ:੫, ੧੧੫੬-੯)*

(ਦ) ਰਾਮ ਨਾਮੁ ਪਿਆਰੇ ਸਭਿ ਕੁਲ ਉਧਾਰੇ ਰਾਮ ਨਾਮੁ ਮੁਖਿ ਬਾਣੀ॥
ਆਵਣ ਜਾਣ ਰਹੇ ਸੁਖੁ ਪਾਇਆ ਘਰਿ ਅਨਹਦ ਸੁਰਤਿ ਸਮਾਣੀ॥

*(ਸੂਹੀ ਮ:੩, ੭੭੨-੬)*

(ਧ) ਜੋ ਇਛਹਿ ਸੋਈ ਫਲੁ ਪਾਏ॥ ਹਰਿ ਕਾ ਨਾਮੁ ਮੰਨਿ ਵਸਾਏ॥
ਆਵਣ ਜਾਣ ਰਹੇ ਹਰਿ ਧਿਆਇ॥ ਭਗਤਿ ਭਾਇ ਪ੍ਰਭ ਕੀ ਲਿਵ ਲਾਇ॥੨॥

*(ਭੈਰਉ ਮ:੫, ੧੧੪੮-੧੫)*

(ਨ) ਆਵਣ ਜਾਣਾ ਰਹਿ ਗਇਆ ਆਪਿ ਹੋਆ ਮਿਹਰਵਾਨੁ॥
ਸਚੁ ਮਹਲੁ ਘਰੁ ਪਾਇਆ ਗੁਰ ਕਾ ਸਬਦੁ ਪਛਾਨੁ॥੩॥

*(ਸਿਰੀ ਮ:੫, ੪੬-੭)*

(ਪ) ਰਖਿ ਰਖਿ ਚਰਨ ਧਰੇ ਵੀਚਾਰੀ॥ ਦੁਬਿਧਾ ਛੋਡਿ ਭਏ ਨਿਰੰਕਾਰੀ॥
ਮੁਕਤਿ ਪਦਾਰਥੁ ਹਰਿ ਰਸ ਚਾਖੇ॥ ਆਵਣ ਜਾਣ ਰਹੇ ਗੁਰਿ ਰਾਖੇ॥੨॥

*(ਧਨਾਸਰੀ ਮ:੧, ੬੮੫-੧੪)*

(ਫ) ਹਰਿ ਹਰਿ ਨਾਮੁ ਜਪਤ ਸੁਖ ਸਹਜੇ ਮਜਨੁ ਹੋਵਤ ਸਾਧੂ ਧੂਰੇ॥
ਆਵਣ ਜਾਣ ਰਹੇ ਥਿਤਿ ਪਾਈ ਜਨਮ ਮਰਣ ਕੇ ਮਿਟੇ ਬਿਸੂਰੇ॥੧॥

*(ਬਿਲਾਵਲੁ ਮ:੫, ੮੨੫-੧੮)*

## ਐਸੇ ਕਾਹੇ ਭੂਲ ਪਰੇ (੨੬੪)

ਇਹ ਪ੍ਰਕਰਣ ਮਾਇਆ ਨਾਲ ਲੰਪਟ ਹੋਣ ਵਿਰੁਧ ਤਾੜਨਾ ਦਾ ਹੈ।

(ੳ) ਐਸੇ ਕਾਹੇ ਭੂਲਿ ਪਰੇ॥
ਕਰਹਿ ਕਰਾਵਹਿ ਮੂਕਰਿ ਪਾਵਹਿ ਪੇਖਤ ਸੁਨਤ ਸਦਾ ਸੰਗਿ ਹਰੇ॥੧॥ ਰਹਾਉ॥
ਕਾਚ ਬਿਹਾਝਨ ਕੰਚਨ ਛਾਡਨ ਬੈਰੀ ਸੰਗਿ ਹੇਤੁ ਸਾਜਨ ਤਿਆਗਿ ਖਰੇ॥
ਹੋਵਨ ਕਉਰਾ ਅਨਹੋਵਨੁ ਮੀਠਾ ਬਿਖਿਆ ਮਹਿ ਲਪਟਾਇ ਜਰੇ॥੧॥
ਅੰਧ ਕੂਪ ਮਹਿ ਪਰਿਓ ਪਰਾਨੀ ਭਰਮ ਗੁਬਾਰ ਮੋਹ ਬੰਧਿ ਪਰੇ॥
ਕਹੁ ਨਾਨਕ ਪ੍ਰਭ ਹੋਤ ਦਇਆਰਾ ਗੁਰੁ ਭੇਟੇ ਕਾਢੈ ਬਾਹ ਫਰੇ॥੨॥

*(ਬਿਲਾਵਲੁ ਮ:੫, ੮੨੩-੧੧)*

(ਅ) ਕਾਹੇ ਭ੍ਰਮਿ ਭ੍ਰਮਹਿ ਬਿਗਾਨੇ॥
ਨਾਮ ਬਿਨਾ ਕਿਛੁ ਕਾਮਿ ਨ ਆਵੈ ਮੇਰਾ ਮੇਰਾ ਕਰਿ ਬਹੁਤੁ ਪਛੁਤਾਨੇ॥੧॥ ਰਹਾਉ॥

*(ਰਾਮਕਲੀ ਮ:੫, ੮੯੬-੨)*

(ੲ) ਤਨੁ ਧਨੁ ਜੋਬਨੁ ਚਲਤ ਗਇਆ॥
ਰਾਮ ਨਾਮ ਕਾ ਭਜਨੁ ਨ ਕੀਨੋ ਕਰਤ ਬਿਕਾਰ ਨਿਸਿ ਭੋਰੁ ਭਇਆ॥੧॥ ਰਹਾਉ॥
... ... ...
ਸਰਨਿ ਪਰੇ ਨਾਨਕ ਸੁਆਮੀ ਕੀ ਬਾਹ ਪਕਰਿ ਪ੍ਰਭ ਕਾਢਿ ਲਇਆ॥੨॥

*(ਬਿਲਾਵਲੁ ਮ:੫, ੮੨੬-੬)*

(ਸ) ਸੁਣਿ ਬਾਵਰੇ ਤੂ ਕਾਏ ਦੇਖਿ ਭੁਲਾਨਾ॥
ਸੁਣਿ ਬਾਵਰੇ ਨੇਹੁ ਕੂੜਾ ਲਾਇਓ ਕੁਸੰਭ ਰੰਗਾਨਾ॥
... ... ...

ਮਿਥਿਆ ਮੋਹਿ ਮਗਨੁ ਥੀ ਰਹਿਆ ਝੂਠ ਸੰਗਿ ਲਪਟਾਨਾ॥
ਨਾਨਕ ਦੀਨ ਸਰਣਿ ਕਿਰਪਾ ਨਿਧਿ ਰਾਖੁ ਲਾਜ ਭਗਤਾਨਾ॥੧॥

*(ਸੂਹੀ ਛੰਤ ਮ:੫, ੭੭੭-੭)*

(ਹ) ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥੨॥
ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ॥
ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ॥੩॥

*(ਰਾਮਕਲੀ ਰਵਿਦਾਸ, ੯੭੪-੨)*

(ਕ) ਪ੍ਰਾਨ ਸੁਖਦਾਤਾ ਜੀਅ ਸੁਖਦਾਤਾ ਤੁਮ ਕਾਹੇ ਬਿਸਾਰਿਓ ਅਗਿਆਨਥ॥
ਹੋਛਾ ਮਦੁ ਚਾਖਿ ਹੋਏ ਤੁਮ ਬਾਵਰ ਦੁਲਭ ਜਨਮੁ ਅਕਾਰਥ॥੧॥
... ... ...
ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੈ ਨਾਮਿ ਤਰਾਨਥ॥
ਗੁਰੁ ਨਾਨਕੁ ਉਪਦੇਸੁ ਕਹਤ ਹੋ ਜੋ ਸੁਨੈ ਸੋ ਪਾਰਿ ਪਰਾਨਥ॥੪॥

*(ਮਾਰੂ ਮ:੫, ੧੦੦੧-੮)*

(ਖ) ਰੇ ਪਾਪੀ ਤੈ ਕਵਨ ਕੀ ਮਤਿ ਲੀਨ॥
ਨਿਮਖ ਘਰੀ ਨ ਸਿਮਰਿ ਸੁਆਮੀ ਜੀਉ ਪਿੰਡੁ ਜਿਨਿ ਦੀਨ॥੧॥ ਰਹਾਉ॥
ਖਾਤ ਪੀਵਤ ਸਵੰਤ ਸੁਖੀਆ ਨਾਮੁ ਸਿਮਰਤ ਖੀਨ॥
ਗਰਭ ਉਦਰ ਬਿਲਲਾਟ ਕਰਤਾ ਤਹਾਂ ਹੋਵਤ ਦੀਨ॥੧॥
ਮਹਾ ਮਾਦ ਬਿਕਾਰ ਬਾਧਾ ਅਨਿਕ ਜੋਨਿ ਭ੍ਰਮੀਨ॥
ਗੋਬਿੰਦ ਬਿਸਰੇ ਕਵਨ ਦੁਖ ਗਨੀਅਹਿ ਸੁਖੁ ਨਾਨਕ ਹਰਿ ਪਦ ਚੀਨ੍॥੨॥

*(ਸਾਰਗ ਮ:੫, ੧੨੨੫-੪)*

(ਗ) ਮਨ ਰੇ ਕਹਾ ਭਇਓ ਤੈ ਬਉਰਾ॥
ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ॥੧॥ ਰਹਾਉ॥
ਜੋ ਤਨ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ॥
ਇਨ ਮੈ ਕਛੁ ਤੇਰੋ ਰੇ ਨਾਹਨਿ ਦੇਖੋ ਸੋਚਿ ਬਿਚਾਰੀ॥੧॥
ਰਤਨੁ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ॥
ਨਿਮਖ ਨ ਲੀਨ ਭਇਓ ਚਰਨਨ ਸਿਂਉ ਬਿਰਥਾ ਅਉਧ ਸਿਰਾਨੀ॥੨॥
ਕਹੁ ਨਾਨਕ ਸੋਈ ਨਰੁ ਸੁਖੀਆ ਰਾਮ ਨਾਮ ਗੁਨ ਗਾਵੈ॥
ਅਉਰ ਸਗਲ ਜਗੁ ਮਾਇਆ ਮੋਹਿਆ ਨਿਰਭੈ ਪਦੁ ਨਹੀ ਪਾਵੈ॥੩॥

*(ਗਉੜੀ ਮ:੯, ੨੨੦-੮)*

(ਘ) ਮਨ ਰੇ ਕਉਨੁ ਕੁਮਤਿ ਤੈ ਲੀਨੀ॥
ਪਰ ਦਾਰਾ ਨਿੰਦਿਆ ਰਸਿ ਰਚਿਓ ਰਾਮ ਭਗਤਿ ਨਹਿ ਕੀਨੀ॥੧॥ ਰਹਾਉ॥
ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ॥

ਅੰਤਿ ਸੰਗੁ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ॥੧॥

... ... ...

ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ॥
ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ॥੩॥

*(ਸੋਰਿਠ ਮ:੩, ੬੩੧-੧੮)*

(ਙ) ਧਾਇਓ ਰੇ ਮਨ ਦਹ ਦਿਸ ਧਾਇਓ॥
ਮਾਇਆ ਮਗਨ ਸੁਆਦਿ ਲੋਭ ਮੋਹਿਓ ਤਿਨਿ ਪ੍ਰਭਿ ਆਪਿ ਭੁਲਾਇਓ॥ ਰਹਾਉ॥
(ਪੂਰੇ ਪਾਠ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

*(ਟੋਡੀ ਮ:੫, ੭੧੨-੫)*

(ਚ) ਛੋਡਿ ਜਾਹਿ ਸੇ ਕਰਹਿ ਪਰਾਲ॥ ਕਾਮਿ ਨ ਆਵਹਿ ਸੇ ਜੰਜਾਲ॥
ਸੰਗਿ ਨ ਚਾਲਹਿ ਤਿਨ ਸਿਉ ਹੀਤ॥ ਜੋ ਬੈਰਾਈ ਸੇਈ ਮੀਤ॥੧॥
(ਬਾਕੀ ਪਾਠ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

*(ਧਨਾਸਰੀ ਮ:੫, ੬੭੬-੮)*

(ਛ) ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ॥
ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ॥
ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ॥
ਕਰਤਾ ਚਿਤਿ ਨ ਆਵਈ ਮਨਮੁਖ ਅੰਧ ਗਵਾਰ॥੧॥

*(ਸਿਰੀ ਮ:੫, ੪੨-੬)*

**ਐਂਡਾ ਟੇਢਾ (੨੬੫)**

ਅਭਿਮਾਨੀ, ਆਕੜਿਆ ਹੋਇਆ, ਅਹੰਕਾਰੀ, ਐਠਿਆ ਹੋਇਆ। ਹੋਰ ਜਾਣਕਾਰੀ ਵਾਸਤੇ ਦੇਖੋ, "ਅਹੰਕਾਰੀ"।

(ੳ) ਬਿਨੁ ਹਰਿ ਕਾਮਿ ਨ ਆਵਤ ਹੇ॥
ਜਾ ਸਿਉ ਰਾਚਿ ਮਾਚਿ ਤੁਮ੍ਹ ਲਾਗੇ ਓਹ ਮੋਹਨੀ ਮੋਹਾਵਤ ਹੇ॥੧॥ ਰਹਾਉ॥
ਕਨਿਕ ਕਾਮਿਨੀ ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ॥
ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ॥੧॥
ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ॥
ਐਸੇ ਗੜ ਮਹਿ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ॥੨॥

*(ਬਿਲਾਵਲੁ ਮ:੫, ੮੨੧-੧੬)*

(ਅ) ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ॥
ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ॥੧॥

*(ਬਸੰਤੁ ਮ:੯, ੧੧੮੬-੯)*

(ੲ) ਕਹਾ ਨਰ ਗਰਬਸਿ ਥੋਰੀ ਬਾਤ॥
ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਂਡੌ ਟੇਢੌ ਜਾਤੁ॥੧॥ ਰਹਾਉ॥

ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ॥
ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨ ਹਰ ਪਾਤ॥੧॥
ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ॥
ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ॥੨॥
ਹਰਿ ਕੇ ਸੰਤ ਸਦਾ ਥਿਰੁ ਪੂਜਹੁ ਜੋ ਹਰਿ ਨਾਮੁ ਜਪਾਤ॥
ਜਿਨ ਕਉ ਕ੍ਰਿਪਾ ਕਰਤ ਹੈ ਗੋਬਿਦੁ ਤੇ ਸਤਸੰਗਿ ਮਿਲਾਤ॥੩॥
ਮਾਤ ਪਿਤਾ ਬਨਿਤਾ ਸੁਤ ਸੰਪਤਿ ਅੰਤਿ ਨ ਚਲਤ ਸੰਗਾਤ॥
ਕਹਤ ਕਬੀਰੁ ਰਾਮ ਭਜੁ ਬਉਰੇ ਜਨਮੁ ਅਕਾਰਥ ਜਾਤ॥੪॥

*(ਸਾਰੰਗ ਕਬੀਰ, ੧੨੫੧-੧੭)*

## ਐਥੈ ਓਥੈ (੨੬੬)

ਇਸ ਜਹਾਨ ਵਿਚ ਅਤੇ ਅਗਲੇ ਜਹਾਨ ਵਿਚ, ਲੋਕ ਪ੍ਰਲੋਕ ਵਿਚ। ਹੋਰ ਜਾਣਕਾਰੀ ਵਾਸਤੇ ਦੇਖੋ, "ਹਲਤਿ ਪਲਤਿ", "ਈਹਾ ਊਹਾ", "ਆਗੈ ਪਾਛੈ"।

(ੳ) ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ॥੨॥

*(ਆਸਾ ਮ:੧, ੩੫੮-੧੦)*

(ਅ) ਗੁਰ ਕੀ ਬਾਣੀ ਸਿਉ ਲਾਇ ਪਿਆਰੁ॥ ਐਥੈ ਓਥੈ ਏਹੁ ਅਧਾਰੁ॥

*(ਪ੍ਰਭਾਤੀ ਮ:੩, ੧੩੩੫-੩)*

(ੲ) ਗੁਰਮਤੀ ਮੁਖ ਸੋਹਣੇ ਹਰਿ ਰਾਖਿਆ ਉਰਿ ਧਾਰਿ॥
ਐਥੈ ਓਥੈ ਸੁਖੁ ਘਣਾ ਜਪਿ ਹਰਿ ਹਰਿ ਉਤਰੇ ਪਾਰਿ॥੩॥

*(ਪ੍ਰਭਾਤੀ ਮ:੩, ੧੩੪੬-੧੯)*

(ਸ) ਮੇਰਾ ਪ੍ਰਭੁ ਲਾਏ ਤਾ ਕੋ ਲਾਗੈ॥ ਹਉਮੈ ਮਾਰੇ ਸਬਦੇ ਜਾਗੈ॥
ਐਥੈ ਓਥੈ ਸਦਾ ਸੁਖੁ ਆਗੈ॥੭॥

*(ਆਸਾ ਮ:੧, ੪੧੫-੨)*

(ਹ) ਐਥੈ ਓਥੈ ਤੂੰਹੈ ਰਖਵਾਲਾ॥ ਮਾਤ ਗਰਭ ਮਹਿ ਤੁਮ ਹੀ ਪਾਲਾ॥
ਮਾਇਆ ਅਗਨਿ ਨ ਪੋਹੈ ਤਿਨ ਕਉ ਰੰਗਿ ਰਤੇ ਗੁਣ ਗਾਵਣਿਆ॥੫॥

*(ਮਾਝ ਮ:੫, ੧੩੨-੨)*

(ਕ) ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ॥ ਧੋਤੀ ਟਿਕਾ ਨਾਮੁ ਸਮਾਲਿ॥
ਐਥੈ ਓਥੈ ਨਿਬਹੀ ਨਾਲਿ॥ ਵਿਣੁ ਨਾਵੈ ਹੋਰਿ ਕਰਮ ਨ ਭਾਲਿ॥੨॥

*(ਆਸਾ ਮ:੧, ੩੫੫-੪)*

(ਖ) ਐਥੈ ਓਥੈ ਮੁਕਤਿ ਹੈ ਜਿਨ ਰਾਮ ਪਛਾਣੇ॥

*(ਮਾਰੂ ਵਾਰ ਮ:੩, ੧੦੮੮-੬)*

(ਗ) ਸਤਿਗੁਰੁ ਸੇਵਨਿ ਆਪਣਾ ਗੁਰ ਸਬਦੀ ਵੀਚਾਰਿ॥
ਸਤਿਗੁਰ ਕਾ ਭਾਣਾ ਮੰਨਿ ਲੈਨਿ ਹਰਿ ਨਾਮੁ ਰਖਹਿ ਉਰ ਧਾਰਿ॥

ਐਥੈ ਓਥੈ ਮੰਨੀਅਨਿ ਹਰਿ ਨਾਮਿ ਲਗੇ ਵਾਪਾਰਿ॥
ਗੁਰਮੁਖਿ ਸਬਦਿ ਸਿਵਾਪਦੇ ਤਿਤੁ ਸਾਚੈ ਦਰਬਾਰਿ॥

*(ਸਲੋਕ ਮ:੩, ੧੪੧੫-੧੭)*

(ਘ) ਐਥੈ ਓਥੈ ਰਖਵਾਲਾ॥ ਪ੍ਰਭ ਸਤਿਗੁਰ ਦੀਨ ਦਇਆਲਾ॥
ਦਾਸ ਅਪਨੇ ਆਪਿ ਰਾਖੇ॥ ਘਟਿ ਘਟਿ ਸਬਦੁ ਸੁਭਾਖੇ॥੧॥

*(ਸੋਰਠਿ ਮ:੫, ੬੨੮-੩)*

(ਙ) ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ॥ ਪੂਰੈ ਗੁਰਿ ਸਭ ਸੋਝੀ ਪਾਈ॥
ਐਥੈ ਅਗੈ ਹਰਿ ਨਾਮੁ ਸਖਾਈ॥੧॥

*(ਗਉੜੀ ਮ:੩, ੨੩੦-੮)*

(ਚ) ਸਚਾ ਉਪਦੇਸੁ ਹਰਿ ਜਾਪਣਾ ਹਰਿ ਸਿਉ ਬਣਿ ਆਈ॥
ਐਥੈ ਸੁਖਦਾਤਾ ਮਨਿ ਵਸੈ ਅੰਤਿ ਹੋਇ ਸਖਾਈ॥

*(ਮਾਰੂ ਵਾਰ ਮ:੩, ੧੦੮੭-੧੩)*

(ਛ) ਬਹੁਤੇ ਭੇਖ ਕਰਹਿ ਭੇਖਧਾਰੀ॥ ਭਵਿ ਭਵਿ ਭਰਮਹਿ ਕਾਚੀ ਸਾਰੀ॥
ਐਥੈ ਸੁਖੁ ਨ ਆਗੈ ਹੋਇ॥ ਮਨਮੁਖ ਮੁਏ ਆਪਣਾ ਜਨਮੁ ਖੋਇ॥

*(ਬਿਲਾਵਲੁ ਮ:੧, ੮੪੨-੧੯)*

(ਜ) ਆਪਨੜੈ ਪ੍ਰਭ ਭਾਣਿਆ ਦਰਗਹ ਪੈਧਾ ਜਾਇ ਜੀਉ॥
ਐਥੈ ਸੁਖੁ ਮੁਖੁ ਉਜਲਾ ਇਕੋ ਨਾਮੁ ਧਿਆਇ ਜੀਉ॥

*(ਸੂਹੀ ਮ:੫, ੭੬੦-੧੭)*

(ਝ) ਸਚਿ ਲਗੇ ਤਿਨ ਸਭੁ ਕਿਛੁ ਭਾਵੈ॥ ਸਚੈ ਸਬਦੇ ਸਚਿ ਸੁਹਾਵੈ॥
ਐਥੈ ਸਾਚੇ ਸੇ ਦਰਿ ਸਾਚੇ ਨਦਰੀ ਨਦਰਿ ਸਵਾਰੀ ਹੇ॥੮॥

*(ਮਾਰੂ ਮ:੩, ੧੦੫੦-੧੪)*

(ਞ) ਗੁਰ ਸੇਵਾ ਜੁਗ ਚਾਰੇ ਹੋਈ॥ ਪੂਰਾ ਜਨੁ ਕਾਰ ਕਮਾਵੈ ਕੋਈ॥
ਅਖੁਟੁ ਨਾਮ ਧਨੁ ਹਰਿ ਤੋਟਿ ਨ ਹੋਈ॥ ਐਥੈ ਸਦਾ ਸੁਖੁ ਦਰਿ ਸੋਭਾ ਹੋਈ॥੧॥

*(ਗਉੜੀ ਮ:੩, ੧੬੧-੧੪)*

(ਟ) ਅੰਤਰਿ ਲੋਭੁ ਕਰੈ ਨਹੀ ਬੂਝੈ॥ ਸਿਰ ਊਪਰਿ ਜਮਕਾਲੁ ਨ ਸੂਝੈ॥
ਐਥੈ ਕਮਾਣਾ ਸੁ ਅਗੈ ਆਇਆ ਅੰਤਕਾਲਿ ਕਿਆ ਕੀਜੈ ਹੇ॥੫॥

*(ਮਾਰੂ ਮ:੩, ੧੦੪੯-੯)*

(ਠ) ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਏ॥
ਗੁਰਿ ਰਾਖੇ ਸੇ ਉਬਰੇ ਹੋਰੁ ਮਰਿ ਜੰਮੈ ਆਵੈ ਜਾਏ॥
ਹੋਰ ਮਰਿ ਜੰਮਹਿ ਆਵਹਿ ਜਾਵਹਿ ਅੰਤਿ ਗਏ ਪਛੁਤਾਵਹਿ ਬਿਨੁ ਨਾਵੈ ਸੁਖੁ ਨ ਹੋਈ॥
ਐਥੈ ਕਮਾਵੈ ਸੋ ਫਲੁ ਪਾਵੈ ਮਨਮੁਖਿ ਹੈ ਪਤਿ ਖੋਈ॥

*(ਵਡਹੰਸੁ ਮ:੩, ੫੮੪-੧੬)*

(ਡ) ਐਥੈ ਗੋਇਲੜਾ ਦਿਨ ਚਾਰੇ॥ ਖੇਲੁ ਤਮਾਸਾ ਧੁੰਧੂਕਾਰੇ॥
ਬਾਜੀ ਖੇਲਿ ਗਏ ਬਾਜੀਗਰ ਜਿਉ ਨਿਸਿ ਸੁਪਨੈ ਭਖਲਾਈ ਹੇ॥੯॥

*(ਮਾਰੂ ਮ:੧, ੧੦੨੩-੧)*

(ਢ) ਸਚੇ ਰਤੇ ਨਿਰਮਲੇ ਸਦਾ ਸਚੀ ਸੋਇ॥
ਐਥੈ ਘਰਿ ਘਰਿ ਜਾਪਦੇ ਆਗੈ ਜੁਗਿ ਜੁਗਿ ਪਰਗਟੁ ਹੋਇ॥੧॥

*(ਆਸਾ ਮ:੩, ੪੨੬-੧੯)*

(ਣ) ਐਥੈ ਤੂੰਹੈ ਆਗੈ ਆਪੇ॥ ਜੀਅ ਜੰਤ੍ਰ ਸਭਿ ਤੇਰੈ ਥਾਪੇ॥

*(ਮਾਝ ਮ:੫, ੧੦੭-੧੭)*

(ਤ) ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਰਿਓਨੁ ਨਾਉ॥
ਐਥੈ ਦੁਖ ਘਣੇਰਿਆ ਅਗੈ ਠਉਰ ਨ ਨਾਉ॥੧੦੬॥

*(ਸਲੋਕ ਫਰੀਦ, ੧੩੮੩-੧੪)*

(ਥ) ਸਤਿਗੁਰ ਕੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ॥੧॥
ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ॥

*(ਵਡਹੰਸ ਵਾਰ ਮ:੩, ੫੮੬-੮)*

(ਦ) ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ॥
ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ॥
ਬਿਖੁ ਖਾਣਾ ਬਿਖੁ ਪੈਨਣਾ ਬਿਖੁ ਕੇ ਮੁਖਿ ਗਿਰਾਸ॥
ਐਥੈ ਦੁਖੋ ਦੁਖੁ ਕਮਾਵਣਾ ਮੁਇਆ ਨਰਕਿ ਨਿਵਾਸੁ॥

*(ਵਡਹੰਸ ਮ:੩, ੫੮੬-੧੧)*

(ਧ) ਐਥੈ ਨਾਵਹੁ ਭੁਲਿਆ ਫਿਰਿ ਹਥੁ ਕਿਥਾਊ ਨ ਪਾਇ॥
ਜੋਨੀ ਸਭਿ ਭਵਾਈਅਨਿ ਬਿਸਟਾ ਮਾਹਿ ਸਮਾਇ॥੨॥

*(ਮਾਰੂ ਮ:੩, ੯੯੪-੨)*

(ਨ) ਹਉ ਮੇਰਾ ਜਗੁ ਪਲਚਿ ਰਹਿਆ ਭਾਈ ਕੋਇ ਨ ਕਿਸ ਹੀ ਕੇਰਾ॥
ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ ਨਿਜ ਘਰਿ ਹੋਇ ਬਸੇਰਾ॥
ਐਥੈ ਬੂਝੈ ਸੁ ਆਪੁ ਪਛਾਣੈ ਹਰਿ ਪ੍ਰਭੁ ਹੈ ਤਿਸੁ ਕੇਰਾ॥੩॥

*(ਸੋਰਠਿ ਮ:੩, ੬੦੨-੩)*

(ਪ) ਕਰਿ ਸੰਗਤਿ ਤੂ ਸਾਧ ਕੀ ਅਠਸਠਿ ਤੀਰਥ ਨਾਉ॥
ਜੀਉ ਪ੍ਰਾਣ ਮਨੁ ਤਨੁ ਹਰੇ ਸਾਚਾ ਏਹੁ ਸੁਆਉ॥
ਐਥੈ ਮਿਲਹਿ ਵਡਾਈਆ ਦਰਗਹਿ ਪਾਵਹਿ ਥਾਉ॥੩॥

*(ਸਿਰੀ ਮ:੫, ੪੭-੧੯)*

(ਫ) ਤਿਸੈ ਸਰੇਵਹੁ ਪ੍ਰਾਣੀਹੋ ਜਿਸ ਦੈ ਨਾਉ ਪਲੈ॥
ਐਥੈ ਰਹਹੁ ਸੁਹੇਲਿਆ ਅਗੈ ਨਾਲਿ ਚਲੈ॥

*(ਗਉੜੀ ਵਾਰ ਮ:੫, ੩੨੦-੧)*

## ਔਖੀ ਘਾਟੀ (੨੬੭)

ਕਠਿਨ ਮਾਰਗ, ਔਖਾ ਰਸਤਾ, ਵਿਖੜਾ ਪੈਂਡਾ। ਜੀਵਨ ਨੂੰ ਕਠਿਨ ਮਰਯਾਦਾ ਦੁਆਰਾ ਪਰਮਾਰਥ ਦੀ ਪ੍ਰਾਪਤੀ ਵਾਸਤੇ ਤਿਆਰ ਕਰਨਾ। ਇਸ ਪਰਥਾਇ ਹੇਠ ਲਿਖੇ ਵਾਕ ਨਿਰਣੈ ਕਰਦੇ ਹਨ:

(ੳ) ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ॥
ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲ੍ਹੈ ਤਾ ਮਨੁ ਖੀਵਾ ਭਾਈ॥੩॥
ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ॥
ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ॥੪॥

*(ਕੇਦਾਰਾ ਕਬੀਰ, ੧੧੨੩-੧੭)*

(ਅ) ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥
ਉਸੁ ਊਪਰਿ ਹੈ ਮਾਰਗੁ ਮੇਰਾ॥ ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ॥੪॥

*(ਸੂਹੀ ਸੇਖ ਫਰੀਦ, ੭੯੪-੧੫)*

## ਔਂਧੀਆ ਨਾਗ ਨਾਥ (੨੬੮)

ਸ਼ੋਅਲਾ ਪੁਰ ਦੇ ਇਲਾਕੇ ਵਿਚ ਇਕ ਮੰਦਰ ਹੈ, ਜਿਸ ਮੰਦਰ ਦੀ ਪਿਠ ਪਿਛੇ ਭਗਤ ਨਾਮ ਦੇਵ ਜੀ ਜਾ ਬੈਠੇ ਸਨ। ਅਕਾਲ ਪੁਰਖ ਨੇ ਇਸ ਮੰਦਰ ਦਾ ਮੂੰਹ ਨਾਮ ਦੇਵ ਜੀ ਵਲ ਫੇਰ ਦਿੱਤਾ ਸੀ ਅਤੇ ਪਾਂਡਿਆਂ ਵਲ ਪਿਠ ਕਰ ਦਿੱਤੀ ਸੀ। ਇਹ ਮੰਦਰ ਔਂਢਾ ਨਗਰ ਵਿਚ ਹੈ, ਜੋ ਪੁੰਡਰ ਪੁਰ ਤੋਂ ਤਕਰੀਬਨ ਪੰਦਰਾਂ (੧੫) ਮੀਲ ਦੂਰ ਹੈ।

(ੳ) ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥੩॥

*(ਮਲਾਰ ਨਾਮਦੇਵ, ੧੨੯੨-੧੯)*

## ਅੰਸਾ ਅਉਤਾਰੁ (੨੬੯)

ਅਨਮੱਤੀਆਂ ਦੇ ਪੁਰਾਣਾਂ ਵਿਚ ਦੇਵਤਿਆਂ ਦੀਆਂ ਸ਼ਕਤੀਆਂ ਵਰਣਨ ਕੀਤੀਆਂ ਹਨ। ਉਨ੍ਹਾਂ ਕਲਾਂ ਵਿਚੋਂ ਜੋ ਅਵਤਾਰ ਧਾਰਦੇ ਹਨ, ਐਸੇ ਦੇਵਤਿਆਂ ਨੂੰ ਅੰਸਾ ਅਉਤਾਰ ਆਖਦੇ ਹਨ। ਇਸ ਖ਼ਿਆਲ ਦੇ ਅਧੀਨ ਹੀ ਅਨਮਤੀਏ ਆਖਦੇ ਹਨ ਕਿ ਫਲਾਂ ਅਉਤਾਰ ਵਿਚ ਇਤਨੀਆਂ ਕਲਾਂ ਹਨ ਤੇ ਅਮਕੇ ਅਉਤਾਰ ਸੋਲਾਂ ਕਲਾਂ ਹਨ। ਪਰੰਤੂ ਗੁਰਮਤਿ ਦਾ ਅਕੀਦਾ ਇਸ ਦਾ ਸਮਰਥਨ ਨਹੀਂ ਕਰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਅਕੀਦਾ", "ਅਉਤਾਰ"।

(ੳ) ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ॥
ਜਿਉ ਰਾਜੇ ਰਾਜੁ ਕਮਾਵਦੇ ਦੁਖ ਸੁਖ ਭਿੜੀਆ॥
ਈਸਰੁ ਬ੍ਰਹਮਾ ਸੇਵਦੇ ਅੰਤੁ ਤਿਨੀ ਨ ਲਹੀਆ॥
ਨਿਰਭਉ ਨਿਰੰਕਾਰੁ ਅਲਖੁ ਹੈ ਗੁਰਮੁਖਿ ਪ੍ਰਗਟੀਆ॥
ਤਿਥੈ ਸੋਗੁ ਵਿਜੋਗੁ ਨ ਵਿਆਪਈ ਅਸਥਿਰੁ ਜਗਿ ਥੀਆ॥੧੯॥

*(ਗੂਜਰੀ ਮ:੩, ੫੧੬-੧੪)*

(ਅ) ਅਨਿਕ ਬ੍ਰਹਮੇ ਜਾ ਕੇ ਬੇਦ ਧੁਨਿ ਕਰਹਿ॥ ਅਨਿਕ ਮਹੇਸ ਬੈਸਿ ਧਿਆਨੁ ਧਰਹਿ॥
ਅਨਿਕ ਪੁਰਖ ਅੰਸਾ ਅਵਤਾਰ॥ ਅਨਿਕ ਇੰਦ੍ਰ ਊਭੇ ਦਰਬਾਰ॥੩॥

*(ਸਾਰੰਗ ਮ:੫, ੧੨੩੫-੧੯)*

## ਅੰਕੁਰੁ (੨੭੦)

ਬੀਜ ਵਿਚੋਂ ਨਿਕਲਿਆ ਹੋਇਆ ਸ਼ਗੂਫਾ। ਭਲੇ ਕੀਤੇ ਪੂਰਬਲੇ ਕਰਮਾਂ ਦਾ ਕੀਤਾ ਹੋਇਆ ਚੰਗਾ ਸ਼ਗੂਫਾ ਫੁਟ ਪੈਣਾ ਭਾਵ ਚੰਗੀ ਕਿਸਮਤ ਦਾ ਉਦੈ ਹੋ ਜਾਣਾ।

(ੳ) ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥੨॥

*(ਗਉੜੀ ਮ:੫, ੨੦੪-੮)*

(ਅ) ਸਾਧਸੰਗ ਹਰਿ ਹਰਿ ਨਾਮੁ ਚਿਤਾਰਾ॥
ਸਹਜਿ ਅਨੰਦੁ ਹੋਵੈ ਦਿਨੁ ਰਾਤੀ ਅੰਕੁਰੁ ਭਲੋ ਹਮਾਰਾ॥ ਰਹਾਉ॥

*(ਟੋਡੀ ਮ:੫, ੭੧੭-੧੩)*

(ੲ) ਚਰਨ ਸਰਨਿ ਪੂਰਨ ਪਰਮੇਸੁਰ ਅੰਤਰਜਾਮੀ ਸਾਖਿਓ॥
ਜਾਨਿ ਬੂਝਿ ਅਪਨਾ ਕੀਓ ਨਾਨਕ ਭਗਤਨ ਕਾ ਅੰਕੁਰੁ ਰਾਖਿਓ॥੨॥

*(ਧਨਾਸਰੀ ਮ:੫, ੬੭੭-੧੦)*

### ਅੰਗੀਕਾਰ (੨੭੧)

ਕਿਸੇ ਤੇ ਰਹਿਮਤ ਕਰਕੇ ਉਸਨੂੰ ਦਰ ਕਬੂਲ ਕਰ ਲੈਣਾ, ਸਵੀਕਾਰ ਕਰ ਲੈਣਾ, ਅੰਗੀ ਕ੍ਰਿਤ ਕਰ ਲੈਣਾ।

(ੳ) ਅੰਗੀਕਾਰੁ ਕੀਓ ਪ੍ਰਭਿ ਅਪੁਨੈ ਕਾਢਿ ਲੀਆ ਬਿਖੁ ਘੇਰੈ॥
ਅੰਮ੍ਰਿਤ ਨਾਮੁ ਅਉਖਧੁ ਮੁਖਿ ਦੀਨੋ ਜਾਇ ਪਇਆ ਗੁਰ ਪੈਰੈ॥੧॥

*(ਸਾਰੰਗ ਮ:੫, ੧੨੧੪-੬)*

(ਅ) ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ॥
ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ॥
ਅੰਗੀਕਾਰੁ ਓਹੁ ਤੇਰਾ ਕਾਰਜ ਸਭਿ ਸਵਾਰਣਾ॥
ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ॥
ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ॥੨॥

*(ਰਾਮਕਲੀ ਮ:੩, ਅਨੰਦੁ, ੯੧੭-੪)*

(ੲ) ਅੰਗੀਕਾਰੁ ਕੀਓ ਪ੍ਰਭਿ ਅਪੁਨੈ ਭਗਤਨ ਕੀ ਰਾਖੀ ਪਾਤਿ॥
ਨਾਨਕ ਚਰਨ ਗਹੇ ਪ੍ਰਭ ਅਪਨੇ ਸੁਖੁ ਪਾਇਓ ਦਿਨ ਰਾਤਿ॥੨॥

*(ਧਨਾਸਰੀ ਮ:੫, ੬੮੧-੪)*

(ਸ) ਜੀਅ ਜੰਤ ਸਭਿ ਵਸਿ ਕਰਿ ਦੀਨੇ ਸੇਵਕ ਸਭਿ ਦਰਬਾਰੇ॥
ਅੰਗੀਕਾਰੁ ਕੀਓ ਪ੍ਰਭ ਅਪੁਨੇ ਭਵ ਨਿਧਿ ਪਾਰਿ ਉਤਾਰੇ॥੧॥

*(ਸੋਰਠਿ ਮ:੫, ੬੩੧-੬)*

(ਹ) ਮਨੁ ਤਨੁ ਨਾਮਿ ਨਿਰੰਜਨਿ ਰਾਤਉ ਚਰਨ ਕਮਲ ਲਿਵ ਲਾਇਆ॥
ਅੰਗੀਕਾਰੁ ਕੀਓ ਪ੍ਰਭਿ ਅਪਨੈ ਨਾਨਕ ਦਾਸ ਸਰਣਾਇਆ॥੨॥

*(ਮਲਾਰ ਮ:੫, ੧੨੬੮-੧੬)*

(ਕ) ਅੰਗੀਕਾਰੁ ਕੀਓ ਮੇਰੇ ਸੁਆਮੀ ਭ੍ਰਮੁ ਭਉ ਮੇਟਿ ਸੁਖਾਇਓ॥

*(ਮਲਾਰ ਮ:੫, ੧੨੭੦-੩)*

(ਖ) ਜਨ ਕੀ ਪੈਜ ਸਵਾਰੀ ਆਪ॥
ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ ਉਤਰਿ ਗਇਓ ਸਭੁ ਤਾਪ॥੧॥ ਰਹਾਉ॥
... ... ...
ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ॥

ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ॥੨॥

*(ਗੂਜਰੀ ਮ:੫, ੫੦੦-੧੬)*

(ਗ) ਮਨਿ ਪਰਤੀਤਿ ਬਨੀ ਪ੍ਰਭ ਤੇਰੀ॥ ਬਿਨਸਿ ਗਈ ਹਉਮੈ ਮਤਿ ਮੇਰੀ॥
ਅੰਗੀਕਾਰੁ ਕੀਆ ਪ੍ਰਭਿ ਅਪਨੈ ਜਗ ਮਹਿ ਸੋਭ ਸੁਹਾਈ ਹੇ॥੧੩॥

*(ਮਾਰੂ ਸੋਲਹੇ ਮ:੫, ੧੦੭੨-੭)*

(ਘ) ਅੰਗੀਕਾਰੁ ਕੀਆ ਪ੍ਰਭਿ ਅਪਨੈ ਬੈਰੀ ਸਗਲੇ ਸਾਧੇ॥
ਜਿਨਿ ਬੈਰੀ ਹੈ ਇਹੁ ਜਗੁ ਲੂਟਿਆ ਤੇ ਬੈਰੀ ਲੈ ਬਾਧੇ॥੧॥

*(ਰਾਮਕਲੀ ਮ:੫, ੮੮੪-੧)*

(ਙ) ਅੰਗੀਕਾਰੁ ਕੀਆ ਪ੍ਰਭਿ ਅਪਨੈ ਦੋਖੀ ਸਗਲੇ ਭਏ ਰਵਾਲ॥
ਕੰਠਿ ਲਾਇ ਰਾਖੇ ਜਨ ਅਪਨੇ ਉਧਾਰਿ ਲੀਏ ਲਾਇ ਅਪਨੈ ਪਾਲ॥੧॥

*(ਬਿਲਾਵਲੁ ਮ:੫, ੮੨੬-੧੯)*

(ਚ) ਕਾਮ ਕਰੋਧੁ ਨਗਰ ਮਹਿ ਸਬਲਾ ਨਿਤ ਉਠਿ ਉਠਿ ਜੂਝੁ ਕਰੀਜੈ॥
ਅੰਗੀਕਾਰੁ ਕਰਹੁ ਰਖਿ ਲੇਵਹੁ ਗੁਰ ਪੂਰਾ ਕਾਢਿ ਕਢੀਜੈ॥੨॥

*(ਕਲਿਆਨੁ ਮ:੪, ੧੩੨੫-੧੮)*

## ਅੰਚ/ਆਂਚ (੨੭੨)

'ਅੰਚ' ਸ਼ਬਦ ਦੇ ਅਰਥ ਅਨੇਕਾਂ ਹੀ ਹਨ। ਪਰੰਤੂ ਏਥੇ ਅੰਚ ਦੇ ਅਰਥ ਹਨ ਅੱਗ ਕੀ ਲਾਟ, ਸੰਤਾਪ, ਦੁਖ, ਝਰੀਟ, ਰਗੜ।

(ੳ) ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ॥
ਜੋ ਨਰ ਪੀਰਿ ਨਿਵਾਜਿਆ ਤਿਨ੍ਹਾ ਅੰਚ ਨ ਲਾਗ॥੧॥

*(ਰਾਮਕਲੀ ਵਾਰ ਮ:੫, ੯੬੬-੨)*

(ਅ) ਸੰਤ ਜਨਾ ਕਉ ਜਮੁ ਜੋਹਿ ਨ ਸਾਕੈ ਰਤੀ ਅੰਚ ਦੂਖ ਨ ਲਾਈ॥
ਆਪਿ ਤਰਹਿ ਸਗਲੇ ਕੁਲ ਤਾਰਹਿ ਜੋ ਤੇਰੀ ਸਰਣਾਈ॥੨॥

*(ਭੈਰਉ ਮ:੩, ੧੧੫੫-੭)*

(ੲ) ਮਾਨੁ ਤਿਆਗਿ ਹਰਿ ਚਰਨੀ ਲਾਗਉ ਤਿਸੁ ਪ੍ਰਭ ਅੰਚਲੁ ਗਹੀਐ॥
ਆਂਚ ਨ ਲਾਗੈ ਅਗਨਿ ਸਾਗਰ ਤੇ ਸਰਨਿ ਸੁਆਮੀ ਕੀ ਅਹੀਐ॥੧॥

*(ਦੇਵਗੰਧਾਰੀ ਮ:੫, ੫੩੧-੧੩)*

## ਅੰਚਲ ਪਕੜਨਾ (੨੭੩)

ਲੜ ਫੜਨਾ, ਪੱਲਾ ਪਕੜਨਾ, ਦਾਮਨ ਪਕੜਨਾ, ਭਾਵ ਕਿਸੇ ਸਰਬ ਸ਼ਕਤੀਵਾਨ ਦਾ ਆਸਰਾ ਗ੍ਰਹਿਣ ਕਰਨਾ।

(ੳ) ਅੰਚਲੁ ਗਹਿਆ ਸਾਧ ਕਾ ਨਾਨਕ ਭੈ ਸਾਗਰੁ ਪਾਰਿ ਪਰਾਇ॥੮॥

*(ਆਸਾ ਮ:੫, ਬਿਰਹੜੇ, ੪੩੧-੧੬)*

(ਅ) ਅੰਚਲਾ ਗਹਾਇਓ ਜਨ ਅਪੁਨੇ ਕਉ ਮਨੁ ਬੀਧੋ ਪ੍ਰੇਮ ਕੀ ਖੋਰੀ॥
ਜਸੁ ਗਾਵਤ ਭਗਤਿ ਰਸੁ ਉਪਜਿਓ ਮਾਇਆ ਕੀ ਜਾਲੀ ਤੋਰੀ॥੧॥

*(ਨਟ ਮ:੫, ੯੭੯-੧੦)*

(ੲ) ਅੰਚਲੁ ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ॥

ਪਾਰਬ੍ਰਹਮੁ ਆਰਾਧੀਐ ਉਧਰੈ ਸਭ ਪਰਵਾਰੁ॥੨॥

*(ਗਉੜੀ ਮਾਝ ਮ:੫, ੨੧੮-੧੬)*

(ਸ) ਅੰਚਲਿ ਲਾਇ ਸਭ ਸਿਸਟਿ ਤਰਾਈ॥

*(ਮਾਝ ਮ:੫, ੧੦੮-੧੩)*

(ਹ) ਅੰਚਲਿ ਲਾਇ ਤਰਾਇਆ ਭਾਈ ਭਉਜਲੁ ਦੁਖੁ ਸੰਸਾਰੁ॥
ਕਰਿ ਕਿਰਪਾ ਨਦਰਿ ਨਿਹਾਲਿਆ ਭਾਈ ਕੀਤੋਨੁ ਅੰਗੁ ਅਪਾਰੁ॥

*(ਸੋਰਠਿ ਮ:੫, ੬੪੦-੧੨)*

## ਅੰਜਨ (੨੧੪)

ਅੰਜਨ ਦਾ ਅਰਥ ਹੈ, ਸੁਰਮਾ, ਕਾਜਲ, ਗੁਰਉਪਦੇਸ, ਮਾਇਆ। ਭਿੰਨ ਭਿੰਨ ਥਾਵਾਂ ਤੇ ਭਿੰਨ ਭਿੰਨ ਪਰਕਾਰ ਦੇ ਅਰਥ ਵੇਖਣ ਵਿਚ ਆਉਂਦੇ ਹਨ। ਅੰਜਨ ਪਰਥਾਇ ਨਿਮਨ ਲਿਖਤ ਪਾਵਨ ਗੁਰ ਬਾਣੀ ਵਿਚੋਂ ਕੁਝ ਉਦਾਹਰਣ ਅੰਕਿਤ ਕੀਤੇ ਜਾਂਦੇ ਹਨ:

(ੳ) ਭਉ ਬੈਰਾਗਾ ਸਹਜਿ ਸਮਾਤਾ॥ ਹਉਮੈ ਤਿਆਗੀ ਅਨਹਦਿ ਰਾਤਾ॥
ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ॥੯॥

*(ਮਾਰੂ ਮ:੧, ੧੦੪੦-੪)*

(ਅ) ਅੰਜਨੁ ਤੈਸਾ ਅੰਜੀਐ ਜੈਸਾ ਪਿਰ ਭਾਵੈ॥ ਸਮਝੈ ਸੂਝੈ ਜਾਣੀਐ ਜੇ ਆਪਿ ਜਾਣਾਵੈ॥

*(ਸੂਹੀ ਮ:੧, ੭੬੬-੧੫)*

(ੲ) ਅਗਮ ਨਿਗਮੁ ਸਤਿਗੁਰੂ ਦਿਖਾਇਆ॥ ਕਰਿ ਕਿਰਪਾ ਅਪਨੈ ਘਰਿ ਆਇਆ॥
ਅੰਜਨ ਮਾਹਿ ਨਿਰੰਜਨੁ ਜਾਤਾ ਜਿਨ ਕਉ ਨਦਰਿ ਤੁਮਾਰੀ ਜੀਉ॥੬॥

*(ਮਾਰੂ ਮ:੩, ੧੦੧੬-੧੨)*

(ਸ) ਅੰਜਨੁ ਦੇਇ ਸਭੈ ਕੋਈ ਟੁਕੁ ਚਾਹਨ ਮਾਹਿ ਬਿਡਾਨੁ॥
ਗਿਆਨ ਅੰਜਨੁ ਜਿਹ ਪਾਇਆ ਤੇ ਲੋਇਨ ਪਰਵਾਨੁ॥੩॥

*(ਮਾਰੂ ਕਬੀਰ, ੧੧੦੩-੮)*

(ਹ) ਹਉ ਵਾਰੀ ਜੀਉ ਵਾਰੀ ਗੁਰ ਕੀ ਬਾਣੀ ਮੰਨਿ ਵਸਾਵਣਿਆ॥
ਅੰਜਨ ਮਾਹਿ ਨਿਰੰਜਨੁ ਪਾਇਆ ਜੋਤੀ ਜੋਤਿ ਮਿਲਾਵਣਿਆ॥੧॥ਰਹਾਉ॥

*(ਮਾਝ ਮ:੩, ੧੧੨-੧੦)*

(ਕ) ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ॥
ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੨॥

*(ਸੂਹੀ ਮ:੧, ੭੩੦-੧੩)*

(ਖ) ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ॥
ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ॥੧॥

*(ਗਉੜੀ ਕਬੀਰ, ੩੩੨-੧੬)*

## ਅੰਜੁਲੀ (੨੧੫)

ਦੋਵੇਂ ਹੱਥ ਜੋੜਕੇ ਪ੍ਰਣਾਮ ਕਰਨ ਦੀ ਕ੍ਰਿਆ ਵਾਸਤੇ ਤਿਆਰ ਹੋਣਾ 'ਅੰਜੁਲੀ' ਆਖਿਆ

ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੦੧੯ ਉਪਰ 'ਰਾਗ ਮਾਰੂ' ਵਿਚ ਗੁਰੂ ਅਰਜਨ ਦੇਵ ਜੀ ਦੀ ਇਕ ਬਾਣੀ ਦਾ ਨਾਂ।

(ੳ) ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ॥ ਕਰਿ ਡੰਡਉਤ ਪੁਨੁ ਵਡਾ ਹੇ॥੧॥ ਰਹਾਉ॥

*(ਗਉੜੀ ਪੂਰਬੀ ਮ:੪, ੧੩-੯)*

## ਅੰਤ ਕੀ ਬਾਰ (੨੭੬)

(ੳ) ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ॥
ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ॥੧॥

*(ਸੋਰਠਿ ਮ:੫, ੬੦੯-੯)*

(ਅ) ਕਿਨਹੂ ਲਾਖ ਪਾਂਚ ਕੀ ਜੋਰੀ॥ ਅੰਤ ਕੀ ਬਾਰ ਗਗਰੀਆ ਫੋਰੀ॥੩॥
ਕਹਿ ਕਬੀਰ ਇਕ ਨੀਵ ਉਸਾਰੀ॥ ਖਿਨ ਮਹਿ ਬਿਨਸਿ ਜਾਇ ਅਹੰਕਾਰੀ॥੪॥

*(ਗਉੜੀ ਕਬੀਰ, ੩੩੭-੧)*

(ੲ) ਲਾਜ ਨ ਮਰਹੁ ਕਹਹੁ ਘਰੁ ਮੇਰਾ॥ ਅੰਤ ਕੀ ਬਾਰ ਨਹੀ ਕਛੁ ਤੇਰਾ॥੧॥ ਰਹਾਉ॥

*(ਗਉੜੀ ਕਬੀਰ, ੩੨੫-੧੨)*

(ਸ) ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ॥ ਅੰਤ ਕੀ ਬਾਰ ਮੂਆ ਲਪਟਾਨਾ॥੧॥

*(ਭੈਰਉ ਨਾਮਦੇਉ, ੧੧੬੪-੧੯)*

(ਹ) ਦੁਲਭ ਦੇਹ ਸਵਾਰਿ॥ ਜਾਹਿ ਨ ਦਰਗਹ ਹਾਰਿ॥
ਹਲਤਿ ਪਲਤਿ ਤੁਧੁ ਹੋਇ ਵਡਿਆਈ॥ ਅੰਤ ਕੀ ਬੇਲਾ ਲਏ ਛਡਾਈ॥੧॥

*(ਰਾਮਕਲੀ ਮ:੫, ੮੯੫-੧੪)*

(ਕ) ਸਗਲ ਭਰਮ ਡਾਰਿ ਦੇਹਿ ਗੋਬਿੰਦ ਕੋ ਨਾਮੁ ਲੇਹ॥
ਅੰਤਿ ਬਾਰ ਸੰਗਿ ਤੇਰੇ ਇਹੈ ਏਕੁ ਜਾਤੁ ਹੈ॥੧॥

*(ਜੈਜਾਵੰਤੀ ਮ:੯, ੧੩੫੨-੯)*

(ਖ) ਪ੍ਰੀਤਮ ਜਾਨਿ ਲੇਹੁ ਮਨ ਮਾਹੀ॥
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ॥ ਰਹਾਉ॥
ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥੧॥
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥
ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ॥੨॥
ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ॥
ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ॥੩॥

*(ਸੋਰਠਿ ਮ:੯, ੬੩੪-੧)*

## ਅੰਤਿ ਕਾਲਿ (੨੭੭)

(ੳ) ਅੰਤਿ ਕਾਲਿ ਕਿਛੁ ਸਾਥਿ ਨ ਚਾਲੈ ਜੋ ਦੀਸੈ ਸਭੁ ਤਿਸਹਿ ਮਇਆ॥

*(ਰਾਮਕਲੀ, ਮ:੧, ੯੦੬-੧੮)*

(ਅ) ਅੰਤਿ ਕਾਲਿ ਕੋ ਬੇਲੀ ਨਾਹੀ॥ ਗੁਰਮੁਖਿ ਜਾਤਾ ਤੁਧੁ ਸਾਲਾਹੀ॥
ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ॥੧੬॥

*(ਮਾਰੂ ਮ:੧, ੧੦੨੩-੧੦)*

(ੲ) ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਸਰਪ ਜੋਨਿ ਵਲਿ ਵਲਿ ਅਉਤਰੈ॥੧॥
ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ॥ ਰਹਾਉ॥
ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਬੇਸਵਾ ਜੋਨਿ ਵਲਿ ਵਲਿ ਅਉਤਰੈ॥੨॥
ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਸੂਕਰ ਜੋਨਿ ਵਲਿ ਵਲਿ ਅਉਤਰੈ॥੩॥
ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਪ੍ਰੇਤ ਜੋਨਿ ਵਲਿ ਵਲਿ ਅਉਤਰੈ॥੪॥
ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥੫॥

*(ਗੂਜਰੀ ਤ੍ਰਿਲੋਚਨ, ੫੨੬-੫)*

(ਸ) ਸਚੁ ਤੀਰਥਿ ਨਾਵਹੁ ਹਰਿ ਗੁਣ ਗਾਵਹੁ॥ ਤਤੁ ਵੀਚਾਰਹੁ ਹਰਿ ਲਿਵ ਲਾਵਹੁ॥
ਅੰਤ ਕਾਲਿ ਜਮੁ ਜੋਹਿ ਨ ਸਾਕੈ ਹਰਿ ਬੋਲਹੁ ਰਾਮੁ ਪਿਆਰਾ ਹੇ॥

*(ਮਾਰੂ ਮ:੧, ੧੦੩੦-੭)*

(ਹ) ਦੂਖ ਮਹੁਰਾ ਮਾਰਣ ਹਰਿ ਨਾਮੁ॥ ਸਿਲਾ ਸੰਤੋਖ ਪੀਸਣੁ ਹਥਿ ਦਾਨੁ॥
ਨਿਤ ਨਿਤ ਲੇਹੁ ਨ ਛੀਜੈ ਦੇਹ॥ ਅੰਤ ਕਾਲਿ ਜਮੁ ਮਾਰੈ ਠੇਹ॥੧॥

*(ਮਲਾਰ ਮ:੧, ੧੨੫੬-੧੯)*

(ਕ) ਮੂੜ੍ਹੇ ਕਾਹੇ ਬਸਾਰਓ ਤੈ ਰਾਮ ਨਾਮ॥ ਅੰਤ ਕਾਲਿ ਤੇਰੈ ਆਵੈ ਕਾਮ॥੧॥ ਰਹਾਉ॥

*(ਬਸੰਤੁ ਮ:੧, ੧੧੮੯-੧੫)*

(ਖ) ਮਨ ਮੇਰੇ ਹਰਿ ਜੀਉ ਸਦਾ ਸਮਾਲਿ॥
ਅੰਤ ਕਾਲਿ ਤੇਰਾ ਬੇਲੀ ਹੋਵੈ ਸਦਾ ਨਿਬਹੈ ਤੇਰੈ ਨਾਲਿ॥ ਰਹਾਉ॥

*(ਸੋਰਠਿ ਮ:੩, ੬੦੧-੧੨)*

(ਗ) ਅੰਤਿ ਕਾਲਿ ਪਛੁਤਾਸੀ ਅੰਧੁਲੇ ਜਾ ਜਮਿ ਪਕੜਿ ਚਲਾਇਆ॥
ਸਭੁ ਕਿਛੁ ਅਪੁਨਾ ਕਰਿ ਕਰਿ ਰਾਖਿਆ ਖਿਨ ਮਹਿ ਭਇਆ ਪਰਾਇਆ॥

*(ਸਿਰੀ ਮ:੧, ਪਹਰੇ, ੭੬-੧)*

(ਘ) ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ॥
ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ॥

*(ਰਾਮਕਲੀ ਸਦੁ, ੯੨੩-੭)*

**ਅੰਤ੍ਰਿਹਕਰਣ/ਅੰਤਰ (੨੭੮)**

ਇਨਸਾਨੀ ਜਨਮ ਦੀ ਅੰਦਰੂਨੀ ਕਲਾ, ਜਿਸ ਵਿਚ ਮਨ, ਬੁਧ, ਚਿਤ ਅਤੇ ਮਮਤ੍ਵ ਅਥਵਾ

ਅਹੰ ਕੰਮ ਕਰਦੀਆਂ ਹਨ। ਜਿਨ੍ਹਾਂ ਦੇ ਆਸਰੇ ਜੀਵ ਦੇ ਅੰਦਰ ਸੰਕਲਪ ਅਤੇ ਵਿਕਲਪ ਦੀ ਉਤਪੱਤੀ, ਬੁਧੀ ਦੇ ਨਿਰਣੈ, ਚਿਤ ਦੇ ਸੰਸਕਾਰੀ ਭੰਡਾਰ ਅਤੇ ਹਉਮੈ ਦੀ ਕਰਮ ਕਰਤੂਤ ਆਪਣਾ ਰੂਪ ਗ੍ਰਹਿਣ ਕਰਦੀ ਹੈ।

(ੳ) ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥ ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥੩੬॥

(ਜਪੁ, ੮-੨)

(ਅ) ਅੰਤਰਿ ਉਤਭੁਜੁ ਅਵਰੁ ਨ ਕੋਈ॥ ਜੋ ਕਹੀਐ ਸੋ ਪ੍ਰਭ ਤੇ ਹੋਈ॥
ਜੁਗਹ ਜੁਗੰਤਰਿ ਸਾਹਿਬੁ ਸਚੁ ਸੋਈ॥ ਉਤਪਤਿ ਪਰਲਉ ਅਵਰੁ ਨ ਕੋਈ॥੧॥

(ਰਾਮਕਲੀ ਮ:੧, ੯੦੫-੧੪)

(ੲ) ਜਿਸੁ ਅੰਤਰੁ ਹਿਰਦਾ ਸੁਧੁ ਹੈ ਤਿਸੁ ਜਨ ਕਉ ਸਭਿ ਨਮਸਕਾਰੀ॥
ਜਿਸੁ ਅੰਦਰਿ ਨਾਮੁ ਨਿਧਾਨੁ ਹੈ ਤਿਸੁ ਜਨ ਕਉ ਹਉ ਬਲਿਹਾਰੀ॥
ਜਿਸੁ ਅੰਦਰਿ ਬੁਧਿ ਬਿਬੇਕੁ ਹੈ ਹਰਿ ਨਾਮੁ ਮੁਰਾਰੀ॥

(ਵਡਹੰਸੁ ਵਾਰ ਮ:੪, ੫੮੯-੧੫)

(ਸ) ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ ਮਾਇਆ ਮੋਹ ਪਸਾਰੀ॥
ਜਿਸੁ ਅੰਤਰਿ ਪ੍ਰੀਤਿ ਰਾਮ ਰਸੁ ਨਾਹੀ ਦੁਬਿਧਾ ਕਰਮ ਬਿਕਾਰੀ॥੩॥

(ਸਾਰਗ ਮ:੧, ੧੧੯੮-੪)

(ਹ) ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ॥ ਇੰਦ੍ਰੀ ਵਸਿ ਸਚ ਸੰਜਮਿ ਜੁਗਤਾ॥
ਗੁਰ ਕੈ ਸਬਦਿ ਸਦਾ ਹਰਿ ਧਿਆਏ ਏਹਾ ਭਗਤਿ ਹਰਿ ਭਾਵਣਿਆ॥੭॥

(ਮਾਝ ਮ:੩, ੧੨੨-੪)

(ਕ) ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ॥੪॥

(ਸੋਰਠਿ ਮ:੧, ੬੩੫-੧੪)

(ਖ) ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ॥

(ਗਉੜੀ ਵਾਰ ਮ:੪, ੩੦੮-੧੦)

(ਗ) ਜਿਸੁ ਅੰਦਰਿ ਨਾਮ ਪ੍ਰਗਾਸੁ ਹੈ ਓਹੁ ਸਦਾ ਸਦਾ ਥਿਰੁ ਹੋਇ॥੩॥

(ਸਿਰੀ ਮ:੩, ੨੭-੧੯)

(ਘ) ਜਿਸੁ ਅੰਦਰਿ ਪ੍ਰੀਤਿ ਨਹੀ ਸਤਿਗੁਰ ਕੀ ਸੁ ਕੂੜੀ ਆਵੈ ਕੂੜੀ ਜਾਵੈ॥

(ਗਉੜੀ ਵਾਰ ਮ:੪, ੩੦੫-੧੪)

(ਙ) ਪੂਰੈ ਗੁਰਿ ਸਮਝਾਇਆ ਮਤਿ ਊਤਮ ਹੋਈ॥
ਅੰਤਰੁ ਸੀਤਲੁ ਸਾਂਤਿ ਹੋਇ ਨਾਮੇ ਸੁਖੁ ਹੋਈ॥੬॥

(ਆਸਾ ਮ:੩, ੪੨੪-੧੮)

(ਚ) ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ॥
ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ॥੩॥

(ਸੋਰਠਿ ਮ:੧, ੫੯੮-੭)

(ਛ) ਮਨਮੁਖ ਹਰਿ ਨਾਮੁ ਨ ਸੇਵਿਆ ਦੁਖੁ ਲਗਾ ਬਹੁਤਾ ਆਇ॥
ਅੰਤਰਿ ਅਗਿਆਨੁ ਅੰਧੇਰੁ ਹੈ ਸੁਧਿ ਨ ਕਾਈ ਪਾਇ॥

(ਸੋਰਠਿ ਵਾਰ ਮ:੩, ੬੪੭-੧੪)

(ਜ) ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ॥
ਅੰਤਰਿ ਅਗਿਆਨੁ ਹਉ ਬੁਧਿ ਹੈ ਸਚਿ ਸਬਦਿ ਮਲੁ ਖੋਹੁ॥

*(ਆਸਾ ਮ:੩, ਛੰਤ, ੪੪੧-੯)*

(ਝ) ਅੰਤਰਿ ਅਗਿਆਨੁ ਦੁਖੁ ਭਰਮੁ ਹੈ ਗੁਰ ਗਿਆਨਿ ਗਵਾਈ॥

*(ਮਲਾਰ ਮ:੧, ੧੨੯੧-੧੭)*

(ਞ) ਸਤਿਗੁਰੁ ਸੇਵਨਿ ਆਪਣਾ ਅੰਤਰਿ ਸਬਦੁ ਅਪਾਰਾ॥
ਅੰਤਰਿ ਸਬਦੁ ਅਪਾਰਾ ਹਰਿ ਨਾਮੁ ਪਿਆਰਾ ਨਾਮੇ ਨਉ ਨਿਧਿ ਪਾਈ॥੩॥

*(ਵਡਹੰਸੁ ਮ:੩, ੫੬੯-੧੨)*

(ਟ) ਅੰਤਰਿ ਸਬਦੁ ਸਦਾ ਸੁਖਦਾਤਾ ਗੁਰਮੁਖਿ ਬੂਝੈ ਕੋਈ ਹੇ॥੫॥

*(ਮਾਰੂ ਮ:੩, ੧੦੪੫-੫)*

(ਠ) ਸਚੈ ਲਾਏ ਸੇ ਜਨ ਲਾਗੇ॥ ਅੰਤਰਿ ਸਬਦੁ ਮਸਤਕਿ ਵਡਭਾਗੇ॥

*(ਮਾਰੂ ਮ:੩, ੧੦੫੦-੮)*

(ਡ) ਰਾਗਿ ਨਾਦਿ ਮਨੁ ਦੂਜੈ ਭਾਇ॥ ਅੰਤਰਿ ਕਪਟੁ ਮਹਾ ਦੁਖੁ ਪਾਇ॥
ਸਤਿਗੁਰੁ ਭੇਟੈ ਸੋਝੀ ਪਾਇ॥ ਸਚੈ ਨਾਮਿ ਰਹੈ ਲਿਵ ਲਾਇ॥੪॥

*(ਪ੍ਰਭਾਤੀ ਮ:੧, ੧੩੪੨-੮)*

(ਢ) ਅੰਤਰ ਕੀ ਗਤਿ ਸਤਿਗੁਰੁ ਜਾਣੈ॥ ਸੋ ਨਿਰਭਉ ਗੁਰ ਸਬਦਿ ਪਛਾਣੈ॥
ਅੰਤਰੁ ਦੇਖਿ ਨਿਰੰਤਰਿ ਬੂਝੈ ਅਨਤ ਨ ਮਨੁ ਡੋਲਾਇਆ॥੧੩॥

*(ਮਾਰੂ ਮ:੧, ੧੦੪੨-੧੧)*

(ਣ) ਅੰਤਰਿ ਬਾਹਰਿ ਸੋ ਪ੍ਰਭੁ ਜਾਣੈ॥ ਰਹੈ ਅਲਿਪਤੁ ਚਲਤੇ ਘਰਿ ਆਣੈ॥
ਊਪਰਿ ਆਦਿ ਸਰਬ ਤਿਹੁ ਲੋਈ ਸਚੁ ਨਾਨਕ ਅੰਮ੍ਰਿਤ ਰਸੁ ਪਾਇਆ॥੧੫॥

(ਤ) ਅੰਤਰਿ ਨਾਵਣੁ ਸਾਚੁ ਪਛਾਣੈ॥ ਅੰਤਰਿ ਕੀ ਗਤਿ ਗੁਰਮੁਖਿ ਜਾਣੈ॥
ਸਾਚ ਸਬਦ ਬਿਨੁ ਮਹਲੁ ਨ ਪਛਾਣੈ॥੩॥

*(ਆਸਾ ਮ:੧, ੪੧੪-੧੭)*

(ਥ) ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ॥

*(ਸਿਰੀ ਮ:੧, ੨੧-੧)*

(ਦ) ਕਰਹਿ ਬਿਭੂਤਿ ਲਗਾਵਹਿ ਭਸਮੈ॥ ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ॥
ਪਾਖੰਡ ਕੀਨੇ ਜੋਗੁ ਨ ਪਾਈਐ ਬਿਨੁ ਸਤਿਗੁਰ ਅਲਖੁ ਨ ਪਾਇਆ॥੧੨॥

*(ਮਾਰੂ ਮ:੧, ੧੦੪੩-੧੦)*

(ਧ) ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ॥
ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ॥
ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ॥੩॥

*(ਮਾਝ ਮ:੩, ੧੨੪-੯)*

(ਨ) ਅੰਤਰਿ ਪੰਚ ਅਗਨਿ ਕਿਉ ਧੀਰਜੁ ਧੀਜੈ॥ ਅੰਤਰਿ ਚੋਰੁ ਕਿਉ ਸਾਦੁ ਲਹੀਜੈ॥
ਗੁਰਮੁਖਿ ਹੋਇ ਕਾਇਆ ਗੜੁ ਲੀਜੈ॥੪॥

ਅੰਤਰਿ ਮੈਲੁ ਤੀਰਥ ਭਰਮੀਜੈ॥ ਮਨੁ ਨਹੀ ਸੂਚਾ ਕਿਆ ਸੋਚ ਕਰੀਜੈ॥
ਕਿਰਤੁ ਪਇਆ ਦੋਸੁ ਕਾ ਕਉ ਦੀਜੈ॥੫॥

*(ਰਾਮਕਲੀ ਮ:੧, ੯੦੫-੮)*

## ਅੰਦੇਸ਼ਾ/ਚਿੰਤਾ (੨੧੯)

(ੳ) ਜਾ ਕੈ ਦੁਖੁ ਸੁਖੁ ਸਮ ਕਰਿ ਜਾਪੈ॥ ਤਾ ਕਉ ਕਾੜਾ ਕਹਾ ਬਿਆਪੈ॥੧॥
ਸਹਜ ਅਨੰਦ ਹਰਿ ਸਾਧੂ ਮਾਹਿ॥ ਆਗਿਆਕਾਰੀ ਹਰਿ ਹਰਿ ਰਾਇ॥੧॥ ਰਹਾਉ॥
ਜਾ ਕੈ ਅਚਿੰਤੁ ਵਸੈ ਮਨਿ ਆਇ॥ ਤਾ ਕਉ ਚਿੰਤਾ ਕਤਹੂੰ ਨਾਇ॥੨॥
ਜਾ ਕੈ ਬਿਨਸਿਓ ਮਨ ਤੇ ਭਰਮਾ॥ ਤਾ ਕੈ ਕਛੂ ਨਾਹੀ ਡਰੁ ਜਮਾ॥੩॥
ਜਾ ਕੈ ਹਿਰਦੈ ਦੀਓ ਗੁਰਿ ਨਾਮਾ॥ ਕਹੁ ਨਾਨਕ ਤਾ ਕੈ ਸਗਲ ਨਿਧਾਨਾ॥੪॥

*(ਗਉੜੀ ਮ:੫, ੧੮੬-੧੧)*

(ਅ) ਚਰਨ ਕਮਲ ਅਰਾਧਿ ਭਗਵੰਤਾ॥ ਹਰਿ ਸਿਮਰਨ ਤੇ ਮਿਟੀ ਮੇਰੀ ਚਿੰਤਾ॥੨॥

*(ਗਉੜੀ ਮ:੫, ੧੮੯-੧੭)*

(ੲ) ਸਗਲ ਤਿਆਗਿ ਗੁਰ ਸਰਣੀ ਆਇਆ॥ ਮਿਟੇ ਅੰਦੇਸੇ ਨਾਨਕ ਸੁਖੁ ਪਾਇਆ॥੪॥

*(ਗਉੜੀ ਮ:੫, ੧੯੨-੩)*

(ਸ) ਗੁਰਮੁਖਿ ਸੰਸਾ ਮੂਲਿ ਨ ਹੋਵਈ ਚਿੰਤਾ ਵਿਚਹੁ ਜਾਇ॥
ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ॥

*(ਬਿਲਾਵਲ ਵਾਰ ਮ:੩, ੮੫੩-੨)*

(ਹ) ਚਿੰਤ ਅੰਦੇਸਾ ਗਣਤ ਤਜਿ ਜਨਿ ਹੁਕਮੁ ਪਛਾਤਾ॥
ਨਹ ਬਿਨਸੈ ਨਹ ਛੋਡਿ ਜਾਇ ਨਾਨਕ ਰੰਗਿ ਰਾਤਾ॥੪॥

*(ਬਿਲਾਵਲੁ ਮ:੫, ੮੧੩-੨)*

(ਕ) ਜੀਵਤ ਜੋ ਮਰੈ ਹਾਂ॥ ਦੁਤਰੁ ਸੋ ਤਰੈ ਹਾਂ॥ ਸਭ ਕੀ ਰੇਨੁ ਹੋਇ ਹਾਂ॥
ਨਿਰਭਉ ਕਹਉ ਸੋਇ ਹਾਂ॥ ਮਿਟੇ ਅੰਦੇਸਿਆ ਹਾਂ॥ ਸੰਤ ਉਪਦੇਸਿਆ ਮੇਰੇ ਮਨਾ॥੧॥

*(ਆਸਾਵਰੀ ਮ:੫, ੪੧੦-੩)*

(ਖ) ਹਰਿ ਸਿਉ ਜੁਰੈ ਨ ਵਿਆਪੈ ਕਾੜ੍ਹਾ॥ ਹਰਿ ਸਿਉ ਜੁਰੈ ਤ ਹੋਇ ਨਿਸਤਾਰਾ॥੧॥

*(ਗਉੜੀ ਮ:੫, ੨੩੮-੧੦)*

(ਗ) ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥
ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥
ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥
ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥
ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ॥
ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥੧॥

*(ਰਾਮਕਲੀ ਵਾਰ ਮ:੨, ੯੫੫-੧੦)*

(ਘ) ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥

ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥੫੧॥

(ਸਲੋਕ ਮ:੯, ੧੪੨੯-੪)

(ਙ) ਮਨਮੁਖ ਭਰਮੈ ਸਹਸਾ ਹੋਵੈ॥ ਅੰਤਰਿ ਚਿੰਤਾ ਨੀਦ ਨ ਸੋਵੈ॥

(ਸੋਰਠਿ ਵਾਰ ਮ:੩, ੬੪੬-੩)

(ਚ) ਅੰਤਰਿ ਚਿੰਤਾ ਨੈਣੀ ਸੁਖੀ ਮੂਲਿ ਨ ਉਤਰੈ ਭੁਖ॥
ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੋ ਦੁਖੁ॥੧॥

(ਗਉੜੀ ਵਾਰ ਮ:੫, ੩੧੯-੪)

(ਛ) ਜੋ ਜਨ ਭਜਨੁ ਕਰੇ ਪ੍ਰਭ ਤੇਰਾ ਤਿਸੈ ਅੰਦੇਸਾ ਨਾਹੀ॥
ਸਤਿਗੁਰ ਚਰਨ ਲਗੇ ਭਉ ਮਿਟਿਆ ਹਰਿ ਗੁਨ ਗਾਏ ਮਨ ਮਾਹੀ॥੨॥

(ਸੋਰਠਿ ਮ:੫, ੬੩੦-੧੧)

(ਜ) ਅਬ ਮੋਰੋ ਸਹਸਾ ਦੂਖੁ ਗਇਆ॥
ਅਉਰ ਉਪਾਵ ਸਗਲ ਤਿਆਗਿ ਛੋਡੇ ਸਤਿਗੁਰ ਸਰਣਿ ਪਇਆ॥੧॥ ਰਹਾਉ॥

(ਸਾਰੰਗ ਮ:੫, ੧੨੧੩-੧੩)

(ਝ) ਜਿਸੁ ਪ੍ਰਭੁ ਰਾਖੈ ਤਿਸੁ ਨਾਹੀ ਦੂਖ॥ ਨਾਮੁ ਜਪਤ ਮਨਿ ਹੋਵਤ ਸੂਖ॥
ਚਿੰਤਾ ਜਾਇ ਮਿਟੈ ਅਹੰਕਾਰੁ॥ ਤਿਸੁ ਜਨ ਕਉ ਕੋਇ ਨ ਪਹੁਚਨਹਾਰੁ॥੭॥

(ਗਉੜੀ ਸੁਖਮਨੀ ਮ:੫, ੨੯੩-੯)

(ਞ) ਚਿੰਤਤ ਹੀ ਦੀਸੈ ਸਭੁ ਕੋਇ॥ ਚੇਤਹਿ ਏਕੁ ਤਹੀ ਸੁਖੁ ਹੋਇ॥

(ਰਾਮਕਲੀ ਮ:੧, ਓਅੰਕਾਰ ੯੩੨-੧੬)

(ਟ) ਚਿੰਤਾ ਧਾਵਤ ਰਹਿ ਗਏ ਤਾਂ ਮਨਿ ਭਇਆ ਅਨੰਦੁ॥
ਗੁਰ ਪ੍ਰਸਾਦੀ ਬੁਝੀਐ ਸਾ ਧਨ ਸੁਤੀ ਨਿਚਿੰਦ॥

(ਸਲੋਕ ਮ:੩, ੧੪੧੫-੧੫)

(ਠ) ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ॥
ਨਾਨਕ ਸੋ ਸਾਲਾਹੀਐ ਜਿ ਸਭਨਾ ਸਾਰ ਕਰੇਇ॥੨੨੦॥

(ਸਲੋਕ ਮ:੩, ੧੩੭੬-੮)

(ਡ) ਚਿੰਤ ਭਵਨਿ ਮਨੁ ਪਰਿਓ ਹਮਾਰਾ॥ ਨਾਮ ਬਿਨਾ ਕੈਸੇ ਉਤਰਸਿ ਪਾਰਾ॥੩॥
ਦੇਹਿ ਬਿਮਲ ਮਤਿ ਸਦਾ ਸਰੀਰਾ॥ ਸਹਜਿ ਸਹਜਿ ਗੁਨ ਰਵੈ ਕਬੀਰਾ॥੪॥

(ਆਸਾ ਕਬੀਰ, ੪੭੮-੧੭)

(ਢ) ਸਤਿਗੁਰਿ ਸੇਵਿਐ ਸਦਾ ਸੁਖੁ ਜਨਮ ਮਰਣ ਦੁਖੁ ਜਾਇ॥
ਚਿੰਤਾ ਮੂਲਿ ਨ ਹੋਵਈ ਅਚਿੰਤੁ ਵਸੈ ਮਨਿ ਆਇ॥

(ਵਡਹੰਸੁ ਵਾਰ ਮ:੩, ੫੮੭-੪)

(ਣ) ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ॥
... ... ...
ਚਿੰਤਾ ਮੂਲਿ ਨ ਹੋਵਈ ਹਰਿ ਨਾਮਿ ਰਜਾ ਆਘਾਇ॥
ਨਾਨਕ ਨਾਮ ਬਿਨਾ ਨਹ ਛੂਟੀਐ ਹਉਮੈ ਪਚਹਿ ਪਚਾਇ॥੨॥

(ਵਡਹੰਸੁ ਵਾਰ ਮ:੩, ੫੮੮-੫)

(ਤ) ਸਤਿਗੁਰੁ ਮੇਰਾ ਵਡ ਸਮਰਥਾ॥ ਜੀਇ ਸਮਾਲੀ ਤਾ ਸਭੁ ਦੁਖੁ ਲਥਾ॥
ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ॥੨॥

*(ਮਾਝ ਮ:੫, ੯੮-੧੯)*

(ਥ) ਸਤਿਗੁਰਿ ਮੋ ਕਉ ਕੀਨੋ ਦਾਨੁ॥ ਅਮੋਲ ਰਤਨੁ ਹਰਿ ਦੀਨੋ ਨਾਮੁ॥
ਸਹਜ ਬਿਨੋਦ ਚੋਜ ਆਨੰਤਾ॥ ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ॥੧॥
ਕਹੁ ਨਾਨਕ ਕੀਰਤਿ ਹਰਿ ਸਾਚੀ॥ ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ॥੧॥ ਰਹਾਉ॥
ਅਚਿੰਤ ਹਮਾਰੈ ਭੋਜਨ ਭਾਉ॥ ਅਚਿੰਤ ਹਮਾਰੈ ਲੀਚੈ ਨਾਉ॥
(ਪੂਰੇ ਸ਼ਬਦ ਦੇ ਪਾਠ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

*(ਭੈਰਉ ਮ:੫, ੧੧੫੭-੩)*

(ਦ) ਚਿੰਤ ਅਚਿੰਤਾ ਸੋਚ ਅਸੋਚਾ ਸੋਗੁ ਲੋਭੁ ਮੋਹੁ ਥਾਕਾ॥
ਹਉਮੈ ਰੋਗੁ ਮਿਟੇ ਕਿਰਪਾ ਤੇ ਜਮ ਤੇ ਭਏ ਬਿਬਾਕਾ॥੩॥
ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ॥
ਕਹੁ ਨਾਨਕ ਜਿਨਿ ਜਮ ਤੇ ਕਾਢੇ ਤਿਸੁ ਗੁਰ ਕੈ ਕੁਰਬਾਣੀ॥੪॥

*(ਧਨਾਸਰੀ ਮ:੫, ੬੭੧-੧੪)*

## ਅੰਧਕਾਰੁ (੨੮੦)

'ਅੰਧਕਾਰ' ਦੋ ਅੱਖਰਾਂ ਦਾ ਮਿਲਾਨ ਹੈ। 'ਅੰਧ' ਦਾ ਅਰਥ ਹੈ : ਅੰਧੇਰਾ, ਅਗਿਆਨ, ਅਵਿਦਯਾ, ਨਾਦਾਨਗੀ, ਨਾਜਾਣਕਾਰੀ, ਅਗਿਆਤ ਅਵਸਥਾ, ਸੂਝ ਬੂਝ ਤੋਂ ਰਹਿਤ। 'ਕਾਰ' ਦਾ ਅਰਥ ਹੈ : ਹਮੇਸ਼ਾ ਵਾਸਤੇ, ਸਦੀਵ ਕਾਲ ਵਾਸਤੇ, ਸਿਲਸਿਲੇਵਾਰ, ਅਤੁਟ ਲੜੀ, ਭਾਵ ਸਦੀਵੀ ਅਗਿਆਨ, ਸਦੀਵੀ ਅੰਧੇਰਾ।

(ੳ) ਅੰਧਕਾਰ ਕੋਟਿ ਸੂਰ ਉਜਾਰੰ॥ ਬਿਨਵੰਤ ਨਾਨਕ ਹਰਿ ਗੁਰ ਦਯਾਰੰ॥੬੪॥

*(ਸਲੋਕ ਮ:੫, ੧੩੫੯-੧੯)*

(ਅ) ਮਨ ਮੇਰੇ ਗਹੁ ਹਰਿ ਨਾਮ ਕਾ ਓਲਾ॥ ਤੁਝੈ ਨ ਲਾਗੈ ਤਾਤਾ ਝੋਲਾ॥੧॥ ਰਹਾਉ॥
ਜਿਉ ਬੋਹਿਥੁ ਭੈ ਸਾਗਰ ਮਾਹਿ॥ ਅੰਧਕਾਰ ਦੀਪਕ ਦੀਪਾਹਿ॥
ਅਗਨਿ ਸੀਤ ਕਾ ਲਾਹਸਿ ਦੂਖ॥ ਨਾਮ ਜਪਤ ਮਨਿ ਹੋਵਤ ਸੂਖ॥੨॥

*(ਗਉੜੀ ਮ:੫, ੧੭੯-੧)*

(ੲ) ਮੋਹ ਮਾਇਆ ਕੈ ਸੰਗਿ ਨ ਲੇਪੁ॥ ਮਨ ਮਹਿ ਰਾਖੈ ਹਰਿ ਹਰਿ ਏਕੁ॥
ਅੰਧਕਾਰ ਦੀਪਕ ਪਰਗਾਸੇ॥ ਨਾਨਕ ਭਰਮ ਮੋਹ ਦੁਖ ਤਹ ਤੇ ਨਾਸੇ॥੬॥

*(ਗਉੜੀ ਸੁਖਮਨੀ ਮ:੫, ੨੮੭-੧੩)*

(ਸ) ਗੁਰੁ ਬੋਹਿਥੁ ਤਾਰੇ ਭਵ ਪਾਰਿ॥ ਗੁਰ ਸੇਵਾ ਜਮ ਤੇ ਛੁਟਕਾਰਿ॥
ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ॥ ਗੁਰ ਕੈ ਸੰਗਿ ਸਗਲ ਨਿਸਤਾਰਾ॥੩॥

*(ਗੋਂਡ ਮ:੫, ੮੬੪-੧੭)*

(ਹ) ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇਲੇ ਮੀਤਾ॥
ਹਰਿ ਅਉਖਧੁ ਜਾ ਕਉ ਗੁਰਿ ਦੀਆ ਤਾ ਕੇ ਨਿਰਮਲ ਚੀਤਾ॥੧॥ ਰਹਾਉ॥

ਅੰਧਕਾਰੁ ਮਿਟਿਓ ਤਿਹ ਤਨ ਤੇ ਗੁਰਿ ਸਬਦਿ ਦੀਪਕੁ ਪਰਗਾਸਾ॥
ਭ੍ਰਮ ਕੀ ਜਾਲੀ ਤਾ ਕੀ ਕਾਟੀ ਜਾ ਕਉ ਸਾਧਸੰਗਤਿ ਬਿਸ੍ਵਾਸਾ॥੧॥

*(ਗਉੜੀ ਮ:੫, ੨੦੮-੮)*

(ਕ) ਅੰਧੇਰਾ ਚਾਨਣੁ ਆਪੇ ਕੀਆ॥ ਏਕੋ ਵਰਤੈ ਅਵਰੁ ਨ ਬੀਆ॥
ਗੁਰ ਪਰਸਾਦੀ ਆਪੁ ਪਛਾਣੈ ਕਮਲੁ ਬਿਗਸੈ ਬੁਧਿ ਤਾਹਾ ਹੇ॥

*(ਮਾਰੂ ਮ:੩, ੧੦੫੬-੧੩)*

(ਖ) ਅੰਧਕਾਰ ਸੁਖਿ ਕਬਹਿ ਨ ਸੋਈ ਹੈ॥ ਰਾਜਾ ਰੰਕੁ ਦੋਊ ਮਿਲਿ ਰੋਈ ਹੈ॥੧॥

*(ਗਉੜੀ ਕਬੀਰ, ੩੨੫-੧)*

(ਗ) ਅੰਧਕਾਰ ਸਿਮਰਤ ਪ੍ਰਕਾਸੰ ਗੁਣ ਰਮੰਤ ਅਘ ਖੰਡਨਹ॥

*(ਸਲੋਕ ਮ:੫, ੧੩੫੫-੧੩)*

## ਅੰਧ ਕੂਪੁ (੨੯੧)

ਅੰਧੇਰਾ ਖੂਹ, ਜੋ ਬਾਹਰ ਤੋਂ ਆਪਣੇ ਅੰਦਰ ਚਾਨਣ ਨਹੀਂ ਆਉਣ ਦਿੰਦਾ ਹੈ, ਭਾਵ ਜੋ ਸਤਿਗੁਰਾਂ ਦਾ ਉਪਦੇਸ ਗ੍ਰਹਿਣ ਨਹੀਂ ਕਰਦਾ ਹੈ, ਉਹ ਜੋ ਗੁਰਮਤਿ ਸੁਣਨ ਅਥਵਾ ਮੰਨਨ ਕਰਨ ਤੋਂ ਮੁਨਕਿਰ ਹੈ। ਹੋਰ ਦੇਖੋ "ਕੂਪੁ"।

(ੳ) ਮਹਾ ਤਪਤਿ ਤੇ ਭਈ ਸਾਂਤਿ ਪਰਸਤ ਪਾਪ ਨਾਠੇ॥
ਅੰਧ ਕੂਪ ਮਹਿ ਗਲਤ ਥੇ ਕਾਢੇ ਦੇ ਹਾਥੇ॥੧॥

*(ਬਿਲਾਵਲੁ ਮ:੫, ੮੧੩-੩)*

(ਅ) ਅੰਧ ਕੂਪ ਗ੍ਰਿਹ ਮਹਿ ਤਿਨਿ ਸਿਮਰਿਓ ਜਿਸੁ ਮਸਤਕਿ ਲੇਖੁ ਲਿਖਾ॥
ਖੂਲ੍ਹੇ ਬੰਧਨ ਮੁਕਤਿ ਗੁਰਿ ਕੀਨੀ ਸਭ ਤੂਹੈ ਤੁਹੀ ਦਿਖਾ॥੧॥

*(ਸਾਰਗ ਮ:੫, ੧੨੧੨-੬)*

(ੲ) ਪਤਿਤ ਉਧਾਰਨ ਸਰਨਿ ਸੁਆਮੀ ਕ੍ਰਿਪਾ ਨਿਧਿ ਦਇਆਲਾ॥
ਅੰਧ ਕੂਪ ਤੇ ਉਧਰੁ ਕਰਤੇ ਸਗਲ ਘਟ ਪ੍ਰਤਿਪਾਲਾ॥

*(ਬਿਹਾਗੜਾ ਮ:੫, ਛੰਤ, ੫੪੬-੧੮)*

(ਸ) ਅੰਧ ਕੂਪ ਤੇ ਕੰਢੈ ਚਾੜੇ॥ ਕਰਿ ਕਿਰਪਾ ਦਾਸ ਨਦਰਿ ਨਿਹਾਲੇ॥
ਗੁਣ ਗਾਵਹਿ ਪੂਰਨ ਅਬਿਨਾਸੀ ਕਹਿ ਸੁਣਿ ਤੋਟਿ ਨ ਆਵਣਿਆ॥੪॥

*(ਮਾਝ ਮ:੫, ੧੩੨-੧)*

(ਹ) ਅੰਧ ਕੂਪ ਤੇ ਕਾਢਨਹਾਰਾ॥ ਪ੍ਰੇਮ ਭਗਤਿ ਹੋਵਤ ਨਿਸਤਾਰਾ॥

*(ਮਾਰੂ ਮ:੫, ੧੦੦੫-੭)*

(ਕ) ਅੰਧ ਕੂਪ ਤੇ ਕਰੁ ਗਹਿ ਲੀਨਾ॥ ਜੈ ਜੈ ਕਾਰੁ ਜਗਤਿ ਪ੍ਰਗਟੀਨਾ॥੨॥

*(ਬਿਲਾਵਲੁ ਮ:੫, ੮੦੪-੧੭)*

(ਖ) ਅੰਧ ਕੂਪ ਬਿਖਿਆ ਤੇ ਕਾਢਿਓ ਸਾਚ ਸਬਦਿ ਬਣਿ ਆਈ॥੬॥
ਜਨਮ ਮਰਣ ਕਾ ਸਹਸਾ ਚੂਕਾ ਬਾਹੁੜਿ ਕਤਹੁ ਨ ਧਾਈ॥੭॥

*(ਰਾਮਕਲੀ ਮ:੫, ੯੧੫-੧੫)*

(ਗ) ਦਇਆ ਮਇਆ ਕਰਿ ਪ੍ਰਾਨਪਤਿ ਮੋਰੇ ਮੋਹਿ ਅਨਾਥ ਸਰਣਿ ਪ੍ਰਭ ਤੋਰੀ॥

ਅੰਧ ਕੂਪ ਮਹਿ ਹਾਥ ਦੇ ਰਾਖਹੁ ਕਛੂ ਸਿਆਨਪ ਉਕਤਿ ਨ ਮੋਰੀ॥੧॥ ਰਹਾਉ॥

*(ਗਉੜੀ ਮ:੫, ੨੦੮-੧੩)*

(ਘ) ਅੰਧ ਕੂਪ ਮਹਿ ਦੀਪਕੁ ਬਲਿਓ ਗੁਰਿ ਰਿਦੈ ਕੀਓ ਪਰਗਾਸਾ॥
ਕਹੁ ਨਾਨਕੁ ਦਰਸੁ ਪੇਖਿ ਸੁਖੁ ਪਾਇਆ ਸਭ ਪੂਰਨ ਹੋਈ ਆਸਾ॥੨॥

*(ਸਾਰਗ ਮ:੫, ੧੨੧੧-੧੯)*

(ਙ) ਅੰਧ ਕੂਪ ਮਹਿ ਪਤਿਤ ਹੋਤ ਜਗੁ ਸੰਤਹੁ ਕਰਹੁ ਪਰਮ ਗਤਿ ਮੋਰੀ॥
ਸਾਧਸੰਗਤਿ ਨਾਨਕੁ ਭਇਓ ਮੁਕਤਾ ਦਰਸਨੁ ਪੇਖਤ ਭੋਰੀ॥੨॥

*(ਸਾਰਗ ਮ:੫, ੧੨੧੬-੫)*

(ਚ) ਅੰਧ ਕੂਪ ਮਹਿ ਪਰਿਓ ਪਰਾਨੀ ਭਰਮ ਗੁਬਾਰ ਮੋਹ ਬੰਧਿ ਪਰੇ॥
ਕਹੁ ਨਾਨਕ ਪ੍ਰਭ ਹੋਤ ਦਇਆਰਾ ਗੁਰੁ ਭੇਟੈ ਕਾਢੈ ਬਾਹ ਫਰੇ॥੨॥

*(ਬਿਲਾਵਲੁ ਮ:੫, ੮੨੩-੧੩)*

(ਛ) ਰਤਨੁ ਤਿਆਗਿ ਕਉਡੀ ਸੰਗਿ ਰਚੈ॥ ਸਾਚੁ ਛੋਡਿ ਝੂਠ ਸੰਗਿ ਮਚੈ॥
ਜੋ ਛਡਨਾ ਸੁ ਅਸਥਿਰੁ ਕਰਿ ਮਾਨੈ॥ ਜੋ ਹੋਵਨੁ ਸੋ ਦੂਰਿ ਪਰਾਨੈ॥
ਛੋਡਿ ਜਾਇ ਤਿਸ ਕਾ ਸ੍ਰਮੁ ਕਰੈ॥ ਸੰਗਿ ਸਹਾਈ ਤਿਸੁ ਪਰਹਰੈ॥
ਚੰਦਨ ਲੇਪੁ ਉਤਾਰੈ ਧੋਇ॥ ਗਰਧਬ ਪ੍ਰੀਤਿ ਭਸਮ ਸੰਗਿ ਹੋਇ॥
ਅੰਧ ਕੂਪ ਮਹਿ ਪਤਿਤ ਬਿਕਰਾਲ॥ ਨਾਨਕ ਕਾਢਿ ਲੇਹੁ ਪ੍ਰਭ ਦਇਆਲ॥੪॥

*(ਗਉੜੀ ਸੁਖਮਨੀ ਮ:੫, ੨੬੭-੮)*

## ਅੰਨਾ-ਗੁੰਗਾ-ਪਿੰਗੁਲਾ-ਬੋਲਾ (੨੯੨)

(ੳ) ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ॥
ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ॥੧॥

*(ਰਾਮਕਲੀ ਵਾਰ ਮ:੨, ੯੫੪-੧੦)*

(ਅ) ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥
ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥
ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥੧॥

... ... ...

ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ॥
ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ॥੩॥

*(ਰਾਮਕਲੀ ਵਾਰ ਮ:੨, ੯੫੪-੧੫)*

(ੲ) ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ॥
ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ॥
ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ॥

*(ਰਾਮਕਲੀ ਵਾਰ ਮ:੫, ੯੬੦-੫)*

(ਸ) ਅੰਧੇ ਚਾਨਣੁ ਤਾ ਥੀਐ ਜਾ ਸਤਿਗੁਰੁ ਮਿਲੈ ਰਜਾਇ॥
ਬੰਧਨ ਤੋੜੈ ਸਚਿ ਵਸੈ ਅਗਿਆਨੁ ਅਧੇਰਾ ਜਾਇ॥

*(ਬਿਹਾਗੜੇ ਦੀ ਵਾਰ, ਮ:੪, ੫੫੧-੪)*

(ਹ) ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ॥
ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ॥੫॥

(ਸੂਹੀ ਮ:੧, ੭੨੯-੭)

(ਕ) ਸੁਨਿ ਅੰਧਾ ਕੈਸੇ ਮਾਰਗੁ ਪਾਵੈ॥ ਕਰੁ ਗਹਿ ਲੇਹੁ ਓੜਿ ਨਿਬਹਾਵੈ॥
ਕਹਾ ਬੁਝਾਰਤਿ ਬੂਝੈ ਡੋਰਾ॥ ਨਿਸਿ ਕਹੀਐ ਤਉ ਸਮਝੈ ਭੋਰਾ॥
ਕਹਾ ਬਿਸਨਪਦ ਗਾਵੈ ਗੁੰਗ॥ ਜਤਨ ਕਰੈ ਤਉ ਭੀ ਸੁਰ ਭੰਗ॥
ਕਹ ਪਿੰਗੁਲ ਪਰਬਤ ਪਰ ਭਵਨ॥ ਨਹੀ ਹੋਤ ਊਹਾ ਉਸੁ ਗਵਨ॥
ਕਰਤਾਰ ਕਰੁਣਾ ਮੈ ਦੀਨੁ ਬੇਨਤੀ ਕਰੈ॥ ਨਾਨਕ ਤੁਮਰੀ ਕਿਰਪਾ ਤਰੈ॥੬॥

(ਗਉੜੀ ਸੁਖਮਨੀ ਮ:੫, ੨੬੭-੧੪)

(ਖ) ਗੋਵਿੰਦ ਭਜਨ ਕੀ ਮਤਿ ਹੈ ਹੋਰਾ॥
ਵਰਮੀ ਮਾਰੀ ਸਾਪੁ ਨ ਮਰਈ ਨਾਮੁ ਨ ਸੁਨਈ ਡੋਰਾ॥੧॥ ਰਹਾਉ॥

(ਆਸਾ ਮ:੫, ੩੮੧-੫)

(ਗ) ਬਿਨੁ ਸਬਦੈ ਸੁਣੀਐ ਨ ਦੇਖੀਐ ਜਗੁ ਬੋਲਾ ਅੰਨ੍ਹਾ ਭਰਮਾਇ॥
ਬਿਨੁ ਨਾਵੈ ਦੁਖੁ ਪਾਇਸੀ ਨਾਮੁ ਮਿਲੈ ਤਿਸੈ ਰਜਾਇ॥੮॥

(ਆਸਾ ਮ:੩, ੪੨੯-੮)

(ਘ) ਅੰਧ ਗੁੰਗ ਪਿੰਗੁਲ ਮਤਿ ਹੀਨਾ ਪ੍ਰਭ ਰਾਖਹੁ ਰਾਖਨਹਾਰਾ॥
ਕਰਨ ਕਰਾਵਨਹਾਰ ਸਮਰਥਾ ਕਿਆ ਨਾਨਕ ਜੰਤ ਬਿਚਾਰਾ॥੨॥

(ਦੇਵਗੰਧਾਰੀ ਮ:੫, ੫੩੦-੧੧)

(ਙ) ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ ਬਿਨੁ ਗੁਰ ਮਗੁ ਨ ਪਾਏ॥
ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ॥੪॥

(ਸੋਰਠਿ ਮ:੩, ੬੦੩-੧੫)

(ਚ) ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ॥
ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ॥੪॥

(ਜੈਤਸਰੀ ਮ:੪, ੬੯੬-੭)

(ਛ) **ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ॥ ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ॥**

(ਸੂਹੀ ਮ੧, ੭੬੭-੨)

(ਜ) ਮਨਹੁ ਜਿ ਅੰਧੇ ਘੂਪ ਕਹਿਆ ਬਿਰਦੁ ਨ ਜਾਣਨੀ॥
ਮਨਿ ਅੰਧੈ ਊਂਧੈ ਕਵਲ ਦਿਸਨਿ ਖਰੇ ਕਰੂਪ॥

(ਸਲੋਕ ਮ:੧, ੧੪੧੧-੧੩)

(ਝ) ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥
ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥੧॥
ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥
ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ॥੧॥ ਰਹਾਉ॥

(ਬਿਲਾਵਲੁ ਮ:੫, ੮੦੯-੧੭)

(ਞ) ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥੧॥ ਰਹਾਉ॥

*(ਤਿਲੰਗ ਨਾਮਦੇਵ, ੭੨੭-੧੨)*

(ਟ) ਅੰਧੇ ਖਾਵਹਿ ਬਿਸੂ ਕੇ ਗਟਾਕ॥
ਨੈਨ ਸ੍ਰਵਨ ਸਰੀਰੁ ਸਭੁ ਹੁਟਿਓ ਸਾਸੁ ਗਇਓ ਤਤ ਘਾਟ॥੧॥ ਰਹਾਉ॥

(ਠ) ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ॥ ਨਾਰਦਿ ਕਹਿਆ ਸਿ ਪੂਜ ਕਰਾਂਹੀ॥
ਅੰਧੇ ਗੁੰਗੇ ਅੰਧ ਅੰਧਾਰੁ॥ ਪਾਥਰੁ ਲੇ ਪੂਜਹਿ ਮੁਗਧ ਗਵਾਰ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ॥੨॥

*(ਬਿਹਾਗੜਾ ਵਾਰ ਮ:੧, ੫੫੬-੯)*

(ਡ) ਅੰਧੇ ਗੁਰੂ ਤੇ ਭਰਮੁ ਨ ਜਾਈ॥ ਮੂਲੁ ਛੋਡਿ ਲਾਗੇ ਦੂਜੈ ਭਾਈ॥
ਬਿਖੁ ਕਾ ਮਾਤਾ ਬਿਖੁ ਮਾਹਿ ਸਮਾਈ॥੩॥

*(ਗਉੜੀ ਮ:੩, ੨੩੨-੧)*

(ਢ) ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥
ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ॥੨॥

*(ਸੋਰਠਿ ਮ:੩, ੬੦੦-੬)*

(ਣ) ਅੰਧਾ ਭੂਲਿ ਪਇਆ ਜਮ ਜਾਲੇ॥
ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ॥

*(ਵਾਰ ਮਾਝ ਮ:੧, ੧੩੯-੧੪)*

(ਤ) ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ॥
ਕਿਰਤ ਕੇ ਬਾਧੇ ਪਾਪ ਕਮਾਵਹਿ॥
ਅੰਧੁਲੇ ਸੋਝੀ ਬੂਝ ਨ ਕਾਈ ਲੋਭੁ ਬੁਰਾ ਅਹੰਕਾਰਾ ਹੇ॥੪॥

*(ਮਾਰੂ ਮ:੧, ੧੦੨੯-੩)*

(ਥ) ਅੰਧੁਲੇ ਕਿਆ ਪਾਇਆ ਜਗਿ ਆਇ॥
ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ॥੧॥ ਰਹਾਉ॥

*(ਭੈਰਉ ਮ:੧, ੧੧੨੬-੬)*

(ਦ) ਸਭੁ ਕੋ ਬੋਲੈ ਆਪਣ ਭਾਣੈ॥ ਮਨਮੁਖੁ ਦੂਜੈ ਬੋਲਿ ਨ ਜਾਣੈ॥
ਅੰਧੁਲੇ ਕੀ ਮਤਿ ਅੰਧਲੀ ਬੋਲੀ ਆਇ ਗਇਆ ਦੁਖੁ ਤਾਹਾ ਹੇ॥੧੧॥

*(ਮਾਰੂ ਮ:੧, ੧੦੩੩-੧)*

(ਧ) ਗੁਰ ਕਉ ਜਾਣਿ ਨ ਜਾਣਈ ਕਿਆ ਤਿਸੁ ਚਜੁ ਅਚਾਰੁ॥
ਅੰਧੁਲੈ ਨਾਮੁ ਵਿਸਾਰਿਆ ਮਨਮੁਖਿ ਅੰਧ ਗੁਬਾਰੁ॥
ਆਵਣੁ ਜਾਣੁ ਨ ਚੁਕਈ ਮਰਿ ਜਨਮੈ ਹੋਇ ਖੁਆਰੁ॥੩॥

*(ਸਿਰੀ ਮ:੧, ੧੯-੨)*

(ਨ) ਗਿਆਨ ਹੀਣੰ ਅਗਿਆਨ ਪੂਜਾ॥ ਅੰਧ ਵਰਤਾਵਾ ਭਾਉ ਦੂਜਾ॥੨੨॥

*(ਸਲੋਕ ਮ:੧, ੧੪੧੨-੪)*

(ਪ) ਘਰਿ ਨਾਰਾਇਣੁ ਸਭਾ ਨਾਲਿ॥ ਪੂਜ ਕਰੇ ਰਖੈ ਨਾਵਾਲਿ॥
ਕੁੰਗੂ ਚੰਨਣੁ ਫੁਲ ਚੜਾਏ॥ ਪੈਰੀ ਪੈ ਪੈ ਬਹੁਤੁ ਮਨਾਏ॥
ਮਾਣੂਆ ਮੰਗਿ ਮੰਗਿ ਪੈਨ੍ਹੈ ਖਾਇ॥ ਅੰਧੀ ਕੰਮੀ ਅੰਧ ਸਜਾਇ॥
ਭੁਖਿਆ ਦੇਇ ਨ ਮਰਦਿਆ ਰਖੈ॥ ਅੰਧਾ ਝਗੜਾ ਅੰਧੀ ਸਥੈ॥੧॥

*(ਸਾਰਗ ਵਾਰ ਮ:੪, ੧੨੪੦-੧੯)*

(ਫ) ਨਾਨਕ ਬਿਨੁ ਸਤਿਗੁਰ ਭੇਟੈ ਜਗੁ ਅੰਧੁ ਹੈ ਅੰਧੇ ਕਰਮ ਕਮਾਇ॥
ਸਬਦੈ ਸਿਉ ਚਿਤੁ ਨ ਲਾਵਈ ਜਿਤੁ ਸੁਖੁ ਵਸੈ ਮਨਿ ਆਇ॥

*(ਬਿਹਾਗੜੇ ਦੀ ਵਾਰ ਮ:੩ ੫੫੪-੫)*

(ਬ) ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ॥
ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ॥
ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ ਨਾ ਹਾਥ॥
ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥ॥੩॥

*(ਮਲਾਰ ਵਾਰ ਮ:੧, ੧੨੮੭-੧੪)*

(ਭ) ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥੨॥

*(ਆਸਾ ਵਾਰ ਮ:੨, ੪੬੩-੧)*

(ਮ) ਬਿਨੁ ਸਬਦੈ ਅੰਤਰਿ ਆਨੇਰਾ॥ ਨ ਵਸਤੁ ਲਹੈ ਨ ਚੂਕੈ ਫੇਰਾ॥
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ॥੭॥

*(ਮਾਝ ਮ:੩, ੧੨੪-੧੫)*

(ਯ) ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ॥
ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ॥੧੧੪॥

*(ਸਲੋਕ ਕਬੀਰ, ੧੩੭੦-੧੦)*

(ਰ) ਮਾਇਆ ਮੋਹਿ ਹਰਿ ਚੇਤੈ ਨਾਹੀ॥ ਜਮਪੁਰਿ ਬਧਾ ਦੁਖ ਸਹਾਹੀ॥
ਅੰਨਾ ਬੋਲਾ ਕਿਛੁ ਨਦਰਿ ਨ ਆਵੈ ਮਨਮੁਖ ਪਾਪਿ ਪਚਾਵਣਿਆ॥੪॥

*(ਮਾਝ ਮ:੩, ੧੧੧-੧੦)*

(ਲ) ਮਨਮੁਖੁ ਅਗਿਆਨ ਦੁਰਮਤਿ ਅਹੰਕਾਰੀ॥ ਅੰਤਰਿ ਕ੍ਰੋਧੁ ਜੂਐ ਮਤਿ ਹਾਰੀ॥
ਕੂੜੁ ਕੁਸਤੁ ਓਹੁ ਪਾਪ ਕਮਾਵੈ॥ ਕਿਆ ਓਹੁ ਸੁਣੈ ਕਿਆ ਆਖਿ ਸੁਣਾਵੈ॥
ਅੰਨਾ ਬੋਲਾ ਖੁਇ ਉਝੜਿ ਪਾਇ॥ ਮਨਮੁਖੁ ਅੰਧਾ ਆਵੈ ਜਾਇ॥
ਬਿਨੁ ਸਤਿਗੁਰੁ ਭੇਟੇ ਥਾਇ ਨ ਪਾਇ॥ ਨਾਨਕ ਪੂਰਬਿ ਲਿਖਿਆ ਕਮਾਇ॥੨॥

*(ਗਉੜੀ ਵਾਰ ਮ:੩, ੩੧੪-੧੪)*

(ਵ) ਮਾਇਆਧਾਰੀ ਅਤਿ ਅੰਨਾ ਬੋਲਾ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ॥

*(ਗਉੜੀ ਵਾਰ ਮ:੩, ੩੧੩-੧੭)*

(ੜ) ਤਾਲ ਮਦੀਰੇ ਘਟ ਕੇ ਘਾਟ॥ ਦੋਲਕ ਦੁਨੀਆ ਵਾਜਹਿ ਵਾਜ॥
ਨਾਰਦੁ ਨਾਚੈ ਕਲਿ ਕਾ ਭਾਉ॥ ਜਤੀ ਸਤੀ ਕਹ ਰਾਖਹਿ ਪਾਉ॥
ਨਾਨਕ ਨਾਮ ਵਿਟਹੁ ਕੁਰਬਾਣੁ॥ ਅੰਧੀ ਦੁਨੀਆ ਸਾਹਿਬੁ ਜਾਣੁ॥੧॥ ਰਹਾਉ॥

(ਆਸਾ ਮ:੧, ੩੪੯-੧੭)

(ੳੳ) ਅਲੁ ਮਲੁ ਖਾਈ ਸਿਰਿ ਛਾਈ ਪਾਈ॥ ਮੂਰਖਿ ਅੰਧੈ ਪਤਿ ਗਵਾਈ॥
ਵਿਣੁ ਨਾਵੈ ਕਿਛੁ ਥਾਇ ਨ ਪਾਈ॥ ਰਹੈ ਬੇਬਾਣੀ ਮੜੀ ਮਸਾਣੀ॥
ਅੰਧੁ ਨ ਜਾਣੈ ਫਿਰਿ ਪਛੁਤਾਣੀ॥

(ਆਸਾ ਵਾਰ ਮ:੧, ੪੬੭-੧੮)

(ੳਅ) ਬਾਬਾ ਮਾਇਆ ਰਚਨਾ ਧੋਹੁ॥
ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹੁ॥੧॥ ਰਹਾਉ॥

(ਸਿਰੀ ਮ:੧, ੧੫-੪)

(ੳੲ) ਸਉ ਮਣੁ ਹਸਤੀ ਘਿਉ ਗੁੜੁ ਖਾਵੈ ਪੰਜ ਸੈ ਦਾਣਾ ਖਾਇ॥
ਡਕੈ ਫੂਕੈ ਖੇਹ ਉਡਾਵੈ ਸਾਹਿ ਗਇਆ ਪਛੁਤਾਇ॥
ਅੰਧੀ ਫੂਕਿ ਮੁਈ ਦੇਵਾਨੀ॥ ਖਸਮਿ ਮਿਟੀ ਫਿਰਿ ਭਾਨੀ॥

(ਮਲਾਰ ਵਾਰ ਮ:੧, ੧੨੮੬-੯)

(ੳਸ) ਪੇਖਤ ਮਾਇਆ ਰੰਗ ਬਿਹਾਇ॥ ਗੜਬੜ ਕਰੈ ਕਉਡੀ ਰੰਗੁ ਲਾਇ॥
ਅੰਧ ਬਿਉਹਾਰ ਬੰਧ ਮਨੁ ਧਾਵੈ॥ ਕਰਣੈਹਾਰੁ ਨ ਜੀਅ ਮਹਿ ਆਵੈ॥੨॥

(ਭੈਰਉ ਮ:੫, ੧੧੪੩-੧੧)

(ੳਹ) ਅੰਧ ਬਿਲਾ ਤੇ ਕਾਢਹੁ ਕਰਤੇ ਕਿਆ ਨਾਹੀ ਘਰਿ ਤੇਰੈ॥
ਨਾਮੁ ਅਧਾਰੁ ਦੀਜੈ ਨਾਨਕ ਕਉ ਆਨਦ ਸੂਖ ਘਨੇਰੈ॥੨॥

(ਦੇਵਗੰਧਾਰੀ ਮ:੫, ੫੩੦-੧੫)

(ੳਕ) ਮੈ ਮੈਲੌ ਊਜਲੁ ਸਚੁ ਸੋਇ॥ ਊਤਮੁ ਆਖਿ ਨ ਊਚਾ ਹੋਇ॥
ਮਨਮੁਖ ਖੂਲਿ੍ ਮਹਾ ਬਿਖੁ ਖਾਇ॥ ਗੁਰਮੁਖਿ ਹੋਇ ਸੁ ਰਾਚੈ ਨਾਇ॥੩॥
ਅੰਧੌ ਬੋਲੌ ਮੁਗਧੁ ਗਵਾਰੁ॥ ਹੀਣੌ ਨੀਚੁ ਬੁਰੌ ਬੁਰਿਆਰੁ॥
ਨੀਧਨ ਕੌ ਧਨੁ ਨਾਮੁ ਪਿਆਰੁ॥ ਇਹੁ ਧਨੁ ਸਾਰੁ ਹੋਰੁ ਬਿਖਿਆ ਛਾਰੁ॥੪॥

(ਪ੍ਰਭਾਤੀ ਮ:੧, ੧੩੩੦-੧੮)

(ੳਖ) ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ॥
ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ॥
ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ॥
ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ॥੧॥

(ਪ੍ਰਭਾਤੀ ਮ:੧, ੧੩੪੩-੬)

(ੳਗ) ਅੰਧੇਰਾ ਚਾਨਣੁ ਆਪੇ ਕੀਆ॥ ਏਕੋ ਵਰਤੈ ਅਵਰੁ ਨ ਬੀਆ॥
ਗੁਰ ਪਰਸਾਦੀ ਆਪੁ ਪਛਾਣੈ ਕਮਲੁ ਬਿਗਸੈ ਬੁਧਿ ਤਾਹਾ ਹੇ॥੩॥

(ਮਾਰੂ ਮ:੩, ੧੦੫੬-੧੩)

(ੳਘ) ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥

*(ਆਸਾ ਵਾਰ ਮ:੧, ੪੬੮-੧੯)*

(ੳਙ) ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ॥ ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ॥੧॥

*(ਗਉੜੀ ਕਬੀਰ, ੩੩੩-੧੭)*

(ੳਚ) ਕਬੀਰ ਐਸਾ ਕੋ ਨਹੀ ਇਹੁ ਤਨੁ ਦੇਵੈ ਫੂਕਿ॥
ਅੰਧਾ ਲੋਗੁ ਨ ਜਾਨਈ ਰਹਿਓ ਕਬੀਰਾ ਕੂਕਿ॥੮੪॥

*(ਸਲੋਕ ਕਬੀਰ, ੧੩੬੮-੧੮)*

(ੳਛ) ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ॥
ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ॥੪॥

*(ਸੂਹੀ ਮ:੧, ੭੩੧-੪)*

(ੳਜ) ਹਮ ਅੰਧੁਲੇ ਗਿਆਨ ਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ॥
ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ॥੪॥

*(ਜੈਤਸਰੀ ਮ:੪, ੬੯੬-੭)*

(ੳਝ) ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ॥

*(ਸੋਰਠਿ ਮ:੩, ੬੦੧-੬)*

## ਅੰਮ੍ਰਿਤੁ (੨੮੩)

ਜੋ ਮੌਤ ਤੋਂ ਰਹਿਤ ਹੈ, ਉਹ ਅੰਮ੍ਰਿਤ ਹੈ। ਜਿਸ ਪਦਾਰਥ ਦੇ ਖਾਧਿਆਂ ਸਦੀਵੀ ਜੀਵਨ ਮਿਲੇ, ਉਹ ਅੰਮ੍ਰਿਤ ਹੈ। ਸਦੀਵੀ ਜੀਵਨ ਦੇਣ ਵਾਲਾ ਪਦਾਰਥ ਕੇਵਲ 'ਨਾਮ' ਹੈ। ਸੋ ਨਾਮ ਹੀ ਅੰਮ੍ਰਿਤ ਹੈ। ਅੰਮ੍ਰਿਤ ਸਬਦ ਦੇ ਅਰਥ ਹੋਰ ਭੀ ਕਈ ਵਸਤੂਆਂ ਪਰਥਾਇ ਵੇਖਣ ਵਿਚ ਆਉਂਦੇ ਹਨ; ਜਿਵੇਂ ਮੱਖਣ, ਦੁੱਧ, ਮਾਖਿਓਂ, ਆਦਿ। ਭਾਵ-ਤੱਤ ਵਸਤੂ ਵਾਸਤੇ ਅੰਮ੍ਰਿਤ ਸਬਦ ਵਰਤਿਆ ਗਿਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਅਪਿਓ", "ਅਮਿਓ", "ਸੁਧਾ ਰਸ"।

(ੳ) ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦ ਨ ਪਾਇਆ॥
ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ॥
ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ॥
... ... ...
ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ॥੨॥

*(ਸੋਰਠਿ ਵਾਰ ਮ:੩, ੬੪੪-੨)*

(ਅ) ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ ਸੇਵਾ ਕਰਹਿ ਵਿਡਾਣੀ॥
ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ ਅਨਦਿਨੁ ਦੁਖਿ ਵਿਹਾਣੀ॥
ਮਨਮੁਖ ਅੰਧੁ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ॥੧॥

*(ਸਿਰੀ ਮ:੩, ੩੧-੧)*

(ੲ) ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ॥
ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ॥

(ਸਿਰੀ ਮ:੩, ੩੧-੧੪)

(ਸ) ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ, ਆਕਾਸਿ॥
ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥
ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥੧੬॥

(ਸਲੋਕ ਮ:੩, ੧੪੧੪-੧੦)

(ਹ) ਜਿਨੀ ਚਾਖਿਆ ਤਿਨੀ ਸਾਦੁ ਪਾਇਆ ਬਿਨੁ ਚਾਖੇ ਭਰਮਿ ਭੁਲਾਇ॥
ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ॥
ਪੀਵਤ ਹੂ ਪਰਵਾਣੁ ਭਇਆ ਪੂਰੈ ਸਬਦਿ ਸਮਾਇ॥੨॥
... ... ...
ਜੇਹਾ ਕੀਤੋਨੁ ਤੇਹਾ ਹੋਆ ਜੇਹੇ ਕਰਮ ਕਮਾਇ॥੩॥

(ਸਿਰੀ ਮ:੩, ੩੩-੨)

(ਕ) ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ॥
ਏਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ॥੨॥

(ਸਿਰੀ ਮ:੩, ੩੫-੮)

(ਖ) ਤਿਨ ਜਮਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ॥
ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ॥੩॥

(ਸਿਰੀ ਵਾਰ ਮ:੪, ੮੩-੧੮)

(ਗ) ਮਿਲਿ ਸਤਸੰਗਿ ਬੋਲੀ ਹਰਿ ਬਾਣੀ॥ ਹਰਿ ਹਰਿ ਕਥਾ ਮੇਰੈ ਮਨਿ ਭਾਣੀ॥
ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ॥ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ॥੨॥

(ਮਾਝ ਮ:੪, ੯੫-੮)

(ਘ) ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ॥
ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ॥੨॥

(ਮਾਝ ਮ:੫, ੧੦੨-੫)

(ਙ) ਅੰਮ੍ਰਿਤ ਨਾਮੁ ਸਦਾ ਨਿਰਮਲੀਆ॥ ਸੁਖਦਾਈ ਦੂਖ ਬਿਡਾਰਨ ਹਰੀਆ॥
ਅਵਰਿ ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ॥੧॥

(ਮਾਝ ਮ:੫, ੧੦੦-੧੯)

(ਚ) ਅੰਮ੍ਰਿਤ ਨਾਮੁ ਸਦਾ ਸੁਖਦਾਤਾ ਗੁਰਮਤੀ ਮੰਨਿ ਵਸਾਵਣਿਆ॥੧॥ ਰਹਾਉ॥

(ਮਾਝ ਮ:੧, ੧੦੯-੧੦)

(ਛ) ਏਕੋ ਵੇਖਾ ਅਵਰੁ ਨ ਬੀਆ॥ ਗੁਰ ਪਰਸਾਦੀ ਅੰਮ੍ਰਿਤੁ ਪੀਆ॥
ਗੁਰ ਕੈ ਸਬਦਿ ਤਿਖਾ ਨਿਵਾਰੀ ਸਹਜੇ ਸੂਖਿ ਸਮਾਵਣਿਆ॥੩॥

(ਮਾਝ ਮ:੩, ੧੧੩-੧੭)

(ਜ) ਅੰਮ੍ਰਿਤ ਨਾਮੁ ਮੰਨਿ ਵਸਾਏ॥ ਹਉਮੈ ਮੇਰਾ ਸਭੁ ਦੁਖੁ ਗਵਾਏ॥

ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤਿ ਅੰਮ੍ਰਿਤੁ ਪਾਵਣਿਆ॥੧॥

... ... ...

ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ॥ ਸਤਿਗੁਰਿ ਸੇਵਿਐ ਰਿਦੈ ਸਮਾਣੀ॥
ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ॥੮॥
(ਸਾਰਾ ਸ਼ਬਦ ਅੰਮ੍ਰਿਤ ਪਰਥਾਇ ਹੈ)

*(ਮਾਝ ਮ:੩, ੧੧੮-੧੨)*

(ੜ) ਗੁਰਮੁਖਿ ਤਤੁ ਹੈ ਬੀਚਾਰਾ॥ ਅੰਮ੍ਰਿਤਿ ਭਰੇ ਤੇਰੇ ਭੰਡਾਰਾ॥
ਬਿਨੁ ਸਤਿਗੁਰ ਸੇਵੇ ਕੋਈ ਨ ਪਾਵੈ ਗੁਰ ਕਿਰਪਾ ਤੇ ਪਾਵਣਿਆ॥੪॥
ਸਤਿਗੁਰ ਸੇਵੈ ਸੋ ਜਨੁ ਸੋਹੈ॥ ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ॥
ਅੰਮ੍ਰਿਤਿ ਮਨੁ ਤਨੁ ਬਾਣੀ ਰਤਾ ਅੰਮ੍ਰਿਤੁ ਸਹਜਿ ਸੁਣਾਵਣਿਆ॥੫॥

*(ਮਾਝ ਮ:੩, ੧੧੯-੧੦)*

(ਞ) ਅੰਮ੍ਰਿਤੁ ਵਰਸੈ ਸਹਜਿ ਸੁਭਾਏ॥ ਗੁਰਮੁਖਿ ਵਿਰਲਾ ਕੋਈ ਜਨੁ ਪਾਏ॥
ਅੰਮ੍ਰਿਤੁ ਪੀ ਸਦਾ ਤ੍ਰਿਪਤਾਸੇ ਕਰਿ ਕਿਰਪਾ ਤ੍ਰਿਸਨਾ ਬੁਝਾਵਣਿਆ॥੧॥
ਹਉ ਵਾਰੀ ਜੀਉ ਵਾਰੀ ਗੁਰਮੁਖਿ ਅੰਮ੍ਰਿਤੁ ਪੀਆਵਣਿਆ॥
ਰਸਨਾ ਰਸੁ ਚਾਖਿ ਸਦਾ ਰਹੈ ਰੰਗਿ ਰਾਤੀ ਸਹਜੇ ਹਰਿ ਗੁਣ ਗਾਵਣਿਆ॥੧॥ ਰਹਾਉ॥

*(ਮਾਝ ਮ:੩, ੧੧੯-੫)*

(ਟ) ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ ਕਿਤੁ ਬਿਧਿ ਮਿਲੈ ਰਸੁ ਖਾਇ॥
ਜਾਇ ਪੁਛਹੁ ਸੋਹਾਗਣੀ ਤੁਸਾ ਕਿਉਕਰਿ ਮਿਲਿਆ ਪ੍ਰਭੁ ਆਇ॥
ਓਇ ਵੇਪਰਵਾਹ ਨ ਬੋਲਨੀ ਹਉ ਮਲਿ ਮਲਿ ਧੋਵਾ ਤਿਨ ਪਾਇ॥੧॥

... ... ...

ਆਪਿ ਦਇਆ ਕਰਿ ਦੇਵਸੀ ਗੁਰਮੁਖਿ ਅੰਮ੍ਰਿਤੁ ਚੋਇ॥
ਸਭੁ ਤਨੁ ਮਨੁ ਹਰਿਆ ਹੋਇਆ ਨਾਨਕੁ ਹਰਿ ਵਸਿਆ ਮਨਿ ਸੋਇ॥੪॥

*(ਸਿਰੀ ਮ:੪, ੪੧-੯)*

(ਠ) ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ॥ ਗੁਰਸਿਖਾਂ ਕੈ ਮਨਿ ਪਿਆਰੀ ਭਾਣੀ॥
ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ ਗੁਰੁ ਸਤਿਗੁਰੁ ਪਰਉਪਕਾਰੀਆ ਜੀਉ॥੪॥

*(ਮਾਝ ਮ:੪, ੯੬-੧੧)*

(ਡ) ਅੰਮ੍ਰਿਤ ਨਾਮਿ ਸਦਾ ਜਨ ਸੋਹਹਿ ਗੁਰਮਤਿ ਹਰਿ ਰਸੁ ਪਾਵਣਿਆ॥੨॥

*(ਮਾਝ ਮ:੩, ੧੨੬-੧੭)*

(ਢ) ਉਲਟਿਓ ਕਮਲੁ ਬ੍ਰਹਮੁ ਬੀਚਾਰਿ॥ ਅੰਮ੍ਰਿਤ ਧਾਰ ਗਗਨਿ ਦਸ ਦੁਆਰਿ॥
ਤ੍ਰਿਭਵਣੁ ਬੇਧਿਆ ਆਪਿ ਮੁਰਾਰਿ॥੧॥
ਰੇ ਮਨ ਮੇਰੇ ਭਰਮੁ ਨ ਕੀਜੈ॥ ਮਨਿ ਮਾਨਿਐ ਅੰਮ੍ਰਿਤ ਰਸੁ ਪੀਜੈ॥੧॥ ਰਹਾਉ॥

*(ਗਉੜੀ ਮ:੧, ੧੫੩-੯)*

(ਣ) ਜਿਨਿ ਅਕਥੁ ਕਹਾਇਆ ਅਪਿਓ ਪੀਆਇਆ॥
ਅਨ ਭੈ ਵਿਸਰੇ ਨਾਮਿ ਸਮਾਇਆ॥੧॥

ਕਿਆ ਡਰੀਐ ਡਰੁ ਡਰਹਿ ਸਮਾਨਾ॥ ਪੂਰੇ ਗੁਰ ਕੈ ਸਬਦਿ ਪਛਾਨਾ॥੧॥ ਰਹਾਉ॥

*(ਗਉੜੀ ਮ:੧, ੧੫੪-੭)*

(ਤ) ਆਪੇ ਹੀ ਪ੍ਰਭੁ ਦੇਹਿ ਮਤਿ ਹਰਿ ਨਾਮੁ ਧਿਆਈਐ॥
ਵਡਭਾਗੀ ਸਤਿਗੁਰੁ ਮਿਲੈ ਮੁਖਿ ਅੰਮ੍ਰਿਤੁ ਪਾਈਐ॥
ਹਉਮੈ ਦੁਬਿਧਾ ਬਿਨਸਿ ਜਾਇ ਸਹਜੇ ਸੁਖਿ ਸਮਾਈਐ॥

*(ਗਉੜੀ ਬੈਰਾਗਣਿ ਮ:੩, ੧੬੩-੧)*

(ਥ) ਜਿਤਨੇ ਰਸ ਅਨ ਰਸ ਹਮ ਦੇਖੇ ਸਭ ਤਿਤਨੇ ਫੀਕ ਫੀਕਾਨੇ॥
ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ ਮਿਲਿ ਸਤਿਗੁਰ ਮੀਠ ਰਸ ਗਾਨੇ॥੨॥

*(ਗਉੜੀ ਮ:੪, ੧੬੯-੧੯)*

(ਦ) ਆਨ ਰਸਾ ਜੇਤੇ ਤੈ ਚਾਖੇ॥ ਨਿਮਖ ਨ ਤ੍ਰਿਸਨਾ ਤੇਰੀ ਲਾਥੇ॥
ਹਰਿ ਰਸ ਕਾ ਤੂੰ ਚਾਖਹਿ ਸਾਦੁ॥ ਚਾਖਤ ਹੋਇ ਰਹਹਿ ਬਿਸਮਾਦੁ॥੧॥
ਅੰਮ੍ਰਿਤੁ ਰਸਨਾ ਪੀਉ ਪਿਆਰੀ॥ ਇਹ ਰਸ ਰਾਤੀ ਹੋਇ ਤ੍ਰਿਪਤਾਰੀ॥੧॥ ਰਹਾਉ॥

*(ਗਉੜੀ ਮੰ:੫, ੧੮੦-੧੩)*

(ਧ) ਗੁਰ ਪਰਸਾਦਿ ਨਾਮਿ ਮਨੁ ਲਾਗਾ॥ ਜਨਮ ਜਨਮ ਕਾ ਸੋਇਆ ਜਾਗਾ॥
ਅੰਮ੍ਰਿਤ ਗੁਣ ਉਚਰੈ ਪ੍ਰਭ ਬਾਣੀ॥ ਪੂਰੇ ਗੁਰ ਕੀ ਸੁਮਤਿ ਪਰਾਣੀ॥੧॥

*(ਗਉੜੀ ਮ:੫, ੧੮੪-੧੫)*

(ਨ) ਸੂਕੇ ਹਰੇ ਕੀਏ ਖਿਨ ਮਾਹੇ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ॥੧॥

*(ਗਉੜੀ ਮ:੫, ੧੯੧-੮)*

(ਪ) ਇਹੁ ਹਰਿ ਰਸੁ ਪਾਵੈ ਜਨੁ ਕੋਇ॥ ਅੰਮ੍ਰਿਤੁ ਪੀਵੈ ਅਮਰੁ ਸੋ ਹੋਇ॥

*(ਗਉੜੀ ਸੁਖਮਨੀ ਮ:੫, ੨੮੭-੧੧)*

(ਫ) ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ॥
ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ॥
ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ॥
ਸਗਲ ਮਨੋਰਥ ਪੁੰਨਿਆ ਅਮਰਾ ਪਦੁ ਪਾਈ॥
ਤੁਧੁ ਜੇਵਡੁ ਤੂਹੈ ਪਾਰਬ੍ਰਹਮ ਨਾਨਕ ਸਰਣਾਈ॥੩॥

*(ਗਉੜੀ ਵਾਰ ਮ:੫, ੩੧੮-੧੬)*

(ਬ) ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥
ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ ਹਰਿ ਹਰਿ ਨਾਮੁ ਧਿਆਏ ਰਾਮ॥
ਹਰਿ ਭਾਗਿ ਵਡੇ ਲਿਖਿ ਪਾਇਆ ਮੇਰੀ ਜਿੰਦੁੜੀਏ ਜਨ ਨਾਨਕ ਨਾਮਿ ਸਮਾਏ ਰਾਮ॥੧॥

*(ਬਿਹਾਗੜਾ ਛੰਤ ਮ:੪, ੫੩੮-੧੧)*

(ਭ) ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ ਮੁਖਿ ਅੰਮ੍ਰਿਤ ਬੈਣ ਅਲਾਏ ਰਾਮ॥
ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ ਮਨਿ ਸੁਣੀਐ ਹਰਿ ਲਿਵ ਲਾਏ ਰਾਮ॥

*(ਬਿਹਾਗੜਾ ਮ:੪ ਛੰਤ, ੫੩੮-੨)*

(ਮ) ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੁੜੀਏ
ਫਿਰਿ ਮਰਦਾ ਬਹੁੜਿ ਜੀਵਾਇਆ ਰਾਮ॥
ਜਨ ਨਾਨਕ ਸਤਿਗੁਰ ਜੋ ਮਿਲੇ ਮੇਰੀ ਜਿੰਦੁੜੀਏ
ਤਿਨ ਕੇ ਸਭ ਦੁਖ ਗਵਾਇਆ ਰਾਮ॥੩॥

*(ਬਿਹਾਗੜਾ ਮ:੪, ੫੩੯-੧੩)*

(ਯ) ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ॥
ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ॥੧॥
ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ॥
ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ॥ ਰਹਾਉ॥

*(ਸੋਰਠਿ ਮ:੧, ੫੯੮-੪)*

(ਰ) ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ ਅਟਲੁ ਅਮਰੁ ਨ ਮੁਆ॥
ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ ਫਿਰਿ ਲੇਖਾ ਮੂਲਿ ਨ ਲਇਆ॥੪॥

*(ਸੋਰਠਿ ਮ:੫, ੬੧੨-੧੬)*

(ਲ) ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ ਸਹਜੇ ਸਾਚਿ ਸਮਾਈ॥੬॥

*(ਸੋਰਠਿ ਮ:੩, ੬੩੮-੬)*

(ਵ) ਲਵੈ ਨ ਲਾਗਨ ਕਉ ਹੈ ਕਛੂਐ ਜਾ ਕਉ ਫਿਰਿ ਇਹੁ ਧਾਵੈ॥
ਜਾ ਕਉ ਗੁਰਿ ਦੀਨੋ ਇਹੁ ਅੰਮ੍ਰਿਤੁ ਤਿਸ ਹੀ ਕਉ ਬਨਿ ਆਵੈ॥੧॥

*(ਧਨਾਸਰੀ ਮ:੫, ੬੭੨-੮)*

(ੜ) ਕਾਇਆ ਨਗਰ ਮਹਿ ਰਾਮ ਰਸੁ ਊਤਮੁ ਕਿਉ ਪਾਈਐ ਉਪਦੇਸੁ ਜਨ ਕਰਹੁ॥
ਸਤਿਗੁਰੁ ਸੇਵਿ ਸਫਲ ਹਰਿ ਦਰਸਨੁ ਮਿਲਿ ਅੰਮ੍ਰਿਤੁ ਹਰਿ ਰਸੁ ਪੀਅਹੁ॥੨॥
ਹਰਿ ਹਰਿ ਨਾਮੁ ਅੰਮ੍ਰਿਤੁ ਹਰਿ ਮੀਠਾ ਹਰਿ ਸੰਤਹੁ ਚਾਖਿ ਦਿਖਹੁ॥
ਗੁਰਮਤਿ ਹਰਿ ਰਸੁ ਮੀਠਾ ਲਾਗਾ ਤਿਨ ਬਿਸਰੇ ਸਭਿ ਬਿਖ ਰਸਹੁ॥੩॥
ਰਾਮ ਨਾਮੁ ਰਸੁ ਰਾਮ ਰਸਾਇਣੁ ਹਰਿ ਸੇਵਹੁ ਸੰਤ ਜਨਹੁ॥
ਚਾਰਿ ਪਦਾਰਥ ਚਾਰੇ ਪਾਏ ਗੁਰਮਤਿ ਨਾਨਕ ਹਰਿ ਭਜਹੁ॥੪॥

*(ਬਿਲਾਵਲੁ ਮ:੪, ੮੦੦-੧)*

(ੳੳ) ਹੰਉਮੈ ਮਾਇਆ ਮੈਲੁ ਹੈ ਮਾਇਆ ਮੈਲੁ ਭਰੀਜੈ ਰਾਮ॥
ਗੁਰਮਤੀ ਮਨੁ ਨਿਰਮਲਾ ਰਸਨਾ ਹਰਿ ਰਸੁ ਪੀਜੈ ਰਾਮ॥
ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ॥
ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ॥
ਜਿਸੁ ਨਦਰਿ ਕਰੇ ਸੋਈ ਸਚਿ ਲਾਗੈ ਰਸਨਾ ਰਾਮੁ ਰਵੀਜੈ॥
ਨਾਨਕ ਨਾਮਿ ਰਤੇ ਸੇ ਨਿਰਮਲ ਹੋਰ ਹਉਮੈ ਮੈਲੁ ਭਰੀਜੈ॥੨॥

*(ਵਡਹੰਸੁ ਮ:੩, ੫੭੦-੧੬)*

(ੳਅ) ਅੰਮ੍ਰਿਤੁ ਪੀਵਹੁ ਸਾਧ ਪਿਆਰੇ॥ ਮੁਖ ਊਜਲ ਸਾਚੈ ਦਰਬਾਰੇ॥
ਅਨਦ ਕਰਹੁ ਤਜਿ ਸਗਲ ਬਿਕਾਰ॥ ਨਾਨਕ ਹਰਿ ਜਪਿ ਉਤਰਹੁ ਪਾਰਿ॥੪॥

*(ਰਾਮਕਲੀ ਮ:੫, ੮੯੯-੧੮)*

(ੳਣ) ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ॥
ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ॥
ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ॥
ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ॥੧੩॥

*(ਰਾਮਕਲੀ ਮ:੩, ਅਨੰਦ, ੯੧੮-੧੫)*

(ੳਤ) ਅੰਮ੍ਰਿਤੁ ਜਿਨ੍ਾ ਚਖਾਇਓਨੁ ਰਸੁ ਆਇਆ ਸਹਜਿ ਸੁਭਾਇ॥
ਸਚਾ ਵੇਪਰਵਾਹੁ ਹੈ ਤਿਸ ਨੋ ਤਿਲੁ ਨ ਤਮਾਇ॥੧॥
ਅੰਮ੍ਰਿਤੁ ਸਚਾ ਵਰਸਦਾ ਗੁਰਮੁਖਾ ਮੁਖਿ ਪਾਇ॥
ਮਨੁ ਸਦਾ ਹਰੀਆਵਲਾ ਸਹਜੇ ਹਰਿ ਗੁਣ ਗਾਇ॥੧॥ ਰਹਾਉ॥

*(ਆਸਾ ਮ:੩,੪੨੮-੯)*

(ੳਥ) ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ॥ ਸਤਿਗੁਰਿ ਸੇਵਿਐ ਰਿਦੈ ਸਮਾਣੀ॥
ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ॥੮॥

*(ਮਾਝ ਮ:੩, ੧੧੯-੩)*

(ੳਦ) ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ ਅੰਮ੍ਰਿਤ ਕਾ ਵਾਪਾਰੀ ਜੀਉ॥੧॥ ਰਹਾਉ॥

*(ਮਾਰੂ ਮ:੧, ੯੯੩-੪)*

(ੳਧ) ਅੰਮ੍ਰਿਤੁ ਹਰਿ ਹਰਿ ਨਾਮੁ ਹੈ ਗੁਰਿ ਪੂਰੈ ਹਰਿ ਰਸੁ ਚਾਖੁ॥੨॥

*(ਮਾਰੂ ਮ:੪, ੯੯੭-੧੧)*

(ੳਨ) ਬਿਖੁ ਅੰਮ੍ਰਿਤੁ ਕਰਤਾਰਿ ਉਪਾਏ॥ ਸੰਸਾਰ ਬਿਰਖ ਕਉ ਦੁਇ ਫਲ ਲਾਏ॥
ਆਪੇ ਕਰਤਾ ਕਰੇ ਕਰਾਏ॥ ਜੋ ਤਿਸੁ ਭਾਵੈ ਤਿਸੈ ਖਵਾਏ॥੩॥
ਨਾਨਕ ਜਿਸ ਨੋ ਨਦਰਿ ਕਰੇਇ॥ ਅੰਮ੍ਰਿਤ ਨਾਮੁ ਆਪੇ ਦੇਇ॥

*(ਬਸੰਤੁ ਮ:੩, ੧੧੭੨-੭)*

(ੳਪ) ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ॥
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥
ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ॥
ਤਿਨੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ॥੧॥

*(ਸਾਰਗ ਵਾਰ ਮ:੨, ੧੨੩੮-੧੮)*

(ੳਫ) ਗੁਰਮੁਖਿ ਅੰਮ੍ਰਿਤੁ ਨਾਮੁ ਹੈ ਜਿਤੁ ਖਾਧੈ ਸਭ ਭੁਖ ਜਾਇ॥
ਤ੍ਰਿਸਨਾ ਮੂਲਿ ਨ ਹੋਵਈ ਨਾਮੁ ਵਸੈ ਮਨਿ ਆਇ॥

*(ਸਾਰਗ ਵਾਰ ਮ:੩, ੧੨੫੦-੨)*

(ੳਬ) ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ॥

*(ਮਲਾਰ ਮ:੧, ੧੨੫੪-੭)*

(ੳਭ) ਮਹਲ ਮਹਿ ਬੈਠੇ ਅਗਮ ਅਪਾਰ॥
ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ ਜਿਸੁ ਗੁਰ ਕਾ ਸਬਦੁ ਰਤਨੁ ਆਚਾਰ॥੧॥

*(ਮਲਾਰ ਮ:੧, ੧੨੫੫-੧੯)*

(ੳਜ) ਅੰਮ੍ਰਿਤੁ ਸਦਾ ਵਰਸਦਾ ਬੂਝਨਿ ਬੂਝਣਹਾਰ॥
ਗੁਰਮੁਖਿ ਜਿਨ੍ੀ ਬੁਝਿਆ ਹਰਿ ਅੰਮ੍ਰਿਤੁ ਰਖਿਆ ਉਰਿ ਧਾਰਿ॥
ਹਰਿ ਅੰਮ੍ਰਿਤੁ ਪੀਵਹਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰਿ॥
ਅੰਮ੍ਰਿਤੁ ਹਰਿ ਕਾ ਨਾਮੁ ਹੈ ਵਰਸੈ ਕਿਰਪਾ ਧਾਰਿ॥
ਨਾਨਕ ਨਦਰੀ ਆਇਆ ਹਰਿ ਆਤਮ ਰਾਮੁ ਮੁਰਾਰਿ॥੨॥

*(ਮਲਾਰ ਵਾਰ ਮ:੩, ੧੨੮੧-੧੭)*

(ੳਝ) ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤ ਪੀਤੈ ਤਿਖ ਜਾਇ॥
ਨਾਨਕ ਗੁਰਮੁਖਿ ਜਿਨ੍ ਪੀਆ ਤਿਨ ਬਹੁੜਿ ਨ ਲਾਗੀ ਆਇ॥੧॥

*(ਮਲਾਰ ਵਾਰ ਮ:੩, ੧੨੮੩-੩)*

(ੳਞ) ਹਰਿ ਹਰਿ ਨਾਮੁ ਅੰਮ੍ਰਿਤੁ ਹੈ ਹਰਿ ਜਪੀਐ ਸਤਿਗੁਰ ਭਾਇ॥
ਹਰਿ ਹਰਿ ਨਾਮੁ ਪਵਿਤੁ ਹੈ ਹਰਿ ਜਪਤ ਸੁਨਤ ਦੁਖੁ ਜਾਇ॥

*(ਕਾਨੜਾ ਵਾਰ ਮ:੪, ੧੩੧੬-੯)*

(ੳਟ) ਆਨ ਜਲਾ ਸਿਉ ਕਾਜੁ ਨ ਕਛੂਐ ਹਰਿ ਬੂੰਦ ਚਾਤ੍ਰਿਕ ਕਉ ਦੀਜੈ॥੧॥

*(ਕਲਿਆਨ ਮ:੫, ੧੩੨੧-੧੫)*

(ੳਠ) ਰਾਮਾ ਰਮ ਰਾਮੋ ਸੁਨਿ ਮਨੁ ਭੀਜੈ॥
ਹਰਿ ਹਰਿ ਨਾਮੁ ਅੰਮ੍ਰਿਤੁ ਰਸੁ ਮੀਠਾ ਗੁਰਮਤਿ ਸਹਜੇ ਪੀਜੈ॥੧॥ ਰਹਾਉ॥
ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮਿ ਕਢੀਜੈ॥
ਰਾਮ ਨਾਮੁ ਹੈ ਜੋਤਿ ਸਬਾਈ ਤਤੁ ਗੁਰਮਤਿ ਕਾਢਿ ਲਈਜੈ॥੧॥
ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੈ ਚੁਈਜੈ॥
ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ ਗੁਰ ਸਬਦੀ ਹਰਿ ਰਸੁ ਪੀਜੈ॥੨॥

*(ਕਲਿਆਨ ਮ:੪, ੧੩੨੩-੧੦)*

(ੳਡ) ਚੰਦਨ ਵਾਸੁ ਭੁਇਅੰਗਮ ਵੇੜੀ ਕਿਵ ਮਿਲੀਐ ਚੰਦਨੁ ਲੀਜੈ॥
ਕਾਢਿ ਖੜਗੁ ਗੁਰ ਗਿਆਨੁ ਕਰਾਰਾ ਬਿਖੁ ਛੇਦਿ ਛੇਦਿ ਰਸੁ ਪੀਜੈ॥੩॥

*(ਕਲਿਆਨੁ ਮ:੪, ੧੩੨੪-੫)*

(ੳਢ) ਇਹੁ ਸੁਖੁ ਜਾਨੀਐ ਹਾਂ॥ ਹਰਿ ਕਰੇ ਸੁ ਮਾਨੀਐ ਹਾਂ॥
ਮੰਦਾ ਨਾਹਿ ਕੋਇ ਹਾਂ॥ ਸੰਤ ਕੀ ਰੇਨ ਹੋਇ ਹਾਂ ॥
ਆਪੇ ਜਿਸੁ ਰਖੈ ਹਾਂ॥ ਹਰਿ ਅੰਮ੍ਰਿਤੁ ਸੋ ਚਖੈ ਮੇਰੇ ਮਨਾ॥੨॥

*(ਆਸਾਵਰੀ ਮ:੫, ੪੧੦-੧੬)*

(ੳਣ) ਅੰਮ੍ਰਿਤ ਗੁਣ ਸੰਤ ਬੋਲਤੇ ਸੁਣਿ ਮਨਹਿ ਪੀਲਾਵਉ॥
ਉਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ ਬਿਖੈ ਜਲਨਿ ਬੁਝਾਵਉ॥੨॥

*(ਬਿਲਾਵਲੁ ਮ:੫, ੮੧੩-੧੫)*

(ੳਤ) ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ॥
ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ॥
ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ॥

ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥
ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ॥੯॥

*(ਗਉੜੀ ਵਾਰ ਮ:੫, ੩੨੦-੬)*

(ੳਥ) ਜੋ ਮਨ ਮਰਿ ਜੀਵੇ ਤਿਨ੍ ਅੰਮ੍ਰਿਤੁ ਪੀਵੇ ਮਨਿ ਲਾਗਾ ਗੁਰਮਤਿ ਭਾਉ ਜੀਉ॥

*(ਆਸਾ ਮ:੪, ੪੪੭-੪)*

(ੳਦ) ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ॥
ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ॥
ਗੁਰ ਤੁਠੈ ਹਰਿ ਪਾਇਆ ਚੂਕੇ ਧਕ ਧਕੇ॥
ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ॥੪॥

*(ਆਸਾ ਮ:੪, ੪੪੯-੧੪)*

(ੳਧ) ਹਰਿ ਹਰਿ ਅੰਮ੍ਰਿਤੁ ਨਾਮ ਰਸੁ ਹਰਿ ਅੰਮ੍ਰਿਤੁ ਹਰਿ ਉਰ ਧਾਰਿ॥
ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ॥

*(ਕਾਨੜਾ ਵਾਰ ਮ:੪, ੧੩੧੪-੪)*

(ੳਨ) ਅੰਮ੍ਰਿਤ ਬਾਣੀ ਅਮਿਉ ਰਸੁ ਅੰਮ੍ਰਿਤੁ ਹਰਿ ਕਾ ਨਾਉ॥
ਮਨਿ ਤਨਿ ਹਿਰਦੈ ਸਿਮਰਿ ਹਰਿ ਆਠ ਪਹਰ ਗੁਣ ਗਾਉ॥
ਉਪਦੇਸੁ ਸੁਣਹੁ ਤੁਮ ਗੁਰਸਿਖਹੁ ਸਚਾ ਇਹੈ ਸੁਆਉ॥
ਜਨਮੁ ਪਦਾਰਥੁ ਸਫਲੁ ਹੋਇ ਮਨ ਮਹਿ ਲਾਇਹੁ ਭਾਉ॥

*(ਰਾਮਕਲੀ ਵਾਰ ਮ:੫, ੯੬੩-੧)*

(ੳਪ) ਜੇ ਵਡ ਭਾਗ ਹੋਵਹਿ ਵਡ ਮੇਰੇ ਜਨ ਮਿਲਦਿਆ ਢਿਲ ਨ ਲਾਈਐ॥
ਹਰਿ ਜਨ ਅੰਮ੍ਰਿਤ ਕੁੰਟ ਸਰ ਨੀਕੇ ਵਡਭਾਗੀ ਤਿਤੁ ਨਾਵਾਈਐ॥੧॥

*(ਰਾਮਕਲੀ ਮ:੪, ੮੮੧-੧੩)*

(ੳਫ) ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ॥
ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ॥੨॥

*(ਬਿਲਾਵਲੁ ਮ:੫, ੮੦੮-੧੭)*

(ੳਬ) ਨਿਰਮਲ ਜੋਤਿ ਅੰਮ੍ਰਿਤੁ ਹਰਿ ਨਾਮ॥ ਪੀਵਤ ਅਮਰ ਭਏ ਨਿਹਕਾਮ॥
ਤਨੁ ਮਨੁ ਸੀਤਲੁ ਅਗਨਿ ਨਿਵਾਰੀ॥ ਅਨਦ ਰੂਪ ਪ੍ਰਗਟੇ ਸੰਸਾਰੀ॥੨॥

*(ਰਾਮਕਲੀ ਮ:੫, ੮੮੬-੧੯)*

(ੳਭ) ਅੰਮ੍ਰਿਤ ਫਲ ਤਿਨ ਜਨ ਕਉ ਲਾਗੇ ਜੋ ਬੋਲਹਿ ਅੰਮ੍ਰਿਤ ਬਾਤਾ ਹੇ॥੪॥

*(ਮਾਰੂ ਮ:੩, ੧੦੫੧-੧੦)*

(ੳਮ) ਚਾਤ੍ਰਿਕ ਤੂ ਨ ਜਾਣਹੀ ਕਿਆ ਤੁਧੁ ਵਿਚਿ ਤਿਖਾ ਹੈ ਕਿਤੁ ਪੀਤੈ ਤਿਖ ਜਾਇ॥
ਦੂਜੈ ਭਾਇ ਭਰੰਮਿਆ ਅੰਮ੍ਰਿਤ ਜਲੁ ਪਲੈ ਨ ਪਾਇ॥
ਨਦਰਿ ਕਰੇ ਜੇ ਆਪਣੀ ਤਾਂ ਸਤਿਗੁਰੁ ਮਿਲੈ ਸੁਭਾਇ॥
ਨਾਨਕ ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ ਸਹਜੇ ਰਹਿਆ ਸਮਾਇ॥੨॥

*(ਮਲਾਰ ਵਾਰ ਮ:੩, ੧੨੮੪-੧੫)*

(ੳਯ) ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥
ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥੬॥
ਅੰਮ੍ਰਿਤ ਫਲੁ ਜਿਨੀ ਚਾਖਿਆ ਸਚਿ ਰਹੇ ਅਘਾਈ॥
ਤਿੰਨਾ ਭਰਮੁ ਨ ਭੇਦੁ ਹੈ ਹਰਿ ਰਸਨ ਰਸਾਈ॥੭॥

*(ਆਸਾ ਮ:੧, ੪੨੧-੧੬)*

(ੳਰ) ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ॥
ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ॥੨॥
ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ॥
ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ॥੩॥

*(ਵਡਹੰਸ ਮ:੧, ੫੫੭-੬)*

(ੳਲ) ਸਾਧਸੰਗਿ ਹਰਿ ਅੰਮ੍ਰਿਤੁ ਪੀਜੈ॥ ਨਾ ਜੀਉ ਮਰੈ ਨਾ ਕਬਹੂ ਛੀਜੈ॥੧॥

*(ਵਡਹੰਸ ਮ:੫, ੫੬੩-੧੧)*

(ੳਵ) ਅੰਮ੍ਰਿਤ ਨਾਮੁ ਪਰਮੇਸਰੁ ਤੇਰਾ ਜੋ ਸਿਮਰੈ ਸੋ ਜੀਵੈ॥
ਜਿਸ ਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ॥੨॥

*(ਸੋਰਠਿ ਮ:੫, ੬੧੬-੧੨)*

(ੳੜ) ਗੁਰ ਕਾ ਸਬਦੁ ਅੰਮ੍ਰਿਤੁ ਹੈ ਸਭ ਤ੍ਰਿਸਨਾ ਭੁਖ ਗਵਾਏ॥
ਹਰਿ ਰਸੁ ਪੀ ਸੰਤੋਖੁ ਹੋਆ ਸਚੁ ਵਸਿਆ ਮਨਿ ਆਏ॥

*(ਬਿਲਾਵਲੁ ਵਾਰ ਮ:੩, ੮੫੦-੧੦)*

(ਅੳ) ਰਾਮ ਮੋ ਕਉ ਹਰਿ ਜਨ ਮੇਲਿ ਮਨਿ ਭਾਵੈ॥
ਅਮਿਉ ਅਮਿਉ ਹਰਿ ਰਸੁ ਹੈ ਮੀਠਾ ਮਿਲਿ ਸੰਤ ਜਨਾ ਮੁਖਿ ਪਾਵੈ॥੧॥ ਰਹਾਉ॥

*(ਰਾਮਕਲੀ ਮ:੪, ੮੮੧-੮)*

(ਅਅ) ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ॥
ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ॥੧॥
ਅਚਰਜੁ ਕਿਛੁ ਕਹਣੁ ਨ ਜਾਈ॥ ਬਸਤੁ ਅਗੋਚਰ ਭਾਈ॥੧॥ ਰਹਾਉ॥
... ... ...
ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ ਤ੍ਰਿਪਤਿ ਰਹੇ ਆਘਾਈ॥
ਕਹੁ ਨਾਨਕ ਮੇਰੀ ਆਸਾ ਪੂਰੀ ਸਤਿਗੁਰ ਕੀ ਸਰਣਾਈ॥੪॥

*(ਰਾਮਕਲੀ ਮ:੫, ੮੮੩-੧੫)*

(ਅੲ) ਹਰਿ ਕਾ ਨਾਮੁ ਅੰਮ੍ਰਿਤੁ ਕਲਿ ਮਾਹਿ॥ ਏਹੁ ਨਿਧਾਨਾ ਸਾਧੂ ਪਾਹਿ॥

*(ਰਾਮਕਲੀ ਮ:੫, ੮੮੮-੧੫)*

(ਅਸ) ਕਾਇਆ ਅੰਮ੍ਰਿਤਿ ਰਹੀ ਭਰਪੂਰੇ ਪਾਈਐ ਸਬਦਿ ਵੀਚਾਰੀ॥੧੯॥

*(ਰਾਮਕਲੀ ਮ:੩, ੯੧੧-੧੧)*

(ਅਹ) ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ॥
ਬਿਖਿਆ ਅੰਮ੍ਰਿਤੁ ਏਕੁ ਹੈ ਬੂਝੈ ਪੁਰਖੁ ਸੁਜਾਣੁ॥੪੮॥

*(ਰਾਮਕਲੀ ਮ:੧, ਓਅੰਕਾਰੁ ੯੩੭-੪)*

(ਅਕ) ਘਟ ਅੰਤਰਿ ਅੰਮ੍ਰਿਤੁ ਰਖਿਓਨੁ ਗੁਰਮੁਖਿ ਕਿਸੈ ਪਿਆਈ॥੯॥

*(ਰਾਮਕਲੀ ਵਾਰ ਮ:੩, ੯੫੧-੪)*

(ਅਖ) ਰੇ ਮੂੜੇ ਤੂ ਹੋਛੈ ਰਸਿ ਲਪਟਾਇਓ॥
ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ ਉਰਝਾਇਓ॥੧॥ ਰਹਾਉ॥

*(ਮਾਰੂ ਮ:੫, ੧੦੧੭-੩)*

(ਅਗ) ਦੇਹੀ ਅੰਦਰਿ ਵਸਤੁ ਅਪਾਰਾ॥ ਆਪੇ ਕਪਟ ਖੁਲਾਵਣਹਾਰਾ॥
ਗੁਰਮੁਖਿ ਸਹਜੇ ਅੰਮ੍ਰਿਤੁ ਪੀਵੈ ਤ੍ਰਿਸਨਾ ਅਗਨਿ ਬੁਝਾਹਾ ਹੇ॥੫॥

*(ਮਾਰੂ ਮ:੩, ੧੦੫੬-੧੬)*

(ਅਘ) ਅੰਮ੍ਰਿਤ ਰਸੁ ਸਤਿਗੁਰੂ ਚੁਆਇਆ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ॥
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ॥੬॥

*(ਮਾਰੂ ਸੋਲਹੇ ਮ:੪, ੧੦੬੯-੧੧)*

(ਅਙ) ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ॥
ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ॥੨॥

*(ਕੇਦਾਰਾ ਕਬੀਰ, ੧੧੨੩-੧੪)*

(ਅਚ) ਸਤਿਗੁਰੁ ਅੰਮ੍ਰਿਤ ਬਿਰਖੁ ਹੈ ਅੰਮ੍ਰਿਤ ਰਸਿ ਫਲਿਆ॥
ਜਿਸੁ ਪਰਾਪਤਿ ਸੋ ਲਹੈ ਗੁਰ ਸਬਦੀ ਮਿਲਿਆ॥

*(ਸਾਰੰਗ ਵਾਰ ਮ:੪, ੧੨੪੫-੮)*

(ਅਛ) ਗੁਰ ਪਰਸਾਦੀ ਅੰਮ੍ਰਿਤੁ ਨਹੀ ਪੀਆ ਤ੍ਰਿਸਨਾ ਭੂਖ ਨ ਜਾਈ॥
ਮਨਮੁਖ ਮੂੜ੍ ਜਲਤ ਅਹੰਕਾਰੀ ਹਉਮੈ ਵਿਚਿ ਦੁਖੁ ਪਾਈ॥
ਆਵਤ ਜਾਤ ਬਿਰਥਾ ਜਨਮੁ ਗਵਾਇਆ ਦੁਖਿ ਲਾਗੈ ਪਛੁਤਾਈ॥
ਜਿਸ ਤੇ ਉਪਜੇ ਤਿਸਹਿ ਨ ਚੇਤਹਿ ਧ੍ਰਿਗੁ ਜੀਵਣੁ ਧ੍ਰਿਗੁ ਖਾਈ॥੧॥

*(ਮਲਾਰ ਮ:੪, ੧੨੬੫-੨)*

(ਅਜ) ਸਾਚਾ ਸਾਹਿਬੁ ਮਾਹਰੋ ਸਤਿਗੁਰਿ ਦੀਆ ਦਿਖਾਇ॥
ਅੰਮ੍ਰਿਤੁ ਵਰਸੈ ਮਨੁ ਸੰਤੋਖੀਐ ਸਚਿ ਰਹੈ ਲਿਵ ਲਾਇ॥
ਹਰਿ ਕੈ ਨਾਇ ਸਦਾ ਹਰੀਆਵਲੀ ਫਿਰਿ ਸੁਕੈ ਨਾ ਕੁਮਲਾਇ॥੪॥

*(ਮਲਾਰ ਮ:੩, ੧੨੭੬--੧੮)*

(ਅਝ) ਅਪੁਨੇ ਗੁਰ ਮਿਲਿ ਰਹੀਐ ਅੰਮ੍ਰਿਤੁ ਗਹੀਐ ਦੁਬਿਧਾ ਮਾਰਿ ਨਿਵਾਰੇ॥
ਨਾਨਕ ਕਾਮਣਿ ਹਰਿ ਵਰੁ ਪਾਇਆ ਸਗਲੇ ਦੂਖ ਵਿਸਾਰੇ॥੨॥

*(ਗਉੜੀ ਮ:੩, ੨੪੪-੧੪)*

## ਅੰਮ੍ਰਿਤਸਰਿ (੨੮੪)

ਐਸਾ ਸਰੋਵਰ ਜਿਸ ਦਾ ਜਲ ਪਾਨ ਕੀਤਿਆਂ ਜਾਂ ਜਲ ਵਿਚ ਇਸ਼ਨਾਨ ਕੀਤਿਆਂ ਮ੍ਰਿਤੂ ਵਲੋਂ ਮੁਕਤ ਹੋ ਜਾਈਦਾ ਹੈ। ਭਾਵ ਸਦੀਵੀ ਜੀਵਨ ਪ੍ਰਦਾਨ ਕਰਨ ਵਾਲਾ ਸਰੋਵਰ ਹੁਣ ਵੇਖਣਾ ਹੈ ਕਿ ਐਸਾ ਸਰੋਵਰ ਕਿਥੇ ਹੈ, ਜਿਸ ਦਾ ਜਲ ਪਾਨ ਕੀਤਿਆਂ, ਅਥਵਾ ਜਲ ਵਿਚ ਇਸ਼ਨਾਨ ਕੀਤਿਆਂ ਅਬਦੀ (ਸਦੀਵੀ) ਜ਼ਿੰਦਗੀ ਪ੍ਰਾਪਤ ਹੁੰਦੀ ਹੈ। ਹੇਠ ਲਿਖੇ ਗੁਰਬਾਣੀ ਦੇ ਪਾਵਨ ਵਾਕ ਇਸ ਭੇਦ ਨੂੰ ਖੋਲ੍ਹਦੇ ਹਨ। ਦੇਖੋ, "ਹਰਿਮੰਦਰ"।

(ੳ) ਹਉ ਵਾਰੀ ਜੀਉ ਵਾਰੀ ਗੁਰ ਚਰਣੀ ਚਿਤੁ ਲਾਵਣਿਆ॥
ਸਤਿਗੁਰੁ ਹੈ ਅੰਮ੍ਰਿਤ ਸਰੁ ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ॥੧॥ ਰਹਾਉ॥

*(ਮਾਝ ਮ:੩, ੧੧੩-੧੪)*

(ਅ) ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ॥
ਮੈਲੁ ਗਈ ਮਨੁ ਨਿਰਮਲੁ ਹੋਆ ਅੰਮ੍ਰਿਤ ਸਰਿ ਤੀਰਥਿ ਨਾਇ॥

*(ਵਡਹੰਸੁ ਵਾਰ ਮ:੩, ੫੮੭-੫)*

(ੲ) ਸੰਤਹੁ ਰਾਮਦਾਸ ਸਰੋਵਰੁ ਨੀਕਾ॥
ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ॥੧॥ ਰਹਾਉ॥
ਜੈ ਜੈ ਕਾਰੁ ਜਗੁ ਗਾਵੈ॥ ਮਨਿ ਚਿੰਦਿਅੜੇ ਫਲ ਪਾਵੈ॥
ਸਹੀ ਸਲਾਮਤਿ ਨਾਇ ਆਏ॥ ਅਪਣਾ ਪ੍ਰਭੂ ਧਿਆਏ॥੨॥
ਸੰਤ ਸਰੋਵਰ ਨਾਵੈ॥ ਸੋ ਜਨੁ ਪਰਮ ਗਤਿ ਪਾਵੈ॥
ਮਰੈ ਨ ਆਵੈ ਜਾਈ॥ ਹਰਿ ਹਰਿ ਨਾਮੁ ਧਿਆਈ॥੩॥
ਇਹੁ ਬ੍ਰਹਮ ਬਿਚਾਰੁ ਸੁ ਜਾਨੈ॥ ਜਿਸੁ ਦਇਆਲੁ ਹੋਇ ਭਗਵਾਨੈ॥
ਬਾਬਾ ਨਾਨਕ ਪ੍ਰਭ ਸਰਣਾਈ॥ ਸਭ ਚਿੰਤਾ ਗਣਤ ਮਿਟਾਈ॥੪॥

*(ਸੋਰਠਿ ਮ:੫, ੬੨੩-੪)*

(ਸ) ਮਿਲਿ ਸਾਧੂ ਦੁਰਮਤਿ ਖੋਏ॥ ਪਤਿਤ ਪੁਨੀਤ ਸਭ ਹੋਏ॥
ਰਾਮਦਾਸਿ ਸਰੋਵਰ ਨਾਤੇ॥ ਸਭ ਲਾਥੇ ਪਾਪ ਕਮਾਤੇ॥੨॥

*(ਸੋਰਠਿ ਮ:੫, ੬੨੪-੩)*

(ਹ) ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥
ਨਿਰਮਲ ਹੋਏ ਕਰਿ ਇਸਨਾਨਾ॥ ਗੁਰਿ ਪੂਰੈ ਕੀਨੇ ਦਾਨਾ॥੧॥

*(ਸੋਰਠਿ ਮ:੫, ੬੨੫-੧੬)*

(ਕ) ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ॥
ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ॥
ਕਰਤੈ ਆਪਿ ਵਸਾਇਆ ਸਰਬ ਸੁਖ ਪਾਇਆ ਪੁਤ ਭਾਈ ਸਿਖ ਬਿਗਾਸੇ॥
ਗੁਣ ਗਾਵਹਿ ਪੂਰਨ ਪਰਮੇਸੁਰ ਕਾਰਜੁ ਆਇਆ ਰਾਸੇ॥
ਪ੍ਰਭੁ ਆਪਿ ਸੁਆਮੀ ਆਪੇ ਰਖਾ ਆਪਿ ਪਿਤਾ ਆਪਿ ਮਾਇਆ॥
ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਏਹੁ ਥਾਨੁ ਸੁਹਾਇਆ॥੧॥

*(ਸੂਹੀ ਮ:੫, ੭੮੩-੧)*

(ਖ) ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ॥
ਭਗਤ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ॥
ਗੁਣ ਗਾਇ ਗੋਬਿੰਦ ਅਨਦ ਉਪਜੇ ਸਾਧਸੰਗਤਿ ਸੰਗਿ ਬਨੀ॥
ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ॥
ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ॥

ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ॥੩॥

*(ਸੂਹੀ ਮ:੫, ੭੮੪-੪)*

(ਗ) ਜਿਨ ਕਉ ਤੁਮ੍ ਹਰਿ ਮੇਲਹੁ ਸੁਆਮੀ ਤੇ ਨ੍ਾਏ ਸੰਤੋਖ ਗੁਰ ਸਰਾ॥
ਦੁਰਮਤਿ ਮੈਲੁ ਗਈ ਹਰਿ ਭਜਿਆ ਜਨ ਨਾਨਕ ਪਾਰਿ ਪਰਾ॥੪॥

*(ਬਿਲਾਵਲੁ ਮ:੪, ੭੯੯-੧੬)*

(ਘ) ਜਿਨ ਕਉ ਲਿਖਤੁ ਲਿਖੇ ਧੁਰਿ ਮਸਤਕਿ ਤੇ ਗੁਰ ਸੰਤੋਖ ਸਰਿ ਨਾਤੇ॥
ਦੁਰਮਤਿ ਮੈਲੁ ਗਈ ਸਭ ਤਿਨ ਕੀ ਜੋ ਰਾਮ ਨਾਮ ਰੰਗਿ ਰਾਤੇ॥੩॥

*(ਗਉੜੀ ਪੂਰਬੀ ਮ:੪, ੧੬੯-੭)*

(ਙ) ਨਿਤਪ੍ਰਤਿ ਨਾਵਣੁ ਰਾਮ ਸਰਿ ਕੀਜੈ॥ ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ॥੧॥ ਰਹਾਉ॥
ਨਿਰਮਲ ਉਦਕੁ ਗੋਵਿੰਦ ਕਾ ਨਾਮ॥ ਮਜਨੁ ਕਰਤ ਪੂਰਨ ਸਭਿ ਕਾਮ॥੧॥
ਸੰਤਸੰਗਿ ਤਹ ਗੋਸਟਿ ਹੋਇ॥ ਕੋਟਿ ਜਨਮ ਕੇ ਕਿਲਵਿਖ ਖੋਇ॥੨॥
ਸਿਮਰਹਿ ਸਾਧ ਕਰਹਿ ਆਨੰਦੁ॥ ਮਨਿ ਤਨਿ ਰਵਿਆ ਪਰਮਾਨੰਦੁ॥੩॥

*(ਗਉੜੀ ਮ:੫, ੧੯੮-੧੮)*

(ਚ) ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ॥
ਨਾਨਕ ਧਨੁ ਧੰਨੁ ਵਡੇ ਵਡਭਾਗੀ ਜਿਨ੍ ਗੁਰਮਤਿ ਨਾਮੁ ਰਿਦੈ ਮਲੁ ਧੋਹੈ॥੪॥

*(ਗੂਜਰੀ ਮ:੪, ੪੯੩-੨)*

(ਛ) ਰਾਮ ਹਰਿ ਅੰਮ੍ਰਿਤ ਸਰਿ ਨਾਵਾਰੇ॥
ਸਤਿਗੁਰਿ ਗਿਆਨੁ ਮਜਨੁ ਹੈ ਨੀਕੋ ਮਿਲਿ ਕਲਮਲ ਪਾਪ ਉਤਾਰੇ॥੧॥ ਰਹਾਉ॥

*(ਨਟ ਮ:੪, ੯੮੧-੧੨)*

(ਜ) ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥ ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥
ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥
ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥੧੦॥

*(ਫੁਨਹੇ ਮ:੫, ੧੩੬੨-੧੦)*

(ਝ) ਸਭੁ ਜਗੁ ਫਿਰਿ ਮੈ ਦੇਖਿਆ ਹਰਿ ਇਕੋ ਦਾਤਾ॥
ਉਪਾਇ ਕਿਤੈ ਨ ਪਾਈਐ ਹਰਿ ਕਰਮ ਬਿਧਾਤਾ॥
ਗੁਰ ਸਬਦੀ ਹਰਿ ਮਨਿ ਵਸੈ ਹਰਿ ਸਹਜੇ ਜਾਤਾ॥
ਅੰਦਰਹੁ ਤ੍ਰਿਸਨਾ ਅਗਨਿ ਬੁਝੀ ਹਰਿ ਅੰਮ੍ਰਿਤ ਸਰਿ ਨਾਤਾ॥
ਵਡੀ ਵਡਿਆਈ ਵਡੇ ਕੀ ਗੁਰਮੁਖਿ ਬੋਲਾਤਾ॥੬॥

*(ਗੂਜਰੀ ਵਾਰ ਮ:੩, ੫੧੦-੧੬)*

(ਞ) ਅਮਿਅ ਸਰੋਵਰੋ ਪੀਉ ਹਰਿ ਹਰਿ ਨਾਮਾ ਰਾਮ॥
ਸੰਤਹ ਸੰਗਿ ਮਿਲੈ ਜਪਿ ਪੂਰਨ ਕਾਮਾ ਰਾਮ॥

*(ਬਿਹਾਗੜਾ ਮ:੫, ੫੪੬-੧)*

(ਟ) ਹਰਿ ਚਰਣ ਸਰੋਵਰ ਤਹ ਕਰਹੁ ਨਿਵਾਸੁ ਮਨਾ॥
ਕਰਿ ਮਜਨੁ ਹਰਿ ਸਰੇ ਸਭਿ ਕਿਲਬਿਖ ਨਾਸੁ ਮਨਾ॥

ਕਰਿ ਸਦਾ ਮਜਨੁ ਗੋਬਿੰਦ ਸਜਨੁ ਦੁਖ ਅੰਧੇਰਾ ਨਾਸੇ॥
ਜਨਮ ਮਰਣੁ ਨ ਹੋਇ ਤਿਸ ਕਉ ਕਟੈ ਜਮ ਕੇ ਫਾਸੇ॥
ਮਿਲੁ ਸਾਧਸੰਗੇ ਨਾਮ ਰੰਗੇ ਤਹਾ ਪੂਰਨ ਆਸੋ॥
ਬਿਨਵੰਤਿ ਨਾਨਕ ਧਾਰਿ ਕਿਰਪਾ ਹਰਿ ਚਰਣ ਕਮਲ ਨਿਵਾਸੋ॥੧॥

*(ਬਿਹਾਗੜਾ ਮ:੫, ੫੪੪-੧੯)*

(ਠ) ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ॥
ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ॥੧॥

*(ਧਨਾਸਰੀ ਨਾਮਦੇਵ, ੬੯੩-੪)*

(ਡ) ਮੇਰਾ ਘਰੁ ਬਨਿਆ ਬਨੁ ਤਾਲੁ ਬਨਿਆ ਪ੍ਰਭ ਪਰਸੇ ਹਰਿ ਰਾਇਆ ਰਾਮ॥
ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ ਗੁਣ ਮੰਗਲ ਹਰਿ ਗਾਇਆ ਰਾਮ॥
ਗੁਣ ਗਾਇ ਪ੍ਰਭੂ ਧਿਆਇ ਸਾਚਾ ਸਗਲ ਇਛਾ ਪਾਈਆ॥
ਗੁਰ ਚਰਣ ਲਾਗੇ ਸਦਾ ਜਾਗੇ ਮਨਿ ਵਜੀਆ ਵਾਧਾਈਆ॥
ਕਰੀ ਨਦਰਿ ਸੁਆਮੀ ਸੁਖਹ ਗਾਮੀ ਹਲਤੁ ਪਲਤੁ ਸਵਾਰਿਆ॥
ਬਿਨਵੰਤਿ ਨਾਨਕ ਨਿਤ ਨਾਮੁ ਜਪੀਐ ਜੀਉ ਪਿੰਡੁ ਜਿਨਿ ਧਾਰਿਆ॥੪॥

*(ਸੂਹੀ ਮ:੫, ੭੮੨-੩)*

(ਢ) ਗੁਰੁ ਸਾਗਰੁ ਅੰਮ੍ਰਿਤ ਸਰੁ ਜੋ ਇਛੇ ਸੋ ਫਲੁ ਪਾਏ॥
ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ॥
ਗੁਰ ਸੇਵਾ ਸਦਾ ਸੁਖੁ ਹੈ ਜਿਸ ਨੋ ਹੁਕਮੁ ਮਨਾਏ॥੭॥

*(ਮਾਰੂ ਮ:੧, ੧੦੧੧-੧੯)*

(ਣ) ਸਤਿਗੁਰੁ ਪੁਰਖੁ ਅੰਮ੍ਰਿਤ ਸਰੁ ਵਡਭਾਗੀ ਨਾਵਹਿ ਆਇ॥
ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ॥
ਜਨ ਨਾਨਕ ਉਤਮ ਪਦੁ ਪਾਇਆ ਸਤਿਗੁਰ ਕੀ ਲਿਵ ਲਾਇ॥੪॥

*(ਸਿਰੀ ਮ:੪, ੪੦-੧੦)*

(ਤ) ਸੇਵਹੁ ਸਤਿਗੁਰ ਸਮੁੰਦੁ ਅਥਾਹਾ॥ ਪਾਵਹੁ ਨਾਮੁ ਰਤਨੁ ਧਨੁ ਲਾਹਾ॥
ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖੁ ਪਾਇਆ॥੮॥

*(ਮਾਰੂ ਮ:੧, ੧੦੪੩-੫)*

(ਥ) ਸਬਦਿ ਮਰੈ ਸੋਈ ਜਨੁ ਪੂਰਾ॥ ਸਤਿਗੁਰੁ ਆਖਿ ਸੁਣਾਏ ਸੂਰਾ॥
ਕਾਇਆ ਅੰਦਰਿ ਅੰਮ੍ਰਿਤਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ॥੪॥

(ਦ) ਮਨੁ ਸਬਦਿ ਮਰੈ ਤਾ ਮੁਕਤੋ ਹੋਵੈ ਹਰਿ ਚਰਣੀ ਚਿਤੁ ਲਾਈ॥
ਹਰਿ ਸਰੁ ਸਾਗਰੁ ਸਦਾ ਜਲੁ ਨਿਰਮਲੁ ਨਾਵੈ ਸਹਜਿ ਸੁਭਾਈ॥੫॥

*(ਸਾਰਗ ਮ:੩, ੧੨੩੩-੧੪)*

(ਧ) ਗੁਰ ਪੂਰੇ ਤੇ ਪੂਰਾ ਪਾਏ॥ ਹਿਰਦੈ ਸਬਦੁ ਸਚੁ ਨਾਮੁ ਵਸਾਏ॥
ਅੰਤਰਿ ਨਿਰਮਲੁ ਅੰਮ੍ਰਿਤ ਸਰਿ ਨਾਏ॥ ਸਦਾ ਸੂਚੇ ਸਾਚਿ ਸਮਾਏ॥੨॥

*(ਆਸਾ ਮ:੩, ੩੬੩-੧੫)*

(ਨ) ਹਮ ਮੈਲੁ ਭਰੇ ਦੁਹਚਾਰੀਆ ਹਰਿ ਰਾਖਹੁ ਅੰਗੀ ਅੰਙੁ॥
ਗੁਰਿ ਅੰਮ੍ਰਿਤਸਰਿ ਨਵਲਾਇਆ ਸਭਿ ਲਾਏ ਕਿਲਵਿਖ ਪੰਙੁ॥੩॥

(ਸੂਹੀ ਮ:੪, ੭੩੨-੩)

(ਪ) ਜੇ ਵਡ ਭਾਗ ਹੋਵਹਿ ਵਡ ਮੇਰੇ ਜਨ ਮਿਲਦਿਆ ਢਿਲ ਨ ਲਾਈਐ॥
ਹਰਿ ਜਨੁ ਅੰਮ੍ਰਿਤ ਕੁੰਟ ਸਰ ਨੀਕੇ ਵਡਭਾਗੀ ਤਿਤੁ ਨਾਵਾਈਐ॥੧॥

(ਰਾਮਕਲੀ ਮ:੪, ੮੮੧-੧੩)

(ਫ) ਗੁਰ ਸਾਧੂ ਅੰਮ੍ਰਿਤ ਗਿਆਨ ਸਰਿ ਨਾਇਣੁ॥
ਸਭਿ ਕਿਲਵਿਖ ਪਾਪ ਗਏ ਗਾਵਾਇਣੁ॥੩॥

(ਭੈਰਉ ਮ:੪, ੧੧੩੪-੩)

(ਬ) ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ॥
ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ॥
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥
ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥੧॥

(ਸੂਹੀ ਮ:੫, ੭੮੩-੧੬)

## ਅੰਮ੍ਰਿਤ ਵੇਲਾ (੨੮੫)

ਉਹ ਸਮਾਂ ਜਿਸ ਦੀ ਵਰਤੋਂ ਕੀਤਿਆਂ ਮੌਤ ਵਲੋਂ ਸੁਰਖਰੂ ਹੋ ਜਾਈਦਾ ਹੈ। ਜਿਸ ਵੇਲੇ ਦੀ ਵਰਤੋਂ ਕੀਤਿਆਂ ਸਦੀਵੀ ਜੀਵਨ ਪ੍ਰਾਪਤ ਹੁੰਦਾ ਹੈ। ਇਹ ਵੇਲਾ ਰਾਤ ਦਾ ਚਉਥਾ ਪਹਰ ਹੈ। ਜਦ ਸਾਰੀ ਸ੍ਰਿਸਟੀ ਵਿਚ ਇਕਾਂਤ ਵਰਤਦੀ ਹੈ। ਸੁਰਤਿਆਂ ਦੇ ਮਨ, ਸੁਆਮੀ ਦੀ ਭਿੰਨੀ ਭਿੰਨੀ ਯਾਦ ਵਿਚ ਇਕ ਮਿਕ ਹੋ ਜਾਂਦੇ ਹਨ। ਮਨ ਦੀਆਂ ਉਡਾਰੀਆਂ ਟਿਕਾਉ ਦੀ ਅਵਸਥਾ ਨੂੰ ਗ੍ਰਹਿਣ ਕਰਦੀਆਂ ਹਨ। ਪਾਵਨ ਗੁਰਬਾਣੀ ਵਿਚੋਂ ਕੁਝ ਉਦਾਹਰਣ ਅੰਕਤ ਕੀਤੇ ਜਾ ਰਹੇ ਹਨ। ਦੇਖੋ, "ਪ੍ਰਾਤਹਕਾਲ"।

(ੳ) ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥

(ਜਪੁ, ੨-੪)

(ਅ) ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ॥
ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ॥
ਦੂਜੈ ਬਹੁਤੈ ਰਾਹ ਮਨ ਕੀਆ ਮਤੀ ਖਿੰਡੀਆ॥
ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ॥

(ਵਾਰ ਮਾਝ ਮ:੧, ੧੪੫-੧੮)

(ੲ) ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥
ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ॥

ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ॥
ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ॥

(ਵਾਰ ਮਾਝ ਮ:੧, ੧੪੬-੧੦)

(ਸ) ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥੧॥

(ਗਉੜੀ ਬਾਵਨ ਅਖਰੀ ਮ:੫, ੨੫੫-੬)

(ਹ) ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ॥
ਪਾਉ ਪਖਾਲਾ ਤਿਸ ਕੇ ਮਨਿ ਤਨਿ ਨਿਤ ਭਾਵਉ॥
ਨਾਮੁ ਸੁਣੇ ਨਾਮੁ ਸੰਗ੍ਰਹੈ ਨਾਮੇ ਲਿਵ ਲਾਵਉ॥
ਗ੍ਰਿਹੁ ਧਨੁ ਸਭੁ ਪਵਿਤ੍ਰੁ ਹੋਇ ਹਰਿ ਕੇ ਗੁਣ ਗਾਵਉ॥
ਹਰਿ ਨਾਮ ਵਾਪਾਰੀ ਨਾਨਕਾ ਵਡਭਾਗੀ ਪਾਵਉ॥੨॥

(ਗਉੜੀ ਵਾਰ ਮ:੫, ੩੧੮-੫)

(ਕ) ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ॥
ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ॥੧॥

(ਗਉੜੀ ਵਾਰ ਮ:੫, ੩੧੯-੯)

(ਖ) ਪ੍ਰਾਤਹਕਾਲਿ ਹਰਿ ਨਾਮੁ ਉਚਾਰੀ॥ ਈਤ ਊਤ ਕੀ ਓਟ ਸਵਾਰੀ॥੧॥
ਸਦਾ ਸਦਾ ਜਪੀਐ ਹਰਿ ਨਾਮ॥ ਪੂਰਨ ਹੋਵਹਿ ਮਨ ਕੇ ਕਾਮ॥੧॥ ਰਹਾਉ॥
ਪ੍ਰਭੁ ਅਬਿਨਾਸੀ ਰੈਣਿ ਦਿਨ ਗਾਉ॥ ਜੀਵਤ ਮਰਤ ਨਿਹਚਲੁ ਪਾਵਹਿ ਥਾਉ॥੨॥

(ਸੂਹੀ ਮ:੫, ੭੪੩-੫)

(ਗ) ਰੁਣ ਝੁਣੋ ਸਬਦੁ ਅਨਾਹਦੁ ਨਿਤ ਉਠਿ ਗਾਈਐ ਸੰਤਨ ਕੈ॥
ਕਿਲਵਿਖ ਸਭਿ ਦੋਖ ਬਿਨਾਸਨੁ ਹਰਿ ਨਾਮੁ ਜਪੀਐ ਗੁਰ ਮੰਤਨ ਕੈ॥

(ਰਾਮਕਲੀ ਮ:੫, ੯੨੫-੧੪)

(ਘ) ਪਰਭਾਤੇ ਪ੍ਰਭ ਨਾਮੁ ਜਪਿ ਗੁਰ ਕੇ ਚਰਣ ਧਿਆਇ॥
ਜਨਮ ਮਰਣ ਮਲੁ ਉਤਰੈ ਸਚੇ ਕੇ ਗੁਣ ਗਾਇ॥੧॥

(ਮਾਰੂ ਵਾਰ ਮ:੫, ੧੦੯੯-੧੭)

(ਙ) ਪਿਛਹੁ ਰਾਤੀ ਸਦੜਾ ਨਾਮ ਖਸਮ ਕਾ ਲੇਹਿ॥
ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ॥
ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ॥੧॥

(ਮਾਰੂ ਮ:੧, ੯੮੯-੫)

(ਚ) ਉਠਿ ਇਸਨਾਨ ਕਰਹੁ ਪਰਭਾਤੇ ਸੋਏ ਹਰਿ ਆਰਾਧੇ॥
ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ॥੩॥

(ਬਸੰਤੁ ਮ:੫, ੧੧੮੫-੧੪)

(ਛ) ਨਾਉ ਪ੍ਰਭਾਤੈ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ॥
ਪ੍ਰਣਵਤਿ ਨਾਨਕ ਦਾਸਨਿ ਦਾਸਾ ਜਗਿ ਹਾਰਿਆ ਤਿਨਿ ਜੀਤਾ॥੪॥

(ਪ੍ਰਭਾਤੀ ਮ:੧, ੧੩੩੦-੧)

(ਜ) ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ॥
ਜਿਨ੍ਾ ਨੈਣ ਨੀਂਦ੍ਰਾਵਲੇ ਤਿੰਨਾ ਮਿਲਣੁ ਕੁਆਉ॥੯੦॥

*(ਸਲੋਕ ਫਰੀਦ, ੧੩੮੨-੨)*

(ਝ) ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ॥੧੦੭॥

*(ਸਲੋਕ ਫਰੀਦ, ੧੩੮੩-੧੫)*

(ਞ) ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥
ਜੋ ਜਾਗੰਨਿ੍ ਲਹੰਨਿ੍ ਸੇ ਸਾਈ ਕੰਨੋ ਦਾਤਿ॥੧੧੨॥
ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥
ਇਕਿ ਜਾਗੰਦੇ ਨਾ ਲਹਨਿ ਇਕਨਾ ਸੁਤਿਆ ਦੇਇ ਉਠਾਲਿ॥੧੧੩॥

*(ਸਲੋਕ ਫਰੀਦ, ੧੩੮੪-੧)*

(ਟ) ਨਿਤ ਨਿਤ ਜਾਗਰਣੁ ਕਰਹੁ ਸਦਾ ਸਦਾ ਆਨੰਦੁ ਜਪਿ ਜਾਗਦੀਸੁਰਾ॥
ਮਨ ਇਛੇ ਫਲ ਪਾਵਹੁ ਸਭੈ ਫਲ ਪਾਵਹੁ ਧਰਮੁ ਅਰਥੁ
ਕਾਮ ਮੋਖੁ ਜਨ ਨਾਨਕ ਹਰਿ ਸਿਉ ਮਿਲੇ ਹਰਿ ਭਗਤ ਤੋਰਾ॥੨॥

*(ਸਾਰਗ ਮ:੪, ੧੨੦੧-੭)*

(ਠ) ਬਾਬੀਹਾ ਭਿੰਨੀ ਰੈਣਿ ਬੋਲਿਆ ਸਹਜੇ ਸਚਿ ਸੁਭਾਇ॥
ਇਹੁ ਜਲੁ ਮੇਰਾ ਜੀਉ ਹੈ ਜਲ ਬਿਨੁ ਰਹਣੁ ਨ ਜਾਇ॥

*(ਮਲਾਰ ਵਾਰ ਮ:੩, ੧੨੮੩-੧੨)*

(ਡ) ਭਿੰਨੀ ਰੈਣਿ ਚਮਕਿਆ ਵੁਠਾ ਛਹਬਰ ਲਾਇ॥
ਜਿਤੁ ਵੁਠੈ ਅਨੁ ਧਨੁ ਬਹੁਤੁ ਊਪਜੈ ਜਾਂ ਸਹੁ ਕਰੇ ਰਜਾਇ॥

*(ਮਲਾਰ ਵਾਰ, ਮ:੩, ੧੨੮੨-੧੪)*

(ਢ) ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥
ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥

*(ਮਲਾਰ ਵਾਰ ਮ:੩, ੧੨੮੫-੩)*

(ਣ) ਭਿੰਨੀ ਰੈਨੜੀਐ ਚਾਮਕਨਿ ਤਾਰੇ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ॥

*(ਆਸਾ ਮ:੫, ਛੰਤ, ੪੫੯-੬)*

(ਤ) ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥

*(ਗਉੜੀ ਵਾਰ ਮ:੪, ੩੦੫-੧੬)*

### ਇਆਨਪ ਤੇ ਸਿਆਨਪ (੨੮੬)

ਅਣਜਾਣ ਪੁਣੇ ਤੋਂ ਸਦਾਚਾਰੀ ਬੁਧੀ ਦਾ ਪ੍ਰਾਪਤ ਹੋਣਾ, ਨਾਦਾਨਗੀ ਤੋਂ ਸਚਿਆਰੇ ਹੋ ਜਾਣਾ, ਬੇਵਕੂਫ ਤੋਂ ਅਕਲਮੰਦ ਬਣ ਜਾਣਾ, ਅਗਿਆਨਤਾ ਤੋਂ ਰਹਿਤ ਹੋ ਜਾਣਾ, ਬ੍ਰਿਬੇਕ ਬੁਧੀ ਵਿਚ ਆ

ਜਾਣਾ। ਸਿਆਣਪ ਦਾ ਅਰਥ ਹੈ, ਰੱਬ ਦੀ ਰਜ਼ਾ ਨੂੰ ਛੱਡਕੇ ਅਪਣੀ ਚਤੁਰਾਈ ਅਪਣੀ ਅਕਲ ਦਾ ਪ੍ਰਗਟਾਵਾ ਕਰਨਾ। ਦੇਖੋ, "ਸਿਆਣਪ", "ਚਤੁਰਾਈ"।

(ੳ) ਮਨ ਤਨ ਰਸਨਾ ਹਰਿ ਚੀਨ੍ਾ॥
ਭਏ ਅਨੰਦਾ ਮਿਟੇ ਅੰਦੇਸੇ ਸਰਬ ਸੂਖ ਮੋ ਕਉ ਗੁਰਿ ਦੀਨ੍ਾ॥੧॥ ਰਹਾਉ॥
ਇਆਨਪ ਤੇ ਸਭ ਭਈ ਸਿਆਨਪ ਪ੍ਰਭੁ ਮੇਰਾ ਦਾਨਾ ਬੀਨਾ॥
ਹਾਥ ਦੇਇ ਰਾਖੈ ਅਪਨੇ ਕਉ ਕਾਹੂ ਨ ਕਰਤੇ ਕਛੁ ਖੀਨਾ॥੧॥
ਬਲਿ ਜਾਵਉ ਦਰਸਨ ਸਾਧੂ ਕੈ ਜਿਹ ਪ੍ਰਸਾਦਿ ਹਰਿ ਨਾਮੁ ਲੀਨਾ॥
ਕਹੁ ਨਾਨਕ ਠਾਕੁਰ ਭਾਰੋਸੈ ਕਹੂ ਨ ਮਾਨਿਓ ਮਨਿ ਛੀਨਾ॥੨॥

*(ਬਿਲਾਵਲੁ ਮ:੫, ੮੨੩-੧੪)*

(ਅ) ਅਪਣਾ ਖਸਮੁ ਜਨਿ ਆਪਿ ਧਿਆਇਆ॥ ਇਆਣਾ ਪਾਪੀ ਓਹੁ ਆਪਿ ਪਚਾਇਆ॥੨॥

*(ਭੈਰਉ ਮ:੫, ੧੧੩੭-੧੬)*

(ੲ) ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ॥
ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ॥੪॥
ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ॥
ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ॥੫॥

*(ਆਸਾ ਵਾਰ ਮ:੨, ੪੭੪-੧੪)*

(ਸ) ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ॥
ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ॥
ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ॥

*(ਆਸਾ ਵਾਰ ਮ:੨, ੪੭੪-੧੨)*

(ਹ) ਜੋ ਜੋ ਕਹੈ ਸੋਈ ਭਲ ਮਾਨਉ ਨਾਹਿ ਨ ਕਾ ਬੋਲ ਕਰਤ॥
ਨਿਮਖ ਨ ਬਿਸਰਉ ਹੀਏ ਮੋਰੇ ਤੇ ਬਿਸਰਤ ਜਾਈ ਹਉ ਮਰਤ॥੧॥
ਸੁਖਦਾਈ ਪੂਰਨ ਪ੍ਰਭੁ ਕਰਤਾ ਮੇਰੀ ਬਹੁਤੁ ਇਆਨਪ ਜਰਤ॥
ਨਿਰਗੁਨਿ ਕਰੂਪਿ ਕੁਲਹੀਣ ਨਾਨਕ ਹਉ ਅਨਦ ਰੂਪ ਸੁਆਮੀ ਭਰਤ॥੨॥

*(ਦੇਵਗੰਧਾਰੀ ਮ:੫, ੫੨੯-੨)*

## ਇਸਤ੍ਰੀ (੨੮੭)

ਗੁਰਮਤਿ ਦੀ ਮਰਯਾਦਾ ਦੇ ਅਨੁਕੂਲ 'ਸਿਖ' ਪਦ ਪੁਰਸ਼ ਅਤੇ ਇਸਤ੍ਰੀ ਦੋਹਾਂ ਵਾਸਤੇ ਸਮਾਨ ਵਰਤਿਆ ਗਿਆ ਹੈ। ਸਿਖੀ ਜਗਤ ਵਿਚ ਜੋ ਅਧਿਕਾਰ ਇਕ ਸਿਖ ਵਾਸਤੇ ਦਰਸਾਏ ਗਏ ਹਨ। ਸਮਝੋ ਕਿ ਉਹ ਹਕੂਕ ਇਸਤ੍ਰੀ ਪੁਰਸ਼ ਦੋਹਾਂ ਵਾਸਤੇ ਹੀ ਲਾਗੂ ਹਨ। ਦੋਹਾਂ ਵਿਚੋਂ ਕੋਈ ਭੀ ਨੀਵਾਂ ਜਾਂ ਉੱਚਾ ਨਹੀਂ ਹੈ। ਦੋਹਾਂ ਦੀ ਪਦਵੀ ਸਮਾਜੀ, ਰੂਹਾਨੀ, ਸਿਆਸੀ ਜ਼ਿੰਦਗੀ ਵਿਚ ਸਮਾਨ ਹੈ। ਇਸ ਪਰਥਾਇ ਪਾਵਨ ਗੁਰਬਾਣੀ ਵਿਚ ਖਾਸ ਸੰਕੇਤ ਪ੍ਰਾਪਤ ਹੁੰਦੇ ਹਨ:—ਇਸ ਵਿਸ਼ੇ ਪ੍ਰਤਿ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਭੀ ਲਿਖਿਆ ਹੈ।

ਲੋਕ ਵੇਦ ਗੁਣੁ ਗਿਆਨ ਵਿਚਿ ਅਰਧ ਸਰੀਰੀ ਮੋਖ ਦੁਆਰੀ॥ (੫/੧੬)

"ਪੁੱਤਰ ਇਸਤ੍ਰੀ ਦਾ ਮਾਣ", "ਦਾਰਾ ਮੀਤ" ਵੀ ਦੇਖੋ।

(ੳ) ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥ ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥ ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥

*(ਆਸਾ ਵਾਰ ਮ:੧, ੪੭੩-੭)*

(ਅ) ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ॥ ਸਭਨਾ ਕਉ ਸਨਬੰਧੁ ਹਰਿ ਕਰਿ ਦੀਏ॥੧॥

*(ਗੂਜਰੀ ਮ:੪, ੪੯੪-੧੫)*

## ਇਸਤ੍ਰੀ ਪੁਰਸ਼ ਦਾ ਸਮਾਜੀ ਜੋੜ ਅਜੋੜ (੨੮੮)

ਇਸ ਪ੍ਰਸੰਗ ਦੁਆਰਾ ਇਸਤ੍ਰੀ ਅਤੇ ਪੁਰਸ਼ ਦੀ ਆਤਮਿਕ ਅਤੇ ਸੰਸਾਰੀ ਜੀਵਨ ਦੀ ਝਲਕੀ ਦਰਸਾਈ ਗਈ ਹੈ। ਗੁਰਬਾਣੀ ਦੇ ਪਾਵਨ ਉਦਾਹਰਣ ਹੇਠ ਲਿਖੇ ਅਨਕੂਲ ਮਸ਼ਵਰਾ ਸਾਦਰ ਫੁਰਮਾ ਰਹੇ ਹਨ:-

(ੳ) ਕਨਿਕ ਕਾਮਨੀ ਹੇਤੁ ਗਵਾਰਾ॥ ਦੁਬਿਧਾ ਲਾਗੇ ਨਾਮੁ ਵਿਸਾਰਾ॥
ਜਿਸੁ ਤੂੰ ਬਖਸਹਿ ਨਾਮੁ ਜਪਾਇ॥ ਦੂਤੁ ਨ ਲਾਗਿ ਸਕੈ ਗੁਨ ਗਾਇ॥੨॥

*(ਆਸਾ ਮ:,੧, ੪੧੬-੩)*

(ਅ) ਸਤੀ ਪਾਪੁ ਕਰਿ ਸਤੁ ਕਮਾਹਿ॥ ਗੁਰ ਦੀਖਿਆ ਘਰਿ ਦੇਵਣ ਜਾਹਿ॥
ਇਸਤਰੀ ਪੁਰਖੈ ਖਟਿਐ ਭਾਉ॥ ਭਾਵੈ ਆਵਉ ਭਾਵੈ ਜਾਉ॥
ਸਾਸਤੁ ਬੇਦੁ ਨ ਮਾਨੈ ਕੋਇ॥ ਆਪੋ ਆਪੈ ਪੂਜਾ ਹੋਇ॥

*(ਰਾਮਕਲੀ ਵਾਰ ਮ:੧, ੯੫੧-੧੩)*

(ੲ) ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ ਸਾ ਬਿਲਖ ਬਦਨ ਕੁਮਲਾਨੀ॥
ਭਈ ਨਿਰਾਸੀ ਕਰਮ ਕੀ ਫਾਸੀ ਬਿਨੁ ਗੁਰ ਭਰਮਿ ਭੁਲਾਨੀ॥੧॥

*(ਮਲਾਰ ਮ:੧, ੧੨੫੫-੧੦)*

(ਸ) ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥
ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ॥
ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ॥੬॥

*(ਮਾਰੂ ਮ:੧, ੧੦੧੩-੭)*

(ਹ) ਇਸਤ੍ਰੀ ਪੁਰਖੈ ਅਤਿ ਨੇਹੁ ਬਹਿ ਮੰਦੁ ਪਕਾਇਆ॥
ਦਿਸਦਾ ਸਭੁ ਕਿਛੁ ਚਲਸੀ ਮੇਰੇ ਪ੍ਰਭ ਭਾਇਆ॥
ਕਿਉ ਰਹੀਐ ਥਿਰੁ ਜਗਿ ਕੋ ਕਢਹੁ ਉਪਾਇਆ॥
ਗੁਰ ਪੂਰੇ ਕੀ ਚਾਕਰੀ ਥਿਰੁ ਕੰਧੁ ਸਬਾਇਆ॥
ਨਾਨਕ ਬਖਸਿ ਮਿਲਾਇਅਨੁ ਹਰਿ ਨਾਮਿ ਸਮਾਇਆ॥੩੩॥

*(ਸਾਰਗ ਵਾਰ ਮ:੪, ੧੨੫੦-੭)*

(ਕ) ਇਸਤਰੀ ਪੁਰਖ ਕਾਮਿ ਵਿਆਪੇ ਜੀਉ ਰਾਮ ਨਾਮ ਕੀ ਬਿਧਿ ਨਹੀ ਜਾਣੀ॥
ਮਾਤ ਪਿਤਾ ਸੁਤ ਭਾਈ ਖਰੇ ਪਿਆਰੇ ਜੀਉ ਡੂਬਿ ਮੁਏ ਬਿਨੁ ਪਾਣੀ॥

*(ਗਉੜੀ ਮ:੩, ੨੪੬-੧)*

(ਖ) ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ॥

*(ਮਲਾਰ ਵਾਰ ਮ:੧, ੧੨੯੦-੧)*

(ਗ) ਇਸਤਰੀ ਪੁਰਖੈ ਬਹੁ ਪ੍ਰੀਤਿ ਮਿਲਿ ਮੋਹੁ ਵਧਾਇਆ॥
ਪੁਤ੍ਰੁ ਕਲਤ੍ਰੁ ਨਿਤ ਵੇਖੈ ਵਿਗਸੈ ਮੋਹਿ ਮਾਇਆ॥
ਦੇਸਿ ਪਰਦੇਸਿ ਧਨੁ ਚੋਰਾਇ ਆਣਿ ਮੁਹਿ ਪਾਇਆ॥
ਅੰਤਿ ਹੋਵੈ ਵੈਰ ਵਿਰੋਧੁ ਕੋ ਸਕੈ ਨ ਛਡਾਇਆ॥
ਨਾਨਕ ਵਿਣੁ ਨਾਵੈ ਧ੍ਰਿਗੁ ਮੋਹੁ ਜਿਤੁ ਲਗਿ ਦੁਖੁ ਪਾਇਆ॥੩੨॥

*(ਸਾਰਗ ਵਾਰ ਮ:੪, ੧੨੪੯-੧੮)*

(ਘ) ਵਾਰਿ ਵਾਰਉ ਅਨਿਕ ਡਾਰਉ॥ ਸੁਖੁ ਪ੍ਰਿਅ ਸੁਹਾਗ ਪਲਕ ਰਾਤ॥੧॥ ਰਹਾਉ॥

... ... ...

ਮੁਕਤ ਲਾਲ ਅਨਿਕ ਭੋਗ ਬਿਨੁ ਨਾਮ ਨਾਨਕ ਹਾਤ॥
ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ॥੨॥

*(ਕਾਨੜਾ ਮ:੫, ੧੩੦੬-੧੧)*

(ਙ) ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ॥
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ॥੨॥

*(ਸਲੋਕ ਮ:੫, ੧੪੨੫-੪)*

## ਇਸਤ੍ਰੀ ਵਰਤ (੨੮੯)

ਜਿਵੇਂ ਇਸਤ੍ਰੀ ਵਾਸਤੇ ਪਤੀ ਵ੍ਰਤ ਹੋਣਾ ਲਾਜ਼ਮੀ ਹੈ, ਤਿਵੇਂ ਹੀ ਪੁਰਸ਼ ਵਾਸਤੇ ਆਪਣੀ ਇਸਤ੍ਰੀ ਕੇਵਲ ਆਪਣੀ ਇਸਤ੍ਰੀ ਦਾ ਧਾਰਣੀ ਹੋਣਾ ਲਾਜ਼ਮੀ ਹੈ। ਇਸ ਪ੍ਰਤਿ ਗੁਰਬਾਣੀ ਦੇ ਵਿਧਾਨ ਹੇਠਲੇ ਸੰਗ੍ਰਹਿ ਦੁਆਰਾ ਅੰਕਤ ਕੀਤੇ ਜਾ ਰਹੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਪਰਤਨ"।

(ੳ) ਪਰ ਧਨ ਪਰ ਦਾਰਾ ਪਰਹਰੀ॥ ਤਾ ਕੈ ਨਿਕਟਿ ਬਸੈ ਨਰਹਰੀ॥੧॥

*(ਭੈਰਉ ਨਾਮਦੇਉ, ੧੧੬੩-੧੪)*

(ਅ) ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥ ਸਾਧ ਕੀ ਟਹਲ ਸੰਤਸੰਗਿ ਹੇਤ॥

*(ਗਉੜੀ ਸੁਖਮਨੀ ਮ:੫, ੨੭੪-੪)*

(ੲ) ਪਰ ਧਨ ਪਰ ਦਾਰਾ ਪਰ ਨਿੰਦਾ ਇਨ ਸਿਉ ਪ੍ਰੀਤਿ ਨਿਵਾਰਿ॥
ਚਰਨ ਕਮਲ ਸੇਵੀ ਰਿਦ ਅੰਤਰਿ ਗੁਰ ਪੂਰੇ ਕੈ ਆਧਾਰਿ॥੩॥

*(ਆਸਾ ਮ:੫, ੩੭੯-੧੨)*

(ਸ) ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ॥
ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥੩॥

*(ਸੋਰਠਿ ਮ:੫, ੬੧੬-੭)*

(ਹ) ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥

ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ॥ ਅੰਤ ਕੀ ਬਾਰ ਮੂਆ ਲਪਟਾਨਾ॥੧॥
ਪਾਪੀ ਕਾ ਘਰੁ ਅਗਨੇ ਮਾਹਿ॥ ਜਲਤ ਰਹੈ ਮਿਟਵੈ ਕਬ ਨਾਹਿ॥੧॥ ਰਹਾਉ॥

*(ਭੈਰਉ ਨਾਮਦੇਉ, ੧੧੬੪-੧੯)*

(ਕ) ਕਿਆ ਗਾਲਾਇਓ ਭੂਛ ਪਰ ਵੇਲਿ ਨ ਜੋਹੇ ਕੰਤ ਤੂ॥
ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭੁ ਸੰਸਾਰੁ ਜਿਉ॥੩॥

*(ਮਾਰੂ ਵਾਰ ਮ:੫, ੧੦੯੫-੧੨)*

**ਇਸਨਾਨ (੨੯੦)**

(ੳ) ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ॥
ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ॥੩॥

*(ਸੋਰਠਿ ਮ:੧, ੫੯੮-੭)*

(ਅ) ਸਤਸੰਗਤਿ ਸਾਧ ਧੂਰਿ ਮੁਖਿ ਮੁਖਿ ਪਰੀ॥ ਇਸਨਾਨੁ ਕੀਓ ਅਠਸਠਿ ਸੁਰਸਰੀ॥੩॥

*(ਭੈਰਉ ਮ:੪, ੧੧੩੪-੭)*

(ੲ) ਗੁਰ ਸਾਧੂ ਅੰਮ੍ਰਿਤ ਗਿਆਨ ਸਰਿ ਨਾਇਣੁ॥
ਸਭਿ ਕਿਲਵਿਖ ਪਾਪ ਗਏ ਗਾਵਾਇਣੁ॥੩॥

*(ਭੈਰਉ ਮ:੪, ੧੧੩੪-੩)*

(ਸ) ਹਰਿ ਸਰੁ ਸਾਗਰੁ ਨਿਰਮਲੁ ਸੋਈ॥ ਸੰਤ ਚੁਗਹਿ ਨਿਤ ਗੁਰਮੁਖਿ ਹੋਈ॥
ਇਸਨਾਨੁ ਕਰਹਿ ਸਦਾ ਦਿਨੁ ਰਾਤੀ ਹਉਮੈ ਮੈਲੁ ਚੁਕਾਵਣਿਆ॥੪॥

*(ਮਾਝ ਮ:੩, ੧੨੮-੧੮)*

(ਹ) ਪਰਤਾਪੁ ਸਦਾ ਗੁਰ ਕਾ ਘਟਿ ਘਟਿ ਪਰਗਾਸੁ ਭਯਾ ਜਸੁ ਜਨ ਕੈ॥
ਇਕਿ ਪੜਹਿ ਸੁਣਹਿ ਗਾਵਹਿ ਪਰਭਾਤਿਹਿ ਕਰਹਿ ਇਸ੍ਨਾਨ॥
ਇਸ੍ਨਾਨ ਕਰਹਿ ਪਰਭਾਤਿ ਸੁਧ ਮਨਿ ਗੁਰ ਪੂਜਾ ਬਿਧਿ ਸਹਿਤ ਕਰੰ॥
ਕੰਚਨੁ ਤਨੁ ਹੋਇ ਪਰਸਿ ਪਾਰਸ ਕਉ ਜੋਤਿ ਸਰੂਪੀ ਧ੍ਯ੍ਯਾਨੁ ਧਰੰ॥

*(ਸਵੱਈਏ ਮ:੪ ਕੇ, ੧੪੦੨-੫)*

(ਕ) ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ ਲਾਈ॥
ਇਸਨਾਨੁ ਕਰੈ ਪਰੁ ਮੈਲੁ ਨ ਜਾਈ॥
ਜੀਵਤੁ ਮਰੈ ਗੁਰ ਸਬਦੁ ਬੀਚਾਰੈ ਹਉਮੈ ਮੈਲੁ ਚੁਕਾਵਣਿਆ॥੬॥

*(ਮਾਝ ਮ:੩, ੧੨੯-੧)*

(ਖ) ਇਸਨਾਨੁ ਦਾਨੁ ਕਰਹਿ ਨਹੀ ਬੂਝਹਿ॥
ਇਕਿ ਮਨੂਆ ਮਾਰਿ ਮਨੈ ਸਿਉ ਲੂਝਹਿ॥
ਸਾਚੈ ਸਬਦਿ ਰਤੇ ਇਕ ਰੰਗੀ ਸਾਚੈ ਸਬਦਿ ਮਿਲਾਈ ਹੇ॥੧੧॥

*(ਮਾਰੂ ਮ:੩, ੧੦੪੬-੧੩)*

(ਗ) ਸਤਗੁਰੁ ਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ॥
ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ॥
ਹਰਿ ਜੀਉ ਆਪਣੀ ਕ੍ਰਿਪਾ ਕਰੇ ਤਾ ਲਾਗੈ ਨਾਮ ਪਿਆਰੁ॥
ਨਾਨਕ ਨਾਮੁ ਸਮਾਲਿ ਤੂ ਗੁਰ ਕੈ ਹੇਤਿ ਅਪਾਰਿ॥੫॥

*(ਸਿਰੀ ਮ:੩, ੩੪-੧੧)*

(ਘ) ਇਸਨਾਨ ਦਾਨ ਤਾਪਨ ਸੁਚਿ ਕਿਰਿਆ ਚਰਣ ਕਮਲ ਹਿਰਦੈ ਪ੍ਰਭ ਧਾਰੀ॥੯॥

*(ਸਵਯੇ ਸ੍ਰੀ ਮੁਖਬਾਕ ਮ:੫, ੧੩੮੯-੨)*

## ਇਕ (੨੯੧)

ਇਸ ਪ੍ਰਸੰਗ ਦੁਆਰਾ ਕੇਵਲ ਇਕ (੧) ਪਰਥਾਇ ਪਾਵਨ ਗੁਰਬਾਣੀ ਦੇ ਪ੍ਰਮਾਣ ਇਕੱਤ੍ਰ ਕੀਤੇ ਗਏ ਹਨ। ਇਕ ਕੇਵਲ ਵਾਹਿਗੁਰੂ ਹੀ ਹੈ। ਉਸ ਤੋਂ ਬਿਨਾ ਹੋਰ ਸਭ ਕੁਝ ਦੂਜੀਆਂ ਵਸਤੂਆਂ ਹੀ ਹਨ। ਸਿਰਫ ਵਾਹਿਗੁਰੂ ਹੀ ਵਾਹਿਦ ਹਸਤੀ ਹੈ।

(ੳ) ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

*(ਮੂਲ ਮੰਤ੍ਰ)*

(ਅ) ਗੁਰਿ ਕਹਿਆ ਸਭੁ ਏਕੋ ਏਕੋ ਅਵਰੁ ਨ ਕੋਈ ਹੋਇਗਾ ਜੀਉ॥੩॥

*(ਮਾਝ ਮ:੫, ੯੯-੧੩)*

(ੲ) ਇਕੋ ਦਿਸੈ ਸਜਣੋ ਇਕੋ ਭਾਈ ਮੀਤੁ॥ ਇਕਸੈ ਦੀ ਸਾਮਗਰੀ ਇਕਸੈ ਦੀ ਹੈ ਰੀਤਿ॥
ਇਕਸ ਸਿਉ ਮਨੁ ਮਾਨਿਆ ਤਾ ਹੋਆ ਨਿਹਚਲੁ ਚੀਤੁ॥
ਸਚੁ ਖਾਣਾ ਸਚੁ ਪੈਨਣਾ ਟੇਕ ਨਾਨਕ ਸਚੁ ਕੀਤੁ॥੪॥

*(ਸਿਰੀ ਮ:੫, ੪੪-੨)*

(ਸ) ਇਕੁ ਪਛਾਣੂ ਜੀਅ ਕਾ ਇਕੋ ਰਖਣਹਾਰੁ॥ ਇਕਸ ਕਾ ਮਨਿ ਆਸਰਾ ਇਕੋ ਪ੍ਰਾਣ ਅਧਾਰੁ॥
ਤਿਸ ਸਰਣਾਈ ਸਦਾ ਸੁਖੁ ਪਾਰਬ੍ਰਹਮੁ ਕਰਤਾਰੁ॥੧॥
ਮਨ ਮੇਰੇ ਸਗਲ ਉਪਾਵ ਤਿਆਗੁ॥
ਗੁਰੁ ਪੂਰਾ ਆਰਾਧਿ ਨਿਤ ਇਕਸੁ ਕੀ ਲਿਵ ਲਾਗੁ॥੧॥ ਰਹਾਉ॥
ਇਕੋ ਭਾਈ ਮਿਤੁ ਇਕੁ ਇਕੋ ਮਾਤ ਪਿਤਾ॥
ਇਕਸ ਕੀ ਮਨਿ ਟੇਕ ਹੈ ਜਿਨਿ ਜੀਉ ਪਿੰਡੁ ਦਿਤਾ॥
ਸੋ ਪ੍ਰਭੁ ਮਨਹੁ ਨ ਵਿਸਰੈ ਜਿਨਿ ਸਭੁ ਕਿਛੁ ਵਸਿ ਕੀਤਾ॥੨॥
ਘਰਿ ਇਕੋ ਬਾਹਰਿ ਇਕੋ ਥਾਨ ਥਨੰਤਰਿ ਆਪਿ॥
ਜੀਅ ਜੰਤ ਸਭਿ ਜਿਨਿ ਕੀਏ ਆਠ ਪਹਰ ਤਿਸੁ ਜਾਪਿ॥
ਇਕਸੁ ਸੇਤੀ ਰਤਿਆ ਨ ਹੋਵੀ ਸੋਗ ਸੰਤਾਪੁ॥੩॥
ਪਾਰਬ੍ਰਹਮੁ ਪ੍ਰਭੁ ਏਕੁ ਹੈ ਦੂਜਾ ਨਾਹੀ ਕੋਇ॥
ਜੀਉ ਪਿੰਡੁ ਸਭੁ ਤਿਸ ਕਾ ਜੋ ਤਿਸੁ ਭਾਵੈ ਸੁ ਹੋਇ॥
ਗੁਰ ਪੂਰੇ ਪੂਰਾ ਭਇਆ ਜਪਿ ਨਾਨਕ ਸਚਾ ਸੋਇ॥੪॥

*(ਸਿਰੀ ਮ:੫, ੪੫-੬)*

(ਹ) ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਈਆ॥
ਸਭ ਇਕਾ ਜੋਤਿ ਵਰਤੈ ਭਿਨਿ ਭਿਨਿ ਨ ਰਲਈ ਕਿਸੈ ਦੀ ਰਲਾਈਆ॥
ਗੁਰ ਪਰਸਾਦੀ ਇਕੁ ਨਦਰੀ ਆਇਆ ਹਉ ਸਤਿਗੁਰ ਵਿਟਹੁ ਵਤਾਇਆ ਜੀਉ॥੩॥

*(ਮਾਝ ਮ:੪, ੯੬-੯)*

(ਕ) ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ ਨਾਨਕ ਇਹ ਮਤਿ ਸਾਰੀ ਜੀਉ॥੪॥

(ਮਾਝ ਮ:੫, ੧੦੮-੩)

(ਖ) ਸਚੇ ਬਾਝਹੁ ਕੋ ਅਵਰੁ ਨ ਦੂਆ॥ ਦੂਜੈ ਲਾਗਿ ਜਗੁ ਖਪਿ ਖਪਿ ਮੂਆ॥
ਗੁਰਮੁਖਿ ਹੋਵੈ ਸੁ ਏਕੋ ਜਾਣੈ ਏਕੋ ਸੇਵਿ ਸੁਖੁ ਪਾਵਣਿਆ॥੬॥

(ਮਾਝ ਮ:੩, ੧੧੩-੯)

(ਗ) ਏਕਾ ਜੋਤਿ ਜੋਤਿ ਹੈ ਸਰੀਰਾ॥ ਸਬਦਿ ਦਿਖਾਏ ਸਤਿਗੁਰੁ ਪੂਰਾ॥
ਆਪੇ ਫਰਕੁ ਕੀਤੋਨੁ ਘਟ ਅੰਤਰਿ ਆਪੇ ਬਣਤ ਬਣਾਵਣਿਆ॥੧॥

(ਮਾਝ ਮ:੩, ੧੨੫-੧੦)

(ਘ) ਏਕ ਊਪਰਿ ਜਿਸੁ ਜਨ ਕੀ ਆਸਾ॥ ਤਿਸ ਕੀ ਕਟੀਐ ਜਮਕੀ ਫਾਸਾ॥

(ਗਉੜੀ ਸੁਖਮਨੀ ਮ:੫, ੨੮੧-੧੪)

(ਙ) ਏਕੋ ਜਪਿ ਏਕੋ ਸਾਲਾਹਿ॥ ਏਕੁ ਸਿਮਰਿ ਏਕੋ ਮਨ ਆਹਿ॥
ਏਕਸ ਕੇ ਗੁਨ ਗਾਉ ਅਨੰਤ॥ ਮਨਿ ਤਨਿ ਜਾਪਿ ਏਕ ਭਗਵੰਤ॥
ਏਕੋ ਏਕੁ ਏਕੁ ਹਰਿ ਆਪਿ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ॥
ਅਨਿਕ ਬਿਸਥਾਰ ਏਕ ਤੇ ਭਏ॥ ਏਕੁ ਅਰਾਧਿ ਪਰਾਛਤ ਗਏ॥
ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ॥ ਗੁਰ ਪ੍ਰਸਾਦਿ ਨਾਨਕ ਇਕੁ ਜਾਤਾ॥੮॥

(ਗਉੜੀ ਸੁਖਮਨੀ ਮ:੫, ੨੮੯-੫)

(ਚ) ਏਕਾ ਟੇਕ ਰਖਹੁ ਮਨ ਮਾਹਿ॥ ਨਾਨਕ ਬਹੁਰਿ ਨ ਆਵਹਿ ਜਾਹਿ॥੬॥

(ਗਉੜੀ ਸੁਖਮਨੀ ਮ:੫, ੨੯੩-੭)

(ਛ) ਨਾਨਕ ਸੋਈ ਜੀਵਿਆ ਜਿਨਿ ਇਕੁ ਪਛਾਤਾ॥੬॥

(ਗਉੜੀ ਸੁਖਮਨੀ ਮ:੫, ੩੧੯-੧੩)

(ਜ) ਏਕੁ ਜਿ ਸਾਜਨੁ ਮੈ ਕੀਆ ਸਰਬ ਕਲਾ ਸਮਰਥੁ॥
ਜੀਉ ਹਮਾਰਾ ਖੰਨੀਐ ਹਰਿ ਮਨ ਤਨ ਸੰਦੜੀ ਵਥੁ॥੧॥

(ਗਉੜੀ ਵਾਰ ਮ:੫, ੩੨੨-੧੧)

(ਝ) ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ॥
ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ॥

(ਵਡਹੰਸ ਵਾਰ ਮ:੪, ੫੯੦-੩)

(ਞ) ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥

(ਸੋਰਠਿ ਮ:੫, ੬੧੧-੧੯)

(ਟ) ਏਕ ਟੇਕ ਗੋਵਿੰਦ ਕੀ ਤਿਆਗੀ ਅਨ ਆਸ॥
ਸਭ ਊਪਰਿ ਸਮਰਥ ਪ੍ਰਭ ਪੂਰਨ ਗੁਣਤਾਸ॥੧॥

(ਬਿਲਾਵਲੁ ਮ:੫, ੮੧੨-੧੭)

(ਠ) ਨਾਨਕ ਏਕੁ ਛੋਡਿ ਦੂਜੈ ਲਗੈ ਸਾ ਜਿਹਵਾ ਜਲਿ ਜਾਉ॥੨॥

(ਗੂਜਰੀ ਵਾਰ ਮ:੩, ੫੧੬-੧੪)

(ਡ) ਏਕਸੁ ਤੇ ਸਭਿ ਰੂਪ ਹਹਿ ਰੰਗਾ॥ ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ॥
ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ॥੧॥

ਏਕੁ ਅਚਰਜੁ ਏਕੋ ਹੈ ਸੋਈ॥ ਗੁਰਮੁਖਿ ਵੀਚਾਰੇ ਵਿਰਲਾ ਕੋਈ॥੧॥ ਰਹਾਉ॥
ਸਹਜਿ ਭਵੈ ਪ੍ਰਭੁ ਸਭਨੀ ਥਾਈ॥ ਕਹਾ ਗੁਪਤੁ ਪ੍ਰਗਟੁ ਪ੍ਰਭਿ ਬਣਤ ਬਣਾਈ॥
ਆਪੇ ਸੁਤਿਆ ਦੇਇ ਜਗਾਈ॥੨॥

*(ਗਉੜੀ ਗੁਆਰੇਰੀ ਮ:੩, ੧੬੦-੧੦)*

(ਢ) ਏਕੋ ਮਨਿ ਏਕੋ ਸਭ ਠਾਇ॥ ਪੂਰਨ ਪੂਰਿ ਰਹਿਓ ਸਭ ਜਾਇ॥
ਗੁਰਿ ਪੂਰੇ ਸਭੁ ਭਰਮੁ ਚੁਕਾਇਆ॥ ਹਰਿ ਸਿਮਰਤ ਨਾਨਕ ਸੁਖੁ ਪਾਇਆ॥੪॥

*(ਗਉੜੀ ਮ:੫, ੧੭੮-੯)*

(ਣ) ਏਕਸ ਮਹਿ ਸਭੁ ਜਗਤੋ ਵਰਤੈ ਵਿਰਲਾ ਏਕੁ ਪਛਾਣੈ॥
ਸਬਦਿ ਮਰੈ ਤਾ ਸਭੁ ਕਿਛੁ ਸੂਝੈ ਅਨਦਿਨੁ ਏਕੋ ਜਾਣੈ॥੭॥
ਜਿਸ ਨੋ ਨਦਰਿ ਕਰੇ ਸੋਈ ਜਨੁ ਬੂਝੈ ਹੋਰੁ ਕਹਣਾ ਕਥਨੁ ਨ ਜਾਈ॥
ਨਾਨਕ ਨਾਮਿ ਰਤੇ ਸਦਾ ਬੈਰਾਗੀ ਏਕ ਸਬਦਿ ਲਿਵ ਲਾਈ॥੮॥

*(ਸਾਰਗ ਮ:੩, ੧੨੩੪-੮)*

(ਤ) ਏਕੈ ਏਕੈ ਏਕ ਤੂਹੀ॥ ਏਕੈ ਏਕੈ ਤੂ ਰਾਇਆ॥
ਤਉ ਕਿਰਪਾ ਤੇ ਸੁਖੁ ਪਾਇਆ॥੧॥ ਰਹਾਉ॥

*(ਰਾਮਕਲੀ ਮ:੫, ੮੮੪-੮)*

(ਥ) ਹਰਿ ਇਕਸੈ ਨਾਲਿ ਮੈ ਦੋਸਤੀ ਹਰਿ ਇਕਸੈ ਨਾਲਿ ਮੈ ਰੰਗੁ॥
ਹਰਿ ਇਕੋ ਮੇਰਾ ਸਜਣੋ ਹਰਿ ਇਕਸੈ ਨਾਲਿ ਮੈ ਸੰਗੁ॥
ਹਰਿ ਇਕਸੈ ਨਾਲਿ ਮੈ ਗੋਸਟੇ ਮੁਹੁ ਮੈਲਾ ਕਰੈ ਨ ਭੰਗੁ॥
ਜਾਣੈ ਬਿਰਥਾ ਜੀਅ ਕੀ ਕਦੇ ਨ ਮੋੜੈ ਰੰਗੁ॥
ਹਰਿ ਇਕੋ ਮੇਰਾ ਮਸਲਤੀ ਭੰਨਣ ਘੜਨ ਸਮਰਥੁ॥
ਹਰਿ ਇਕੋ ਮੇਰਾ ਦਾਤਾਰੁ ਹੈ ਸਿਰਿ ਦਾਤਿਆ ਜਗ ਹਥੁ॥
ਹਰਿ ਇਕਸੈ ਦੀ ਮੈ ਟੇਕ ਹੈ ਜੋ ਸਿਰਿ ਸਭਨਾ ਸਮਰਥੁ॥
ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ॥

*(ਰਾਮਕਲੀ ਵਾਰ ਮ:੫, ੯੫੮-੧੬)*

(ਦ) ਜਲਿ ਥਲਿ ਮਹੀਅਲਿ ਸੁਆਮੀ ਸੋਈ॥ ਅਵਰੁ ਨ ਕਹੀਐ ਦੂਜਾ ਕੋਈ॥
ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ ਅਵਰੁ ਨ ਦੀਸੈ ਏਕ ਬਿਨਾ॥੧੨॥

*(ਮਾਰੂ ਸੋਲਹੇ ਮ:੫, ੧੦੭੯-੧੪)*

(ਧ) ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ॥ ਝੂਠਾ ਲਾਹਿ ਗੁਮਾਨੁ ਮਨੁ ਤਨੁ ਅਰਪਿ ਧਰਿ॥੧॥

*(ਆਸਾ ਮ:੫, ੩੯੭-੧੨)*

(ਨ) ਏਕੈ ਰੇ ਹਰਿ ਏਕੈ ਜਾਨ॥ ਏਕੈ ਰੇ ਗੁਰਮੁਖਿ ਜਾਨ॥੧॥ ਰਹਾਉ॥
ਕਾਹੇ ਭ੍ਰਮਤ ਹਉ ਤੁਮ ਭ੍ਰਮਹੁ ਨ ਭਾਈ ਰਵਿਆ ਰੇ ਰਵਿਆ ਸ੍ਰਬ ਥਾਨ॥੧॥
ਜਿਉ ਬੈਸੰਤਰੁ ਕਾਸਟ ਮਝਾਰਿ ਬਿਨੁ ਸੰਜਮ ਨਹੀ ਕਾਰਜ ਸਾਰਿ॥
ਬਿਨੁ ਗੁਰ ਨ ਪਾਵੈਗੋ ਹਰਿ ਜੀ ਕੋ ਦੁਆਰ॥
ਮਿਲਿ ਸੰਗਤਿ ਤਜਿ ਅਭਿਮਾਨ ਕਹੁ ਨਾਨਕ ਪਾਏ ਹੈ ਪਰਮ ਨਿਧਾਨ॥੨॥

*(ਦੇਵਗੰਧਾਰੀ ਮ:੫, ੫੩੫-੬)*

(ਪ) ਏਕੋ ਜਪੀਐ ਮਨੈ ਮਾਹਿ ਇਕਸ ਕੀ ਸਰਣਾਇ॥
ਇਕਸੁ ਸਿਉ ਕਰਿ ਪਿਰਹੜੀ ਦੂਜੀ ਨਾਹੀ ਜਾਇ॥
ਇਕੋ ਦਾਤਾ ਮੰਗੀਐ ਸਭੁ ਕਿਛੁ ਪਲੈ ਪਾਇ॥
ਮਨਿ ਤਨਿ ਸਾਸਿ ਗਿਰਾਸਿ ਪ੍ਰਭੁ ਇਕੋ ਇਕੁ ਧਿਆਇ॥

*(ਰਾਮਕਲੀ ਵਾਰ ਮ:੫, ੯੬੧-੧੦)*

(ਫ) ਅੰਮ੍ਰਿਤੁ ਪੀਆ ਸਤਿਗੁਰਿ ਦੀਆ॥ ਅਵਰੁ ਨ ਜਾਣਾ ਦੂਆ ਤੀਆ॥
ਏਕੋ ਏਕੁ ਸੋ ਅਪਰ ਪਰੰਪਰੁ ਪਰਖਿ ਖਜਾਨੈ ਪਾਇਦਾ॥੧੨॥

*(ਮਾਰੂ ਮ:੧, ੧੦੩੪-੩)*

(ਬ) ਜਹ ਦੇਖਾ ਤਹ ਏਕੋ ਸੋਈ॥ ਦੂਜੀ ਦੁਰਮਤਿ ਸਬਦੇ ਖੋਈ॥
ਏਕਸੁ ਮਹਿ ਪ੍ਰਭੁ ਏਕੁ ਸਮਾਣਾ ਅਪਣੈ ਰੰਗਿ ਸਦ ਰਾਤਾ ਹੇ॥੭॥

*(ਮਾਰੂ ਮ:੩, ੧੦੫੧-੧੪)*

(ਭ) ਗੁਰਮੁਖਿ ਏਕਸੁ ਸਿਉ ਲਿਵ ਲਾਏ॥ ਤ੍ਰਿਬਿਧਿ ਮਨਸਾ ਮਨਹਿ ਸਮਾਏ॥
ਸਾਚੈ ਸਬਦਿ ਸਦਾ ਹੈ ਮੁਕਤਾ ਮਾਇਆ ਮੋਹੁ ਚੁਕਾਇਦਾ॥੫॥

*(ਮਾਰੂ ਮ:੩, ੧੦੬੬-੬)*

(ਮ) ਜਿਨਿ ਸਤਿਗੁਰੁ ਜਾਤਾ ਤਿਨਿ ਏਕੁ ਪਛਾਤਾ॥
ਸਰਬੇ ਰਵਿ ਰਹਿਆ ਸੁਖ ਦਾਤਾ॥
ਆਤਮੁ ਚੀਨਿ ਪਰਮ ਪਦੁ ਪਾਇਆ ਸੇਵਾ ਸੁਰਤਿ ਸਮਾਈ ਹੇ॥੧੫॥

*(ਮਾਰੂ ਮ:੪, ੧੦੭੦-੪)*

(ਯ) ਨਾਨਕੁ ਬੋਲੈ ਅੰਮ੍ਰਿਤ ਬਾਣੀ॥ ਏਕ ਬਿਨਾ ਦੂਜਾ ਨਹੀ ਜਾਣੀ॥੪॥

*(ਭੈਰਉ ਮ:੫, ੧੧੩੭-੬)*

(ਰ) ਏਕੋ ਏਕੁ ਸਭੁ ਆਖਿ ਵਖਾਣੈ॥ ਹੁਕਮੁ ਬੂਝੈ ਤਾਂ ਏਕੋ ਜਾਣੈ॥੩॥

*(ਬਸੰਤੁ ਮ:੩, ੧੧੭੬-੯)*

(ਲ) ਜਿਉ ਪਸਰੀ ਸੂਰਜ ਕਿਰਣਿ ਜੋਤਿ॥ ਤਿਉ ਘਟਿ ਘਟਿ ਰਮਈਆ ਓਤਿ ਪੋਤਿ॥੧॥
ਏਕੋ ਹਰਿ ਰਵਿਆ ਸ੍ਰਬ ਥਾਇ॥ ਗੁਰ ਸਬਦੀ ਮਿਲੀਐ ਮੇਰੀ ਮਾਇ॥੧॥ ਰਹਾਉ॥

*(ਬਸੰਤੁ ਮ:੪, ੧੧੭੭-੧੪)*

(ਵ) ਦਰਸਨ ਕੀ ਪਿਆਸ ਜਿਸੁ ਨਰ ਹੋਇ॥ ਏਕਤੁ ਰਾਚੈ ਪਰਹਰਿ ਦੋਇ॥
ਦੂਰਿ ਦਰਦੁ ਮਥਿ ਅੰਮ੍ਰਿਤੁ ਖਾਇ॥ ਗੁਰਮੁਖਿ ਬੂਝੈ ਏਕ ਸਮਾਇ॥੧॥
(ਪੂਰੀ ਅਸਟਪਦੀ ਇਸੇ ਇਕ ਦੀ ਵਿਆਖਿਆ ਹੈ)

*(ਬਸੰਤੁ ਮ:੧, ੧੧੮੮-੧੦)*

(ੜ) ਕੋਟਿ ਕੋਟੰਤਰ ਕੇ ਪਾਪ ਬਿਨਾਸਨ ਹਰਿ ਸਾਚਾ ਮਨਿ ਭਾਇਆ॥
ਹਰਿ ਬਿਨੁ ਅਵਰੁ ਨ ਸੂਝੈ ਦੂਜਾ ਸਤਿਗੁਰਿ ਏਕੁ ਬੁਝਾਇਆ॥੧॥

*(ਸਾਰਗ ਮ:੩, ੧੨੩੪-੧)*

(ਓਓ) ਜੀਉ ਪਿੰਡੁ ਪ੍ਰਾਣ ਸਭਿ ਤਿਸ ਕੇ ਘਟਿ ਘਟਿ ਰਹਿਆ ਸਮਾਈ॥
ਏਕਸ ਬਿਨੁ ਮੈ ਅਵਰੁ ਨ ਜਾਣਾ ਸਤਿਗੁਰਿ ਦੀਆ ਬੁਝਾਈ॥੧॥

*(ਮਲਾਰ ਮ:੩, ੧੨੬੦-੫)*

(ੳਅ) ਇਕੋ ਆਪਿ ਫਿਰੈ ਪਰਛੰਨਾ॥ ਗੁਰਮੁਖਿ ਵੇਖਾ ਤਾ ਇਹੁ ਮਨੁ ਭਿੰਨਾ॥
ਤ੍ਰਿਸਨਾ ਤਜਿ ਸਹਜ ਸੁਖੁ ਪਾਇਆ ਏਕੋ ਮੰਨਿ ਵਸਾਵਣਿਆ॥੧॥

*(ਮਾਝ ਮ:੩, ੧੧੧-੫)*

(ੳੲ) ਇਕਸੁ ਬਿਨੁ ਨਾਹੀ ਦੂਜਾ ਕੋਇ॥ ਜਾ ਕੀ ਦ੍ਰਿਸਟਿ ਸਦਾ ਸੁਖੁ ਹੋਇ॥੨॥
ਸਾਜਨੁ ਮੀਤੁ ਸਖਾ ਕਰਿ ਏਕੁ॥ ਹਰਿ ਹਰਿ ਅਖਰ ਮਨ ਮਹਿ ਲੇਖੁ॥੩॥
ਰਵਿ ਰਹਿਆ ਸਰਬਤ ਸੁਆਮੀ॥ ਗੁਣ ਗਾਵੈ ਨਾਨਕੁ ਅੰਤਰਜਾਮੀ॥੪॥

*(ਗਉੜੀ ਮ:੫, ੧੯੨-੬)*

## ਇਕ ਸਬਦੀ (੨੯੨)

ਐਸਾ ਜੋਗੀ ਜੋ ਭਿਖਿਆ ਮੰਗਣ ਵੇਲੇ ਕੇਵਲ ਇਕ ਅਲਖ ਦਾ ਸਬਦ ਹੀ ਉਚਾਰਦਾ ਹੈ।

(ੳ) ਜਾਨਉ ਨਹੀ ਭਾਵੈ ਕਵਨ ਬਾਤਾ॥ ਮਨ ਖੋਜਿ ਮਾਰਗੁ॥੧॥ ਰਹਾਉ॥
ਧਿਆਨੀ ਧਿਆਨੁ ਲਾਵਹਿ॥ ਗਿਆਨੀ ਗਿਆਨੁ ਕਮਾਵਹਿ॥ ਪ੍ਰਭੁ ਕਿਨ ਹੀ ਜਾਤਾ॥੧॥
ਭਗਉਤੀ ਰਹਤ ਜੁਗਤਾ॥ ਜੋਗੀ ਕਹਤ ਮੁਕਤਾ॥ ਤਪਸੀ ਤਪਹਿ ਰਾਤਾ॥੨॥
ਮੋਨੀ ਮੋਨਿਧਾਰੀ॥ ਸਨਿਆਸੀ ਬ੍ਰਹਮਚਾਰੀ॥ ਉਦਾਸੀ ਉਦਾਸਿ ਰਾਤਾ॥੩॥
ਭਗਤਿ ਨਵੈ ਪਰਕਾਰਾ॥ ਪੰਡਿਤੁ ਵੇਦੁ ਪੁਕਾਰਾ॥ ਗਿਰਸਤੀ ਗਿਰਸਤਿ ਧਰਮਾਤਾ॥੪॥
ਇਕ ਸਬਦੀ ਬਹੁ ਰੂਪਿ ਅਵਧੂਤਾ॥ ਕਾਪੜੀ ਕਉਤੇ ਜਾਗੂਤਾ॥
ਇਕਿ ਤੀਰਥਿ ਨਾਤਾ॥੫॥
ਨਿਰਹਾਰ ਵਰਤੀ ਆਪਰਸਾ॥ ਇਕਿ ਲੂਕਿ ਨ ਦੇਵਹਿ ਦਰਸਾ॥
ਇਕਿ ਮਨ ਹੀ ਗਿਆਤਾ॥੬॥
ਘਾਟ ਨ ਕਿਨ ਹੀ ਕਹਾਇਆ॥ ਸਭ ਕਹਤੇ ਹੈ ਪਾਇਆ॥
ਜਿਸੁ ਮੇਲੇ ਸੋ ਭਗਤਾ॥੭॥
ਸਗਲ ਉਕਤਿ ਉਪਾਵਾ॥ ਤਿਆਗੀ ਸਰਨਿ ਪਾਵਾ॥ ਨਾਨਕ ਗੁਰ ਚਰਣਿ ਪਰਾਤਾ॥੮॥

*(ਸਿਰੀ ਮ:੫, ੭੧-੬)*

## ਇਕੱਤ੍ਰਤਾ (੨੯੩)

ਇਕੱਤ੍ਰਤਾ ਦਾ ਭਾਵ ਹੈ ਮਿਲ ਕੇ ਬੈਠਣਾ, ਕਿਸੇ ਮਨੋਰਥ ਦੀ ਪੂਰਤੀ ਵਾਸਤੇ ਜੁੜਕੇ ਬੈਠਣਾ, ਗੁਰਮਤੇ ਵਾਸਤੇ ਇਕੱਤ੍ਰ ਹੋਣਾ, ਸੰਗਤ ਦੇ ਰੂਪ ਵਿਚ ਸਫਾਂ ਵਿਛਾ ਕੇ ਬੈਠਣਾ, ਇਕ ਜਮਾਤ ਦੇ ਰੂਪ ਵਿਚ ਕਿਸੇ ਮਨੋਰਥ ਦੀ ਪੂਰਤੀ ਵਾਸਤੇ ਸੋਚ ਵਿਚਾਰ ਕਰਨੀ।

(ੳ) ਹੋਇ ਇਕਤ੍ਰ ਮਿਲਹੁ ਮੇਰੇ ਭਾਈ॥ ਦੁਬਿਧਾ ਦੂਰਿ ਕਰਹੁ ਲਿਵ ਲਾਇ॥
ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ॥੧॥

*(ਬਸੰਤੁ ਮ:੫, ੧੧੮੫-੧੧)*

(ਅ) ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਮਨਹੁ ਜੰਗੀਲਾ॥
ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ॥੨॥

*(ਗੂਜਰੀ ਮ:੫, ੪੯੮-੧੭)*

(ੲ) ਆਇ ਮਿਲੁ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ॥ ਰਹਾਉ॥

*(ਤਿਲੰਗ ਮ:੪, ੭੨੫-੧੧)*

(ਸ) ਪਾਰਬ੍ਰਹਮ ਪ੍ਰਭ ਕਰਿ ਦਇਆ ਗੁਣ ਗਾਵਾ ਤੇਰੇ ਨਿਤ ਜੀਉ॥
ਆਇ ਮਿਲਹੁ ਸੰਤ ਸਜਣਾ ਨਾਮੁ ਜਪਹ ਮਨ ਮਿਤ ਜੀਉ॥੧॥ ਰਹਾਉ॥

*(ਸੂਹੀ ਮ:੫, ੭੬੦-੧੨)*

(ਹ) ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ॥
ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ॥
ਸਾਚੇ ਸਾਹਿਬੁ ਸਭਿ ਗੁਣ ਅਉਗਣ ਸਭਿ ਅਸਾਹ॥੧॥

*(ਸਿਰੀ ਮ:੧, ੧੭-੧੬)*

## ਇਕ ਤਿਲ ਮਾਤ੍ਰ ਭੁਲਣਾ (੨੯੪)

(ੳ) ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ॥
ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ॥
ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ॥
ਮਨੁ ਤਨੁ ਸੀਤਲੁ ਸਾਚ ਸਿਉ ਸਾਸੁ ਨ ਬਿਰਥਾ ਕੋਇ॥੧॥

*(ਸਿਰੀ ਮ:੩, ੩੫-੪)*

(ਅ) ਇਕੁ ਤਿਲੁ ਪਿਆਰਾ ਵਿਸਰੈ ਦੁਖੁ ਲਾਗੈ ਸੁਖੁ ਜਾਇ॥
ਜਿਹਵਾ ਜਲਉ ਜਲਾਵਣੀ ਨਾਮੁ ਨ ਜਪੈ ਰਸਾਇ॥
ਘਟੁ ਬਿਨਸੈ ਦੁਖੁ ਅਗਲੋ ਜਮੁ ਪਕੜੈ ਪਛੁਤਾਇ॥੫॥

*(ਸਿਰੀ ਮ:੧, ੫੯-੧੨)*

(ੲ) ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ॥
ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ॥
ਗੁਰ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ॥੧॥

*(ਸਿਰੀ ਮ:੧, ੨੧-੧੪)*

(ਸ) ਇਕੁ ਤਿਲੁ ਪ੍ਰਭੂ ਨ ਵੀਸਰੈ ਜਿਨਿ ਸਭੁ ਕਿਛੁ ਦੀਨਾ ਰਾਮ॥
ਵਡਭਾਗੀ ਮੇਲਾਵੜਾ ਗੁਰਮੁਖਿ ਪਿਰੁ ਚੀਨ੍ਹਾ ਰਾਮ॥
ਬਾਹ ਪਕੜਿ ਤਮ ਤੇ ਕਾਢਿਆ ਕਰਿ ਅਪੁਨਾ ਲੀਨਾ ਰਾਮ॥
ਨਾਮੁ ਜਪਤ ਨਾਨਕ ਜੀਵੈ ਸੀਤਲੁ ਮਨੁ ਸੀਨਾ ਰਾਮ॥੨॥

*(ਬਿਲਾਵਲੁ ਮ:੫, ੮੪੮-੧੩)*

(ਹ) ਜਨਮੇਜੈ ਗੁਰ ਸਬਦੁ ਨ ਜਾਨਿਆ॥ ਕਿਉ ਸੁਖੁ ਪਾਵੈ ਭਰਮਿ ਭੁਲਾਨਿਆ॥
ਇਕੁ ਤਿਲੁ ਭੂਲੇ ਬਹੁਰਿ ਪਛੁਤਾਨਿਆ॥੧੦॥

*(ਗਉੜੀ ਮ:੧, ੨੨੫-੨)*

(ਕ) ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ ਜਪਿ ਜਪਿ ਨਾਨਕ ਜੀਵਤੇ॥੩॥

*(ਸਿਰੀ ਛੰਤ ਮ:੫, ੮੧-੩)*

(ਖ) ਇਕੁ ਦਮੁ ਸਾਚਾ ਵੀਸਰੈ ਸਾ ਵੇਲਾ ਬਿਰਥਾ ਜਾਇ॥
ਸਾਹਿ ਸਾਹਿ ਸਦਾ ਸਮਾਲੀਐ ਆਪੇ ਬਖਸੇ ਕਰੇ ਰਜਾਇ॥੯॥

*(ਗੂਜਰੀ ਮ:੩, ੫੦੬-੧੪)*

(ਗ) ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ ਜਿਚਰੁ ਘਟ ਅੰਤਰਿ ਹੈ ਸਾਸਾ॥
ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਣਉ ਬਰਸ ਪਚਾਸਾ॥
ਹਮ ਮੂੜ ਮੁਗਧ ਸਦਾ ਸੇ ਭਾਈ ਗੁਰ ਕੈ ਸਬਦਿ ਪ੍ਰਗਾਸਾ॥੧॥

*(ਸੋਰਠਿ ਮ:੩, ੬੦੧-੧)*

(ਘ) ਇਕੁ ਪਲੁ ਬਿਸਰਤ ਨਹੀ ਸੁਖ ਸਾਗਰੁ ਨਾਮੁ ਨਵੈ ਨਿਧਿ ਪਾਈ॥
ਉਦੌਤੁ ਭਇਓ ਪੂਰਨ ਭਾਵੀ ਕੋ ਭੇਟੇ ਸੰਤ ਸਹਾਈ॥੧॥

*(ਮਲਾਰ ਮ:੫, ੧੨੬੮-੧੧)*

## ਇਕ ਦਮੀ (੨੯੫)

ਇਕ ਸੁਆਸ ਵਾਲੇ। ਭਰੋਸਾ ਨਹੀਂ ਹੈ ਕਿ ਅਗਲਾ ਸੁਆਸ ਆਵੇ ਕਿ ਨਾ ਆਵੇ।

(ੳ) ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ॥
ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ॥੧॥

*(ਧਨਾਸਰੀ ਮ:੧, ੬੬੦-੧੧)*

(ਅ) ਛਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ॥

*(ਗਉੜੀ ਬਾਵਨ ਅਖਰੀ ਮ:੫, ੨੫੪-੧੦)*

(ੲ) ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥

*(ਬਿਹਾਗੜਾ ਮ:੪, ੫੪੦-੧੫)*

(ਸ) ਲੇਖੈ ਸਾਹ ਲਵਾਈਅਹਿ ਪੜੇ ਕਿ ਪੁਛਣ ਜਾਉ॥੧॥

*(ਸਿਰੀ ਮ:੧, ੧੫-੩)*

## ਇਕ ਦਾਤਾਰੁ (੨੯੬)

ਕੇਵਲ ਇਕ ਵਾਹਿਗੁਰੂ ਹੀ ਦਾਤਾਂ ਬਖਸ਼ਣ ਵਾਲਾ ਹੈ। ਹੋਰ ਸਾਰੀ ਸ੍ਰਿਸਟੀ ਮੰਗਤੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਦਾਤਾ ਅਤੇ ਦਾਤਾਂ", "ਦਾਨ", "ਉਦਾਰਤਾ"।

(ੳ) ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ॥
ਨਾਨਕ ਨਦਰਿ ਕਰੇ ਜਿਸੁ ਊਪਰਿ ਸਚਿ ਨਾਮਿ ਵਡਿਆਈ॥੧॥

*(ਵਾਰ ਮਾਝ ਮ:੧, ੧੪੭-੪)*

(ਅ) ਦਾਤੈ ਦਾਤਿ ਰਖੀ ਹਥਿ ਅਪਣੈ ਜਿਸ ਭਾਵੈ ਤਿਸੁ ਦੇਈ॥
ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ॥੪॥

*(ਸੋਰਠਿ ਮ:੩, ੬੦੪-੨)*

(ੲ) ਸਾਚੁ ਧਰਮੁ ਨਹੀ ਭਾਵੈ ਡੀਠਾ॥ ਝੂਠ ਧੋਹ ਸਿਉ ਰਚਿਓ ਮੀਠਾ॥
ਦਾਤਿ ਪਿਆਰੀ ਵਿਸਰਿਆ ਦਾਤਾਰਾ॥ ਜਾਣੈ ਨਾਹੀ ਮਰਣੁ ਵਿਚਾਰਾ॥੨॥
ਵਸਤੁ ਪਰਾਈ ਕਉ ਉਠਿ ਰੋਵੈ॥ ਕਰਮ ਧਰਮ ਸਗਲਾ ਈ ਖੋਵੈ॥੩॥
ਹੁਕਮੁ ਨ ਬੂਝੈ ਆਵਣ ਜਾਣੇ॥ ਪਾਪ ਕਰੈ ਤਾ ਪਛੋਤਾਣੇ॥੩॥

*(ਧਨਾਸਰੀ ਮ:੫, ੬੭੬-੯)*

(ਸ) ਨਾ ਓਹੁ ਮਰੈ ਨ ਹੋਵੈ ਸੋਗੁ॥ ਦੇਂਦਾ ਰਹੈ ਨ ਚੂਕੈ ਭੋਗੁ॥

*(ਆਸਾ ਮ:੧, ੩੪੯-੧੦)*

(ਹ) ਦੇਦੇ ਤੋਟਿ ਨ ਆਵਈ ਲੈ ਲੈ ਥਕਿ ਪਾਈ॥੫॥

*(ਮਾਰੂ ਮ:੧, ੧੦੧੨-੧੦)*

(ਕ) ਕਵਨ ਕਵਨ ਜਾਚਹਿ ਪ੍ਰਭ ਦਾਤੇ ਤਾ ਕੇ ਅੰਤ ਨ ਪਰਹਿ ਸੁਮਾਰ॥
ਜੈਸੀ ਭੂਖ ਹੋਇ ਅਭ ਅੰਤਰਿ ਤੂੰ ਸਮਰਥੁ ਸਚੁ ਦੇਵਣਹਾਰ॥੧॥
ਐ ਜੀ ਜਪੁ ਤਪੁ ਸੰਜਮੁ ਸਚੁ ਅਧਾਰ॥
ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ
ਤੇਰੀ ਭਗਤਿ ਭਰੇ ਭੰਡਾਰ॥੧॥ ਰਹਾਉ॥

*(ਗੂਜਰੀ ਮ:੧, ੫੦੩-੧੫)*

(ਖ) ਗੁਰ ਪੂਰੇ ਕੀ ਦਾਤਿ ਨਿਤ ਦੇਵੈ ਚੜੈ ਸਵਾਈਆ॥
ਤੁਸਿ ਦੇਵੈ ਆਪਿ ਦਇਆਲੁ ਨ ਛਪੈ ਛਪਾਈਆ॥
ਹਿਰਦੈ ਕਵਲੁ ਪ੍ਰਗਾਸੁ ਉਨਮਨਿ ਲਿਵ ਲਾਈਆ॥
ਜੇ ਕੋ ਕਰੇ ਉਸ ਦੀ ਰੀਸ ਸਿਰਿ ਛਾਈ ਪਾਈਆ॥
ਨਾਨਕ ਅਪੜਿ ਕੋਇ ਨ ਸਕਈ ਪੂਰੇ ਸਤਿਗੁਰ ਕੀ ਵਡਿਆਈਆ॥੩੪॥

*(ਸਾਰਗ ਵਾਰ ਮ:੪, ੧੨੫੦-੧੭)*

(ਗ) ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥
ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥
ਦੈਨਹਾਰੁ ਸਦ ਜੀਵਨਹਾਰਾ॥ ਮਨ ਮੂਰਖ ਕਿਉ ਤਾਹਿ ਬਿਸਾਰਾ॥

*(ਗਉੜੀ ਬਾਵਨ ਅਖਰੀ ਮ:੫, ੨੫੭-੧੦)*

(ਘ) ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥
ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥੧॥

*(ਆਸਾ ਵਾਰ ਮ:੨, ੪੭੪-੧੯)*

(ਙ) ਵਡਾ ਕਰਿ ਸਾਲਾਹਣਾ ਹੈ ਭੀ ਹੋਸੀ ਸੋਇ॥
ਸਭਨਾ ਦਾਤਾ ਏਕੁ ਤੂ ਮਾਣਸ ਦਾਤਿ ਨ ਹੋਇ॥
ਜੋ ਤਿਸੁ ਭਾਵੈ ਸੋ ਥੀਐ ਰੰਨ ਕਿ ਰੁੰਨੈ ਹੋਇ॥੨॥

*(ਸੋਰਠਿ ਮ:੧, ੫੯੫-੭)*

(ਚ) ਜੀਉ ਪ੍ਰਾਨ ਤਨੁ ਧਨੁ ਦੀਆ ਦੀਨੇ ਰਸ ਭੋਗ॥
ਗ੍ਰਿਹ ਮੰਦਰ ਰਥ ਅਸੁ ਦੀਏ ਰਚਿ ਭਲੇ ਸੰਜੋਗ॥
ਸੁਤ ਬਨਿਤਾ ਸਾਜਨ ਸੇਵਕ ਦੀਏ ਪ੍ਰਭ ਦੇਵਨ ਜੋਗ॥
ਹਰਿ ਸਿਮਰਤ ਤਨੁ ਮਨੁ ਹਰਿਆ ਲਹਿ ਜਾਹਿ ਵਿਜੋਗ॥
ਸਾਧਸੰਗਿ ਹਰਿ ਗੁਣ ਰਮਹੁ ਬਿਨਸੇ ਸਭਿ ਰੋਗ॥੩॥

*(ਜੈਤਸਰੀ ਵਾਰ ਮ:੫, ੭੦੬-੧੧)*

(ਛ) ਚਿਤਵਉ ਚਿਤਵਿ ਸਰਬ ਸੁਖ ਪਾਵਉ ਆਗੈ ਭਾਵਉ ਕਿ ਨ ਭਾਵਉ॥
ਏਕੁ ਦਾਤਾਰੁ ਸਗਲ ਹੈ ਜਾਚਿਕ ਦੂਸਰ ਕੈ ਪਹਿ ਜਾਵਉ॥੧॥

*(ਆਸਾ ਮ:੫, ੪੦੧-੬)*

(ਜ) ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ॥
ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ॥੨॥

*(ਸੋਰਠਿ ਮ:੫, ੬੧੩-੧੮)*

(ਝ) ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥
ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ॥੧॥

*(ਸਿਰੀ ਵਾਰ ਮ:੧, ੮੩-੧੨)*

(ਞ) ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ॥
ਤੇਰੇ ਦਰਸਨ ਕਉ ਬਲਿਹਾਰਣੈ ਤੁਸਿ ਦਿਤਾ ਅੰਮ੍ਰਿਤ ਨਾਮੁ॥੧॥ ਰਹਾਉ॥
ਜਿਨ ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ॥
ਤਿਨਾ ਪਿਛੈ ਛੁਟੀਐ ਜਿਨ ਅੰਦਰਿ ਨਾਮੁ ਨਿਧਾਨੁ॥
ਗੁਰ ਜੇਵਡੁ ਦਾਤਾ ਕੋ ਨਹੀ ਜਿਨ ਦਿਤਾ ਆਤਮ ਦਾਨੁ॥

*(ਸਿਰੀ ਮ:੫, ੫੨-੪)*

(ਟ) ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ॥
ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ॥੧॥

*(ਸੋਰਠਿ ਮ:੧, ੫੯੭-੧੬)*

(ਠ) ਗੁਰ ਕੀ ਦਾਤਿ ਨ ਮੇਟੈ ਕੋਈ॥ ਜਿਸੁ ਬਖਸੇ ਤਿਸੁ ਤਾਰੇ ਸੋਈ॥
ਜਨਮ ਮਰਣ ਦੁਖੁ ਨੇੜਿ ਨ ਆਵੈ ਮਨਿ ਸੋ ਪ੍ਰਭੁ ਅਪਰ ਅਪਾਰਾ ਹੇ॥੧੨॥

*(ਮਾਰੂ ਮ:੧, ੧੦੩੦-੧੬)*

(ਡ) ਤੇਰੀ ਦਾਤਿ ਤੁਝੈ ਤੇ ਹੋਵੈ॥ ਦੇਹਿ ਦਾਨੁ ਸਭਸੈ ਜੰਤ ਲੋਐ॥
ਤੋਟਿ ਨ ਆਵੈ ਪੂਰ ਭੰਡਾਰੈ ਤ੍ਰਿਪਤਿ ਰਹੇ ਆਘੀਜਾ ਹੇ॥੮॥
ਜਾਚਹਿ ਸਿਧ ਸਾਧਿਕ ਬਨਵਾਸੀ॥ ਜਾਚਹਿ ਜਤੀ ਸਤੀ ਸੁਖਵਾਸੀ॥
ਇਕੁ ਦਾਤਾਰੁ ਸਗਲ ਹੈ ਜਾਚਿਕ ਦੇਹਿ ਦਾਨੁ ਸ੍ਰਿਸਟੀਜਾ ਹੇ॥੯॥

*(ਮਾਰੂ ਸੋਲਹੇ ਮ:੫, ੧੦੭੪-੫)*

(ਢ) ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ॥
ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ॥
ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ॥
ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ॥
ਨਾਨਕ ਆਪਿ ਸਦੀਵ ਹੈ ਪੂਰਾ ਜਿਸੁ ਭੰਡਾਰੁ॥
ਵਡਾ ਕਰਿ ਸਾਲਾਹੀਐ ਅੰਤੁ ਨ ਪਾਰਾਵਾਰੁ॥੨॥

*(ਸਾਰੰਗ ਵਾਰ ਮ:੨, ੧੨੩੯-੧)*

(ਣ) ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥

*(ਜਪੁ, ੨-੨)*

(ਤ) ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ॥
ਭਾਵੈ ਧੀਰਕ ਭਾਵੈ ਧਕੇ ਏਕਾ ਵਡਾਈ ਦੇਇ॥੧॥

*(ਆਸਾ ਮ:੧, ੩੪੯-੧੨)*

(ਥ) ਸਭ ਜੋਤਿ ਤੇਰੀ ਜਗਜੀਵਨਾ ਤੂ ਘਟਿ ਘਟਿ ਹਰਿ ਰੰਗ ਰੰਗਨਾ॥
ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ ਤੂ ਸਤਿ ਸਤਿ ਪੁਰਖ ਨਿਰੰਜਨਾ॥
ਇਕੁ ਦਾਤਾ ਸਭੁ ਜਗਤੁ ਭਿਖਾਰੀਆ ਹਰਿ ਜਾਚਹਿ ਸਭ ਮੰਗ ਮੰਗਨਾ॥

*(ਕਾਨੜਾ ਵਾਰ ਮ:੪, ੧੩੧੩-੧੦)*

(ਦ) ਜਾਂ ਨ ਸਿਆ ਕਿਆ ਚਾਕਰੀ ਜਾਂ ਜੰਮੇ ਕਿਆ ਕਾਰ॥
ਸਭਿ ਕਾਰਣ ਕਰਤਾ ਕਰੇ ਦੇਖੈ ਵਾਰੋ ਵਾਰ॥
ਜੇ ਚੁਪੈ ਜੇ ਮੰਗਿਐ ਦਾਤਿ ਕਰੇ ਦਾਤਾਰੁ॥
ਇਕੁ ਦਾਤਾ ਸਭਿ ਮੰਗਤੇ ਫਿਰਿ ਦੇਖਹਿ ਆਕਾਰੁ॥
ਨਾਨਕ ਏਵੈ ਜਾਣੀਐ ਜੀਵੈ ਦੇਵਣਹਾਰੁ॥੨॥

*(ਸਾਰੰਗ ਵਾਰ ਮ:੧, ੧੨੪੨-੮)*

(ਧ) ਏਕੋ ਜਪੀਐ ਮਨਿ ਮਾਹਿ ਇਕਸ ਕੀ ਸਰਣਾਇ॥
ਇਕਸੁ ਸਿਉ ਕਰਿ ਪਿਰਹੜੀ ਦੂਜੀ ਨਾਹੀ ਜਾਇ॥
ਇਕੋ ਦਾਤਾ ਮੰਗੀਐ ਸਭੁ ਕਿਛੁ ਪਲੈ ਪਾਇ॥

*(ਰਾਮਕਲੀ ਵਾਰ ਮ:੩, ੯੬੧-੧੦)*

## ਇਕਾਈ ਅਤੇ ਨਾਨਾਤਵ (੨੯੭)

ਇਸ ਪ੍ਰਸੰਗ ਦੁਆਰਾ ਵਾਹਿਗੁਰੂ ਦੀ ਨਿਰਗੁਨ ਜਾਂ ਵਾਹਿਦ ਹਸਤੀ ਔਰ ਅਕਾਲ ਦੀ ਵਿਸਥਾਰਕ ਹਸਤੀ ਪਰਥਾਇ ਉਦਾਹਰਣ ਇਕੱਤ੍ਰ ਕੀਤੇ ਗਏ ਹਨ। ਜਿਨ੍ਹਾਂ ਵਿਚ ਵਾਹਿਗੁਰੂ ਦੀ ਇਕਾਈ ਅਤੇ ਕੁਦਰਤ ਦੇ ਫੈਲਾਉ ਦਾ ਤਜ਼ਕਰਾ ਕੀਤਾ ਗਇਆ ਹੈ। ਉਹ ਨਿਰਗੁਨ ਅਵਸਥਾ ਵਿਚ ਰਹਿਣ ਕਰਕੇ ਇਕ ਹੈ। ਪ੍ਰੰਤੂ ਸਰਗੁਨ ਅਵਸਥਾ ਵਿਚ ਫੈਲਣ ਕਰਕੇ ਨਾਨਾਤਵ ਹੈ। ਜਾਂ ਆਖੋ ਅਕਾਲ ਦੀ ਨਿਰ-ਆਕਾਰ ਅਤੇ ਆਕਾਰ ਸਹਿਤ ਹਸਤੀ ਦਾ ਜ਼ਿਕਰ ਆ ਰਿਹਾ ਹੈ। ਵਾਹਿਗੁਰੂ ਦੇ ਆਪੇ ਅਤੇ ਕੁਦਰਤ ਦਾ ਤਜ਼ਕਰਾ ਆ ਰਿਹਾ ਹੈ।

(ੳ) ਏਹੁ ਪਰਪੰਚੁ ਖੇਲੁ ਕੀਆ ਸਭੁ ਕਰਤੈ ਹਰਿ ਕਰਤੈ ਸਭ ਕਲ ਧਾਰੀ॥
ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ ਸੂਤੁ ਖਿੰਚੈ ਏਕੰਕਾਰੀ॥੭॥

*(ਗੂਜਰੀ ਮ:੪, ੫੦੭-੭)*

(ਅ) ਆਪੇ ਕੀਤੋ ਰਚਨੁ ਆਪੇ ਹੀ ਰਤਿਆ॥ ਆਪੇ ਹੋਇਓ ਇਕੁ ਆਪੇ ਬਹੁ ਭਤਿਆ॥
ਆਪੇ ਸਭਨਾ ਮੰਝਿ ਆਪੇ ਬਾਹਰਾ॥ ਆਪੇ ਜਾਣਹਿ ਦੂਰਿ ਆਪੇ ਹੀ ਜਾਹਰਾ॥
ਆਪੇ ਹੋਵਹਿ ਗੁਪਤੁ ਆਪੇ ਪਰਗਟੀਐ॥ ਕੀਮਤਿ ਕਿਸੈ ਨ ਪਾਇ ਤੇਰੀ ਥਟੀਐ॥
ਗਹਿਰ ਗੰਭੀਰੁ ਅਥਾਹੁ ਅਪਾਰੁ ਅਗਣਤੁ ਤੂੰ॥ ਨਾਨਕ ਵਰਤੈ ਇਕੁ ਇਕੋ ਇਕੁ ਤੂੰ॥੨੨॥

*(ਰਾਮਕਲੀ ਵਾਰ ਮ:੫, ੯੬੬-੧੦)*

(ੲ) ਏਕੋ ਮਨਿ ਏਕੋ ਸਭ ਠਾਇ॥ ਪੂਰਨ ਪੂਰਿ ਰਹਿਓ ਸਭ ਜਾਇ॥
ਗੁਰਿ ਪੂਰੈ ਸਭੁ ਭਰਮੁ ਚੁਕਾਇਆ॥ ਹਰਿ ਸਿਮਰਤ ਨਾਨਕ ਸੁਖੁ ਪਾਇਆ॥੪॥

*(ਗਉੜੀ ਮ:੫, ੧੭੮-੯)*

(ਸ) ਇਹੁ ਪਰਪੰਚੁ ਕੀਆ ਪ੍ਰਭ ਸੁਆਮੀ ਸਭੁ ਜਗਜੀਵਨੁ ਜੁਗਣੇ॥
ਜਿਉ ਸਲਲੈ ਸਲਲ ਉਠਹਿ ਬਹੁ ਲਹਰੀ ਮਿਲਿ ਸਲਲੈ ਸਮਣੇ॥੨॥

*(ਨਟ ਮ:੪, ੯੭੭-੩)*

(ਹ) ਆਪਨ ਖੇਲੁ ਆਪਿ ਕਰਿ ਦੇਖੈ॥ ਖੇਲੁ ਸੰਕੋਚੈ ਤਉ ਨਾਨਕ ਏਕੈ॥੭॥

*(ਗਉੜੀ ਸੁਖਮਨੀ ਮ:੫, ੨੯੨-੨)*

(ਕ) ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ॥
ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ॥

ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ॥੧॥

(ਸੋਰਠਿ ਮ:੪, ੬੦੪-੧੮)

(ਖ) ਆਪੇ ਹੀ ਵਡ ਪਰਵਾਰੁ ਆਪਿ ਇਕਾਤੀਆ॥
ਆਪਣੀ ਕੀਮਤਿ ਆਪਿ ਆਪੇ ਹੀ ਜਾਤੀਆ॥
ਸਭੁ ਕਿਛੁ ਆਪੇ ਆਪਿ ਆਪਿ ਉਪੰਨਿਆ॥
ਆਪਣਾ ਕੀਤਾ ਆਪਿ ਆਪਿ ਵਰੰਨਿਆ॥

(ਰਾਮਕਲੀ ਵਾਰ ਮ:੩, ੯੬੫-੧੮)

(ਗ) ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ॥
ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ॥੩॥

(ਬਿਲਾਵਲੁ ਮ:੫, ੮੨੧-੧੪)

(ਘ) ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥
ਸਾਂਗੁ ਉਤਾਰਿ ਥੰਮਿ੍ਓ ਪਾਸਾਰਾ॥ ਤਬ ਏਕੋ ਏਕੰਕਾਰਾ॥੧॥
ਕਵਨ ਰੂਪ ਦਿਸਟਿਓ ਬਿਨਸਾਇਓ॥
ਕਤਹਿ ਗਇਓ ਉਹੁ ਕਤ ਤੇ ਆਇਓ॥੧॥ ਰਹਾਉ॥
ਜਲ ਤੇ ਊਠਹਿ ਅਨਿਕ ਤਰੰਗਾ॥ ਕਨਿਕ ਭੂਖਨ ਕੀਨੇ ਬਹੁ ਰੰਗਾ॥
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥ ਫਲ ਪਾਕੇ ਤੇ ਏਕੰਕਾਰਾ॥੨॥
ਸਹਸ ਘਟਾ ਮਹਿ ਏਕੁ ਆਕਾਸੁ॥ ਘਟ ਫੂਟੇ ਤੇ ਓਹੀ ਪ੍ਰਗਾਸੁ॥
ਭਰਮ ਲੋਭ ਮੋਹ ਮਾਇਆ ਵਿਕਾਰ॥ ਭ੍ਰਮ ਛੂਟੇ ਤੇ ਏਕੰਕਾਰ॥੩॥
ਓਹੁ ਅਬਿਨਾਸੀ ਬਿਨਸਤ ਨਾਹੀ॥ ਨਾ ਕੋ ਆਵੈ ਨਾ ਕੋ ਜਾਹੀ॥
ਗੁਰਿ ਪੂਰੈ ਹਉਮੈ ਮਲੁ ਧੋਈ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ॥੪॥

(ਸੂਹੀ ਮ:੫, ੭੩੬-੧੧)

(ਙ) ਏਕਸੁ ਤੇ ਸਭੁ ਦੂਜਾ ਹੂਆ॥ ਏਕੋ ਵਰਤੈ ਅਵਰੁ ਨ ਬੀਆ॥
ਦੂਜੇ ਤੇ ਜੇ ਏਕੋ ਜਾਣੈ॥ ਗੁਰ ਕੈ ਸਬਦਿ ਹਰਿ ਦਰਿ ਨੀਸਾਣੈ॥
ਸਤਿਗੁਰੁ ਭੇਟੇ ਤਾ ਏਕੋ ਪਾਏ॥ ਵਿਚਹੁ ਦੂਜਾ ਠਾਕਿ ਰਹਾਏ॥੩॥

(ਬਿਲਾਵਲੁ ਮ:੩, ੮੪੨-੮)

(ਚ) ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ॥
ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ॥
ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ॥
ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ॥੫॥

(ਰਾਮਕਲੀ ਮ:੧, ਓਅੰਕਾਰ, ੯੩੦-੯)

(ਛ) ਜਹ ਆਪਿ ਰਚਿਓ ਪਰਪੰਚੁ ਅਕਾਰੁ॥ ਤਿਹੁ ਗੁਣ ਮਹਿ ਕੀਨੋ ਬਿਸਥਾਰੁ॥
ਪਾਪੁ ਪੁੰਨੁ ਤਹ ਭਈ ਕਹਾਵਤ॥ ਕੋਊ ਨਰਕ ਕੋਊ ਸੁਰਗ ਬੰਛਾਵਤ॥
ਆਲ ਜਾਲ ਮਾਇਆ ਜੰਜਾਲ॥ ਹਉਮੈ ਮੋਹ ਭਰਮ ਭੈ ਭਾਰ॥
ਦੂਖ ਸੂਖ ਮਾਨ ਅਪਮਾਨ॥ ਅਨਿਕ ਪ੍ਰਕਾਰ ਕੀਓ ਬਖ੍ਯਾਨ॥

ਆਪਨ ਖੇਲੁ ਆਪਿ ਕਰਿ ਦੇਖੈ॥ ਖੇਲੁ ਸੰਕੋਚੈ ਤਉ ਨਾਨਕ ਏਕੈ॥੭॥

*(ਗਉੜੀ ਸੁਖਮਨੀ ਮ:੫, ੨੯੧-੧੯)*

(ਜ) ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ॥
ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ॥੧॥

*(ਸਾਰਗ ਨਾਮਦੇਉ, ੧੨੫੨-੧੬)*

(ਝ) ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ॥
ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ॥੪॥
ਗੁਰਮੁਖਿ ਏਕੋ ਏਕੁ ਪਛਾਤਾ ਗੁਰਮੁਖਿ ਹੋਇ ਲਖਾਵੈਗੋ॥
ਗੁਰਮੁਖਿ ਜਾਇ ਮਿਲੈ ਨਿਜ ਮਹਲੀ ਅਨਹਦ ਸਬਦੁ ਬਜਾਵੈਗੋ॥੫॥

*(ਕਾਨੜਾ ਮ:੪, ੧੩੧੦-੮)*

(ਞ) ਨਾਨਾ ਰੂਪ ਨਾਨਾ ਜਾ ਕੇ ਰੰਗ॥ ਨਾਨਾ ਭੇਖ ਕਰਹਿ ਇਕ ਰੰਗ॥
ਨਾਨਾ ਬਿਧਿ ਕੀਨੋ ਬਿਸਥਾਰੁ॥ ਪ੍ਰਭੁ ਅਬਿਨਾਸੀ ਏਕੰਕਾਰੁ॥੪॥

*(ਗਉੜੀ ਸੁਖਮਨੀ ਮ:੫, ੨੮੪-੮)*

(ਟ) ਆਪਿ ਕਥੈ ਆਪਿ ਸੁਨਨੈਹਾਰੁ॥ ਆਪਹਿ ਏਕੁ ਆਪਿ ਬਿਸਥਾਰੁ॥
ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ॥ ਆਪਨੈ ਭਾਣੈ ਲਏ ਸਮਾਏ॥
ਤੁਮ ਤੇ ਭਿੰਨ ਨਹੀ ਕਿਛੁ ਹੋਇ॥ ਆਪਨ ਸੂਤਿ ਸਭੁ ਜਗਤੁ ਪਰੋਇ॥

*(ਗਉੜੀ ਸੁਖਮਨੀ ਮ:੫, ੨੯੨-੬)*

(ਠ) ਆਪਿ ਸਤਿ ਕੀਆ ਸਭੁ ਸਤਿ॥ ਤਿਸੁ ਪ੍ਰਭ ਤੇ ਸਗਲੀ ਉਤਪਤਿ॥
ਤਿਸੁ ਭਾਵੈ ਤਾ ਕਰੈ ਬਿਸਥਾਰੁ॥ ਤਿਸੁ ਭਾਵੈ ਤਾ ਏਕੰਕਾਰੁ॥

*(ਗਉੜੀ ਸੁਖਮਨੀ ਮ:੫, ੨੯੪-੯)*

(ਡ) ਆਪੇ ਜੰਤ ਉਪਾਇਅਨੁ ਆਪੇ ਆਧਾਰੁ॥ ਆਪੇ ਸੂਖਮੁ ਭਾਲੀਐ ਆਪੇ ਪਾਸਾਰੁ॥
ਆਪਿ ਇਕਾਤੀ ਹੋਇ ਰਹੈ ਆਪੇ ਵਡ ਪਰਵਾਰੁ॥

*(ਬਿਹਾਗੜਾ ਵਾਰ ਮ:੪, ੫੫੬-੧੭)*

(ਢ) ਨਾਨਕ ਸਚਾ ਏਕੁ ਹੈ ਦੂਹੁ ਵਿਚਿ ਹੈ ਸੰਸਾਰੁ॥
ਚੰਗੈ ਮੰਦੈ ਆਪਿ ਲਾਇਅਨੁ ਸੋ ਕਰਨਿ ਜਿ ਆਪਿ ਕਰਾਏ ਕਰਤਾਰੁ॥੨॥

*(ਰਾਮਕਲੀ ਵਾਰ ਮ:੩, ੯੫੦-੬)*

(ਣ) ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥

*(ਆਸਾ ਵਾਰ ਮ:੧, ੪੬੩-੪)*

(ਤ) ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ॥
ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ॥
ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ॥
ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ॥
ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ॥੧॥

*(ਗੂਜਰੀ ਵਾਰ ਮ:੩, ੫੦੯-੨)*

(ਥ) ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ॥
ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ॥੨੨॥

*(ਤਿਲੰਗ ਮ:੪, ੭੨੬-੧੩)*

## ਇਕਾਂਤੀ (੨੯੮)

ਜੋ ਇਕਾਂਤ ਵਿਚ ਬੈਠ ਕੇ ਕੇਵਲ ਵਾਹਿਗੁਰੂ ਦੀ ਉਪਾਸਨਾ ਹੀ ਕਰਦਾ ਹੈ, ਜੋ ਵਾਹਿਗੁਰੂ ਦੇ ਪ੍ਰੇਮ ਨੂੰ ਆਪਣੇ ਮਨ ਵਿਚ ਗੁਪਤ ਰਖਦਾ ਹੈ, ਕਿਸੇ ਕੋਲ ਪ੍ਰਗਟ ਨਹੀਂ ਕਰਦਾ।

(ੳ) ਨਿਰਹਾਰੀ ਕੇਸਵ ਨਿਰਵੈਰਾ॥ ਕੋਟਿ ਜਨਾ ਜਾ ਕੇ ਪੂਜਹਿ ਪੈਰਾ॥
ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ ਸੋਈ ਭਗਤੁ ਇਕਾਤੀ ਜੀਉ॥੩॥

*(ਮਾਝ ਮ:੫, ੯੮-੧੦)*

(ਅ) ਸੋ ਇਕਾਂਤੀ ਜਿਸੁ ਰਿਦਾ ਥਾਇ॥

*(ਬਸੰਤੁ ਮ:੫, ੧੧੮੦-੧੮)*

## ਇਖਲਾਕ (੨੯੯)

ਇਖਲਾਕ ਦਾ ਅਰਥ ਹੈ ਮੈਨਰ (Manners) ਆਚਾਰ, ਮੋਰੈਲਿਟੀ (Morality) ਵਰਤਾਉ, ਡਸਿਪਲਿਨ (Discipline) ਸਦਾਚਾਰੀ ਵਰਤਾਉ। ਸੀਲ, ਜ਼ਬਤ, ਕੈਰੈਕਟੋਰ, ਆਚਰਣ ਆਦਿ। ਹੋਰ ਜਾਣਕਾਰੀ ਵਾਸਤੇ ਦੇਖੋ, "ਆਚਰਣ"।

(ੳ) ਮਨ ਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ॥
ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ॥
ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥੫॥

*(ਸਿਰੀ ਮ:੧, ੬੨-੧੦)*

(ਅ) ਗੱਲੀ ਅਸੀ ਚੰਗੀਆ ਆਚਾਰੀ ਬੁਰੀਆਹ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹੁ॥
ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥
ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥
ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ॥
ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥੨॥

*(ਸਿਰੀ ਵਾਰ ਮ:੧, ੮੫-੧)*

(ੲ) ਕਿਰਿਆਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ॥
ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ ਹਾਰੀ॥੧॥
ਮੇਰੇ ਠਾਕੁਰ ਰਖਿ ਲੇਵਹੁ ਕਿਰਪਾ ਧਾਰੀ॥
ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥੧॥ ਰਹਾਉ॥

*(ਗੂਜਰੀ ਮ:੫,੪੯੫-੧੧)*

(ਸ) ਇਹੀ ਅਚਾਰ ਇਹੀ ਬਿਉਹਾਰਾ ਆਗਿਆ ਮਾਨਿ ਭਗਤਿ ਹੋਇ ਤੁਮਾਰੀ॥
ਜੋ ਇਹੁ ਮੰਤ੍ਰ ਕਮਾਵੈ ਨਾਨਕ ਸੋ ਭਉਜਲੁ ਪਾਰਿ ਉਤਾਰੀ॥੩॥

*(ਆਸਾ ਮ:੫, ੩੭੭-੧੮)*

(ਹ) ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥
ਸੁਇਨਾ ਰੂਪਾ ਤੁਝ ਪਹਿ ਦਾਮ॥ ਸੀਲੁ ਬਿਗਾਰਿਓ ਤੇਰਾ ਕਾਮ॥੪॥

*(ਆਸਾ ਮ:੫, ੩੭੪-੫)*

(ਕ) ਸਚ ਬਿਨੁ ਸਤੁ ਸੰਤੋਖੁ ਨ ਪਾਵੈ॥

*(ਮਾਰੂ ਮ:੧, ੧੦੪੦-੧੮)*

(ਖ) ਜਤੁ ਸਤੁ ਸੰਜਮੁ ਸੀਲੁ ਨ ਰਾਖਿਆ ਪ੍ਰੇਤ ਪਿੰਜਰ ਮਹਿ ਕਾਸਟੁ ਭਇਆ॥
ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧ ਸੰਗਤਿ ਬਿਨੁ ਬਾਦਿ ਜਇਆ॥੨॥

*(ਰਾਮਕਲੀ ਮ:੧, ੯੦੬-੧੦)*

(ਗ) ਨਿਹਚਲੁ ਏਕੁ ਸਦਾ ਸਚੁ ਸੋਈ॥ ਪੂਰੇ ਗੁਰ ਤੇ ਸੋਝੀ ਹੋਈ॥
ਹਰਿ ਰਸਿ ਭੀਨੇ ਸਦਾ ਧਿਆਇਨਿ ਗੁਰਮਤਿ ਸੀਲੁ ਸੰਨਾਹਾ ਹੇ॥੧॥

*(ਮਾਰੂ ਮ:੩, ੧੦੫੭-੧੨)*

(ਘ) ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ॥ ਸ੍ਰਿਸਟਿ ਉਪਾਇ ਦੁਖਾ ਸੁਖ ਦੀਏ॥
ਦੁਖ ਸੁਖ ਹੀ ਤੇ ਭਏ ਨਿਰਾਲੇ ਗੁਰਮੁਖਿ ਸੀਲੁ ਸਨਾਹਾ ਹੇ॥੮॥

*(ਮਾਰੂ ਮ:੩, ੧੦੩੨-੧੬)*

(ਙ) ਸੀਲ ਸੰਜਮਿ ਪ੍ਰਿਅ ਆਗਿਆ ਮਾਨੈ॥ ਤਿਸੁ ਨਾਰੀ ਕਉ ਦੁਖੁ ਨ ਜਮਾਨੈ॥੩॥

*(ਗਉੜੀ ਮ:੫, ੧੮੫-੧੭)*

(ਚ) ਬਿਨੁ ਪਿਰ ਕਾਮਣਿ ਕਰੇ ਸੀਗਾਰੁ॥ ਦੁਹਚਾਰਣੀ ਕਹੀਐ ਨਿਤ ਹੋਇ ਖੁਆਰੁ॥
ਮਨਮੁਖ ਕਾ ਇਹੁ ਬਾਦਿ ਆਚਾਰੁ॥ ਬਹੁ ਕਰਮ ਦ੍ਰਿੜਾਵਹਿ ਨਾਮੁ ਵਿਸਾਰਿ॥੨॥
ਗੁਰਮੁਖਿ ਕਾਮਣਿ ਬਣਿਆ ਸੀਗਾਰੁ॥ ਸਬਦੇ ਪਿਰੁ ਰਾਖਿਆ ਉਰ ਧਾਰਿ॥
ਏਕੁ ਪਛਾਣੈ ਹਉਮੈ ਮਾਰਿ॥ ਸੋਭਾਵੰਤੀ ਕਹੀਐ ਨਾਰਿ॥੩॥

*(ਮਲਾਰ ਮ:੩, ੧੨੭੭-੧੨)*

(ਛ) ਗੁਰ ਤੇ ਮੁਹੁ ਫੇਰੇ ਜੇ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ॥
ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ॥੪॥

*(ਪ੍ਰਭਾਤੀ ਮ:੩, ੧੩੩੪-੧੭)*

(ਜ) ਜਗੁ ਬੰਦੀ ਮੁਕਤੇ ਹਉ ਮਾਰੀ॥ ਜਗਿ ਗਿਆਨੀ ਵਿਰਲਾ ਆਚਾਰੀ॥
ਜਗਿ ਪੰਡਿਤੁ ਵਿਰਲਾ ਵੀਚਾਰੀ॥ ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ॥੬॥

*(ਆਸਾ ਮ:੧, ੪੧੩-੧)*

(ਝ) ਨਾਮ ਬਿਨਾ ਕੈਸੇ ਆਚਾਰ॥੧॥

*(ਪ੍ਰਭਾਤੀ ਮ:੧, ੧੩੩੦-੧੬)*

(ਞ) ਬਿਨੁ ਸਬਦੈ ਆਚਾਰੁ ਨ ਕਿਨਹੀ ਪਾਇਆ॥
ਗੁਰਮੁਖਿ ਓਅੰਕਾਰਿ ਸਚਿ ਸਮਾਇਆ॥੧੬॥

*(ਮਲਾਰ ਵਾਰ ਮ:੩, ੧੨੮੫-੯)*

(ਟ) ਪਾਂਡੇ ਐਸਾ ਬ੍ਰਹਮ ਬੀਚਾਰੁ॥ ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ॥੧॥ਰਹਾਉ॥

*(ਆਸਾ ਮ:੧, ੩੫੫-੩)*

(ਠ) ਆਚਾਰੀ ਨਹੀ ਜੀਤਿਆ ਜਾਇ॥ ਪਾਠ ਪੜੈ ਨਹੀ ਕੀਮਤਿ ਪਾਇ॥

ਅਸਟ ਦਸੀ ਚਹੁ ਭੇਦੁ ਨ ਪਾਇਆ॥ ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ॥੫॥

*(ਆਸਾ ਮ:੧, ੩੫੫-੮)*

(ਡ) ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ॥
ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ॥੩॥

*(ਗੂਜਰੀ ਜੈ ਦੇਵ, ੫੨੬-੧੬)*

(ਢ) ਆਚਾਰਿ ਤੂ ਵੀਚਾਰਿ ਆਪੇ ਹਰਿ ਨਾਮੁ ਸੰਜਮ ਜਪ ਤਪੋ॥
ਸਖਾ ਸੈਨੁ ਪਿਆਰੁ ਪ੍ਰੀਤਮੁ ਨਾਮੁ ਹਰਿ ਕਾ ਜਪੁ ਜਪੋ॥੨॥

*(ਤੁਖਾਰੀ ਮ:੧, ੧੧੧੩-੨)*

(ਣ) ਆਚਾਰ ਬਿਉਹਾਰ ਜਾਤਿ ਹਰਿ ਗੁਨੀਆ॥ ਮਹਾ ਅਨੰਦ ਕੀਰਤਨ ਹਰਿ ਸੁਨੀਆ॥੩॥

*(ਟੋਡੀ ਮ:੫, ੭੧੫-੯)*

(ਤ) ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ॥੩॥

*(ਮਲਾਰ ਰਵਿਦਾਸ, ੧੨੯੩-੧੨)*

(ਥ) ਅਤਿ ਸੂਚੀ ਤੇਰੀ ਪਾਕਸਾਲ॥ ਕਰਿ ਇਸਨਾਨੁ ਪੂਜਾ ਤਿਲਕੁ ਲਾਲ॥
ਗਲੀ ਗਰਬਹਿ ਮੁਖਿ ਗੋਵਹਿ ਗਿਆਨ॥ ਸਭਿ ਬਿਧਿ ਖੋਈ ਲੋਭਿ ਸੁਆਨ॥੨॥
ਕਾਪਰ ਪਹਿਰਹਿ ਭੋਗਹਿ ਭੋਗ॥ ਆਚਾਰ ਕਰਹਿ ਸੋਭਾ ਮਹਿ ਲੋਗ॥
ਚੋਆ ਚੰਦਨ ਸੁਗੰਧ ਬਿਸਥਾਰ॥ ਸੰਗੀ ਖੋਟਾ ਕ੍ਰੋਧੁ ਚੰਡਾਲ॥੩॥
ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥
ਸੁਇਨਾ ਰੂਪਾ ਤੁਝ ਪਹਿ ਦਾਮ॥ ਸੀਲੁ ਬਿਗਾਰਿਓ ਤੇਰਾ ਕਾਮ॥੪॥
ਜਾ ਕਉ ਦ੍ਰਿਸਟਿ ਮਇਆ ਹਰਿ ਰਾਇ॥ ਸਾ ਬੰਦੀ ਤੇ ਲਈ ਛਡਾਇ॥
ਸਾਧਸੰਗਿ ਮਿਲਿ ਹਰਿ ਰਸੁ ਪਾਇਆ॥ ਕਹੁ ਨਾਨਕ ਸਫਲ ਓਹ ਕਾਇਆ॥੫॥

*(ਆਸਾ ਮ:੫, ੩੭੪-੩)*

(ਦ) ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ॥
ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ॥

*(ਸੋਰਠਿ ਵਾਰ ਮ:੩, ੬੪੫-੮)*

(ਧ) ਸਾਕਤ ਨਰ ਹੋਛੀ ਮਤਿ ਮਧਿਮ ਜਿਨ੍ ਹਰਿ ਹਰਿ ਸੇਵ ਨ ਕਰਾ॥
ਤੇ ਨਰ ਭਾਗਹੀਨ ਦੁਹਚਾਰੀ ਓਇ ਜਨਮਿ ਮੁਏ ਫਿਰਿ ਮਰਾ॥੩॥

*(ਬਿਲਾਵਲੁ ਮ:੪, ੭੯੯-੧੫)*

(ਨ) ਮੁੰਧ ਇਆਣੀ ਮਨਮੁਖੀ ਫਿਰਿ ਆਵਣ ਜਾਣਾ ਅੰਙੁ॥
ਹਰਿ ਪ੍ਰਭੁ ਚਿਤਿ ਨ ਆਇਓ ਮਨਿ ਦੂਜਾ ਭਾਉ ਸਹਲੰਙੁ॥੨॥
ਹਮ ਮੈਲੁ ਭਰੇ ਦੁਹਚਾਰੀਆ ਹਰਿ ਰਾਖਹੁ ਅੰਗੀ ਅੰਙੁ॥
ਗੁਰਿ ਅੰਮ੍ਰਿਤ ਸਰਿ ਨਵਲਾਇਆ ਸਭਿ ਲਾਥੇ ਕਿਲਵਿਖ ਪੰਙੁ॥੩॥

*(ਸੂਹੀ ਮ:੪, ੭੩੨-੨)*

**ਇਛਾ ਪੂਰਕ (੩੦੦)**

(ੳ) ਕਰਿ ਕਿਰਪਾ ਹਰਿ ਮੇਲਿਆ ਮੇਰਾ ਸਤਿਗੁਰੁ ਪੂਰਾ॥

ਇਛ ਪੁੰਨੀ ਜਨ ਕੇਰੀਆ ਲੇ ਸਤਿਗੁਰ ਧੂਰਾ॥੨॥

*(ਗਉੜੀ ਮ:੪, ੧੬੮-੧੩)*

(ਅ) ਮਨ ਕੀ ਇਛ ਪੁਜਾਵਣਹਾਰਾ॥ ਸਦਾ ਸਦਾ ਜਾਈ ਬਲਿਹਾਰਾ॥
ਨਾਨਕ ਦਾਨੁ ਕੀਆ ਦੁਖ ਭੰਜਨਿ ਰਤੇ ਰੰਗਿ ਰਸਾਲੀ ਜੀਉ॥੪॥

*(ਮਾਝ ਮ:੫, ੧੦੬-੨)*

(ੲ) ਸੇਵਕ ਕੀ ਮਨਸਾ ਪੂਰੀ ਭਈ॥ ਸਤਿਗੁਰ ਤੇ ਨਿਰਮਲ ਮਤਿ ਲਈ॥
ਜਨ ਕਉ ਪ੍ਰਭੁ ਹੋਇਓ ਦਇਆਲੁ॥ ਸੇਵਕ ਕੀਨੋ ਸਦਾ ਨਿਹਾਲੁ॥
ਬੰਧਨ ਕਾਟਿ ਮੁਕਤਿ ਜਨੁ ਭਇਆ॥ ਜਨਮ ਮਰਨ ਦੂਖੁ ਭ੍ਰਮੁ ਗਇਆ॥
ਇਛ ਪੁੰਨੀ ਸਰਧਾ ਸਭ ਪੂਰੀ॥ ਰਵਿ ਰਹਿਆ ਸਦ ਸੰਗਿ ਹਜੂਰੀ॥
ਜਿਸ ਕਾ ਸਾ ਤਿਨਿ ਲੀਆ ਮਿਲਾਇ॥ ਨਾਨਕ ਭਗਤੀ ਨਾਮਿ ਸਮਾਇ॥੩॥

*(ਗਉੜੀ ਸੁਖਮਨੀ ਮ:੫, ੨੮੯-੧੬)*

(ਸ) ਸੂਕੇ ਹਰੇ ਕੀਏ ਖਿਨ ਮਾਹੇ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ॥੧॥
ਕਾਟੇ ਕਸਟ ਪੂਰੇ ਗੁਰਦੇਵ॥ ਸੇਵਕ ਕਉ ਦੀਨੀ ਅਪੁਨੀ ਸੇਵ॥੧॥ਰਹਾਉ॥
ਮਿਟਿ ਗਈ ਚਿੰਤ ਪੁਨੀ ਮਨ ਆਸਾ॥ ਕਰੀ ਦਇਆ ਸਤਿਗੁਰਿ ਗੁਣਤਾਸਾ॥੨॥
ਦੁਖ ਨਾਠੇ ਸੁਖ ਆਇ ਸਮਾਏ॥ ਢੀਲ ਨ ਪਰੀ ਜਾ ਗੁਰਿ ਫੁਰਮਾਏ॥੩॥
ਇਛ ਪੁਨੀ ਪੂਰੇ ਗੁਰ ਮਿਲੇ॥ ਨਾਨਕ ਤੇ ਜਨ ਸੁਫਲ ਫਲੇ॥੪॥

*(ਗਉੜੀ ਮ:੫, ੧੯੧-੮)*

(ਹ) ਸਿਮਰਿ ਸਿਮਰਿ ਦਾਤਾਰੁ ਮਨੋਰਥ ਪੂਰਿਆ॥
ਇਛ ਪੁੰਨੀ ਮਨਿ ਆਸ ਗਏ ਵਿਸੂਰਿਆ॥
ਪਾਇਆ ਨਾਮੁ ਨਿਧਾਨੁ ਜਿਸ ਨੋ ਭਾਲਦਾ॥
ਜੋਤਿ ਮਿਲੀ ਸੰਗਿ ਜੋਤਿ ਰਹਿਆ ਘਾਲਦਾ॥
ਸੂਖ ਸਹਜ ਆਨੰਦ ਵੁਠੇ ਤਿਤੁ ਘਰਿ॥
ਆਵਣ ਜਾਣ ਰਹੇ ਜਨਮੁ ਨ ਤਹਾ ਮਰਿ॥
ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ॥
ਗੁਰ ਪ੍ਰਸਾਦਿ ਨਾਨਕ ਸਚਿ ਸਮਾਇਆ॥੨੧॥

*(ਗੂਜਰੀ ਵਾਰ ਮ:੫, ੫੨੪-੪)*

(ਕ) ਸੰਤਨ ਕੈ ਪਰਸਾਦਿ ਹਰਿ ਹਰਿ ਪਾਇਆ ਰਾਮ॥
ਇਛ ਪੁੰਨੀ ਮਨਿ ਸਾਂਤਿ ਤਪਤਿ ਬੁਝਾਇਆ ਰਾਮ॥

*(ਬਿਹਾਗੜਾ ਮ:੫, ੫੪੩-੬)*

(ਖ) ਇਛ ਪੁੰਨੀ ਮੇਰੀ ਮਨੁ ਤਨੁ ਹਰਿਆ ਜੀਉ॥
ਦਰਸਨ ਪੇਖਤ ਸਭ ਦੁਖ ਪਰਹਰਿਆ ਜੀਉ॥
ਹਰਿ ਹਰਿ ਨਾਮੁ ਜਪੇ ਜਪਿ ਤਰਿਆ ਜੀਉ॥
ਇਹੁ ਅਜਰੁ ਨਾਨਕ ਸੁਖ ਸਹੀਐ ਜੀਉ॥੪॥

*(ਗਉੜੀ ਮਾਝ ਮ:੫, ੨੧੭-੮)*

(ਗ) ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ॥

ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ॥੧॥

*(ਧਨਾਸਰੀ ਮ:੪, ੬੬੯-੧੯)*

(ਘ) ਨਉ ਨਿਧਿ ਤੇਰੈ ਸਗਲ ਨਿਧਾਨ॥ ਇਛਾ ਪੂਰਕੁ ਰਖੈ ਨਿਦਾਨ॥੧॥
ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ॥ ਤੂੰ ਮਨਿ ਵਸਿਆ ਲਗੈ ਨ ਦੂਖਾ॥੧॥ ਰਹਾਉ॥

*(ਆਸਾ ਮ:੫, ੩੭੬-੨)*

(ਙ) ਇਛਾ ਮਨ ਕੀ ਪੂਰੀਐ ਜਪੀਐ ਸੁਖ ਸਾਗਰੁ॥
ਹਰਿ ਕੇ ਚਰਨ ਅਰਾਧੀਅਹਿ ਗੁਰ ਸਬਦਿ ਰਤਨਾਗਰੁ॥

*(ਕਾਨੜਾ ਵਾਰ ਮ:੪, ੧੩੧੮-੮)*

(ਚ) ਜਨ ਕੇ ਪੂਰਿ ਮਨੋਰਥ ਹਰਿ ਪ੍ਰਭ ਹਰਿ ਨਾਮੁ ਦੇਵਹੁ ਹਰਿ ਲੰਞੁ॥
ਜਨ ਨਾਨਕ ਮਨਿ ਤਨਿ ਅਨਦੁ ਭਇਆ ਹੈ ਗੁਰਿ ਮੰਤ੍ਰੁ ਦੀਓ ਹਰਿ ਭੰਞੁ॥੪॥

*(ਬਸੰਤੁ ਹਿੰਡੋਲ ਮ:੪, ੧੧੭੯-੧੮)*

(ਛ) ਮਨ ਕੀਆ ਇਛਾਂ ਪੂਰੀਆ ਸਬਦਿ ਰਹਿਆ ਭਰਪੂਰਿ॥
ਭੈ ਭਾਇ ਭਗਤਿ ਕਰਹਿ ਦਿਨੁ ਰਾਤੀ ਹਰਿ ਜੀਉ ਵੇਖੈ ਸਦਾ ਹਦੂਰਿ॥

*(ਸਿਰੀ ਮ:੩, ੩੪-੧੬)*

(ਜ) ਮਨ ਕੀਆ ਇਛਾਂ ਪੂਰੀਆ ਪਾਇਆ ਨਾਮੁ ਨਿਧਾਨੁ॥
ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ॥
ਗੁਰ ਪਰਸਾਦੀ ਮੁਖੁ ਊਜਲਾ ਜਪਿ ਨਾਮੁ ਦਾਨੁ ਇਸਨਾਨੁ॥
ਕਾਮੁ ਕ੍ਰੋਧੁ ਲੋਭੁ ਬਿਨਸਿਆ ਤਜਿਆ ਸਭੁ ਅਭਿਮਾਨੁ॥੨॥

*(ਸਿਰੀ ਮ:੫, ੪੬-੪)*

(ਝ) ਧੰਨੁ ਸੁ ਵੇਲਾ ਘੜੀ ਧੰਨੁ ਧਨੁ ਮੂਰਤੁ ਪਲੁ ਸਾਰੁ॥
ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ॥
ਮਨ ਕੀਆ ਇਛਾ ਪੂਰੀਆ ਹਰਿ ਪਾਇਆ ਅਗਮ ਅਪਾਰੁ॥
ਹਉਮੈ ਤੁਟਾ ਮੋਹੜਾ ਇਕੁ ਸਚੁ ਨਾਮੁ ਆਧਾਰੁ॥
ਜਨੁ ਨਾਨਕੁ ਲਗਾ ਸੇਵ ਹਰਿ ਉਧਰਿਆ ਸਗਲ ਸੰਸਾਰੁ॥੨॥

*(ਰਾਮਕਲੀ ਵਾਰ ਮ:੫, ੯੫੮-੧੦)*

(ਞ) ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ॥
ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ॥
ਮਨ ਕੀਆ ਇਛਾ ਪੂਰੀਆ ਪਾਇਆ ਧੁਰਿ ਸੰਜੋਗ॥
ਨਾਨਕ ਪਾਇਆ ਸਚੁ ਨਾਮੁ ਸਦ ਹੀ ਭੋਗੇ ਭੋਗ॥੧॥

*(ਰਾਮਕਲੀ ਵਾਰ ਮ:੫, ੯੫੮-੧੯)*

## ਇਜ਼ਤ (੩੦੧)

ਇਸ ਪ੍ਰਸੰਗ ਦੁਆਰਾ ਇਜ਼ਤ, ਬੇਇਜ਼ਤੀ, ਪਤਿ, ਅਪਤਿ, ਮਾਣ ਸਤਿਕਾਰ, ਆਬਰੂ, ਆਭਾ, ਸਨਮਾਨ, ਅਪਮਾਨ ਪਰਥਾਇ ਉਦਾਹਰਣ ਅੰਕਿਤ ਕੀਤੇ ਗਏ ਹਨ। ਜਸ, ਅਪਜਸ, ਕੀਰਤੀ, ਅਪਕੀਰਤੀ, ਪਰਥਾਇ ਭੀ ਪ੍ਰਮਾਣ ਦਰਜ ਕੀਤੇ ਗਏ ਹਨ। ਇਜ਼ਤ, ਬੇਇਜ਼ਤੀ ਵਾਹਿਗੁਰੂ ਦੀ ਦਾਤ ਹੈ। ਜੀਵ ਦੇ ਆਪਣੇ ਵਸੀਕਾਰ ਕੁਝ ਭੀ ਨਹੀਂ ਹੈ।

(ੳ) ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ॥੨॥

*(ਵਾਰ ਮਾਝ ਮ:੨, ੧੫੦-੯)*

(ਅ) ਸੀਲ ਸੰਜਮਿ ਪ੍ਰਿਅ ਆਗਿਆ ਮਾਨੈ॥ ਤਿਸੁ ਨਾਰੀ ਕਉ ਦੁਖੁ ਨ ਜਮਾਨੈ॥੩॥
ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ॥
ਧੰਨੁ ਸਤੀ ਦਰਗਹ ਪਰਵਾਨਿਆ॥੪॥

*(ਗਉੜੀ ਗੁਆਰੇਰੀ ਮ:੫, ੧੮੫-੧੭)*

(ੲ) ਜਬ ਤੇ ਸਾਧੂ ਸੰਗਤਿ ਪਾਏ॥ ਗੁਰ ਭੇਟਤ ਹਉ ਗਈ ਬਲਾਏ॥
ਸਾਸਿ ਸਾਸਿ ਹਰਿ ਗਾਵੈ ਨਾਨਕੁ ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ॥੪॥

*(ਮਾਝ ਮ:੫, ੧੦੧-੧੫)*

(ਸ) ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ॥੧॥

*(ਵਾਰ ਮਾਝ ਮ:੧, ੧੩੮-੧੧)*

(ਹ) ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥
ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥
ਰਾਜਿ ਰੰਗੁ ਮਾਲਿ ਰੰਗੁ॥ ਰੰਗਿ ਰਤਾ ਨਚੈ ਨੰਗੁ॥
ਨਾਨਕ ਠਗਿਆ ਮੁਠਾ ਜਾਇ॥ ਵਿਣੁ ਨਾਵੈ ਪਤਿਗਇਆ ਗਵਾਇ॥੧॥

*(ਵਾਰ ਮਾਝ ਮ:੧, ੧੪੨-੧੦)*

(ਕ) ਵੇਲਿ ਪਿੰਞਾਇਆ ਕਤਿ ਵੁਣਾਇਆ॥ ਕਟਿ ਕੁਟਿ ਕਰਿ ਖੁੰਬਿ ਚੜਾਇਆ॥
ਲੋਹਾ ਵਢੇ ਦਰਜੀ ਪਾੜੇ ਸੂਈ ਧਾਗਾ ਸੀਵੈ॥
ਇਉ ਪਤਿ ਪਾਟੀ ਸਿਫਤੀ ਸੀਪੈ ਨਾਨਕ ਜੀਵਤ ਜੀਵੈ॥

*(ਰਾਮਕਲੀ ਵਾਰ ਮ:੧, ੯੫੫-੧੭)*

(ਖ) ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ॥
ਤਿਨੁ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ॥
ਕਰਮ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ॥੨॥

*(ਸਿਰੀ ਮ:੧, ੧੬-੭)*

(ਗ) ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ॥
ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ॥
ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ॥੩॥

*(ਸਿਰੀ ਮ:੧, ੨੧-੩)*

(ਘ) ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ॥
ਗੁਰਮੁਖਿ ਆਪੇ ਦੇਇ ਵਡਾਈ ਆਪੇ ਸੇਵ ਕਰਾਏ॥੨॥

*(ਸਿਰੀ ਮ:੩, ੩੨-੭)*

(ਙ) ਸੋਈ ਕਰਣਾ ਜਿ ਆਪਿ ਕਰਾਏ॥ ਜਿਥੈ ਰਖੈ ਸਾ ਭਲਾ ਜਾਏ॥
ਸੋਈ ਸਿਆਣਾ ਸੋ ਪਤਿਵੰਤਾ ਹੁਕਮੁ ਲਗੈ ਜਿਸੁ ਮੀਠਾ ਜੀਉ॥੧॥

*(ਮਾਝ ਮ:੫, ੧੦੮-੧੫)*

(ਚ) ਆਪੇ ਕਰਤਾ ਦੇ ਵਡਿਆਈ॥ ਜਿਨ ਕਉ ਆਪਿ ਲਿਖਤੁ ਧੁਰਿ ਪਾਈ॥

ਨਾਨਕ ਨਾਮੁ ਮਿਲੈ ਭਉ ਭੰਜਨੁ ਗੁਰ ਸਬਦੀ ਸੁਖੁ ਪਾਵਣਿਆ॥੮॥

(ਮਾਝ ਮ:੫, ੧੩੦-੯)

(ਛ) ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ॥
ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ॥੨॥

(ਗਉੜੀ ਮ:੫, ੨੦੯-੧੫)

(ਜ) ਅਪੁਨੇ ਜਨ ਕਾ ਪਰਦਾ ਢਾਕੈ॥ ਅਪਨੇ ਸੇਵਕ ਕੀ ਸਰਪਰ ਰਾਖੈ॥
ਅਪਨੇ ਦਾਸ ਕਉ ਦੇਇ ਵਡਾਈ॥ ਅਪਨੇ ਸੇਵਕ ਕਉ ਨਾਮੁ ਜਪਾਈ॥
ਅਪਨੇ ਸੇਵਕ ਕੀ ਆਪਿ ਪਤਿ ਰਾਖੈ॥ ਤਾ ਕੀ ਗਤਿ ਮਿਤਿ ਕੋਇ ਨ ਲਾਖੈ॥

(ਗਉੜੀ ਸੁਖਮਨੀ ਮ:੫, ੨੮੫-੧੫)

(ਝ) ਜਬ ਹਮ ਏਕੋ ਏਕੁ ਕਰਿ ਜਾਨਿਆ॥ ਤਬ ਲੋਗਹ ਕਾਹੇ ਦੁਖੁ ਮਾਨਿਆ॥੧॥
ਹਮ ਅਪਤਹ ਅਪੁਨੀ ਪਤਿ ਖੋਈ॥ ਹਮਰੈ ਖੋਜਿ ਪਰਹੁ ਮਤਿ ਕੋਈ॥੧॥ ਰਹਾਉ॥
ਹਮ ਮੰਦੇ ਮੰਦੇ ਮਨ ਮਾਹੀ॥ ਸਾਝ ਪਾਤਿ ਕਾਹੂ ਸਿਉ ਨਾਹੀ॥੨॥
ਪਤਿ ਅਪਤਿ ਤਾ ਕੀ ਨਹੀ ਲਾਜ॥ ਤਬ ਜਾਨਹੁਗੇ ਜਬ ਉਘਰੈਗੋ ਪਾਜ॥੩॥
ਕਹੁ ਕਬੀਰ ਪਤਿ ਹਰਿ ਪਰਵਾਨੁ॥ ਸਰਬ ਤਿਆਗਿ ਭਜੁ ਕੇਵਲ ਰਾਮੁ॥੪॥

(ਗਉੜੀ ਕਬੀਰ, ੩੨੪-੧)

(ਞ) ਲੋਕਿ ਪਤੀਣੈ ਨਾ ਪਤਿ ਹੋਇ॥ ਤਾ ਪਤਿ ਰਹੈ ਰਾਖੈ ਜਾ ਸੋਇ॥੨॥

(ਧਨਾਸਰੀ ਮ:੧, ੬੬੧-੬)

(ਟ) ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ॥
ਲਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਿ ਰਾਖਹਿ ਮਾਨੁ॥
ਜਾਂ ਪਤਿ ਲੇਖੈ ਨਾ ਪਵੈ ਤਾਂ ਸਭਿ ਨਿਰਾਫਲ ਕਾਮ॥੧॥
ਹਰਿ ਕੇ ਨਾਮ ਬਿਨਾ ਜਗੁ ਧੰਧਾ॥
ਜੇ ਬਹੁਤਾ ਸਮਝਾਈਐ ਭੋਲਾ ਭੀ ਸੋ ਅੰਧੋਅੰਧਾ॥੧॥ ਰਹਾਉ॥
ਲਖ ਖਟੀਅਹਿ ਲਖ ਸੰਜੀਅਹਿ ਖਾਜਹਿ ਲਖ ਆਵਹਿ ਲਖ ਜਾਹਿ॥
ਜਾਂ ਪਤਿ ਲੇਖੈ ਨਾ ਪਵੈ ਤਾਂ ਜੀਅ ਕਿਥੈ ਫਿਰਿ ਪਾਹਿ॥੨॥
ਲਖ ਸਾਸਤ ਸਮਝਾਵਣੀ ਲਖ ਪੰਡਿਤ ਪੜਹਿ ਪੁਰਾਣ॥
ਜਾਂ ਪਤਿ ਲੇਖੈ ਨਾ ਪਵੈ ਤਾਂ ਸਭੈ ਕੁਪਰਵਾਣ॥੩॥
ਸਚ ਨਾਮਿ ਪਤਿ ਊਪਜੈ ਕਰਮਿ ਨਾਮੁ ਕਰਤਾਰੁ॥
ਅਹਿਨਿਸਿ ਹਿਰਦੈ ਜੇ ਵਸੈ ਨਾਨਕ ਨਦਰੀ ਪਾਰੁ॥੪॥

(ਆਸਾ ਮ:੧, ੩੫੮-੧)

(ਠ) ਜੀਉ ਪਿੰਡੁ ਧਨੁ ਅਰਪਿਆ ਸੇਈ ਪਤਿਵੰਤੇ॥
ਆਪਨੜੇ ਪ੍ਰਭ ਭਾਣਿਆ ਨਿਤ ਕੇਲ ਕਰੰਤੇ॥੩॥

(ਆਸਾ ਮ:੫, ੩੯੯-੧੦)

(ਡ) ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥੧॥

(ਆਸਾ ਮ:੫, ੪੦੩-੧੪)

(ਢ) ਬਿਨੁ ਨਾਵੈ ਕੋਇ ਨ ਮੰਨੀਐ ਮਨਮੁਖਿ ਪਤਿ ਗਵਾਈ॥

ਜਮਪੁਰਿ ਬਾਧੇ ਮਾਰੀਅਹਿ ਬਿਰਥਾ ਜਨਮੁ ਗਵਾਈ॥੬॥
ਨਾਮੈ ਕੀ ਸਭ ਸੇਵਾ ਕਰੈ ਗੁਰਮੁਖਿ ਨਾਮੁ ਬੁਝਾਈ॥
ਨਾਮਹੁ ਹੀ ਨਾਮੁ ਮੰਨੀਐ ਨਾਮੇ ਵਡਿਆਈ॥੭॥

*(ਆਸਾ ਮ:੩, ੪੨੬-੬)*

(ਟ) ਅਪਜਸੁ ਮਿਟੈ ਹੋਵੈ ਜਗਿ ਕੀਰਤਿ ਦਰਗਹ ਬੈਸਣੁ ਪਾਈਐ॥
ਜਮ ਕੀ ਤ੍ਰਾਸ ਨਾਸ ਹੋਇ ਖਿਨ ਮਹਿ ਸੁਖ ਅਨਦ ਸੇਤੀ ਘਰਿ ਜਾਈਐ॥੧॥

*(ਗੂਜਰੀ ਵਾਰ ਮ:੫, ੫੦੦-੮)*

(ਤ) ਸੋ ਧਨਵੰਤਾ ਜਿਨਿ ਪ੍ਰਭੁ ਧਿਆਇਆ॥ ਸੋ ਪਤਿਵੰਤਾ ਜਿਨਿ ਸਾਧਸੰਗੁ ਪਾਇਆ॥
ਪਾਰਬ੍ਰਹਮੁ ਜਾ ਕੈ ਮਨਿ ਵੂਠਾ ਸੋ ਪੂਰ ਕਰੰਮਾ ਨਾ ਛਿਨਾ॥੧੧॥

*(ਮਾਰੂ ਸੋਲਹੇ ਮ:੫, ੧੦੭੯-੧੩)*

(ਥ) ਮੇਰੇ ਸਤਿਗੁਰ ਹੀ ਪਤਿ ਰਾਖੁ॥
ਚੀਤਿ ਆਵਹਿ ਤਬ ਹੀ ਪਤਿ ਪੂਰੀ ਬਿਸਰਤ ਰਲੀਐ ਖਾਕੁ॥੧॥ ਰਹਾਉ॥

*(ਮਾਰੂ ਮ:੫, ੧੦੦੩-੧੦)*

(ਦ) ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ॥
ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥੧॥
ਤੈਡੈ ਸਿਮਰਣਿ ਹਭੁ ਕਿਛੁ ਲਧਮੁ ਬਿਖਮੁ ਨ ਡਿਠਮੁ ਕੋਈ॥
ਜਿਸੁ ਪਤਿ ਰਖੈ ਸਚਾ ਸਾਹਿਬੁ ਨਾਨਕ ਮੇਟਿ ਨ ਸਕੈ ਕੋਈ॥੨॥

*(ਗੂਜਰੀ ਵਾਰ ਮ:੫, ੫੨੦-੧)*

(ਧ) ਸੇ ਹਰਿ ਦਰਗਹ ਪੈਨਾਇਆ ਮੇਰੀ ਜਿੰਦੁੜੀਏ ਅਹਿਨਿਸਿ ਸਾਚਿ ਸਮਾਣੇ ਰਾਮ॥

*(ਬਿਹਾਗੜਾ ਮ:੪, ੫੪੧-੯)*

(ਨ) ਪ੍ਰਭ ਕੀ ਸੇਵਾ ਜਨ ਕੀ ਸੋਭਾ॥ ਕਾਮ ਕ੍ਰੋਧ ਮਿਟੇ ਤਿਸੁ ਲੋਭਾ॥

*(ਪ੍ਰਭਾਤੀ ਮ:੫, ੧੩੩੮-੨)*

(ਪ) ਸੋ ਪਤਿਵੰਤਾ ਸੋ ਧਨਵੰਤਾ॥ ਜਿਸੁ ਮਨਿ ਵਸਿਆ ਹਰਿ ਭਗਵੰਤਾ॥

*(ਮਾਰੂ ਸੋਲਹੇ ਮ:੫, ੧੦੭੧-੧੬)*

(ਫ) ਮੈ ਅਵਰੁ ਨ ਕੋਈ ਸੂਝੈ ਬੂਝੈ ਮਨਿ ਹਰਿ ਜਪੁ ਜਪਉ ਜਪਾਇਆ॥
ਨਾਮਹੀਣ ਫਿਰਹਿ ਸੇ ਨਕਟੇ ਤਿਨ ਘਸਿ ਘਸਿ ਨਕ ਵਢਾਇਆ॥੩॥

*(ਰਾਮਕਲੀ ਮ:੪, ੮੮੨-੫)*

(ਬ) ਨਾਮਹੀਨ ਨਕਟੇ ਫਿਰਹਿ ਬਿਨੁ ਨਾਵੈ ਬਹਿ ਰੋਇ॥
ਨਾਨਕ ਜੋ ਧੁਰਿ ਕਰਤੈ ਲਿਖਿਆ ਸੁ ਮੇਟਿ ਨ ਸਕੈ ਕੋਇ॥੧੪॥

*(ਸਲੋਕ ਮ:੩, ੧੪੧੪-੭)*

(ਭ) ਜਿਨ ਹਰਿ ਹਿਰਦੈ ਨਾਮੁ ਨ ਵਸਿਓ ਤਿਨ ਸਭਿ ਕਾਰਜ ਫੀਕ॥
ਜੈਸੇ ਸੀਗਾਰੁ ਕਰੈ ਦੇਹ ਮਾਨੁਖ ਨਾਮ ਬਿਨਾ ਨਕਟੇ ਨਕ ਕੀਕ॥੩॥

*(ਪ੍ਰਭਾਤੀ ਮ:੪, ੧੩੩੬-੪)*

(ਮ) ਪਤਿ ਰਾਖੀ ਗੁਰਿ ਪਾਰਬ੍ਰਹਮ ਤਜਿ ਪਰਪੰਚ ਮੋਹ ਬਿਕਾਰ॥
ਨਾਨਕ ਸੋਊ ਆਰਾਧੀਐ ਅੰਤੁ ਨ ਪਾਰਾਵਾਰੁ॥੧॥

*(ਗਉੜੀ ਬਾਵਨ ਅਖਰੀ ਮ:੫, ੨੫੮-੧)*

(ਯ) ਕਿਤੀ ਬੈਹਨਿ੍ ਬੈਹਣੇ ਮੁਚੁ ਵਜਾਇਨਿ ਵਜ॥
ਨਾਨਕ ਸਚੇ ਨਾਮ ਵਿਣੁ ਕਿਸੈ ਨ ਰਹੀਆ ਲਜ॥੨॥

(ਗੂਜਰੀ ਵਾਰ ਮ:੫, ੫੧੮-੮)

(ਰ) ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਹਰਿ ਦਰਗਹ ਕਾਢੇ ਮਾਰੀ॥
ਤੇ ਨਰ ਨਿੰਦਕ ਸੋਭ ਨ ਪਾਵਹਿ ਤਿਨ ਨਕ ਕਾਟੇ ਸਿਰਜਨਹਾਰੀ॥੩॥

(ਭੈਰਉ ਮ:੪, ੧੧੩੫-੧੦)

(ਲ) ਜਿਨ ਅੰਦਰਿ ਨਿੰਦਾ ਦੁਸਟੁ ਹੈ ਨਕ ਵਢੇ ਨਕ ਵਢਾਇਆ॥
ਮਹਾ ਕਰੂਪ ਦੁਖੀਏ ਸਦਾ ਕਾਲੇ ਮੁਹ ਮਾਇਆ॥
ਭਲਕੇ ਉਠਿ ਨਿਤ ਪਰ ਦਰਬੁ ਹਿਰਹਿ ਹਰਿ ਨਾਮੁ ਚੁਰਾਇਆ॥
ਹਰਿ ਜੀਉ ਤਿਨ ਕੀ ਸੰਗਤਿ ਮਤ ਕਰਹੁ ਰਖਿ ਲੇਹੁ ਹਰਿ ਰਾਇਆ॥
ਨਾਨਕ ਪਇਐ ਕਿਰਤਿ ਕਮਾਵਦੇ ਮਨਮੁਖਿ ਦੁਖੁ ਪਾਇਆ॥੧੭॥

ਸਾਰੰਗ ਵਾਰ ਮ:੪, ੧੨੪੪-੮)

(ਵ) ਨਾਮ ਬਿਨਾ ਨਕਟੇ ਨਰ ਦੇਖਹੁ ਤਿਨ ਘਸਿ ਘਸਿ ਨਾਕ ਵਢੀਜੈ॥
ਸਾਕਤ ਨਰ ਅਹੰਕਾਰੀ ਕਹੀਅਹਿ ਬਿਨੁ ਨਾਵੈ ਧ੍ਰਿਗੁ ਜੀਵੀਜੈ॥੭॥

(ਕਲਿਆਨ ਮ:੪, ੧੩੨੫-੧੩)

(ੜ) ਅਪਜਸੰ ਮਿਟੰਤ ਸਤ ਪੁਤ੍ਰਹ॥ ਸਿਮਰਤਬ੍ਯ ਰਿਦੈ ਗੁਰ ਮੰਤ੍ਰਣਹ॥
ਪ੍ਰੀਤਮ ਭਗਵਾਨ ਅਚੁਤ॥ ਨਾਨਕ ਸੰਸਾਰ ਸਾਗਰ ਤਾਰਣਹ॥੧੪॥

(ਮ:੫, ਗਾਥਾ, ੧੩੬੦-੧੯)

(ਓਓ) ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ॥
ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ॥
ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ॥੭॥

(ਸਿਰੀ ਮ:੧, ੫੫-੪)

(ਓਅ) ਐਸੀ ਸੰਚਿ ਜੁ ਬਿਨਸਤ ਨਾਹੀ॥ ਪਤਿ ਸੇਤੀ ਅਪੁਨੈ ਘਰਿ ਜਾਹੀ॥
ਸਾਧਸੰਗਿ ਕਲਿ ਕੀਰਤਨੁ ਗਾਇਆ॥ ਨਾਨਕ ਤੇ ਤੇ ਬਹੁਰਿ ਨ ਆਇਆ॥੧੫॥

(ਗਉੜੀ ਬਾਵਨ ਅਖਰੀ ਮ:੫, ੨੫੩-੬)

(ਓਇ) ਪਤਿ ਸੇਤੀ ਜਾਵੈ ਸਹਜਿ ਸਮਾਵੈ ਸਗਲੇ ਦੂਖ ਮਿਟਾਵੈ॥
ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ ਸਾਚੇ ਤੇ ਪਤਿ ਪਾਵੈ॥੫॥

(ਸਿਰੀ ਮ:੪, ੭੬-੯)

(ਓਸ) ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ॥
ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ॥੩॥

(ਬਸੰਤੁ ਮ:੧, ੧੧੬੮-੭)

(ਓਹ) ਪਤਿ ਖੋਈ ਬਿਖੁ ਅੰਚਲਿ ਪਾਇ॥ ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ॥
ਜੋ ਕਿਛੁ ਕੀਨ੍ਸਿ ਪ੍ਰਭੁ ਰਜਾਇ॥ ਭੈ ਮਾਨੈ ਨਿਰਭਉ ਮੇਰੀ ਮਾਇ॥੪॥

(ਬਸੰਤੁ ਮ:੧, ੧੧੮੭-੧੧)

(ਓਕ) ਏ ਮੰਨ ਮੇਰਿਆ ਤੂ ਕਿਆ ਲੈ ਆਇਆ ਕਿਆ ਲੈ ਜਾਇਸੀ ਰਾਮ॥

ਏ ਮਨ ਮੇਰਿਆ ਤਾ ਛੁਟਸੀ ਜਾ ਭਰਮੁ ਚੁਕਾਇਸੀ ਰਾਮ॥
ਧਨੁ ਸੰਚਿ ਹਰਿ ਹਰਿ ਨਾਮ ਵਖਰੁ ਗੁਰ ਸਬਦਿ ਭਾਉ ਪਛਾਣਹੇ॥
ਮੈਲੁ ਪਰਹਰਿ ਸਬਦਿ ਨਿਰਮਲੁ ਮਹਲੁ ਘਰੁ ਸਚੁ ਜਾਣਹੇ॥
ਪਤਿ ਨਾਮੁ ਪਾਵਹਿ ਘਰਿ ਸਿਧਾਵਹਿ ਝੋਲਿ ਅੰਮ੍ਰਿਤ ਪੀ ਰਸੋ॥
ਹਰਿ ਨਾਮੁ ਧਿਆਈਐ ਸਬਦਿ ਰਸੁ ਪਾਈਐ ਵਡਭਾਗਿ ਜਪੀਐ ਹਰਿ ਜਸੋ॥੪॥

*(ਤੁਖਾਰੀ ਮ:੧, ੧੧੧੩-੬)*

(ੳਖ) ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ॥
ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ॥
ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ॥੧॥

*(ਸੂਹੀ ਮ:੧, ੭੩੦-੧)*

(ੳਗ) ਚਲੈ ਜਨਮੁ ਸਵਾਰਿ ਵਖਰੁ ਸਚੁ ਲੈ॥ ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ॥੧॥ ਰਹਾਉ॥

*(ਸੂਹੀ ਮ:੧, ਕਾਫੀ, ੭੫੧-੧੮)*

(ੳਘ) ਪਤਿ ਪਰਮੇਸਰੁ ਗਤਿ ਨਾਰਾਇਣੁ ਧਨੁ ਗੁਪਾਲ ਗੁਣ ਸਾਖੀ॥
ਚਰਨ ਸਰਨ ਨਾਨਕ ਦਾਸ ਹਰਿ ਹਰਿ ਸੰਤੀ ਇਹ ਬਿਧਿ ਜਾਤੀ॥੨॥

*(ਧਨਾਸਰੀ ਮ:੫, ੬੭੭-੧੧)*

(ੳਙ) ਤੂੰਹੈ ਮਸਲਤਿ ਤੂੰਹੈ ਨਾਲਿ॥ ਤੂਹੈ ਰਾਖਹਿ ਸਾਰਿ ਸਮਾਲਿ॥੧॥
ਐਸਾ ਰਾਮੁ ਦੀਨ ਦੁਨੀ ਸਹਾਈ॥ ਦਾਸ ਕੀ ਪੈਜ ਰਖੈ ਮੇਰੇ ਭਾਈ॥੧॥ ਰਹਾਉ॥
ਆਗੈ ਆਪਿ ਇਹੁ ਥਾਨੁ ਵਸਿ ਜਾ ਕੈ॥ ਆਠ ਪਹਰ ਮਨੁ ਹਰਿ ਕਉ ਜਾਪੈ॥੨॥
ਪਤਿ ਪਰਵਾਣੁ ਸਚੁ ਨੀਸਾਣੁ॥ ਜਾ ਕਉ ਆਪਿ ਕਰਹਿ ਫੁਰਮਾਨੁ॥੩॥
ਆਪੇ ਦਾਤਾ ਆਪਿ ਪ੍ਰਤਿਪਾਲਿ॥ ਨਿਤ ਨਿਤ ਨਾਨਕ ਰਾਮ ਨਾਮੁ ਸਮਾਲਿ॥੪॥

*(ਗਉੜੀ ਮ:੫, ੨੦੦-੧੫)*

(ੳਚ) ਪਤਿ ਪਰਵਾਨਾ ਸਾਚ ਕਾ ਪਿਆਰੇ ਨਾਮੁ ਸਚਾ ਨੀਸਾਣੁ॥
ਆਇਆ ਲਿਖਿ ਲੈ ਜਾਵਣਾ ਪਿਆਰੇ ਹੁਕਮੀ ਹੁਕਮੁ ਪਛਾਣੁ॥

*(ਸੋਰਠਿ ਮ:੧, ੬੩੬-੭)*

(ੳਛ) ਕਾਮੁ ਚਿਤੈ ਕਾਮਣਿ ਹਿਤਕਾਰੀ॥ ਕ੍ਰੋਧੁ ਬਿਨਾਸੈ ਸਗਲ ਵਿਕਾਰੀ॥
ਪਤਿ ਮਤਿ ਖੋਵਹਿ ਨਾਮੁ ਵਿਸਾਰੀ॥੪॥

*(ਗਉੜੀ ਮ:੧, ੨੨੫-੧੯)*

(ੳਜ) ਸਬਦੁ ਵੀਚਾਰੀ ਕਰਣੀ ਸਾਰੀ ਰਾਮ ਨਾਮੁ ਨੀਸਾਣੋ॥
ਨਾਮ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ॥
ਪਤਿ ਮਤਿ ਪੂਰੀ ਪੂਰਾ ਪਰਵਾਨਾ ਨਾ ਆਵੈ ਨਾ ਜਾਸੀ॥
ਨਾਨਕ ਗੁਰਮੁਖਿ ਆਪੁ ਪਛਾਣੈ ਪ੍ਰਭ ਜੈਸੇ ਅਵਿਨਾਸੀ॥੪॥

*(ਸੂਹੀ ਮ:੧, ੭੬੫-੯)*

**ਇਤਾਲ (੩੦੨)**

'ਇਤਾਲ' ਦਾ ਅਰਥ ਹੈ: ਹੁਣੇ ਹੀ, ਸ਼ੀਘਰ ਹੀ, ਅਭੀ ਹੀ, ਬਿਨਾ ਦੇਰੀ ਤੋਂ, ਸਮੇਂ ਨੂੰ ਖਰਾਬ

ਕੀਤੇ ਬਿਨਾ ਭਾਵ ਸਮੇਂ ਦੀ ਕਦਰ ਕਰਨੀ ਨਿਹਾਇਤ ਹੀ ਅਵੱਸ਼ਯ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਅਉਸਰ", "ਉੱਦਮ" ਅਤੇ "ਆਲਸ"।

(ੳ) ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁ ਇਤਾਲ॥
ਪਾਛੈ ਕਛੂ ਨ ਹੋਇਗਾ ਜਉ ਸਿਰ ਪਰ ਆਵੈ ਕਾਲੁ॥੧੩੮॥

*(ਸਲੋਕ ਕਬੀਰ, ੧੩੭੧-੧੬)*

(ਅ) ਨਹ ਬਿਲੰਬ ਧਰਮੰ ਬਿਲੰਬ ਪਾਪੰ॥ ਦ੍ਰਿੜੰਤ ਨਾਮੰ ਤਜੰਤ ਲੋਭੰ॥
ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖ੍ਹਿਣ॥
ਨਾਨਕ ਜਿਹ ਸੁਪ੍ਰਸੰਨ ਮਾਧਵਹ॥੧੦॥

*(ਸਲੋਕ ਮ:੫, ੧੩੫੪-੧੬)*

(ੲ) ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ
ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ॥
ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥
ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ
ਜਿਤੁ ਹਰਿ ਮੇਰਾ ਚਿਤਿ ਆਵੈ ਰਾਮ॥

*(ਬਿਹਾਗੜਾ ਮ:੪, ੫੪੦-੧੫)*

## ਇੰਦ ਪਰਥਾਇ (੩੦੩)

'ਇੰਦ' ਪਦ ਦੇ ਕਈ ਅਰਥ ਹਨ ਪਰੰਤੂ ਇਥੇ ਬੱਦਲ ਅਰਥ ਕੀਤਾ ਗਇਆ ਹੈ। ਭਾਵ ਗੁਰ ਉਪਦੇਸ ਰੂਪੀ ਬੱਦਲ ਦੀਆ ਘਟਾਂ, ਜਿਨਾਂ ਦੇ ਰਾਹੀਂ ਗੁਰਉਪਦੇਸ਼ ਦੀ ਵਰਖਾ ਵਰ੍ਹਦੀ ਹੈ, ਗੁਰ ਮਤਿ ਦੀ ਬਾਰਿਸ਼ ਹੁੰਦੀ ਹੈ, ਗੁਰਸਿਖਾਂ ਦੇ ਹਿਰਦੇ ਹਰਿਆਵਲ ਵਿਚ ਆਉਂਦੇ ਹਨ। ਦੇਖੋ, "ਵਰਖਾ ਪੈਣੀ"।

(ੳ) ਇੰਦੁ ਵਰਸੈ ਕਰਿ ਦਇਆ ਲੋਕਾਂ ਮਨਿ ਉਪਜੈ ਚਾਉ॥
ਜਿਸ ਕੈ ਹੁਕਮਿ ਇੰਦੁ ਵਰਸਦਾ ਤਿਸ ਕੈ ਸਦ ਬਲਿਹਾਰੈ ਜਾਂਉ॥

*(ਵਾਰ ਮਲਾਰ ਮ:੩, ੧੨੮੫-੧੯)*

(ਅ) ਧੁਰਹੁ ਖਸਮਿ ਭੇਜਿਆ ਸਚੈ ਹੁਕਮਿ ਪਠਾਇ॥
ਇੰਦੁ ਵਰਸੈ ਦਇਆ ਕਰਿ ਗੂੜ੍ਹੀ ਛਹਬਰ ਲਾਇ॥
ਬਾਬੀਹੇ ਤਨਿ ਮਨਿ ਸੁਖੁ ਹੋਇ ਜਾਂ ਤਤ ਬੂੰਦ ਮੁਹਿ ਪਾਇ॥
ਅਨੁ ਧਨੁ ਬਹੁਤਾ ਉਪਜੈ ਧਰਤੀ ਸੋਭਾ ਪਾਇ॥
ਅਨਦਿਨੁ ਲੋਕੁ ਭਗਤਿ ਕਰੇ ਗੁਰ ਕੈ ਸਬਦਿ ਸਮਾਇ॥

*(ਸਲੋਕ ਮ:੩, ੧੪੨੦-੫)*

(ੲ) ਨਾਮੁ ਭੈ ਭਾਇ ਰਿਦੈ ਵਸਾਹੀ ਗੁਰ ਕਰਣੀ ਸਚੁ ਬਾਣੀ॥
ਇੰਦੁ ਵਰਸੈ ਧਰਤਿ ਸੁਹਾਵੀ ਘਟਿ ਘਟਿ ਜੋਤਿ ਸਮਾਣੀ॥

*(ਮਲਾਰ ਮ:੧, ੧੨੭੫-੭)*

## ਇੰਦ੍ਰ ਪੁਰੀ (੩੦੪)

ਪਾਵਨ ਗੁਰਬਾਣੀ ਵਿਚ ਬਹੁਤ ਥਾਂਈ ਸੁਰਗ ਅਤੇ ਨਰਕ ਦੀ ਵਿਆਖਿਆ ਆਉਂਦੀ ਹੈ। ਸੁਰਗਾਂ ਅਤੇ ਨਰਕਾਂ ਦੀ ਸੰਖਿਆ ਭੀ ਦਰਸਾਈ ਹੈ। ਜਿਨ੍ਹਾਂ ਵਿਚ ਇੰਦ੍ਰ ਪੁਰੀ, ਅਥਵਾ ਇੰਦ੍ਰ ਲੋਕ ਭੀ ਇਕ ਸੁਰਗ ਹੈ। ਇਹ ਜਿਤਨੇ ਭੀ ਸੁਰਗ ਅਥਵਾ ਨਰਕ ਹਨ, ਸਾਰੇ ਦੇ ਸਾਰੇ ਹੀ ਬਿਨਸਨਹਾਰ ਹਨ। ਤਾਂਤੇ ਇੰਦ੍ਰ ਪੁਰੀ ਭੀ ਥਿਰ ਅਸਥਾਨ ਨਹੀਂ ਹੈ। ਆਵਣੀ ਜਾਵਣੀ ਦੀ ਅਵਸਥਾ ਵਾਲਾ ਅਸਥਾਨ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਨਰਕ ਸੁਰਗ", "ਬੇਕੁੰਠ", "ਸਚ ਖੰਡ" ਅਤੇ "ਦੇਵੀ ਦੇਵਤੇ।"

(ੳ) ਇੰਦ੍ਰ ਪੁਰੀ ਮਹਿ ਸਰਪਰ ਮਰਣਾ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ॥
ਸਿਵ ਪੁਰੀ ਕਾ ਹੋਇਗਾ ਕਾਲਾ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ॥੨॥

*(ਗਉੜੀ ਮ:੫, ੨੩੭-੮)*

(ਅ) ਇੰਦ੍ਰ ਲੋਕ ਸਿਵ ਲੋਕਹਿ ਜੈਬੋ॥ ਓਛੇ ਤਪ ਕਰਿ ਬਾਹੁਰਿ ਐਬੋ॥੧॥
ਕਿਆ ਮਾਂਗਉ ਕਿਛੁ ਥਿਰੁ ਨਾਹੀ॥ ਰਾਮ ਨਾਮ ਰਖੁ ਮਨ ਮਾਹੀ॥੧॥ ਰਹਾਉ॥

*(ਧਨਾਸਰੀ ਕਬੀਰ, ੬੯੨-੮)*

(ੲ) ਇੰਦ੍ਰ ਇੰਦ੍ਰਾਸਣਿ ਬੈਠੇ ਜਮ ਕਾ ਭਉ ਪਾਵਹਿ॥
ਜਮੁ ਨ ਛੋਡੈ ਬਹੁ ਕਰਮ ਕਮਾਵਹਿ॥
ਸਤਿਗੁਰੁ ਭੇਟੈ ਤਾ ਮੁਕਤਿ ਪਾਈਐ ਹਰਿ ਹਰਿ ਰਸਨਾ ਪੀਜੈ ਹੇ॥੧੧॥

*(ਮਾਰੂ ਮ:੩, ੧੦੪੯-੧੬)*

(ਸ) ਕੋਟਿ ਕਮੇਰ ਭਰਹਿ ਭੰਡਾਰ॥ ਕੋਟਿਕ ਲਖਮੀ ਕਰੈ ਸੀਗਾਰ॥
ਕੋਟਿਕ ਪਾਪ ਪੁੰਨ ਬਹੁ ਹਿਰਹਿ॥ ਇੰਦ੍ਰ ਕੋਟਿ ਜਾ ਕੇ ਸੇਵਾ ਕਰਹਿ॥੪॥

*(ਭੈਰਉ ਕਬੀਰ, ੧੧੬੩-੩)*

(ਹ) ਈਸਰੁ ਬ੍ਰਹਮਾ ਦੇਵੀ ਦੇਵਾ॥ ਇੰਦ੍ਰ ਤਪੇ ਮੁਨਿ ਤੇਰੀ ਸੇਵਾ॥
ਜਤੀ ਸਤੀ ਕੇਤੇ ਬਨਵਾਸੀ ਅੰਤੁ ਨ ਕੋਈ ਪਾਇਦਾ॥੩॥

*(ਮਾਰੂ ਮ:੧, ੧੦੩੪-੧੧)*

(ਕ) ਬ੍ਰਹਮਾਦਿਕ ਸਿਵ ਛੰਦ ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ॥
ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ ਧਰਣਿ ਗਗਨ ਆਵਤ ਫੁਨਿ ਧਾਵਤ॥
ਸਿਧ ਮਨੁਖੁ ਦੇਵ ਅਰੁ ਦਾਨਵ ਇਕੁ ਤਿਲੁ ਤਾ ਕੋ ਮਰਮੁ ਨ ਪਾਵਤ॥
ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾ ਕੈ ਦਰਸਿ ਸਮਾਵਤ॥
ਤਿਸਹਿ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ ਸਗਲ ਘਸਿ ਜਾਵਤ॥
ਰੇ ਮਨ ਮੂੜ ਸਿਮਰਿ ਸੁਖਦਾਤਾ ਨਾਨਕ ਦਾਸ ਤੁਝਹਿ ਸਮਝਾਵਤ॥੭॥

*(ਸਵੱਯੇ ਸ੍ਰੀ ਮੁਖਬਾਕ ਮ:੫, ੧੩੮੮-੧੧)*

## ਇੰਦ੍ਰੀਆਂ ਦੀ ਅਪਵਿਤ੍ਰਤਾ (੩੦੫)

ਸਰੀਰ ਵਿਚ ਗਿਆਨ ਅਤੇ ਕਰਮ ਦੇ ਵਸੀਲਿਆਂ ਨੂੰ ਨੇਪਰੇ ਚਾੜ੍ਹਨ ਵਾਲੀਆਂ ਇੰਦ੍ਰੀਆਂ ਦੋ ਪਰਕਾਰ ਦੀਆਂ ਹਨ। ਗਿਆਨ ਇੰਦ੍ਰੀਆਂ, ਜਿਨ੍ਹਾਂ ਰਾਹੀਂ ਵਿਸ਼ਿਆਂ ਦੇ ਗੁਣਾਂ ਦਾ ਗਿਆਨ ਹੁੰਦਾ ਹੈ। ਇਹ ਪੰਜ ਹਨ: ਅੱਖਾ, ਨਕ, ਕੰਨ, ਜੀਭ ਅਤੇ ਚਮੜੀ।

ਕਰਮ ਇੰਦ੍ਰੀਆਂ ਭੀ ਪੰਜ ਹੀ ਹਨ। ਜਿਨ੍ਹਾਂ ਰਾਹੀਂ ਜੀਵ ਹਰ ਪਰਕਾਰ ਦੇ ਕਰਮ ਕਮਾਂਵਦਾ ਅਤੇ ਜੀਵਨ ਨਿਰਬਾਹ ਕਰਦਾ ਹੈ। ਜਿਵੇਂ ਹੱਥ ਵਸਤੂ ਦੇ ਫੜਨ ਵਾਸਤੇ, ਪੈਰ ਚੱਲਣ ਵਾਸਤੇ, ਜੀਭ ਬੋਲਣ ਵਾਸਤੇ, ਗੁਦਾ ਮੈਲ ਕੱਢਣ ਵਾਸਤੇ, ਇੰਦ੍ਰੀ ਪੇਸ਼ਾਬ ਕਰਨ ਵਾਸਤੇ, ਜੋ ਪ੍ਰਾਣੀ ਆਪਣੀਆਂ ਦਸੇ ਹੀ ਇੰਦ੍ਰੀਆਂ ਨੂੰ ਆਪਣੇ ਵਸੀਕਾਰ ਵਿਚ ਰੱਖਦਾ ਅਤੇ ਸ਼ੁਭ ਕ੍ਰਿਆ ਵਾਸਤੇ ਵਰਤੋਂ ਵਿਚ ਲਿਆਉਂਦਾ ਹੈ; ਐਸਾ ਵਿਅਕਤੀ ਜੀਵਨ ਮਨੋਰਥ ਵਿਚ ਸਫਲਤਾ ਪਰਾਪਤ ਕਰ ਲੈਂਦਾ ਹੈ। ਇੰਦ੍ਰੀਆਂ ਦੀ ਸ਼ੁਭ ਅਸ਼ੁਭ ਵਰਤੋਂ ਪਰਥਾਇ ਨਿਮਨ ਲਿਖਤ ਉਦਾਹਰਣ ਅੰਕਿਤ ਕੀਤੇ ਗਏ ਹਨ:

(ੳ) ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ॥
ਏਕੁ ਮੰਦਰੁ ਪੰਚ ਚੋਰ ਹਹਿ ਨਿਤ ਕਰਹਿ ਬੁਰਾਈਆ॥
ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋਭਾਈਆ॥
ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ॥

*(ਮਾਰੂ ਵਾਰ ਡਖਣੇ ਮ:੫, ੧੦੯੬-੮)*

(ਅ) ਇੰਦ੍ਰੀ ਦਸੇ ਦਸੇ ਫੁਨਿ ਧਾਵਤ ਤ੍ਰੈ ਗੁਣੀਆ ਖਿਨੁ ਨ ਟਿਕਾਵੈਗੋ॥
ਸਤਿਗੁਰ ਪਰਚੈ ਵਸਗਤਿ ਆਵੈ ਮੋਖ ਮੁਕਤਿ ਸੋ ਪਾਵੈਗੋ॥੩॥

*(ਕਾਨੜਾ ਮ:੪, ੧੩੧੦-੭)*

(ੲ) ਇੰਦ੍ਰੀ ਪੰਚ ਪੰਚੇ ਵਸਿ ਆਣੇ ਖਿਮਾ ਸੰਤੋਖੁ ਗੁਰਮਤਿ ਪਾਵੈ॥
ਸੋ ਧਨੁ ਧਨੁ ਹਰਿ ਜਨੁ ਵਡ ਪੂਰਾ ਜੋ ਭੈ ਬੈਰਾਗਿ ਹਰਿ ਗੁਣ ਗਾਵੈ॥੩॥

*(ਪ੍ਰਭਾਤੀ ਮ:੩, ੧੩੩੪-੧੬)*

(ਸ) ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ॥
ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ॥
ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ॥

*(ਮਾਰੂ ਵਾਰ ਮ:੫, ੧੧੦੧-੧੦)*

(ਹ) ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ॥
ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ॥੨॥

*(ਸੋਰਠਿ ਰਵਿਦਾਸ, ੬੫੮-੧੦)*

(ਕ) ਜਿਹਬਾ ਜੂਠੀ ਬੋਲਤ ਜੂਠਾ ਕਰਨ ਨੇਤ੍ਰ ਸਭਿ ਜੂਠੇ॥
ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ॥੨॥

*(ਬਸੰਤੁ ਹਿੰਡੋਲ ਕਬੀਰ, ੧੧੯੫-੭)*

(ਖ) ਇੰਦ੍ਰੀ ਧਾਤੁ ਸਬਲ ਕਹੀਅਤ ਹੈ ਇੰਦ੍ਰੀ ਕਿਸ ਤੇ ਹੋਈ॥
ਆਪੇ ਖੇਲ ਕਰੈ ਸਭਿ ਕਰਤਾ ਐਸਾ ਬੂਝੈ ਕੋਈ॥੩॥

*(ਮਾਰੂ ਮ:੩, ੯੯੩-੧੬)*

(ਗ) ਮਨੂਆ ਦਹ ਦਿਸ ਧਾਵਦਾ ਓਹੁ ਕੈਸੇ ਹਰਿ ਗੁਨ ਗਾਵੈ॥
ਇੰਦ੍ਰੀ ਵਿਆਪਿ ਰਹੀ ਅਧਿਕਾਈ ਕਾਮੁ ਕ੍ਰੋਧੁ ਨਿਤ ਸੰਤਾਵੈ॥੧॥

*(ਵਡਹੰਸ ਮ:੩, ੫੬੫-੮)*

(ਘ) ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ॥ ਕਾਮਿ ਕਰੋਧਿ ਜਲੈ ਸਭੁ ਕੋਈ॥
ਸਤਿਗੁਰ ਸੇਵੇ ਮਨੁ ਵਸਿ ਆਵੈ ਮਨ ਮਾਰੇ ਮਨਹਿ ਸਮਾਇਦਾ॥੧੫॥

*(ਮਾਰੂ ਮ:੩, ੧੦੬੨-੧੩)*

(ਙ) ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਨਾਉ ਵਿਸਾਰਿਆ॥
ਨਾਨਕ ਗੁਰਮੁਖਿ ਰਸਨਾ ਹਰਿ ਜਪੈ ਹਰਿ ਕੈ ਨਾਇ ਪਿਆਰਿਆ॥੨॥

*(ਬਿਹਾਗੜਾ ਵਾਰ ਮ:੩, ੫੫੦-੯)*

(ਚ) ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਸੁਆਉ ਨ ਪਾਇਆ॥
ਨਾਨਕ ਰਸਨਾ ਸਬਦਿ ਰਸਾਇ ਜਿਨਿ ਹਰਿ ਹਰਿ ਮੰਨਿ ਵਸਾਇਆ॥੧॥

*(ਬਿਹਾਗੜਾ ਵਾਰ ਮ:੩, ੫੫੦-੯)*

(ਛ) ਮਿਥਿਆ ਸ੍ਰਵਨ ਪਰ ਨਿੰਦਾ ਸੁਨਹਿ॥ ਮਿਥਿਆ ਹਸਤ ਪਰ ਦਰਬ ਕਉ ਹਿਰਹਿ॥
ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ॥ ਮਿਥਿਆ ਰਸਨਾ ਭੋਜਨ ਅਨ ਸ੍ਵਾਦ॥
ਮਿਥਿਆ ਚਰਨ ਪਰ ਬਿਕਾਰ ਕਉ ਧਾਵਹਿ॥ ਮਿਥਿਆ ਮਨ ਪਰ ਲੋਭ ਲੁਭਾਵਹਿ॥
ਮਿਥਿਆ ਤਨ ਨਹੀ ਪਰਉਪਕਾਰਾ॥ ਮਿਥਿਆ ਬਾਸੁ ਲੇਤ ਬਿਕਾਰਾ॥
ਬਿਨੁ ਬੂਝੇ ਮਿਥਿਆ ਸਭ ਭਏ॥ ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ॥੫॥

*(ਗਉੜੀ ਸੁਖਮਨੀ ਮ:੫, ੨੬੯-੧੯)*

(ਜ) ਹਰਿ ਕੇ ਨਾਮ ਬਿਨੁ ਧ੍ਰਿਗੁ ਸ੍ਰੋਤ॥
ਜੀਵਨ ਰੂਪ ਬਿਸਾਰਿ ਜੀਵਹਿ ਤਿਹ ਕਤ ਜੀਵਨ ਹੋਤ॥ ਰਹਾਉ॥
ਖਾਤ ਪੀਤ ਅਨੇਕ ਬਿੰਜਨ ਜੈਸੇ ਭਾਰ ਬਾਹਕ ਖੋਤ॥
ਆਠ ਪਹਰ ਮਹਾ ਸ੍ਰਮੁ ਪਾਇਆ ਜੈਸੇ ਬਿਰਖ ਜੰਤੀ ਜੋਤ॥੧॥

*(ਕੇਦਾਰਾ ਮ:੫, ੧੧੨੧-੧੩)*

(ਝ) ਨਉਮੀ ਨਵੇ ਛਿਦ੍ਰ ਅਪਵੀਤ॥ ਹਰਿ ਨਾਮੁ ਨ ਜਪਹਿ ਕਰਤ ਬਿਪਰੀਤਿ॥
ਪਰ ਤ੍ਰਿਅ ਰਮਹਿ ਬਕਹਿ ਸਾਧ ਨਿੰਦ॥ ਕਰਨ ਨ ਸੁਨਹੀ ਹਰਿ ਜਸੁ ਬਿੰਦ॥
ਹਿਰਹਿ ਪਰ ਦਰਬੁ ਉਦਰ ਕੈ ਤਾਈ॥ ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ॥
ਹਰਿ ਸੇਵਾ ਬਿਨੁ ਏਹ ਫਲ ਲਾਗੇ॥ ਨਾਨਕ ਪ੍ਰਭ ਬਿਸਰਤ ਮਰਿ ਜਮਹਿ ਅਭਾਗੇ॥੯॥

*(ਥਿਤੀ ਗਉੜੀ ਮ:੫, ੨੯੮-੧੧)*

(ਞ) ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥
ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ॥
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥
ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ॥੧੪॥

*(ਫੁਨਹੇ ਮ:੫, ੧੩੬੨-੧੭)*

(ਟ) ਜਨਮੇ ਕਾ ਫਲੁ ਕਿਆ ਗਣੀ ਜਾਂ ਹਰਿ ਭਗਤਿ ਨ ਭਾਉ॥
ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ॥
ਵੇਖਣੁ ਸੁਨਣਾ ਝੂਠੁ ਹੈ ਮੁਖਿ ਝੂਠਾ ਆਲਾਉ॥
ਨਾਨਕ ਨਾਮੁ ਸਲਾਹਿ ਤੂ ਹੋਰੁ ਹਉਮੈ ਆਵਉ ਜਾਉ॥੧੧॥

*(ਮ:੧, ੧੪੧੧-੭)*

(ਠ) ਏ ਰਸਨਾ ਤੂ ਅਨਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ॥
ਪਿਆਸ ਨ ਜਾਇ ਹੋਰ ਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥
ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ॥
ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥
ਕਹੈ ਨਾਨਕ ਹੋਰਿ ਅਨਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ॥੩੨॥

*(ਰਾਮਕਲੀ ਮ:੩, ਅਨੰਦੁ, ੯੨੧-੧੧)*

(ਡ) ਮੁੰਦ੍ਰਾ ਫਟਕ ਬਨਾਈ ਕਾਨਿ॥ ਮੁਕਤਿ ਨਹੀ ਬਿਦਿਆ ਬਿਗਿਆਨਿ॥
ਜਿਹਵਾ ਇੰਦ੍ਰੀ ਸਾਦਿ ਲੋਭਾਨਾ॥ ਪਸੂ ਭਏ ਨਹੀ ਮਿਟੈ ਨੀਸਾਨਾ॥

*(ਰਾਮਕਲੀ ਮ:੧, ੯੦੩-੧੪)*

(ਢ) ਜਿਹਵਾ ਸੁਆਦ ਲੋਭ ਮਦਿ ਮਾਤੋ ਉਪਜੇ ਅਨਿਕ ਬਿਕਾਰਾ॥
ਬਹੁਤੁ ਜੋਨਿ ਭਰਮਤ ਦੁਖੁ ਪਾਇਆ ਹਉਮੈ ਬੰਧਨ ਕੇ ਭਾਰਾ॥੨॥

*(ਸੋਰਠਿ ਮ:੫, ੬੧੬-੬)*

(ਣ) ਇਕੁ ਤਿਲੁ ਪਿਆਰਾ ਵਿਸਰੈ ਦੁਖੁ ਲਾਗੈ ਸੁਖੁ ਜਾਇ॥
ਜਿਹਵਾ ਜਲਉ ਜਲਾਵਣੀ ਨਾਮੁ ਨ ਜਪੈ ਰਸਾਇ॥
ਘਟੁ ਬਿਨਸੈ ਦੁਖੁ ਅਗਲੋ ਜਮੁ ਪਕੜੈ ਪਛੁਤਾਇ॥੫॥

*(ਸਿਰੀ ਮ:੧, ੫੯-੧੨)*

(ਤ) ਹਰਿ ਬਿਨੁ ਕਿਉ ਰਹੀਐ ਦੁਖੁ ਬਿਆਪੈ॥
ਜਿਹਵਾ ਸਾਦੁ ਨ ਫੀਕੀ ਰਸ ਬਿਨੁ ਬਿਨੁ ਪ੍ਰਭ ਕਾਲੁ ਸੰਤਾਪੈ॥੧॥ ਰਹਾਉ॥

*(ਸਾਰਗ ਮ:੧, ੧੧੯੭-੯)*

(ਥ) ਮੂਰਖੁ ਹੋਇ ਨ ਆਖੀ ਸੂਝੈ॥ ਜਿਹਵਾ ਰਸੁ ਨਹੀ ਕਹਿਆ ਬੂਝੈ॥
ਬਿਖੁ ਕਾ ਮਾਤਾ ਜਗ ਸਿਉ ਲੂਝੈ॥੬॥

*(ਆਸਾ ਮ:੧, ੪੧੪-੩)*

(ਦ) ਬੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ॥
ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ॥੧॥
ਅੰਧੁਲੇ ਕਿਆ ਪਾਇਆ ਜਗਿ ਆਇ॥
ਰਾਮ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ॥੧॥ ਰਹਾਉ॥
ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ॥
ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ॥੨॥
ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ॥
ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ॥੩॥

*(ਭੈਰਉ ਮ:੧, ੧੧੨੬-੫)*

(ਧ) ਰਸਨਾ ਸਾਦ ਚਖੈ ਭਾਇ ਦੂਜੈ ਅਤਿ ਫੀਕੇ ਲੋਭ ਬਿਕਾਰੇ॥
ਜੋ ਗੁਰਮੁਖਿ ਸਾਦ ਚਖਹਿ ਰਾਮ ਨਾਮਾ ਸਭ ਅਨਰਸ ਸਾਦ ਬਿਸਾਰੇ॥੫॥

*(ਨਾਟ ਮ:੪, ੯੮੦-੧੫)*

(ਨ) ਸਹਜੇ ਸਤਿਗੁਰ ਨ ਸੇਵਿਓ ਵਿਚਿ ਹਉਮੈ ਜਨਮਿ ਬਿਨਾਸੁ॥

ਰਸਨਾ ਹਰਿ ਰਸੁ ਨ ਚਖਿਓ ਕਮਲੁ ਨ ਹੋਇਓ ਪਰਗਾਸੁ॥
ਬਿਖੁ ਖਾਧੀ ਮਨਮੁਖੁ ਮੁਆ ਮਾਇਆ ਮੋਹਿ ਵਿਣਾਸੁ॥੨॥

*(ਰਾਮਕਲੀ ਵਾਰ ਮ:੩, ੯੪੯-੧੧)*

(ਪ) ਏ ਮਨਾ ਅਤਿ ਲੋਭੀਆ ਨਿਤ ਲੋਭੇ ਰਾਤਾ॥ ਮਾਇਆ ਮਨਸਾ ਮੋਹਣੀ ਦਹ ਦਿਸ ਫਿਰਾਤਾ॥
ਅਗੈ ਨਾਉ ਜਾਤਿ ਨ ਜਾਇਸੀ ਮਨਮੁਖਿ ਦੁਖੁ ਖਾਤਾ॥
ਰਸਨਾ ਹਰਿ ਰਸੁ ਨ ਚਖਿਓ ਫੀਕਾ ਬੋਲਾਤਾ॥
ਜਿਨਾ ਗੁਰਮੁਖਿ ਅੰਮ੍ਰਿਤੁ ਚਾਖਿਆ ਸੇ ਜਨ ਤ੍ਰਿਪਤਾਤਾ॥੧੫॥

*(ਗੂਜਰੀ ਵਾਰ ਮ:੩, ੫੧੪-੧੬)*

## ਇੰਦ੍ਰੀਆਂ ਦੀ ਪਵਿਤ੍ਰਤਾ (੩੦੬)

(ੳ) ਸਫਲੁ ਸੁ ਬਾਣੀ ਜਿਤੁ ਨਾਮੁ ਵਖਾਣੀ॥ ਗੁਰ ਪਰਸਾਦਿ ਕਿਨੈ ਵਿਰਲੈ ਜਾਣੀ॥
ਧੰਨੁ ਸੁ ਵੇਲਾ ਜਿਤੁ ਹਰਿ ਗਾਵਤ ਸੁਨਣਾ ਆਏ ਤੇ ਪਰਵਾਨਾ ਜੀਉ॥੧॥
ਸੇ ਨੇਤ੍ਰ ਪਰਵਾਣੁ ਜਿਨੀ ਦਰਸਨੁ ਪੇਖਾ॥ ਸੇ ਕਰ ਭਲੇ ਜਿਨੀ ਹਰਿ ਜਸੁ ਲੇਖਾ॥
ਸੇ ਚਰਣ ਸੁਹਾਵੇ ਜੋ ਹਰਿ ਮਾਰਗਿ ਚਲੇ ਹਉ ਬਲਿ ਤਿਨ ਸੰਗਿ ਪਛਾਣਾ ਜੀਉ॥੨॥

*(ਮਾਝ ਮ:੫, ੧੦੩-੧)*

(ਅ) ਰਸਨਾ ਗੁਣਵੰਤੀ ਗੁਣ ਗਾਵੈ॥ ਨਾਮੁ ਸਲਾਹੇ ਸਚੇ ਭਾਵੈ॥
ਗੁਰਮੁਖਿ ਸਦਾ ਰਹੈ ਰੰਗਿ ਰਾਤੀ ਮਿਲਿ ਸਚੇ ਸੋਭਾ ਪਾਵਣਿਆ॥੬॥

*(ਮਾਝ ਮ:੫, ੧੩੦-੭)*

(ੲ) ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ॥
ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ॥
ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ ਜੋ ਜਾਇ ਲਗੈ ਗੁਰ ਪੈਰੇ ਰਾਮ॥
ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ॥੨॥

*(ਬਿਹਾਗੜਾ ਮ:੪, ੫੪੦-੧)*

(ਸ) ਮਿਥਿਆ ਨਾਹੀ ਰਸਨਾ ਪਰਸ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ॥
ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥ ਸਾਧ ਕੀ ਟਹਲ ਸੰਤਸੰਗਿ ਹੇਤ॥
ਕਰਨ ਨ ਸੁਨੈ ਕਾਹੂ ਕੀ ਨਿੰਦਾ॥ ਸਭ ਤੇ ਜਾਨੈ ਆਪਸ ਕਉ ਮੰਦਾ॥
ਗੁਰ ਪ੍ਰਸਾਦਿ ਬਿਖਿਆ ਪਰਹਰੈ॥ ਮਨ ਕੀ ਬਾਸਨਾ ਮਨ ਤੇ ਟਰੈ॥
ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥ ਨਾਨਕ ਕੋਟਿ ਮਧੈ ਕੋ ਐਸਾ ਅਪਰਸ॥੧॥

*(ਗਉੜੀ ਸੁਖਮਨੀ ਮ:੫, ੨੭੪-੩)*

(ਹ) ਤਸਕਰੁ ਸੋਇ ਜਿ ਤਾਤਿ ਨ ਕਰੈ॥ ਇੰਦ੍ਰੀ ਕੈ ਜਤਨਿ ਨਾਮੁ ਉਚਰੈ॥

*(ਗੋਂਡ ਕਬੀਰ, ੮੭੨-੧੮)*

(ਕ) ਕਰ ਕਰਿ ਟਹਲ ਰਸਨਾ ਗੁਣ ਗਾਵਉ॥ ਚਰਨ ਠਾਕੁਰ ਕੈ ਮਾਰਗਿ ਧਾਵਉ॥੧॥
ਭਲੋ ਸਮੋ ਸਿਮਰਨ ਕੀ ਬਰੀਆ॥ ਸਿਮਰਤ ਨਾਮੁ ਭੈ ਪਾਰਿ ਉਤਰੀਆ॥੧॥ ਰਹਾਉ॥
ਨੇਤ੍ਰ ਸੰਤਨ ਕਾ ਦਰਸਨੁ ਪੇਖੁ॥ ਪ੍ਰਭ ਅਵਿਨਾਸੀ ਮਨ ਮਹਿ ਲੇਖੁ॥੨॥

ਸੁਣਿ ਕੀਰਤਨੁ ਸਾਧ ਪਹਿ ਜਾਇ॥ ਜਨਮ ਮਰਣ ਕੀ ਤ੍ਰਾਸ ਮਿਟਾਇ॥੩॥
ਚਰਣ ਕਮਲ ਠਾਕੁਰ ਉਰਿ ਧਾਰਿ॥ ਦੁਲਭ ਦੇਹ ਨਾਨਕ ਨਿਸਤਾਰਿ॥੪॥

*(ਗਉੜੀ ਮ:੫, ੧੮੯-੧੯)*

(ਖ) ਉਦਮੁ ਕਰਤ ਸੀਤਲ ਮਨ ਭਏ॥ ਮਾਰਗਿ ਚਲਤ ਸਗਲ ਦੁਖ ਗਏ॥
ਨਾਮੁ ਜਪਤ ਮਨਿ ਭਏ ਅਨੰਦ॥ ਰਸਿ ਗਾਏ ਗੁਨ ਪਰਮਾਨੰਦ॥੧॥
ਖੇਮ ਭਇਆ ਕੁਸਲ ਘਰਿ ਆਏ॥ ਭੇਟਤ ਸਾਧਸੰਗਿ ਗਈ ਬਲਾਏ॥੧॥ ਰਹਾਉ॥
ਨੇਤ੍ਰ ਪੁਨੀਤ ਪੇਖਤ ਹੀ ਦਰਸ॥ ਧਨਿ ਮਸਤਕ ਚਰਨ ਕਮਲ ਹੀ ਪਰਸ॥
ਗੋਬਿੰਦ ਕੀ ਟਹਲ ਸਫਲ ਇਹ ਕਾਂਇਆ॥ ਸੰਤ ਪ੍ਰਸਾਦਿ ਪਰਮ ਪਦੁ ਪਾਇਆ॥੨॥

*(ਗਉੜੀ ਮ:੫, ੨੦੧-੧੬)*

(ਗ) ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ॥
ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ॥
ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ॥
ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ॥
ਸੰਤਾਂ ਸੰਗਿ ਉਧਾਰੁ ਸਗਲਾ ਦੁਖੁ ਲਥਾ॥੧੪॥

*(ਜੈਤਸਰੀ ਮ:੫, ੭੦੯-੪)*

(ਘ) ਉਸਤਤਿ ਮਨ ਮਹਿ ਕਰਿ ਨਿਰੰਕਾਰ॥ ਕਰਿ ਮਨ ਮੇਰੇ ਸਤਿ ਬਿਉਹਾਰ॥
ਨਿਰਮਲ ਰਸਨਾ ਅੰਮ੍ਰਿਤੁ ਪੀਉ॥ ਸਦਾ ਸੁਹੇਲਾ ਕਰਿ ਲੇਹਿ ਜੀਉ॥
ਨੈਨਹੁ ਪੇਖੁ ਠਾਕੁਰ ਕਾ ਰੰਗੁ॥ ਸਾਧਸੰਗਿ ਬਿਨਸੈ ਸਭ ਸੰਗੁ॥
ਚਰਨ ਚਲਉ ਮਾਰਗਿ ਗੋਬਿੰਦ॥ ਮਿਟਹਿ ਪਾਪ ਜਪੀਐ ਹਰਿ ਬਿੰਦ॥
ਕਰ ਹਰਿ ਕਰਮ ਸ੍ਰਵਨਿ ਹਰਿ ਕਥਾ॥ ਹਰਿ ਦਰਗਹ ਨਾਨਕ ਊਜਲ ਮਥਾ॥੨॥

*(ਗਉੜੀ ਸੁਖਮਨੀ ਮ:੫, ੨੮੧-੬)*

(ਙ) ਰਸਨਾ ਉਚਰੈ ਹਰਿ ਸ੍ਰਵਣੀ ਸੁਣੈ ਸੋ ਉਧਰੈ ਮਿਤਾ॥
ਹਰਿ ਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤਾ॥
ਅਠਸਠਿ ਤੀਰਥ ਮਜਨਾ ਸਭਿ ਪੁੰਨ ਤਿਨਿ ਕਿਤਾ॥
ਸੰਸਾਰ ਸਾਗਰ ਤੇ ਉਧਰੇ ਬਿਖਿਆ ਗੜੁ ਜਿਤਾ॥
ਨਾਨਕ ਲੜਿ ਲਾਇ ਉਧਾਰਿਅਨੁ ਦਯੁ ਸੇਵਿ ਅਮਿਤਾ॥੧੯॥

*(ਗਉੜੀ ਵਾਰ ਮ:੫, ੩੨੨-੧੮)*

(ਚ) ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥
ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ॥
ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ॥
ਸਚੁ ਅਲਖ ਵਿਡਾਣੀ ਤਾ ਕੀ ਗਤਿ ਕਹੀ ਨ ਜਾਏ॥
ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ॥੩੭॥

*(ਰਾਮਕਲੀ ਮ:੩, ਅਨੰਦੁ, ੯੨੨-੮)*

(ਛ) ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ॥
ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਇਆ ਤਉ ਸਰਣੀ॥੨॥

*(ਰਾਮਕਲੀ ਵਾਰ ਮ:੫, ੯੬੪-੬)*

(ਜ) ਚਰਨਹ ਗੋਬਿੰਦ ਮਾਰਗੁ ਸੁਹਾਵਾ॥
ਆਨ ਮਾਰਗ ਜੇਤਾ ਕਿਛੁ ਧਾਈਐ ਤੇਤੋ ਹੀ ਦੁਖੁ ਹਾਵਾ॥੧॥ ਰਹਾਉ॥
ਨੇਤ੍ਰ ਪੁਨੀਤ ਭਏ ਦਰਸੁ ਪੇਖੇ ਹਸਤ ਪੁਨੀਤ ਟਹਲਾਵਾ॥
ਰਿਦਾ ਪੁਨੀਤ ਰਿਦੈ ਹਰਿ ਬਸਿਓ ਮਸਤ ਪੁਨੀਤ ਸੰਤ ਧੂਰਾਵਾ॥੧॥

*(ਸਾਰਗ ਮ:੫, ੧੨੧੨-੨)*

(ਝ) ਹਿਰਦੈ ਜਪਉ ਨੇਤ੍ਰ ਧਿਆਨੁ ਲਾਵਉ ਸ੍ਰਵਨੀ ਕਥਾ ਸੁਨਾਏ॥
ਚਰਣੀ ਚਲਉ ਮਾਰਗਿ ਠਾਕੁਰ ਕੈ ਰਸਨਾ ਹਰਿ ਗੁਣ ਗਾਏ॥੨॥

*(ਸਾਰਗ ਮ:੫, ੧੨੦੪-੧੯)*

(ਞ) ਨੈਣੀ ਬਿਰਹੁ ਦੇਖਾ ਪ੍ਰਭ ਸੁਆਮੀ ਰਸਨਾ ਨਾਮੁ ਵਖਾਨੀ॥
ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ ਹਿਰਦੈ ਹਰਿ ਹਰਿ ਭਾਨੀ॥੩॥

*(ਸਾਰਗ ਮ:੪, ੧੧੯੯-੧੯)*

## ਇੰਦ੍ਰੀਆਂ ਨੂੰ ਵਸੀਕਾਰ ਕਰਨਾ (੩੦੭)

ਹੋਰ ਜਾਣਕਾਰੀ ਵਾਸਤੇ ਦੇਖੋ, "ਅੱਖੀਆਂ", "ਨੇਤ੍ਰ", "ਸ੍ਰਵਣ", "ਰਸਨਾ", "ਜਿਹਵਾ" ਅਤੇ "ਸਫਲ ਵਰਤੋਂ"।

(ੳ) ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ॥
ਪਾਪ ਪੁੰਨ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ॥੧॥

*(ਪ੍ਰਭਾਤੀ ਮ:੧, ੧੩੨੯-੧੬)*

(ਅ) ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ॥
ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ॥੨॥

*(ਪ੍ਰਭਾਤੀ ਮ:੧, ੧੩੨੯-੬)*

(ੲ) ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ॥ ਇੰਦ੍ਰੀ ਵਸਿ ਸਚ ਸੰਜਮਿ ਜੁਗਤਾ॥
ਗੁਰ ਕੈ ਸਬਦਿ ਸਦਾ ਹਰਿ ਧਿਆਏ ਏਹਾ ਭਗਤਿ ਹਰਿ ਭਾਵਣਿਆ॥੭॥

*(ਮਾਝ ਮ:੩, ੧੨੨-੪)*

(ਸ) ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥ ਪੰਚ ਜਨਾ ਸਿਉ ਸੰਗੁ ਨਿਵਾਰੈ॥
ਦਸ ਇੰਦ੍ਰੀ ਕਰਿ ਰਾਖੈ ਵਾਸਿ॥ ਤਾ ਕੈ ਆਤਮੈ ਹੋਇ ਪਰਗਾਸ॥੧॥

*(ਗਉੜੀ ਮ:੫, ੨੩੬-੧੪)*

(ਹ) ਪਪਾ ਅਪਰ ਪਾਰੁ ਨਹੀ ਪਾਵਾ॥ ਪਰਮ ਜੋਤਿ ਸਿਉ ਪਰਚਉ ਲਾਵਾ॥
ਪਾਂਚਉ ਇੰਦ੍ਰੀ ਨਿਗ੍ਰਹ ਕਰਈ॥ ਪਾਪੁ ਪੁੰਨ ਦੋਊ ਨਿਰਵਰਈ॥੨੭॥

*(ਗਉੜੀ ਬਾਵਨ ਅਖਰੀ ਕਬੀਰ, ੩੪੧-੧੬)*

(ਕ) ਜਾਗਤੁ ਰਹੈ ਨ ਅਲੀਆ ਭਾਖੈ॥ ਪਾਂਚਉ ਇੰਦ੍ਰੀ ਬਸਿ ਕਰਿ ਰਾਖੈ॥
ਗੁਰ ਕੀ ਸਾਖੀ ਰਾਖੈ ਚੀਤਿ॥ ਮਨੁ ਤਨੁ ਅਰਪੈ ਕ੍ਰਿਸਨ ਪਰੀਤਿ॥੬॥

*(ਰਾਮਕਲੀ ਬੇਣੀ, ੯੭੪-੧੩)*

(ਖ) ਕੁਰਾਣੁ ਕਤੇਬ ਦਿਲ ਮਾਹਿ ਕਮਾਹੀ॥ ਦਸ ਅਉਰਾਤ ਰਖਹੁ ਬਦ•ਰਾਹੀ॥
ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ॥੪॥

*(ਮਾਰੂ ਮ:੫, ੧੦੮੩-੧੭)*

(ਗ) ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ॥
ਦਸ ਦਾਸੀ ਕਰਿ ਦੀਨੀ ਭਤਾਰਿ॥ ਸਗਲ ਸਮਗ੍ਰੀ ਮੈ ਘਰ ਕੀ ਜੋੜੀ॥
ਆਸ ਪਿਆਸੀ ਪਿਰ ਕਉ ਲੋੜੀ॥੧॥

*(ਸੂਹੀ ਮ:੫, ੭੩੭-੯)*

(ਘ) ਦਸ ਨਾਰੀ ਮੈ ਕਰੀ ਦੁਹਾਗਨਿ॥ ਗੁਰਿ ਕਹਿਆ ਏਹ ਰਸਹਿ ਬਿਖਾਗਨਿ॥
ਇਨ ਸਨਬੰਧੀ ਰਸਾਤਲਿ ਜਾਇ॥ ਹਮ ਗੁਰਿ ਰਾਖੇ ਹਰਿ ਲਿਵ ਲਾਇ॥੫॥

*(ਬਿਭਾਸ ਪ੍ਰਭਾਤੀ ਮ:੫, ੧੩੪੭-੧੪)*

(ਙ) ਪੰਚ ਸਿੰਘ ਰਾਖੇ ਪ੍ਰਭਿ ਮਾਰਿ॥ ਦਸ ਬਿਘਿਆੜੀ ਲਈ ਨਿਵਾਰਿ॥
ਤੀਨਿ ਆਵਰਤ ਕੀ ਚੂਕੀ ਘੇਰ॥ ਸਾਧਸੰਗਿ ਚੂਕੇ ਭੈ ਫੇਰ॥੧॥

*(ਰਾਮਕਲੀ ਮ:੫, ੮੯੯-੧)*

(ਚ) ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ॥
ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ॥੧॥

*(ਧਨਾਸਰੀ ਨਾਮਦੇਵ, ੬੯੩-੪)*

## ਇੜਾ-ਪਿੰਗੁਲਾ-ਸੁਖਮਨਾ (੩੦੮)

੧-ਇੜਾ : ਜੋਗੀਆਂ ਦੇ ਅਕੀਦੇ ਅਨੁਸਾਰ ਕਾਇਆ ਵਿਚ ਇਕ ਨਾੜੀ ਹੈ, ਜੋ ਖੱਬੀ ਨਾਸਿਕਾ ਤੋਂ ਲੈ ਕੇ ਕਮਰੋੜ, (ਰੀੜ੍ਹ) ਦੀ ਹੱਡੀ ਦੇ ਖੱਬੇ ਪਾਸੇ ਹੁੰਦੀ ਹੋਈ ਦਿਮਾਗ਼ ਵਿਚ ਅਪੜਦੀ ਹੈ। ਇਸੇ ਨਾੜੀ ਦੇ ਰਾਹੀਂ ਜੋਗੀ ਪ੍ਰਾਣਾਯਾਮ ਦਾ ਅਭਿਆਸ ਕਰਦੇ ਹਨ। ਇਸ ਨਾੜੀ ਦਾ ਦੂਸਰਾ ਨਾਮ 'ਉਦ੍' ਨਾੜੀ ਭੀ ਆਖਿਆ ਜਾਂਦਾ ਹੈ, ਅੌਰ 'ਇੜਾ' ਭੀ ਆਖਿਆ ਜਾਂਦਾ ਹੈ। ਚੰਦ੍ਰਮਾ ਨਾੜੀ ਇਸੇ ਦਾ ਨਾਮ ਹੈ।

੨-ਪਿੰਗੁਲਾ : ਜੋਗੀਆਂ ਦੇ ਮਤ ਅਨੁਸਾਰ ਤਿੰਨਾਂ ਨਾੜੀਆਂ ਵਿਚੋਂ ਇਕ ਨਾੜੀ, ਜੋ ਸੱਜੀ ਨਾਸਿਕਾ ਤੋਂ ਲੈ ਕੇ ਰੀੜ੍ਹ ਦੀ ਹੱਡੀ ਦੇ ਸੱਜੇ ਪਾਸੇ ਦੀ ਹੁੰਦੀ ਹੋਈ, ਦਿਮਾਗ਼ ਤਕ ਅਪੜਦੀ ਹੈ। ਇਸ ਦਾ ਦੂਸਰਾ ਨਾਮ, 'ਸੂਰਯ' ਨਾੜੀ ਹੈ।

੩-ਸੁਖਮਨਾ : ਜੋਗੀਆਂ ਦੇ ਅਕੀਦੇ ਅਨੁਸਾਰ ਇਹ ਨਾੜੀ ਇੜਾ ਅਤੇ ਪਿੰਗਲਾ ਦੇ ਵਿਚਾਲੇ ਦੀ ਹੁੰਦੀ ਹੋਈ ਦਿਮਾਗ਼ ਤਕ ਰਸਾਈ ਕਰਦੀ ਹੈ। ਜਦ ਹੱਠ ਜੋਗ ਦੇ ਸਾਧਨ ਦੁਆਰਾ ਸੁਆਸ ਇਸ ਨਾੜੀ ਦੁਆਰਾ ਦਸਵੇਂ ਦੁਆਰ ਤਕ ਪ੍ਰਵੇਸ਼ ਕਰਦਾ ਹੈ, ਤਦ ਜੋਗੀ ਸਮਝਦੇ ਹਨ ਕਿ ਹੁਣ 'ਅਨਹਤ ਨਾਦ' ਸੁਣਾਈ ਦਿੰਦਾ ਹੈ। ਐਸਾ ਹੱਠ ਜੋਗ ਗੁਰਮਤਿ ਦੇ ਅਨੁਕੂਲ ਨਹੀਂ ਹੈ। ਗੁਰਮਤਿ ਦਾ ਸਾਧਨ ਸਹਜ ਜੋਗ ਹੈ। ਸੁਖਮਨਾ ਨਾੜੀ ਦਾ ਦੂਸਰਾ ਨਾਮ 'ਬ੍ਰਹਮ ਮਾਰਗ' ਭੀ ਹੈ। 'ਮਹਾਂ ਪਥ' ਭੀ ਏਸੇ ਦੀ ਸੰਗਯਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਜੋਗ ਸਾਧਨ", "ਅਨਹਤ ਸਬਦੁ", ਆਦਿ।

(ੳ) ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ॥
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ॥੨॥

*(ਰਾਮਕਲੀ ਨਾਮਦੇਉ, ੯੭੩-੨)*

ਨੋਟ: ਇਨ੍ਹਾਂ ਪੰਗਤੀਆਂ ਦੀ ਰਹਾਉ ਵਾਲੀ ਤੁਕ "ਸਬਦਿ ਅਤੀਤ ਅਨਾਹਦ ਰਾਤਾ ਅਕੁਲ ਕੈ ਘਰਿ ਜਾਉਗੋ" ਗੁਰਮਤਿ ਦਾ ਇਹ ਅਸੂਲ ਦ੍ਰਿੜ੍ਹ ਕਰਾਂਦੀ ਹੈ ਕਿ ਸ਼ਬਦ ਦੁਆਰਾ ਤਿੰਨਾਂ ਗੁਣਾਂ ਵਾਲੀ ਹਾਲਤ ਤੋਂ ਸੁਤੰਤਰ ਹੋ ਕੇ ਅਵਿਨਾਸੀ ਹਾਲਤ ਵਿਚ ਪਹੁੰਚ ਜਾਈਦਾ ਹੈ।

(ਅ) ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ॥
ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ॥੧॥

... ... ...

ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ॥ ਬੇਣੀ ਜਾਚੈ ਤੇਰਾ ਨਾਮੁ॥

*(ਰਾਮਕਲੀ ਬੇਣੀ, ੯੭੪-੬)*

ਨੋਟ: ਬੇਣੀ ਜੀ ਨੇ ਜੋਗੀਆਂ ਦੀ ਪ੍ਰਕਿਰਿਆ ਦਾ ਵਿਸਥਾਰ ਵਿਚ ਵਰਣਨ ਕਰ ਕੇ ਗੱਲ ਇੱਥੇ ਮੁਕਾਈ ਹੈ ਕਿ ਜੋ ਕੁਝ ਜੋਗੀ "ਪ੍ਰਾਣਾਯਾਮ" ਆਦਿ ਹੱਠ ਸਾਧਨਾ ਨਾਲ ਹਾਸਲ ਕਰਦਾ ਹੈ, ਉਹ ਮੈਂ (ਬੇਣੀ) 'ਨਾਮ' ਰਾਹੀਂ ਪ੍ਰਾਪਤ ਕਰ ਲਇਆ ਹੈ। ਸਾਰਾ ਸ਼ਬਦ ਉਧਰਣ ਯੋਗ ਹੈ।

(ੲ) ਜਹ ਕਛੁ ਅਹਾ ਤਹਾ ਕਿਛੁ ਨਾਹੀ ਪੰਚ ਤਤੁ ਤਹ ਨਾਹੀ॥
ਇੜਾ ਪਿੰਗੁਲਾ ਸੁਖਮਨ ਬੰਦੇ ਏ ਅਵਗਨ ਕਤ ਜਾਹੀ॥੧॥

... ... ...

ਕਹੁ ਕਬੀਰ ਲਿਵ ਲਾਗਿ ਰਹੀ ਹੈ ਜਹਾ ਬਸੇ ਦਿਨ ਰਾਤੀ॥
ਉਆ ਕਾ ਮਰਮੁ ਓਹੀ ਪਰੁ ਜਾਨੈ ਓਹੁ ਤਉ ਸਦਾ ਅਬਿਨਾਸੀ॥੪॥

*(ਗਉੜੀ ਪੂਰਬੀ ਕਬੀਰ, ੩੩੪-੧੧)*

(ਸ) ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ॥
ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨੈ ਅਲਖ ਅਪਾਰੋ॥
ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ॥
ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ॥
ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ॥
ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ॥੬੦॥

*(ਰਾਮਕਲੀ ਮ:੧, ੯੪੪-੧੬)*

(ਹ) ਘਰ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥

... ... ...

ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥

*(ਮਲਾਰ ਵਾਰ ਮ:੧, ੧੨੯੧-੧)*

(ਕ) ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ॥
ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ॥੧॥
ਅਉਧੂ ਮੇਰਾ ਮਨੁ ਮਤਵਾਰਾ॥
ਉਨਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ॥੧॥ ਰਹਾਉ॥

*(ਰਾਮਕਲੀ ਕਬੀਰ, ੯੬੯-੬)*

## ਈਸ (੩੦੯)

'ਈਸ' ਦਾ ਅਰਥ ਹੈ, ਦੇਵਤਾ। ਕਈ ਥਾਈਂ ਐਸ਼ਵਰਜ ਭੀ ਆਇਆ ਹੈ, ਰਾਜਾ ਅਰਥ ਭੀ ਆਇਆ ਹੈ। ਕਈ ਥਾਈਂ ਵਾਹਿਗੁਰੂ ਪ੍ਰਤਿ ਭੀ 'ਈਸ' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

(ੳ) ਜਿਹ ਕੁਲ ਸਾਧੁ ਬੈਸਨੌ ਹੋਇ॥
ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ॥੧॥ ਰਹਾਉ॥
*(ਬਿਲਾਵਲੁ ਰਵਿਦਾਸ, ੮੫੮-੮)*

(ਅ) ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ॥ ਬ੍ਰਹਮੇ ਦਿਤੇ ਬੇਦ ਪੂਜਾ ਲਾਇਆ॥
ਦਸ ਅਵਤਾਰੀ ਰਾਮੁ ਰਾਜਾ ਆਇਆ॥ ਦੈਤਾ ਮਾਰੇ ਧਾਇ ਹੁਕਮਿ ਸਬਾਇਆ॥
ਈਸ ਮਹੇਸੁਰੁ ਸੇਵ ਤਿਨੀ ਅੰਤੁ ਨ ਪਾਇਆ॥ ਸਚੀ ਕੀਮਤਿ ਪਾਇ ਤਖਤੁ ਰਚਾਇਆ॥
*(ਮਲਾਰ ਵਾਰ ਮ:੧, ੧੨੭੯-੧੭)*

(ੲ) ਨਹ ਨੈਣ ਦੀਸੈ ਬਿਨੁ ਭਜਨ ਈਸੈ ਛੋਡਿ ਮਾਇਆ ਚਾਲਿਆ॥
ਕਹਿਆ ਨ ਮਾਨਹਿ ਸਿਰਿ ਖਾਕੁ ਛਾਨਹਿ ਜਿਨ ਸੰਗਿ ਮਨੁ ਤਨੁ ਜਾਲਿਆ॥
*(ਜੈਤਸਰੀ ਮ:੫, ਛੰਤ, ੭੦੫-੧੨)*

(ਸ) ਧਰਣੀਧਰ ਈਸ ਨਰਸਿੰਘ ਨਾਰਾਇਣ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ॥
*(ਮਾਰੂ ਮ:੫, ੧੦੮੨-੮)*

(ਹ) ਜੈ ਜੈ ਕਾਰੁ ਜਪਹੁ ਜਗਦੀਸੈ॥ ਬਲਿ ਬਲਿ ਜਾਈ ਪ੍ਰਭ ਅਪੁਨੇ ਈਸੈ॥
ਤਿਸੁ ਬਿਨੁ ਦੂਜਾ ਅਵਰੁ ਨ ਦੀਸੈ ਏਕਾ ਜਗਤਿ ਸਬਾਈ ਹੇ॥੧੪॥
*(ਮਾਰੂ ਸੋਲਹੇ ਮ:੫, ੧੦੭੨-੮)*

## ਈਦ ਬਕਰੀਦ (੩੧੦)

ਈਦ ਮੁਸਲਮਾਨੀ ਪੁਰਬ ਹੈ, ਜਿਸ ਦਿਨ ਰਮਜ਼ਾਨ ਦਾ ਮਹੀਨਾ ਸਮਾਪਤ ਹੋ ਜਾਂਦਾ ਹੈ ਔਰ ਰੋਜ਼ੇ ਪੂਰੇ ਹੋ ਜਾਂਦੇ ਹਨ, ਰੋਜ਼ਿਆਂ ਦੀ ਸੰਪੂਰਣਤਾ ਦੀ ਖੁਸ਼ੀ ਵਿਚ ਇਹ ਤਿਉਹਾਰ ਮਨਾਇਆ ਜਾਂਦਾ ਹੈ। ਜਦੋਂ ਨਵਾਂ ਚੰਦ ਨਿਕਲਦਾ ਹੈ, ਉਸ ਦਿਨ ਨੂੰ ਈਦ ਆਖਿਆ ਜਾਂਦਾ ਹੈ।

ਬਕਰੀਦ : ਅਰਬੀ ਜ਼ਬਾਨ ਵਿਚ ਬਕਰ ਨਾਮ ਗਊ ਦਾ ਹੈ। ਇਹ ਉਸ ਵੇਲੇ ਮਨਾਈ ਜਾਂਦੀ ਹੈ, ਜਦ 'ਜ਼ੁਅਲਹਜਾਹ' ਮਹੀਨੇ ਦੀ ਦਸਵੀਂ ਥਿਤੀ ਹੁੰਦੀ ਹੈ। ਕਿਸੇ ਪਸ਼ੂ ਦੀ ਕੁਰਬਾਨੀ ਦਿੱਤੀ ਜਾਂਦੀ ਹੈ। ਕੁਰਬਾਨੀ ਦਾ ਮਾਸ ਵੰਡ ਕੇ ਖਾਧਾ ਜਾਂਦਾ ਹੈ। ਮਾਸ ਦਾ ਇਕ ਹਿੱਸਾ ਰਿਸ਼ਤੇਦਾਰਾਂ ਨੂੰ, ਇਕ ਹਿੱਸਾ ਗਰੀਬਾਂ, ਅਪਾਹਜਾਂ ਨੂੰ, ਅਤੇ ਇਕ ਹਿੱਸਾ ਆਪ ਖਾਧਾ ਜਾਂਦਾ ਹੈ। ਇਸ ਨੂੰ ਈਦੁਲ ਬਕਰ, 'ਵਡੀ ਈਦ' ਭੀ ਆਖਦੇ ਹਨ। ਹੋਰ ਜਾਣਕਾਰੀ ਵਾਸਤੇ **ਸਹੀਹ ਬੁਖਾਰੀ ਹਦੀਸ**, ਪੰਨਾ ੯੯, ਜਿਲਦ ਪਹਿਲੀ ਦੇਖੋ। ਨਿਮਨ ਲਿਖਤ ਪਾਵਨ ਗਵਾਹੀ ਦ੍ਰਿੜ੍ਹ ਕਰਵਾਂਦੀ ਹੈ ਕਿ ਕਬੀਰ ਜੀ ਖ਼ਾਨਦਾਨੀ ਮੁਸਲਮਾਨ ਸਨ।

(ੳ) ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ॥
ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ॥੨॥
*(ਮਲਾਰ ਰਵਿਦਾਸ, ੧੨੯੩-੧੧)*

## ਈਰਖਾ (੩੧੧)

'ਈਰਖਾ' ਸੰਸਕ੍ਰਿਤ ਦਾ ਸ਼ਬਦ ਹੈ। ਇਸ ਦੇ ਅਰਥ ਦ੍ਵੈਸ਼, ਹਸਦ, ਸਾੜਾ, ਜਲਨ, ਕੜ੍ਹਨਾ, ਬਾਤਿ ਆਦਿ ਹਨ।

(ੳ) ਏਕਸੁ ਸਿਉ ਜਾ ਕਾ ਮਨੁ ਰਾਤਾ॥ ਵਿਸਰੀ ਤਿਸੈ ਪਰਾਈ ਤਾਤਾ॥੧॥

*(ਗਉੜੀ ਮ:੫, ੧੮੯-੮)*

(ਅ) ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ॥
ਓਸ ਦੈ ਆਖਿਐ ਕੋਈ ਨ ਲਗੈ ਨਿਤ ਓਜਾੜੀ ਪੂਕਾਰੇ ਖਲਾ॥

*(ਗਉੜੀ ਵਾਰ ਮ:੪, ੩੦੮-੧੦)*

(ੲ) ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ॥
ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ॥੩॥

*(ਗਉੜੀ ਮ:੫, ੨੧੫-੯)*

(ਸ) ਕਾਹੂ ਦੀਨੇ੍ ਪਾਟ ਪਟੰਬਰ ਕਾਹੂ ਪਲਘ ਨਿਵਾਰਾ॥
ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ॥੧॥
ਅਹਿਰਖ ਵਾਦੁ ਨ ਕੀਜੈ ਰੇ ਮਨ॥ ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥੧॥ ਰਹਾਉ॥

*(ਆਸਾ ਕਬੀਰ, ੪੭੯-੧੭)*

(ਹ) ਜਬ ਹਮ ਏਕੋ ਏਕੁ ਕਰਿ ਜਾਨਿਆ॥ ਤਬ ਲੋਗਹ ਕਾਹੇ ਦੁਖੁ ਮਾਨਿਆ॥੧॥
ਹਮ ਅਪਤਹ ਅਪੁਨੀ ਪਤਿ ਖੋਈ॥ ਹਮਰੈ ਖੋਜਿ ਪਰਹੁ ਮਤਿ ਕੋਈ॥੧॥ ਰਹਾਉ॥
ਹਮ ਮੰਦੇ ਮੰਦੇ ਮਨ ਮਾਹੀ॥ ਸਾਝ ਪਾਤਿ ਕਾਹੂ ਸਿਉ ਨਾਹੀ॥੨॥

*(ਗਉੜੀ ਕਬੀਰ, ੩੨੪-੧)*

(ਕ) ਛਾਡਿ ਵਿਡਾਣੀ ਤਾਤਿ ਮੂੜੇ॥ ਈਹਾ ਬਸਨਾ ਰਾਤਿ ਮੂੜੇ॥
ਮਾਇਆ ਕੇ ਮਾਤੇ ਤੈ ਉਠਿ ਚਲਨਾ॥ ਰਾਚਿ ਰਹਿਓ ਤੂ ਸੰਗਿ ਸੁਪਨਾ॥੧॥ ਰਹਾਉ॥

*(ਰਾਮਕਲੀ ਮ:੫, ੮੮੯-੧੮)*

(ਖ) ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ ਰਹਾਉ॥
ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥੧॥

*(ਕਾਨੜਾ ਮ:੫, ੧੨੯੯-੧੩)*

(ਗ) ਜਬ ਇਨਿ ਅਪੁਨੀ ਅਪਨੀ ਧਾਰੀ॥ ਤਬ ਇਸ ਕਉ ਹੈ ਮੁਸਕਲੁ ਭਾਰੀ॥
ਜਬ ਇਨਿ ਕਰਣੈਹਾਰੁ ਪਛਾਤਾ॥ ਤਬ ਇਸ ਨੋ ਨਾਹੀ ਕਿਛੁ ਤਾਤਾ॥੩॥

*(ਗਉੜੀ ਮ:੫, ੨੩੫-੧੩)*

(ਘ) ਹਰਿ ਕੇ ਦਾਸ ਸਾਧ ਸਖਾ ਜਨ ਜਿਨ ਮਿਲਿਆ ਲਹਿ ਜਾਇ ਭਰਾਂਤਿ॥
ਜਿਉ ਜਲ ਦੁਧ ਭਿੰਨ ਭਿੰਨ ਕਾਢੈ ਚੁਣਿ ਹੰਸੁਲਾ
ਤਿਉ ਦੇਹੀ ਤੇ ਚੁਣਿ ਕਾਢੈ ਸਾਧੂ ਹਉਮੈ ਤਾਤਿ॥੨॥

*(ਮਲਾਰ ਮ:੩, ੧੨੬੪-੯)*

(ਙ) ਛੋਡਿਹੁ ਨਿੰਦਾ ਤਾਤਿ ਪਰਾਈ॥ ਪੜਿ ਪੜਿ ਦਝਹਿ ਸਾਤਿ ਨ ਆਈ॥
ਮਿਲਿ ਸਤਸੰਗਤਿ ਨਾਮੁ ਸਲਾਹਹੁ ਆਤਮ ਰਾਮ ਸਖਾਈ ਹੇ॥੭॥

*(ਮਾਰੂ ਮ:੧, ੧੦੨੬-੧)*

(ਚ) ਸੁਆਦ ਬਾਦ ਈਰਖ ਮਦ ਮਾਇਆ॥ ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ॥੩॥

*(ਸੂਹੀ ਮ:੫, ੭੪੧-੨)*

## ਏਕ ਸਬਦ (੩੧੨)

ਕੇਵਲ ਅਦੁੱਤੀ ਪਰਮਾਤਮਾ ਦਾ ਉਪਦੇਸ਼ ਜੋ ਸਤਿਗੁਰਾਂ ਦੇ ਰਾਹੀਂ ਪ੍ਰਾਪਤ ਹੁੰਦਾ ਹੈ ਜਾਂ ਕੇਵਲ ਇਕ ਨਾਮ ਜਿਸ ਦੇ ਸਮਾਨ ਹੋਰ ਕੋਈ ਭੀ ਉਪਦੇਸ਼ ਨਹੀਂ ਹੈ।

(ੳ) ਏਕੋ ਸਬਦੁ ਏਕੋ ਪ੍ਰਭੁ ਵਰਤੈ ਸਭ ਏਕਸੁ ਤੇ ਉਤਪਤਿ ਚਲੈ॥
ਨਾਨਕ ਗੁਰਮੁਖਿ ਮੇਲਿ ਮਿਲਾਏ ਗੁਰਮੁਖਿ ਹਰਿ ਹਰਿ ਜਾਇ ਰਲੈ॥੫॥

*(ਪ੍ਰਭਾਤੀ ਮ:੩, ੧੩੩੪-੧੮)*

(ਅ) ਏਕ ਸਬਦ ਇਕ ਭਿਖਿਆ ਮਾਗੈ॥ ਗਿਆਨੁ ਧਿਆਨੁ ਜੁਗਤਿ ਸਚੁ ਜਾਗੈ॥੪॥
ਭੈ ਰਚਿ ਰਹੈ ਨ ਬਾਹਰਿ ਜਾਇ॥ ਕੀਮਤਿ ਕਉਣ ਰਹੈ ਲਿਵ ਲਾਇ॥੫॥
ਆਪੇ ਮੇਲੇ ਭਰਮੁ ਚੁਕਾਏ॥ ਗੁਰ ਪਰਸਾਦਿ ਪਰਮ ਪਦੁ ਪਾਏ॥੬॥

*(ਗਉੜੀ ਮ:੧, ੨੨੩-੧੧)*

(ੲ) ਏਕੋ ਗਿਆਨੁ ਧਿਆਨੁ ਧੁਨਿ ਬਾਣੀ॥ ਏਕੁ ਨਿਰਾਲਮੁ ਅਕਥ ਕਹਾਣੀ॥
ਏਕੋ ਸਬਦੁ ਸਚਾ ਨੀਸਾਣੁ॥ ਪੂਰੇ ਗੁਰ ਤੇ ਜਾਣੈ ਜਾਣੁ॥੩॥
ਏਕੋ ਧਰਮੁ ਦ੍ਰਿੜੈ ਸਚੁ ਕੋਈ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ॥
ਅਨਹਦਿ ਰਾਤਾ ਏਕ ਲਿਵ ਤਾਰ॥ ਓਹੁ ਗੁਰਮੁਖਿ ਪਾਵੈ ਅਲਖ ਅਪਾਰ॥੪॥

*(ਬਸੰਤੁ ਮ:੧, ੧੧੮੮-੧੪)*

(ਸ) ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥
ਅਕਥ ਕਥਾ ਲੇ ਰਹਉ ਨਿਰਾਲਾ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ॥
ਏਕੁ ਸਬਦੁ ਜਿਤੁ ਕਥਾ ਵੀਚਾਰੀ॥ ਗੁਰਮੁਖਿ ਹਉਮੈ ਅਗਨਿ ਨਿਵਾਰੀ॥੪੪॥

*(ਰਾਮਕਲੀ, ਮ:੧, ਸਿਧ ਗੋਸਟਿ ੯੪੩-੧)*

(ਹ) ਜਜੈ ਜੋਤਿ ਹਿਰਿ ਲਈ ਤੇਰੀ ਮੂੜੇ ਅੰਤਿ ਗਇਆ ਪਛੁਤਾਵਹਿਗਾ॥
ਏਕੁ ਸਬਦੁ ਤੂੰ ਚੀਨਹਿ ਨਾਹੀ ਫਿਰਿ ਫਿਰਿ ਜੂਨੀ ਆਵਹਿਗਾ॥੪॥

*(ਆਸਾ ਮ:੩, ਪਟੀ, ੪੩੪-੧੮)*

(ਕ) ਕਰਤਾ ਸਭੁ ਕੋ ਤੇਰੈ ਜੋਰਿ॥ ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ॥੧॥

*(ਸਿਰੀ ਮ:੧, ੧੭-੧੮)*

(ਖ) ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ॥
ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥੧॥

*(ਬਿਲਾਵਲੁ ਮ:੧, ੭੯੫-੯)*

(ਗ) ਰਹਣ ਕਹਣ ਤੇ ਰਹੈ ਨ ਕੋਈ ਕਿਸੁ ਪਹਿ ਕਰਉ ਬਿਨੰਤੀ॥
ਏਕੁ ਸਬਦੁ ਰਾਮ ਨਾਮ ਨਿਰੋਧਰੁ ਗੁਰੁ ਦੇਵੈ ਪਤਿ ਮਤੀ॥੧੧॥

*(ਰਾਮਕਲੀ ਮ:੧, ਓਅੰਕਾਰ, ੯੩੧-੫)*

(ਘ) ਬਿਨੁ ਗੁਰ ਮੈਲੁ ਨ ਉਤਰੈ ਬਿਨੁ ਹਰਿ ਕਿਉ ਘਰ ਵਾਸੁ॥
ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ॥

*(ਸਿਰੀ ਮ:੧, ੧੮-੧੬)*

(ਙ) ਸਦਾ ਅਨੰਦਿ ਰਹੈ ਦਿਨੁ ਰਾਤੀ ਏਕ ਸਬਦਿ ਲਿਵ ਲਾਈ॥

ਨਾਮੁ ਪਦਾਰਥੁ ਸਹਜੇ ਪਾਇਆ ਇਹ ਸਤਿਗੁਰ ਕੀ ਵਡਿਆਈ॥੩॥

*(ਮਲਾਰ ਮ:੪, ੧੨੬੫-੯)*

(ਚ) ਚੀਨੈ ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ॥
ਨਿਰਾਲੰਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ॥੩॥

*(ਪ੍ਰਭਾਤੀ ਮ:੧, ੧੩੩੨-੧੩)*

(ਛ) ਗੁਰ ਪੂਰੇ ਕੀ ਪਉ ਸਰਣਾਈ॥ ਮੋਹੁ ਸੋਗੁ ਸਭੁ ਭਰਮੁ ਮਿਟਾਈ॥
ਏਕੋ ਮੰਤ੍ਰੁ ਦ੍ਰਿੜਾਏ ਅਉਖਧੁ ਸਚੁ ਨਾਮੁ ਰਿਦ ਗਾਇਣਾ॥੨॥

*(ਮਾਰੂ ਮ:੫, ੧੦੭੭-੧੯)*

## ਏਕਾਦਸੀ ਵ੍ਰਤ (੩੧੩)

ਚੰਦ੍ਰਮਾ ਦੀਆਂ ਥਿਤੀਆਂ ਦੇ ਅਨੁਕੂਲ ਮਹੀਨੇ ਵਿਚ ਦੋ ਵਾਰੀ ਗਿਆਰਵੀਂ ਥਿਤੀ ਚਾਨਣੇ ਅਤੇ ਹਨ੍ਹੇਰੇ ਪੱਖ ਵਿਚ ਆਉਂਦੀਆਂ ਹਨ। ਵੈਸ਼ਨਵ ਮਤ ਦੇ ਅਨੁਕੂਲ ਹਰ ਗਿਆਰਵੀਂ ਨੂੰ ਅੰਨ ਦਾ ਪਰਹਾਰ ਕਰਨਾ ਵੱਡਾ ਪੁੰਨ ਫਲ ਲਿਖਿਆ ਹੈ। ਪਰੰਤੂ ਗੁਰਮਤਿ ਵਿਚ ਐਸਾ ਕਰਨਾ ਵਰਜਿਤ ਹੈ। ਗੁਰਬਾਣੀ ਹੇਠ ਲਿਖੇ ਅਨੁਸਾਰ ਜੀਵਨ ਸੇਧ ਬਖਸ਼ਦੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਵਰਤ ਰਖਣਾ", "ਰੋਜ਼ਾ ਰਖਣਾ" ਅਤੇ "ਅੰਨ ਧਨ"।

(ੳ) ਏਕਾਦਸੀ ਏਕ ਦਿਸ ਧਾਵੈ॥ ਤਉ ਜੋਨੀ ਸੰਕਟ ਬਹੁਰਿ ਨ ਆਵੈ॥
ਸੀਤਲ ਨਿਰਮਲ ਭਇਆ ਸਰੀਰਾ॥ ਦੂਰਿ ਬਤਾਵਤ ਪਾਇਆ ਨੀਰਾ॥੧੨॥

*(ਗਉੜੀ ਥਿਤੀ ਕਬੀਰ, ੩੪੪-੨)*

(ਅ) ਏਕਾਦਸੀ ਇਕੁ ਰਿਦੈ ਵਸਾਵੈ॥ ਹਿੰਸਾ ਮਮਤਾ ਮੋਹੁ ਚੁਕਾਵੈ॥
ਫਲੁ ਪਾਵੈ ਬ੍ਰਤੁ ਆਤਮ ਚੀਨੈ॥ ਪਾਖੰਡਿ ਰਾਚਿ ਤਤੁ ਨਹੀ ਬੀਨੈ॥
ਨਿਰਮਲੁ ਨਿਰਾਹਾਰ ਨਿਹਕੇਵਲੁ॥ ਸੂਚੈ ਸਾਚੇ ਨਾ ਲਾਗੈ ਮਲੁ॥੧੩॥

*(ਬਿਲਾਵਲੁ ਮ:੧, ਥਿਤੀ, ੮੪੦-੪)*

(ੲ) ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ॥ ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ॥
ਮਨਿ ਸੰਤੋਖੁ ਸਰਬ ਜੀਅ ਦਇਆ॥ ਇਨ ਬਿਧਿ ਬਰਤੁ ਸੰਪੂਰਨ ਭਇਆ॥

*(ਥਿਤੀ ਗਉੜੀ ਮ:੫, ੨੯੯-੩)*

(ਸ) ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥
ਪਤਿਤ ਪਵਿਤ ਭਏ ਰਾਮੁ ਕਹਤ ਹੀ॥੧॥ ਰਹਾਉ॥
ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ॥
ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਂਈ॥੧॥
ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ॥
ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ॥੨॥

*(ਟੋਡੀ ਨਾਮਦੇਵ, ੭੧੮-੧੩)*

(ਹ) ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹ ਰਮਜਾਨਾ॥
ਗਿਆਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ॥੩॥

*(ਬਿਭਾਸ ਪ੍ਰਭਾਤੀ ਕਬੀਰ, ੧੩੪੯-੧੪)*

(ਕ) ਨਉਮੀ ਨੇਮੁ ਸਚੁ ਜੇ ਕਰੈ।। ਕਾਮ ਕ੍ਰੋਧੁ ਤ੍ਰਿਸਨਾ ਉਚਰੈ।।
ਦਸਮੀ ਦਸੇ ਦੁਆਰ ਜੇ ਠਾਕੈ ਏਕਾਦਸੀ ਏਕੁ ਕਰਿ ਜਾਣੈ।।
ਦੁਆਦਸੀ ਪੰਚ ਵਸਗਤਿ ਕਰਿ ਰਾਖੈ ਤਉ ਨਾਨਕ ਮਨੁ ਮਾਨੈ।।
ਐਸਾ ਵਰਤੁ ਰਹੀਜੈ ਪਾਡੇ ਹੋਰ ਬਹੁਤੁ ਸਿਖ ਕਿਆ ਦੀਜੈ।।੨।।

*(ਸਾਰੰਗ ਵਾਰ ਮ:੩, ੧੨੪੫-੧੨)*

## ਏਕ ਦ੍ਰਿਸਟਿ (੩੧੪)

ਸਾਰਿਆਂ ਨੂੰ ਇਕ ਨਜ਼ਰ ਨਾਲ ਵੇਖਣਾ, ਸਮਾਨ ਤੱਕਣੀ ਦੁਆਰਾ ਤੱਕਣਾ, ਇਕੋ ਜੇਹਾ ਸਲੂਕ ਕਰਨਾ. ਸਮਾਨ ਅਧਿਕਾਰ ਦੇਣੇ, ਇਕ ਤੁੱਲ ਵਰਤਾਵਾ ਕਰਨਾ। ਇਸ ਪਰਥਾਇ ਪਾਵਨ ਗੁਰਬਾਣੀ ਵਿਚੋਂ ਕੁਝ ਉਦਾਹਰਣ ਅੰਕਿਤ ਕੀਤੇ ਗਏ ਹਨ। ਔਰ ਨਾਲ ਹੀ ਇਕ ਨਜ਼ਰ ਦੇ ਪੈਂਦਿਆਂ ਹੀ ਨਿਸਤਾਰੇ ਦੀ ਵਿਧੀ ਬਣ ਆਉਂਦੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸਮ ਦਰਸੀ"।

(ੳ) ਏਕ ਦ੍ਰਿਸਟਿ ਏਕੋ ਕਰਿ ਦੇਖਿਆ ਭੀਖਿਆ ਭਾਇ ਸਬਦਿ ਤ੍ਰਿਪਤਾਸੈ।।੧।। ਰਹਾਉ।।

*(ਰਾਮਕਲੀ ਮ:੧, ੮੭੯-੧੪)*

(ਅ) ਤ੍ਰੈ ਗੁਣ ਮਾਇਆ ਮੋਹਿ ਵਿਆਪੇ ਤੁਰੀਆ ਗੁਣੁ ਹੈ ਗੁਰਮੁਖਿ ਲਹੀਆ।।
ਏਕ ਦ੍ਰਿਸ੍ਟਿ ਸਭ ਸਮ ਕਰਿ ਜਾਣੈ ਨਦਰੀ ਆਵੈ ਸਭੁ ਬ੍ਰਹਮੁ ਪਸਰਈਆ।।੭।।

*(ਬਿਲਾਵਲੁ ਮ:੪, ੮੩੩-੧੬)*

(ੲ) ਜਿਸੁ ਕਾਰਣਿ ਹਉ ਢੂੰਢਿ ਢੂਢੇਦੀ ਸੋ ਸਜਣੁ ਹਰਿ ਘਰਿ ਪਾਇਆ।।
ਏਕ ਦ੍ਰਿਸਟਿ ਹਰਿ ਏਕੋ ਜਾਤਾ ਹਰਿ ਆਤਮ ਰਾਮੁ ਪਛਾਣੀ।।
ਹੰਉ ਗੁਰ ਬਿਨੁ ਹੰਉ ਗੁਰ ਬਿਨੁ ਖਰੀ ਨਿਮਾਣੀ।।੧।।

*(ਵਡਹੰਸ ਮ:੪, ਛੰਤ, ੫੭੨-੧੯)*

(ਸ) ਗਲੀ ਜੋਗੁ ਨ ਹੋਈ।। ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ।।੧।।

*(ਸੂਹੀ ਮ:੧, ੭੩੦-੧੨)*

(ਹ) ਸਤਿਗੁਰੁ ਪੁਰਖੁ ਦਇਆਲੁ ਹੈ ਜਿਸ ਨੋ ਸਮਤੁ ਸਭੁ ਕੋਇ।।
ਏਕ ਦ੍ਰਿਸਟਿ ਕਰਿ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ।।

*(ਗਉੜੀ ਵਾਰ ਮ:੪, ੩੦੦-੧੬)*

(ਕ) ਆਪੁ ਵੀਚਾਰੈ ਸੁ ਪਰਖੇ ਹੀਰਾ।। ਏਕ ਦ੍ਰਿਸਟਿ ਤਾਰੇ ਗੁਰ ਪੂਰਾ।।
ਗੁਰੁ ਮਾਨੈ ਮਨ ਤੇ ਮਨੁ ਧੀਰਾ।।੧।।

*(ਆਸਾ ਮ:੧, ੪੧੩-੧੬)*

(ਖ) ਸਤਿਗੁਰੂ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ।।
ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ।।
ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ ਗਵਾਈਐ।।੪।।

*(ਸੋਰਠਿ ਮ:੩, ੬੦੨-੫)*

## ਏਕ ਨਿਮਖ (੩੧੫)

ਇਸ ਪ੍ਰਸੰਗ ਦੁਆਰਾ ਇਕ ਪਲ ਭਰ ਵਾਸਤੇ ਹਰੀ ਸਿਮਰਨ ਦੀ ਮਹਿਮਾ ਦਰਸਾਈ ਗਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਨਾਮੁ ਸਿਮਰਨ"।

(ੳ) ਸਰਬ ਬੈਕੁੰਠ ਮੁਕਤਿ ਮੋਖ ਪਾਏ॥ ਏਕ ਨਿਮਖ ਹਰਿ ਕੇ ਗੁਨ ਗਾਏ॥
ਅਨਿਕ ਰਾਜ ਭੋਗ ਬਡਿਆਈ॥ ਹਰਿ ਕੇ ਨਾਮ ਕੀ ਕਥਾ ਮਨਿ ਭਾਈ॥
*(ਗਉੜੀ ਸੁਖਮਨੀ ਮ:੫, ੨੮੦-੧੩)*

(ਅ) ਰਸਨਾ ਰਾਮ ਕਹਤ ਗੁਣ ਸੋਹੰ॥
ਏਕ ਨਿਮਖ ਓਪਾਇ ਸਮਾਵੈ ਦੇਖਿ ਚਰਿਤ ਮਨ ਮੋਹੰ॥੧॥ ਰਹਾਉ॥
*(ਸਾਰਗ ਮ:੫, ੧੨੧੧-੧੩)*

(ੲ) ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ॥
ਏਕ ਨਿਮਖ ਗੋਬਿੰਦ ਭਜਨੁ ਕਰਿ ਤਉ ਸਦਾ ਸਦਾ ਜੀਵਾਨਦ॥੩॥
*(ਸਾਰਗ ਮ:੫, ੧੨੦੪-੧੪)*

(ਸ) ਏਕ ਨਿਮਖ ਜੇ ਬਿਸਰੈ ਸੁਆਮੀ ਜਾਨਉ ਕੋਟਿ ਦਿਨਸ ਲਖ ਬਰੀਆ॥
ਸਾਧਸੰਗਤਿ ਕੀ ਭੀਰ ਜਉ ਪਾਈ ਤਉ ਨਾਨਕ ਹਰਿ ਸੰਗਿ ਮਿਰੀਆ॥੨॥
*(ਸਾਰਗ ਮ:੫, ੧੨੦੯-੫)*

(ਹ) ਏਕ ਨਿਮਖ ਜੋ ਸਿਮਰਨ ਮਹਿ ਜੀਆ॥
ਕੋਟਿ ਦਿਨਸ ਲਾਖ ਸਦਾ ਥਿਰੁ ਥੀਆ॥੧॥ ਰਹਾਉ॥
*(ਗਉੜੀ ਮ:੫, ੨੩੯-੨)*

(ਕ) ਜਪ ਤਪ ਸੰਜਮ ਪੁੰਨ ਸਭਿ ਹੋਮਉ ਤਿਸੁ ਅਰਪਉ ਸਭਿ ਸੁਖ ਜਾਂਈ॥
ਏਕ ਨਿਮਖ ਪ੍ਰਿਅ ਦਰਸੁ ਦਿਖਾਵੈ ਤਿਸੁ ਸੰਤਨ ਕੈ ਬਲਿ ਜਾਂਈ॥੨॥
*(ਸਾਰਗ ਮ:੫, ੧੨੦੭-੨)*

(ਖ) ਭਈ ਨਿਮਾਣੀ ਸਰਨਿ ਇਕ ਤਾਕੀ ਗੁਰ ਸਤਿਗੁਰੁ ਪੁਰਖ ਸੁਖਦਾਈ॥
ਏਕ ਨਿਮਖ ਮਹਿ ਮੇਰਾ ਸਭੁ ਦੁਖੁ ਕਾਟਿਆ ਨਾਨਕ ਸੁਖਿ ਰੈਨਿ ਬਿਹਾਈ॥੨॥
*(ਮਲਾਰ ਮ:੫, ੧੨੬੭-੧੭)*

(ਗ) ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ॥
ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰਿ ਉਤਾਰੇ॥੨॥
*(ਮਾਰੂ ਮ:੫, ੯੯੯-੫)*

(ਘ) ਹਰਿ ਜਨ ਰਾਮ ਰਾਮ ਰਾਮ ਧਿਆਂਏ॥
ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ॥੧॥
*(ਸਾਰਗ ਮ:੫, ੧੨੦੮-੧੬)*

(ਙ) ਇਕ ਨਿਮਖ ਜਾ ਕੈ ਰਿਦੈ ਵਸਿਆ ਮਿਟੇ ਤਿਸਹਿ ਵਿਸੂਰਿਆ॥
*(ਆਸਾ ਮ:੫, ਛੰਤੁ, ੪੫੬-੧੩)*

(ਚ) ਮਤਿ ਪਤਿ ਧਨੁ ਸੁਖ ਸਹਜ ਅਨੰਦਾ॥ ਇਕ ਨਿਮਖ ਨ ਵਿਸਰਹੁ ਪਰਮਾਨੰਦਾ॥੩॥
*(ਬਿਲਾਵਲੁ ਮ:੫, ੮੦੫-੨)*

(ਛ) ਜਪ ਤਪ ਸੰਜਮ ਦੇਉ ਜਤੀ ਰੀ॥ ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ ਰੀ॥੩॥
*(ਸੂਹੀ ਮ:੫, ੭੩੯-੮)*

(ਜ) ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ ਜਿਚਰੁ ਘਟ ਅੰਤਰਿ ਹੈ ਸਾਸਾ॥
ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਣਉ ਬਰਸ ਪਚਾਸਾ॥

ਹਮ ਮੂੜ ਮੁਗਧ ਸਦਾ ਸੇ ਭਾਈ ਗੁਰ ਕੈ ਸਬਦਿ ਪ੍ਰਗਾਸਾ॥੧॥

*(ਸੋਰਠਿ ਮ:੩, ੬੦੧-੧)*

(ਝ) ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ॥
ਮਨੁ ਨ ਰਹੈ ਕੈਸੇ ਮਿਲਉ ਪਿਆਰੇ॥੧॥ ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ॥
ਦਰਸਨ ਕੀ ਮਨਿ ਆਸ ਘਨੇਰੀ ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ॥

*(ਆਸਾ ਮ:੫, ੩੭੪-੧੮)*

(ਞ) ਇਕੁ ਪਲੁ ਬਿਸਰਤ ਨਹੀ ਸੁਖ ਸਾਗਰੁ ਨਾਮੁ ਨਵੈ ਨਿਧਿ ਪਾਈ॥
ਉਦੌਤੁ ਭਇਓ ਪੂਰਨ ਭਾਵੀ ਕੋ ਭੇਟੇ ਸੰਤ ਸਹਾਈ॥

*(ਮਲਾਰ ਮ:੫, ੧੨੬੮-੧੧)*

(ਟ) ਸਰਬ ਸੋ ਸੂਖ ਆਨੰਦ ਘਨ ਪਿਆਰੇ ਹਰਿ ਰਤਨੁ ਮਨ ਅੰਤਰਿ ਸੀਵਤੇ॥
ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ ਜਪਿ ਜਪਿ ਨਾਨਕ ਜੀਵਤੇ॥

*(ਸਿਰੀ ਛੰਤ ਮ:੫, ੮੧-੨)*

(ਠ) ਇਕੁ ਤਿਲੁ ਪਿਆਰਾ ਵਿਸਰੈ ਦੁਖੁ ਲਾਗੈ ਸੁਖੁ ਜਾਇ॥
ਜਿਹਵਾ ਜਲਉ ਜਲਾਵਣੀ ਨਾਮੁ ਨ ਜਪੈ ਰਸਾਇ॥

*(ਸਿਰੀ ਮ:੧, ੫੯-੧੨)*

(ਡ) ਇਕੁ ਤਿਲੁ ਪ੍ਰਭੂ ਨ ਵੀਸਰੈ ਜਿਨਿ ਸਭੁ ਕਿਛੁ ਦੀਨਾ ਰਾਮ॥
ਵਡਭਾਗੀ ਮੇਲਾਵੜਾ ਗੁਰਮੁਖਿ ਪਿਰੁ ਚੀਨ੍ਾ ਰਾਮ॥

*(ਬਿਲਾਵਲੁ ਮ:੫, ੮੪੮-੧੩)*

(ਢ) ਜਨਮੇਜੈ ਗੁਰ ਸਬਦੁ ਨ ਜਾਨਿਆ॥ ਕਿਉ ਸੁਖੁ ਪਾਵੈ ਭਰਮਿ ਭੁਲਾਨਿਆ॥
ਇਕੁ ਤਿਲੁ ਭੂਲੇ ਬਹੁਰਿ ਪਛੁਤਾਨਿਆ॥੧੦॥

*(ਗਉੜੀ ਮ:੧, ੨੨੫-੨)*

## ਏਕ ਨੂਰ ਏਕ ਜੋਤਿ (੩੧੬)

ਸਾਰੇ ਜੀਵਾਂ ਵਿਚ ਕੇਵਲ ਇਕ ਵਾਹਿਗੁਰੂ ਦੀ ਜੋਤਿ ਹੈ। ਕੋਈ ਭੀ ਜਾਤੀ ਪਾਤੀ ਦੇ ਉਦਹਾਰ ਤੇ ਵੱਡਾ ਛੋਟਾ ਨਹੀਂ ਹੈ। ਕੀਤੇ ਕਰਮਾਂ ਦੇ ਉਦਹਾਰ ਤੇ ਹੀ ਜੀਵ ਦਾ ਅੰਤਮ ਨਿਬੇੜਾ ਹੁੰਦਾ ਹੈ।

(ੳ) ਏਕ ਜੋਤਿ ਏਕੋ ਮਨਿ ਵਸਿਆ ਸਭ ਬ੍ਰਹਮ ਦ੍ਰਿਸਟਿ ਇਕੁ ਕੀਜੈ॥
ਆਤਮ ਰਾਮੁ ਸਭ ਏਕੈ ਹੈ ਪਸਰੇ ਸਭ ਚਰਨ ਤਲੇ ਸਿਰੁ ਦੀਜੈ॥੬॥

*(ਕਲਿਆਨ ਮ:੪, ੧੩੨੫-੧੨)*

(ਅ) ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ॥
ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ॥੧॥

*(ਗਉੜੀ ਕਬੀਰ, ੩੩੫-੮)*

(ੲ) ਏਕਾ ਜੋਤਿ ਜੋਤਿ ਹੈ ਸਰੀਰਾ॥ ਸਬਦਿ ਦਿਖਾਏ ਸਤਿਗੁਰੁ ਪੂਰਾ॥
ਆਪੇ ਫਰਕੁ ਕੀਤੋਨੁ ਘਟ ਅੰਤਰਿ ਆਪੇ ਬਣਤ ਬਣਾਵਣਿਆ॥੧॥

*(ਮਾਝ ਮ:੩, ੧੨੫-੧੦)*

(ਸ) ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥

ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥੧॥
ਲੋਗਾ ਭਰਮਿ ਨ ਭੂਲਹੁ ਭਾਈ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥੧॥ ਰਹਾਉ॥

*(ਪ੍ਰਭਾਤੀ ਕਬੀਰ, ੧੩੪੯-੧੯)*

(ਹ) ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥
ਗੁਰ ਸਾਖੀ ਜੋਤਿ ਪਰਗਟੁ ਹੋਇ॥ ਜੋ ਤਿਸੁ ਭਾਵੈ ਸੁ ਆਰਤੀ ਹੋਇ॥੩॥

*(ਧਨਾਸਰੀ ਮ:੧, ੧੩-੫)*

(ਕ) ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥
ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ॥੧॥

*(ਸੋਰਠਿ ਮ:੫, ੬੧੧-੧੯)*

(ਖ) ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ॥
ਨਾਨਕੁ ਗਰੀਬੁ ਕਿਆ ਕਰੈ ਬਿਚਾਰਾ ਹਰਿ ਭਾਵੈ ਤਿਤੁ ਰਾਹਿ ਚਲੀ॥੨॥

*(ਦੇਵਗੰਧਾਰੀ ਮ:੪, ੫੨੭-੧੧)*

**ਏਕ ਪਰਥਾਇ (੩੧੭)**

ਕੇਵਲ ਇਕ ਵਾਹਿਗੁਰੂ ਦਾ ਸਹਾਰਾ ਲੈਣਾ, ਇਕ ਦਾ ਆਸਰਾ ਗ੍ਰਹਿਣ ਕਰਨਾ, ਇਕ ਓਲ੍ਹਾ ਲੈਣਾ, ਇਕ ਦੀ ਸਰਣ ਗ੍ਰਹਿਣ ਕਰਨੀ। ਹੋਰ ਜਾਣਕਾਰੀ ਵਾਸਤੇ ਦੇਖੋ, "ਸਰਣਿ"।

(ੳ) ਏਕ ਓਟ ਏਕੋ ਆਧਾਰੁ॥ ਨਾਨਕੁ ਮਾਗੈ ਨਾਮੁ ਪ੍ਰਭ ਸਾਰੁ॥੧॥

*(ਗਉੜੀ ਸੁਖਮਨੀ ਮ:੫, ੨੮੯-੧੨)*

(ਅ) ਏਕਾ ਓਟ ਗਹੁ ਹਾਂ॥ ਗੁਰ ਕਾ ਸਬਦੁ ਕਹੁ ਹਾਂ॥
ਆਗਿਆ ਸਤਿ ਸਹੁ ਹਾਂ॥ ਮਨਹਿ ਨਿਧਾਨੁ ਲਹੁ ਹਾਂ॥
ਸੁਖਹਿ ਸਮਾਈਐ ਮੇਰੇ ਮਨਾ॥੧॥ ਰਹਾਉ॥

*(ਆਸਾਵਰੀ ਮ:੫, ੪੧੦-੨)*

(ੲ) ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ॥ ਏਕਾ ਓਟ ਤਜਉ ਬਿਖੁ ਕਾਮੀ॥
ਨਿਵਿ ਨਿਵਿ ਪਾਇ ਲਗਉ ਦਾਸ ਤੇਰੇ ਕਰਿ ਸੁਕ੍ਰਿਤੁ ਨਾਹੀ ਸੰਗਨਾ॥੩॥

*(ਮਾਰੂ ਮ:੫, ੧੦੮੮-੪)*

(ਸ) ਅਪਨਾ ਮੀਤੁ ਸੁਆਮੀ ਗਾਈਐ॥
ਆਸ ਨ ਅਵਰ ਕਾਹੂ ਕੀ ਕੀਜੈ ਸੁਖਦਾਤਾ ਪ੍ਰਭੁ ਧਿਆਈਐ॥੧॥ ਰਹਾਉ॥
ਸੂਖ ਮੰਗਲ ਕਲਿਆਣ ਜਿਸਹਿ ਘਰਿ ਤਿਸ ਹੀ ਸਰਣੀ ਪਾਈਐ॥
ਤਿਸਹਿ ਤਿਆਗਿ ਮਾਨੁਖੁ ਜੇ ਸੇਵਹੁ ਤਉ ਲਾਜ ਲੋਨੁ ਹੋਇ ਜਾਈਐ॥੧॥
ਏਕ ਓਟ ਪਕਰੀ ਠਾਕੁਰ ਕੀ ਗੁਰ ਮਿਲਿ ਮਤਿ ਬੁਧਿ ਪਾਈਐ॥
ਗੁਣ ਨਿਧਾਨ ਨਾਨਕ ਪ੍ਰਭੁ ਮਿਲਿਆ ਸਗਲ ਚੁਕੀ ਮੁਹਤਾਈਐ॥੨॥

*(ਸਾਰਗ ਮ:੫, ੧੨੧੪-੨)*

(ਹ) ਰਸਨਾ ਉਚਰੈ ਹਰਿ ਹਰੇ ਗੁਣ ਗੋਵਿੰਦ ਵਖਿਆਨ॥
ਨਾਨਕ ਪਕੜੀ ਟੇਕ ਏਕ ਪਰਮੇਸਰੁ ਰਖੈ ਨਿਦਾਨ॥੧॥

*(ਰਾਮਕਲੀ ਮ:੫, ਛੰਤੁ, ੯੨੬-੧੮)*

## ਏਕ ਵਸਤੂ (੩੧੮)

'ਇਕ ਵਸਤੂ' ਕੇਵਲ ਵਾਹਿਗੁਰੂ ਦਾ ਨਾਮ ਹੈ।

(ੳ) ਧਨ ਮਾਗੈ ਪ੍ਰਿਉ ਬਹੁ ਬਿਧਿ ਧਾਵੈ॥ ਜੋ ਪਾਵੈ ਸੋ ਆਣਿ ਦਿਖਾਵੈ॥
ਏਕ ਵਸਤੁ ਕਉ ਪਹੁਚਿ ਨ ਸਾਕੈ ਧਨ ਰਹਤੀ ਭੂਖ ਪਿਆਸਾ ਹੇ॥੩॥

*(ਮਾਰੂ ਸੋਲਹੇ ਮ:੫, ੧੦੭੨-੧੬)*

(ਅ) ਏਕ ਵਸਤੁ ਜੇ ਪਾਵੈ ਕੋਇ॥ ਪੂਰਨ ਕਾਜੁ ਤਾਹੀ ਕਾ ਹੋਇ॥
ਗੁਰ ਪ੍ਰਸਾਦਿ ਜਿਨਿ ਪਾਇਆ ਨਾਮੁ॥ ਨਾਨਕ ਆਇਆ ਸੋ ਪਰਵਾਨੁ॥੪॥

*(ਭੈਰਉ ਮ:੫, ੧੧੪੫-੭)*

(ੲ) ਏਕੋ ਵਸਤੁ ਬੂਝਹਿ ਤਾ ਹੋਵਹਿ ਪਾਕ॥ ਬਿਨੁ ਬੂਝੇ ਤੂੰ ਸਦਾ ਨਾਪਾਕ॥੪॥

*(ਆਸਾ ਮ:੫, ੩੭੪-੧੭)*

(ਸ) ਏਕ ਬਸਤੁ ਦੀਜੈ ਕਰਿ ਮਇਆ॥ ਗੁਰ ਪ੍ਰਸਾਦਿ ਨਾਮੁ ਜਪਿ ਲਇਆ॥
ਤਾ ਕੀ ਉਪਮਾ ਕਹੀ ਨ ਜਾਇ॥ ਨਾਨਕ ਰਹਿਆ ਸਰਬ ਸਮਾਇ॥੬॥

*(ਗਉੜੀ ਸੁਖਮਨੀ ਮ:੫, ੨੯੦-੮)*

(ਹ) ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ॥
ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ॥੨॥
ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥
ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥੩॥

*(ਗਉੜੀ ਮ:੫, ੨੦੫-੨)*

(ਕ) ਮੁਨ ਕਮੀਨ ਕਮਤਰੀਨ ਤੂ ਦਰੀਆਉ ਖੁਦਾਇਆ॥
ਏਕੁ ਚੀਜੁ ਮੁਝੈ ਦੇਹਿ ਅਵਰ ਜਹਰ ਚੀਜ ਨ ਭਾਇਆ॥

*(ਮਲਾਰ ਵਾਰ ਮ:੧, ੧੨੯੧-੭)*

## ਏਕੰਕਾਰ/ਓਅੰਕਾਰ (੩੧੯)

ਗੁਰਸਿਖੀ ਦੀ ਬੁਨਿਆਦੀ ਤਾਅਲੀਮ ਦਾ ਆਰੰਭ "ਏਕੇ" (੧) ਤੋਂ ਹੁੰਦਾ ਹੈ। ਜਿਵੇਂ ਮੂਲ ਮੰਤ੍ਰ ਵਿਚ ਸਭ ਤੋਂ ਪਹਿਲਾ ਵਾਕ "੧ੴ" ਆਉਂਦਾ ਹੈ। ਏਸੇ ਪਾਵਨ ਗੁਰਬਾਣੀ ਵਿਚ ਬਹੁਤੀ ਥਾਈਂ ਇਕ ਓਅੰਕਾਰ ਦਾ ਸ਼ਬਦ ਵਰਤਿਆ ਗਿਆ ਹੈ। ਜਿਥੇ ਜਿਥੇ 'ਇਕ ਓਅੰਕਾਰ' ਦੀ ਵਰਤੋਂ ਕੀਤੀ ਗਈ ਹੈ, ਉਨ੍ਹਾਂ ਦੇ ਉਦਾਹਰਣ ਹੇਠਾਂ ਦਰਸਾਏ ਗਏ ਹਨ। ਤਾਂਕਿ ਗੁਰਮਤਿ ਖੋਜੀਆਂ ਵਾਸਤੇ ਖੋਜ ਕਰਨ ਲਈ ਹੋਰ ਸਹੂਲਤ ਪੈਦਾ ਹੋ ਸਕੇ। ਹੋਰ ਜਾਣਕਾਰੀ ਵਾਸਤੇ ਦੇਖੋ, "ਮੂਲ ਮੰਤ੍ਰ"।

(ੳ) ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

*(ਮੂਲ ਮੰਤ੍ਰ)*

(ਅ) ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ॥
ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ॥੪॥
ਗੁਰਮੁਖਿ ਏਕੋ ਏਕੁ ਪਛਾਤਾ ਗੁਰਮੁਖਿ ਹੋਇ ਲਖਾਵੈਗੋ॥

*(ਕਾਨੜਾ ਮ:੪, ੧੩੧੦-੮)*

(ਣ) ਹਰਿ ਮੇਲਹੁ ਸਤਿਗੁਰੁ ਦਇਆ ਕਰਿ ਮਨਿ ਵਸੈ ਏਕੰਕਾਰੁ॥
ਜਿਨ ਗੁਰਮੁਖਿ ਸੁਣਿ ਹਰਿ ਮੰਨਿਆ ਜਨ ਨਾਨਕ ਤਿਨ ਜੈਕਾਰੁ॥੨॥

*(ਕਾਨੜਾ ਵਾਰ ਮ:੪, ੧੩੧੪-੧੧)*

(ਸ) ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ॥੫॥

*(ਰਾਮਕਲੀ ਮ:੧, ਓਅੰਕਾਰ, ੯੩੦-੧੧)*

(ਹ) ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ॥
ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ॥੩॥

*(ਬਿਲਾਵਲੁ ਮ:੫, ੮੨੧-੧੪)*

(ਕ) ਬੇਦ ਪੁਰਾਣ ਸਾਸਤ੍ਰ ਬੀਚਾਰੰ॥ ਏਕੰਕਾਰ ਨਾਮ ਉਰ ਧਾਰੰ॥
ਕੁਲਹ ਸਮੂਹ ਸਗਲ ਉਧਾਰੰ॥ ਬਡਭਾਗੀ ਨਾਨਕ ਕੋ ਤਾਰੰ॥੨੦॥

*(ਮ:੫, ਗਾਥਾ, ੧੩੬੧-੬)*

(ਖ) ਅਕਾਲ ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ॥੧੮॥
ਅੰਤਰਜਾਮੀ ਜੀਅਨ ਕਾ ਦਾਤਾ ਦੇਖਤ ਤ੍ਰਿਪਤਿ ਅਘਾਈ॥੧੯॥
ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ॥੨੦॥
ਭਗਤਿ ਦਾਨੁ ਭਗਤਾ ਕਉ ਦੀਨਾ ਹਰਿ ਨਾਨਕੁ ਜਾਚੈ ਮਾਈ॥੨੧॥

*(ਰਾਮਕਲੀ ਮ:੫, ੯੧੬-੩)*

(ਗ) ਏਕੰਕਾਰੁ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ॥੮॥

*(ਮਾਰੂ ਮ:੫, ੧੦੭੮-੭)*

(ਘ) ਆਦਿ ਨਿਰੰਜਨੁ ਨਿਰਮਲੁ ਸੋਈ॥ ਅਵਰੁ ਨ ਜਾਣਾ ਦੂਜਾ ਕੋਈ॥
ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ॥੧੧॥

*(ਮਾਰੂ ਮ:੧, ੧੦੩੪-੨)*

## ਸਉਦਾ/ਵਖਰੁ (੩੨੦)

ਖਰੀਦਣ ਜਾਂ ਵੇਚਣ ਦਾ ਭਾਵ, ਵਾਪਾਰ, ਖਰੀਦਣ ਅਤੇ ਵੇਚਣ ਯੋਗ ਵਸਤੂ, ਜਿਸ ਵਸਤੂ ਦਾ ਵਣਜ ਕੀਤਾ ਜਾਵੇ, ਖਰੀਦਣ ਜਾਂ ਵੇਚਣ ਦੀ ਗੱਲ ਪੱਕੀ ਕਰਨ ਦਾ ਭਾਵ। ਅਸਲੀ ਸਉਦਾ ਪ੍ਰਭੂ ਦਾ ਨਾਮ ਹੈ। ਇਸ ਪਰਥਾਇ ਨਿਮਨ ਲਿਖਤ ਵਾਕ ਦਰਜ ਕੀਤੇ ਗਏ ਹਨ:

(ੳ) ਸਉਦਾ ਇਕਤੁ ਹਟਿ ਪੂਰੈ ਗੁਰਿ ਪਾਈਐ॥੧੭॥

*(ਵਾਰ ਮਾਝ ਮ:੧, ੧੪੬-੮)*

(ਅ) ਨਾਮੁ ਖੇਤੀ ਬੀਜਹੁ ਭਾਈ ਮੀਤ॥ ਸਉਦਾ ਕਰਹੁ ਗੁਰੁ ਸੇਵਹੁ ਨੀਤ॥੩॥
ਸਾਂਤਿ ਸਹਜ ਸੁਖ ਕੇ ਸਭਿ ਹਾਟ॥ ਸਾਹ ਵਾਪਾਰੀ ਏਕੈ ਥਾਟ॥੪॥

*(ਆਸਾ ਮ:੫, ੪੩੦-੧੫)*

(ੲ) ਪਰਦੇਸੁ ਝਾਗਿ ਸਉਦੇ ਕਉ ਆਇਆ॥ ਵਸਤੁ ਅਨੂਪ ਸੁਣੀ ਲਾਭਾਇਆ॥
ਗੁਣ ਰਾਸਿ ਬੰਨ੍ਹਿ ਪਲੈ ਆਨੀ॥ ਦੇਖਿ ਰਤਨੁ ਇਹੁ ਮਨੁ ਲਪਟਾਨੀ॥੧॥

... ... ...

ਸਤ ਕੈ ਖਟਿਐ ਦੁਖੁ ਨਹੀ ਪਾਇਆ॥ ਸਹੀ ਸਲਾਮਤਿ ਘਰਿ ਲੈ ਆਇਆ॥੩॥
ਮਿਲਿਆ ਲਾਹਾ ਭਏ ਅਨੰਦ॥ ਧੰਨੁ ਸਾਹ ਪੂਰੇ ਬਖਸਿੰਦ॥
ਇਹੁ ਸਉਦਾ ਗੁਰਮੁਖਿ ਕਿਨੈ ਵਿਰਲੈ ਪਾਇਆ॥ ਸਹਲੀ ਖੇਪ ਨਾਨਕੁ ਲੈ ਆਇਆ॥੪॥

*(ਆਸਾ ਮ:੫, ੩੭੨-੧)*

(ਸ) ਛਤੜੇ ਬਾਜਾਰ ਸੋਹਨਿ ਵਿਚਿ ਵਪਾਰੀਏ॥ ਵਖਰੁ ਹਿਕੁ ਅਪਾਰੁ ਨਾਨਕ ਖਟੇ ਸੋ ਧਣੀ॥੧॥

*(ਰਾਮਕਲੀ ਵਾਰ ਮ:੫, ੯੬੫-੧੦)*

(ਹ) ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ॥
ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ॥
ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ॥
ਰਤਨਾ ਸਾਰ ਨ ਜਾਣਨੀ ਅੰਧੇ ਵਤਹਿ ਲੋਇ॥੨॥

*(ਰਾਮਕਲੀ ਵਾਰ ਮ:੨, ੯੫੪-੧੧)*

(ਕ) ਵਖਰੁ ਨਾਮੁ ਸਦਾ ਲਾਭੁ ਹੈ ਜਿਸ ਨੋ ਏਤੁ ਵਾਪਾਰਿ ਲਾਏ॥
ਰਤਨ ਪਦਾਰਥ ਵਣਜੀਅਹਿ ਜਾਂ ਸਤਿਗੁਰੁ ਦੇਇ ਬੁਝਾਏ॥੧॥

*(ਵਡਹੰਸ ਮ:੩, ੫੭੦-੨)*

(ਖ) ਵਖਰੁ ਨਾਮੁ ਦੇਖਣ ਕੋਈ ਜਾਇ॥ ਨਾ ਕੋ ਚਾਖੈ ਨਾ ਕੋ ਖਾਇ॥
ਲੋਕਿ ਪਤੀਣੈ ਨਾ ਪਤਿ ਹੋਇ॥ ਤਾ ਪਤਿ ਰਹੈ ਰਾਖੈ ਜਾ ਸੋਇ॥੨॥

*(ਧਨਾਸਰੀ ਮ:੧, ੬੬੧-੬)*

(ਗ) ਪਹਿਲੈ ਪਹਰੈ ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ॥
ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ॥

*(ਤੁਖਾਰੀ ਮ:੧, ੧੧੧੦-੨)*

(ਘ) ਦੂਜਾ ਪਹਰੁ ਭਇਆ ਜਾਗੁ ਅਚੇਤੀ ਰਾਮ॥ ਵਖਰੁ ਰਾਖੁ ਮੁਈਏ ਖਾਜੈ ਖੇਤੀ ਰਾਮ॥

*(ਤੁਖਾਰੀ ਮ:੧, ੧੧੧੦-੫)*

## ਸਉਦਾਗਰੀ (੩੨੧)

ਸਉਦਾ ਕਰਨ ਦੀ ਕ੍ਰਿਆ, ਵਣਜ ਕਰਨਾ, ਤਜਾਰਤ ਕਰਨੀ। ਹੋਰ ਜਾਣਕਾਰੀ ਵਾਸਤੇ ਦੇਖੋ, "ਸਉਦਾ"।

(ੳ) ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ॥
ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ॥
ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ॥੩॥

*(ਸੋਰਠਿ ਮ:੧, ੫੯੫-੧੫)*

## ਸਹਸ ਫਨੀ (੩੨੨)

ਸਹਸ (ਹਜ਼ਾਰ) ਫਣਾਂ ਵਾਲਾ ਸ਼ੇਸ਼ ਨਾਗ।

(ੳ) ਏਕ ਜੀਹ ਗੁਣ ਕਵਨ ਬਖਾਨੈ॥ ਸਹਸ ਫਨੀ ਸੇਖ ਅੰਤੁ ਨ ਜਾਨੈ॥
ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ॥੧੬॥

*(ਮਾਰੂ ਮ:੫, ੧੦੮੩-੫)*

(ਅ) ਸਹਸ ਫਨੀ ਜਪਿਓ ਸੇਖਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ॥
ਤੂ ਅਥਾਹੁ ਅਤਿ ਅਗਮੁ ਅਗਮੁ ਹੈ ਮਤਿ ਗੁਰਮਤਿ ਮਨੁ ਠਹਰਾਵੈਗੋ॥੧॥

*(ਕਾਨੜਾ ਮ:੪, ੧੩੦੯-੧੨)*

**ਸਹਸ ਮੂਰਤ (੩੨੩)**

'ਸਹਸ' ਦਾ ਅਰਥ ਹੈ, ਹਜ਼ਾਰਾਂ ਦੀ ਗਿਣਤੀ ਵਿਚ, ਭਾਵ ਬੇਅੰਤਤਾ ਤੋਂ ਹੈ। ਜਿਵੇਂ ਕਤੇਬਾਂ ਵਿਚ 'ਸਹਸ ਅਠਾਰਹ' ਲਿਖਿਆ ਹੈ। ਭਾਵ ਬੇ-ਅੰਤਤਾ ਤੋਂ ਹੀ ਹੈ।

(ੳ) ਸਹਸ ਨੇਤ੍ਰ ਨੇਤ੍ਰ ਹੈ ਪ੍ਰਭ ਕਉ ਪ੍ਰਭੁ ਏਕੋ ਪੁਰਖੁ ਨਿਰਾਰੇ॥
ਸਹਸ ਮੂਰਤਿ ਏਕੋ ਪ੍ਰਭੁ ਠਾਕੁਰੁ ਪ੍ਰਭੁ ਏਕੋ ਗੁਰਮਤਿ ਤਾਰੇ॥੩॥

*(ਨਟ ਮ:੪, ੯੮੦-੧੩)*

(ਅ) ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥੨॥

*(ਧਨਾਸਰੀ ਮ:੧, ੬੬੩-੮)*

**ਸਹਸਾ (੩੨੪)**

'ਸਹਸਾ' ਦਾ ਅਰਥ ਹੈ: ਸ਼ੰਕ, ਸੰਦੇਹ, ਭਰਮ, ਸ਼ੰਕਾ, ਵਹਿਮ, ਕਈ ਥਾਈਂ ਫਿਕਰ ਅਤੇ ਚਿੰਤਾ ਭੀ ਅਰਥ ਕੀਤੇ ਗਏ ਹਨ। ਹੇਠ ਲਿਖੇ ਵਾਕ ਸਹਸਾ ਪਰਥਾਇ ਅੰਕਿਤ ਕੀਤੇ ਗਏ ਹਨ।

(ੳ) ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ॥ ਸੂਖੀ ਕਰੈ ਪਸਾਉ ਦੂਖ ਵਿਸਾਰਸੀ॥
ਸਹਸਾ ਮੂਲੇ ਨਾਹਿ ਸਰਪਰ ਤਾਰਸੀ॥੧॥

*(ਸੂਹੀ ਮ:੧, ੭੨੯-੧੫)*

(ਅ) ਗੁਰਮੁਖਿ ਹਰਿ ਪ੍ਰਭੁ ਮਨਿ ਵਸੈ ਤਾਂ ਸਦਾ ਸਦਾ ਸੁਖੁ ਹੋਇ॥
ਸਹਸਾ ਮੂਲਿ ਨ ਹੋਵਈ ਸਭ ਚਿੰਤਾ ਵਿਚਹੁ ਜਾਇ॥

*(ਮਲਾਰ ਵਾਰ ਮ:੩, ੧੨੮੧-੧੪)*

(ੲ) ਏ ਮਨ ਇਹੁ ਧਨੁ ਨਾਮੁ ਹੈ ਜਿਤੁ ਸਦਾ ਸਦਾ ਸੁਖੁ ਹੋਇ॥
ਤੋਟਾ ਮੂਲਿ ਨ ਆਵਈ ਲਾਹਾ ਸਦਹੀ ਹੋਇ॥
ਖਾਧੈ ਖਰਚਿਐ ਤੋਟਿ ਨ ਆਵਈ ਸਦਾ ਓਹੁ ਦੇਇ॥
ਸਹਸਾ ਮੂਲਿ ਨ ਹੋਵਈ ਹਾਣਤ ਕਦੇ ਨ ਹੋਇ॥
ਨਾਨਕ ਗੁਰਮੁਖਿ ਪਾਈਐ ਜਾਕਉ ਨਦਰਿ ਕਰੇਇ॥੨॥

*(ਬਿਹਾਗੜਾ ਵਾਰ ਮ:੩, ੫੫੫-੧੪)*

(ਸ) ਏ ਮਨ ਐਸਾ ਸਤਿਗੁਰੁ ਖੋਜਿ ਲਹੁ ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ॥
ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ॥

*(ਵਡਹੰਸ ਵਾਰ ਮ:੩, ੫੯੧-੧੦)*

(ਹ) ਅੰਤਰਿ ਕਪਟੁ ਮਨਮੁਖ ਅਗਿਆਨੀ ਰਸਨਾ ਝੂਠੁ ਬੋਲਾਇ॥
ਕਪਟ ਕੀਤੈ ਹਰਿ ਪੁਰਖੁ ਨ ਭੀਜੈ ਨਿਤ ਵੇਖੈ ਸੁਣੈ ਸੁਭਾਇ॥
ਦੂਜੈ ਭਾਇ ਜਾਇ ਜਗੁ ਪਰਬੋਧੈ ਬਿਖੁ ਮਾਇਆ ਮੋਹ ਸੁਆਇ॥

ਇਤੁ ਕਮਾਣੈ ਸਦਾ ਦੁਖੁ ਪਾਵੈ ਜੰਮੈ ਮਰੈ ਫਿਰਿ ਆਵੈ ਜਾਇ॥
ਸਹਸਾ ਮੂਲਿ ਨ ਚੁਕਈ ਵਿਚਿ ਵਿਸਟਾ ਪਚੈ ਪਚਾਇ॥

*(ਗੂਜਰੀ ਵਾਰ ਮ:੩, ੫੧੨-੭)*

(ਕ) ਗਣਤ ਗਣੈ ਸੋ ਜਲੈ ਸੰਸਾਰਾ॥ ਸਹਸਾ ਮੂਲਿ ਨ ਚੁਕੈ ਵਿਕਾਰਾ॥ ਸਉਦਾਗਰੀ, ਸਹਸ ਫਨੀ
ਗੁਰਮੁਖਿ ਹੋਵੈ ਸੁ ਗਣਤ ਚੁਕਾਏ ਸਚੇ ਸਚਿ ਸਮਾਇਦਾ॥੯॥

*(ਮਾਰੂ ਮ:੩, ੧੦੬੨-੬)*

(ਖ) ਸਤਿਗੁਰ ਤੇ ਜੋ ਮੁਹ ਫਿਰੇ ਸੇ ਬਧੇ ਦੁਖ ਸਹਾਹਿ॥
ਫਿਰਿ ਫਿਰਿ ਮਿਲਣੁ ਨ ਪਾਇਨੀ ਜੰਮਹਿ ਤੈ ਮਰਿ ਜਾਹਿ॥
ਸਹਸਾ ਰੋਗੁ ਨ ਛੋਡਈ ਦੁਖ ਹੀ ਮਹਿ ਦੁਖ ਪਾਹਿ॥
ਨਾਨਕ ਨਦਰੀ ਬਖਸਿ ਲੇਹਿ ਸਬਦੇ ਮੇਲਿ ਮਿਲਾਹਿ॥੧॥

*(ਸੋਰਠਿ ਵਾਰ ਮ:੩, ੬੪੫-੬)*

**ਸਹਿਜ ਅਵਸਥਾ (੩੨੫)**

(ੳ) ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥
ਤਿਥੈ ਊਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥
ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪਰਗਾਸੁ॥੧੬॥

*(ਸਲੋਕ ਮ:੩, ੧੪੧੪-੧੦)*

(ਅ) ਭਾਈ ਰੇ ਗੁਰ ਬਿਨੁ ਸਹਜੁ ਨ ਹੋਇ॥
ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ॥੧॥ ਰਹਾਉ॥
ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ॥
ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ॥
ਸਹਜੈ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ ਬਾਦਿ॥੨॥
ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ॥
ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ॥
ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ॥੩॥
ਸਹਜੇ ਕਾਲੁ ਵਿਡਾਰਿਆ ਸਚ ਸਰਣਾਈ ਪਾਇ॥
ਸਹਜੇ ਹਰਿ ਨਾਮੁ ਮਨਿ ਵਸਿਆ ਸਚੀ ਕਾਰ ਕਮਾਇ॥
ਸੇ ਵਡਭਾਗੀ ਜਿਨੀ ਪਾਇਆ ਸਹਜੇ ਰਹੇ ਸਮਾਇ॥੪॥
ਮਾਇਆ ਵਿਚਿ ਸਹਜੁ ਨ ਊਪਜੈ ਮਾਇਆ ਦੂਜੈ ਭਾਇ॥
ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ॥
ਜੰਮਣੁ ਮਰਣੁ ਨ ਚੂਕਈ ਫਿਰਿ ਫਿਰਿ ਆਵੈ ਜਾਇ॥੫॥
ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ॥
ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ॥
ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ॥੬॥

*(ਸਿਰੀ ਮ:੩, ੬੮-੬)*

(ੲ) ਰਸਨਾ ਹਰਿ ਰਸਿ ਰਾਤੀ ਰੰਗੁ ਲਾਏ॥ ਮਨੁ ਤਨੁ ਮੋਹਿਆ ਸਹਜਿ ਸੁਭਾਏ॥
ਸਹਜੇ ਪ੍ਰੀਤਮੁ ਪਿਆਰਾ ਪਾਇਆ ਸਹਜੇ ਸਹਜਿ ਮਿਲਾਵਣਿਆ॥੫॥

*(ਮਾਝ ਮ:੩, ੧੧੪-੧੨)*

(ਸ) ਤਿਸੁ ਘਰਿ ਸਹਜਾ ਸੋਈ ਸੁਹੇਲਾ॥ ਅਨਦ ਬਿਨੋਦ ਕਰੇ ਸਦ ਕੇਲਾ॥

*(ਮਾਝ ਮ:੫, ੧੩੦-੧੬)*

(ਹ) ਸਭੇ ਸੁਖ ਭਏ ਪ੍ਰਭ ਤੁਠੇ॥ ਗੁਰ ਪੂਰੇ ਕੇ ਚਰਣ ਮਨਿ ਵੁਠੇ॥
ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ॥੧॥

*(ਮਾਝ ਮ:੫, ੧੦੬-੧੫)*

(ਕ) ਬਾਝੁ ਗੁਰੂ ਕੋ ਸਹਜੁ ਨ ਪਾਏ ਗੁਰਮੁਖਿ ਸਹਜਿ ਸਮਾਵਣਿਆ॥੧॥ ਰਹਾਉ॥

*(ਮਾਝ ਮ:੩, ੧੨੫-੧੨)*

(ਖ) ਅੰਤਰਿ ਸਾਚੁ ਸਹਜ ਘਰਿ ਆਵਹਿ॥ ਰਾਜਨੁ ਜਾਣਿ ਪਰਮ ਗਤਿ ਪਾਵਹਿ॥੪॥

*(ਗਉੜੀ ਮ:੧, ੨੨੬-੧੭)*

(ਗ) ਅਪਿਉ ਪੀਅਉ ਅਕਥੁ ਕਥਿ ਰਹੀਐ॥
ਨਿਜ ਘਰਿ ਬੈਸਿ ਸਹਜ ਘਰਿ ਲਹੀਐ॥ ਹਰਿ ਰਸਿ ਮਾਤੇ ਇਹੁ ਸੁਖੁ ਕਹੀਐ॥੨॥
ਗੁਰਮਤਿ ਚਾਲ ਨਿਹਚਲ ਨਹੀ ਡੋਲੈ॥
ਗੁਰਮਤਿ ਸਾਚਿ ਸਹਜਿ ਹਰਿ ਬੋਲੈ॥ ਪੀਵੈ ਅੰਮ੍ਰਿਤੁ ਤਤੁ ਵਿਰੋਲੈ॥੩॥

*(ਗਉੜੀ ਮ:੧, ੨੨੭-੧੪)*

(ਘ) ਅੰਮ੍ਰਿਤ ਨਾਮੁ ਸਦ ਮੀਠਾ ਲਾਗਾ ਗੁਰ ਸਬਦੀ ਸਾਦੁ ਆਇਆ॥
ਸਚੀ ਬਾਣੀ ਸਹਜਿ ਸਮਾਣੀ ਹਰਿ ਜੀਉ ਮਨਿ ਵਸਾਇਆ॥੧॥

*(ਵਡਹੰਸ ਮ:੩, ੫੫੯-੧੨)*

(ਙ) ਗੁਰ ਚਰਨੀ ਮਨੁ ਲਾਗਾ॥ ਤਾ ਜਮ ਕਾ ਮਾਰਗੁ ਭਾਗਾ॥
ਭੈ ਵਿਚਿ ਨਿਰਭਉ ਪਾਇਆ॥ ਤਾ ਸਹਜੈ ਕੈ ਘਰਿ ਆਇਆ॥੩॥

*(ਸੋਰਠਿ ਮ:੧, ੫੯੯-੧੦)*

(ਚ) ਸਾਚੁ ਸਹਜੁ ਗੁਰ ਤੇ ਊਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ॥
ਗੁਰੁ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ॥
ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ॥੪॥

*(ਸੋਰਠਿ ਮ:੧, ੬੩੫-੧੩)*

(ਛ) ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥
ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ॥
ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ॥

ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥
ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹ ਸਹਸਾ ਇਵ ਜਾਇ॥੧੮॥

*(ਰਾਮਕਲੀ ਮ:੩, ਅਨੰਦ, ੯੧੯-੧੦)*

(ਜ) ਓਤਿ ਪੋਤਿ ਮਿਲਿਓ ਭਗਤਨ ਕਉ ਜਨ ਸਿਉ ਪਰਦਾ ਲਾਹਿਓ॥੩॥
ਗੁਰ ਪ੍ਰਸਾਦਿ ਗਾਵੈ ਗੁਣ ਨਾਨਕ ਸਹਜ ਸਮਾਧਿ ਸਮਾਹਿਓ॥੪॥

*(ਕਾਨੜਾ ਮ:੫, ੧੨੯੯-੭)*

(ਝ) ਮਾਇਆ ਮੋਹੁ ਜਗਤੁ ਸਬਾਇਆ॥ ਤ੍ਰੈ ਗੁਣ ਦੀਸਹਿ ਮੋਹੇ ਮਾਇਆ॥
ਗੁਰ ਪਰਸਾਦੀ ਕੋ ਵਿਰਲਾ ਬੂਝੈ ਚਉਥੈ ਪਦਿ ਲਿਵ ਲਾਵਣਿਆ॥੧॥
ਹਉ ਵਾਰੀ ਜੀਉ ਵਾਰੀ ਮਾਇਆ ਮੋਹੁ ਸਬਦਿ ਜਲਾਵਣਿਆ॥
ਮਾਇਆ ਮੋਹੁ ਜਲਾਏ ਸੋ ਹਰਿ ਸਿਉ ਚਿਤੁ ਲਾਏ
ਹਰਿ ਦਰਿ ਮਹਲੀ ਸੋਭਾ ਪਾਵਣਿਆ॥੧॥ ਰਹਾਉ॥

*(ਮਾਝ ਮ:੩, ੧੨੯-੬)*

(ਞ) ਗੁਰ ਮਿਲਿ ਭਉ ਗੋਵਿੰਦ ਕਾ ਭੈ ਡਰੁ ਦੂਰਿ ਕਰਣਾ॥
ਭੈ ਤੇ ਬੈਰਾਗੁ ਊਪਜੈ ਹਰਿ ਖੋਜਤ ਫਿਰਣਾ॥
ਖੋਜਤ ਖੋਜਤ ਸਹਜੁ ਉਪਜਿਆ ਫਿਰਿ ਜਨਮਿ ਨ ਮਰਣਾ॥
ਹਿਆਇ ਕਮਾਇ ਧਿਆਇਆ ਪਾਇਆ ਸਾਧ ਸਰਣਾ॥

*(ਮਾਰੂ ਵਾਰ ਮ:੫, ੧੧੦੨-੮)*

(ਟ) ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੩॥

*(ਸੂਹੀ ਮ:੧, ੭੩੦-੧੫)*

(ਠ) ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ॥
ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ॥੪॥
ਗਿਆਨ ਧਿਆਨ ਸਗਲੇ ਸਭਿ ਜਪ ਤਪ ਜਿਸੁ ਹਰਿ ਹਿਰਦੈ ਅਲਖ ਅਭੇਵਾ॥
ਨਾਨਕ ਰਾਮ ਨਾਮਿ ਮਨੁ ਰਾਤਾ ਗੁਰਮਤਿ ਪਾਏ ਸਹਜ ਸੇਵਾ॥੫॥

*(ਆਸਾ ਮ:੧, ੩੫੬-੨)*

(ਡ) ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ॥ ਦੁਹੀ ਮਿਲਿ ਕੈ ਸ੍ਰਿਸਟਿ ਉਪਾਈ॥
ਦੋਵੈ ਮਾਰਿ ਜਾਇ ਇਕਤੁ ਘਰਿ ਆਵੈ ਗੁਰਮਤਿ ਸਹਜਿ ਸਮਾਵਣਿਆ॥੪॥

*(ਮਾਝ ਮ:੩, ੧੨੬-੭)*

(ਢ) ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ॥

ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ॥੬॥

*(ਸਾਰਗ ਮ:੩, ੧੨੩੪-੭)*

(ਟ) ਮਨ ਸਿਉ ਜੂਝਿ ਮਰੈ ਪ੍ਰਭੁ ਪਏ ਮਨਸ ਮਨਹਿ ਸਮਾਏ॥
ਨਾਨਕ ਕ੍ਰਿਪਾ ਕਰੇ ਜਗਜੀਵਨੁ ਸਹਜ ਭਾਇ ਲਿਵ ਲਾਏ॥੪॥

*(ਆਸਾ ਮ:੧, ੩੫੩-੧੭)*

(ਤ) ਗੁਰ ਕੀ ਕਾਰ ਕਮਾਵਣੀ ਭਾਈ ਆਪੁ ਛੋਡਿ ਚਿਤੁ ਲਾਇ॥
ਸਦਾ ਸਹਜੁ ਫਿਰਿ ਦੁਖੁ ਨ ਲਗਈ ਭਾਈ ਹਰਿ ਆਪਿ ਵਸੈ ਮਨਿ ਆਇ॥੨॥

*(ਸੋਰਠਿ ਮ:੩, ੬੩੯-੩)*

(ਥ) ਸਤਿਗੁਰਿ ਸੇਵਿਐ ਸਹਜ ਅਨੰਦਾ॥ ਹਿਰਦੈ ਆਇ ਵੁਠ ਗੋਵਿੰਦਾ॥

*(ਮਾਰੂ ਮ:੩, ੧੦੬੩-੧)*

(ਦ) ਗੁਰਮੁਖਿ ਭਗਤਿ ਜਿਤੁ ਸਹਜ ਧੁਨਿ ਉਪਜੈ ਬਿਨੁ ਭਗਤੀ ਮੈਲੁ ਨ ਜਾਏ॥
ਨਾਨਕ ਕਾਮਣਿ ਪਿਰਹਿ ਪਿਆਰੀ ਵਿਚਹੁ ਆਪੁ ਗਵਾਏ॥੧॥

*(ਗਉੜੀ ਮ:੩, ੨੪੫-੫)*

(ਧ) ਬਾਬੀਹਾ ਪ੍ਰਿਉ ਪ੍ਰਿਉ ਕਰੇ ਜਲਨਿਧਿ ਪ੍ਰੇਮ ਪਿਆਰਿ॥
ਗੁਰ ਮਿਲੇ ਸੀਤਲ ਜਲੁ ਪਾਇਆ ਸਭਿ ਦੂਖ ਨਿਵਾਰਣਹਾਰੁ॥
ਤਿਸ ਚੁਕੈ ਸਹਜੁ ਊਪਜੈ ਚੂਕੈ ਕੂਕ ਪੁਕਾਰ॥
ਨਾਨਕ ਗੁਰਮੁਖਿ ਸਾਂਤਿ ਹੋਇ ਨਾਮੁ ਰਖਹੁ ਉਰ ਧਾਰਿ॥੪੫॥

*(ਸਲੋਕ ਮ:੩, ੧੪੧੯-੧੬)*

(ਨ) ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ॥
ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ॥

*(ਸਿਰੀ ਵਾਰ ਮ:੩, ੮੭-੬)*

(ਪ) ਗੁਰ ਕਾ ਸਬਦੁ ਵਸੈ ਮਨਿ ਜਾ ਕੈ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ॥
ਸੂਖ ਸਹਜ ਆਨੰਦ ਨਾਮ ਰਸੁ ਅਨਹਦ ਬਾਣੀ ਸਹਜ ਧੁਨਾ॥੧੦॥

*(ਮਾਰੂ ਸੋਲਹੇ ਮ:੫, ੧੦੭੯-੧੧)*

(ਫ) ਸਾਇਰ ਸਪਤ ਭਰੇ ਜਲ ਨਿਰਮਲਿ ਉਲਟੀ ਨਾਵ ਤਰਾਵੈ॥
ਬਾਹਰਿ ਜਾਤੌ ਠਾਕਿ ਰਹਾਵੈ ਗੁਰਮੁਖਿ ਸਹਜਿ ਸਮਾਵੈ॥੪॥

*(ਪ੍ਰਭਾਤੀ ਮ:੧, ੧੩੩੨-੧੪)*

(ਬ) ਗੁਰਮੁਖਿ ਸਹਜ ਧੁਨਿ ਊਪਜੈ ਦੁਖੁ ਹਉਮੈ ਵਿਚਹੁ ਜਾਇ॥
ਹਰਿ ਨਾਮਾ ਹਰਿ ਮਨਿ ਵਸੈ ਸਹਜੇ ਹਰਿ ਗੁਣ ਗਾਇ॥੨॥

*(ਪ੍ਰਭਾਤੀ ਮ:੩, ੧੩੪੬-੧੭)*

(ਭ) ਸਹਜ ਕੀ ਅਕਥ ਕਥਾ ਹੈ ਨਿਰਾਰੀ॥

ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ॥੧॥ ਰਹਾਉ॥
(ਗਉੜੀ ਕਬੀਰ, ੩੩੩-੯)

(ਮ) ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ॥ ਪ੍ਰਭ ਕੈ ਸਿਮਰਨਿ ਸਹਜਿ ਸਮਾਨੀ॥
(ਗਉੜੀ ਸੁਖਮਨੀ ਮ:੫, ੨੬੩-੧੨)

(ਯ) ਗੁਰਮੁਖਿ ਧਿਆਨ ਸਹਜ ਧੁਨਿ ਉਪਜੈ ਸਚਿ ਨਾਮਿ ਚਿਤੁ ਲਾਇਆ॥
ਗੁਰਮੁਖਿ ਅਨਦਿਨੁ ਰਹੈ ਰੰਗਿ ਰਾਤਾ ਹਰਿ ਕਾ ਨਾਮੁ ਮਨਿ ਭਾਇਆ॥
(ਗੂਜਰੀ ਵਾਰ ਮ:੩, ੫੧੨-੧੪)

(ਰ) ਹਿਰਦੈ ਹਰਿ ਕੇ ਚਰਣ ਵਸਾਈ॥
ਸੁਖੁ ਪਾਇਆ ਸਹਜ ਧੁਨਿ ਉਪਜੀ ਰੋਗਾ ਘਾਣਿ ਮਿਟਾਈ॥ ਰਹਾਉ॥
(ਸੋਰਠਿ ਮ:੫, ੬੧੯-੭)

(ਲ) ਸਹਜਿ ਮਿਲੈ ਮਿਲਿਆ ਪਰਵਾਣੁ॥ ਨਾ ਤਿਸੁ ਮਰਣੁ ਨ ਆਵਣੁ ਜਾਣੁ॥
(ਧਨਾਸਰੀ ਮ:੫, ੬੮੬-੪)

(ਵ) ਗੁਰ ਕੈ ਸਬਦਿ ਰਾਤਾ ਸਹਜੇ ਮਾਤਾ ਸਹਜੇ ਰਹਿਆ ਸਮਾਏ॥੬॥
(ਸੂਹੀ ਮ:੩, ੭੫੩-੧੯)

(ੜ) ਅਲਿਪਤ ਗੁਫਾ ਮਹਿ ਰਹਹਿ ਨਿਰਾਰੇ॥ ਤਸਕਰ ਪੰਚ ਸਬਦਿ ਸੰਘਾਰੇ॥
ਪਰ ਘਰ ਜਾਇ ਨ ਮਨੁ ਡੋਲਾਏ॥ ਸਹਜ ਨਿਰੰਤਰਿ ਰਹਉ ਸਮਾਏ॥੫॥
(ਰਾਮਕਲੀ ਮ:੧, ੯੦੪-੫)

(ੳੳ) ਚਉਥੀ ਪਦਵੀ ਗੁਰਮੁਖਿ ਵਰਤਹਿ ਤਿਨ ਨਿਜ ਘਰਿ ਵਾਸਾ ਪਾਇਆ॥
ਪੂਰੈ ਸਤਿਗੁਰਿ ਕਿਰਪਾ ਕੀਨੀ ਵਿਚਹੁ ਆਪੁ ਗਵਾਇਆ॥੪॥
(ਭੈਰਉ ਮ:੩, ੧੧੩੦-੮)

(ੳਅ) ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥ ਪੰਚ ਜਨਾ ਸਿਉ ਸੰਗੁ ਨਿਵਾਰੈ॥
... ... ... ...
ਜਾ ਕੈ ਸਹਜੁ ਭਇਆ ਸੋ ਜਾਣੈ॥ ਨਾਨਕ ਦਾਸ ਤਾ ਕੈ ਕੁਰਬਾਣੈ॥੮॥
(ਸਮੁੱਚੀ ਅਸ਼ਟਪਦੀ ਸਹਿਜ ਅਵਸਥਾ ਨਾਲ ਸਬੰਧਤ ਹੈ)
(ਗਉੜੀ ਮ:੫, ੨੩੬-੧੪)

(ੳੲ) ਸਿਮਰਤ ਏਕੁ ਅਚੁਤ ਅਬਿਨਾਸੀ ਬਿਨਸੇ ਮਾਇਆ ਮਾਦ॥
ਸਹਜ ਅਨਦ ਅਨਹਦ ਧੁਨਿ ਬਾਣੀ ਬਹੁਰਿ ਨ ਭਏ ਬਿਖਾਦ॥੧॥
(ਸਾਰੰਗ ਮ:੫, ੧੨੨੪-੬)

(ੳਸ) ਸਹਜੇ ਅਨਦੁ ਹੋਆ ਮਨੁ ਮਾਨਿਆ ਨਾਨਕ ਬ੍ਰਹਮ ਬੀਚਾਰੋ॥
(ਸੂਹੀ ਮ:੩, ੭੭੨-੧੪)

(ੳਹ) ਏਕੁ ਅਰਾਧਹੁ ਸਾਚਾ ਸੋਇ॥ ਜਾ ਕੀ ਸਰਨਿ ਸਦਾ ਸੁਖੁ ਹੋਇ॥੧॥
ਨੀਦ ਸੁਹੇਲੀ ਨਾਮ ਕੀ ਲਾਗੀ ਭੂਖ॥ ਹਰਿ ਸਿਮਰਤ ਬਿਨਸੈ ਸਭ ਦੂਖ॥੨॥

ਸਹਜਿ ਅਨੰਦ ਕਰਹੁ ਮੇਰੇ ਭਾਈ॥ ਗੁਰਿ ਪੂਰੈ ਸਭ ਚਿੰਤ ਮਿਟਾਈ॥੩॥

*(ਰਾਮਕਲੀ ਮ:੫, ੯੦੧-੬)*

(ੳਕ) ਚਰਣ ਕਮਲ ਜਨ ਕਾ ਆਧਾਰੋ॥ ਆਠ ਪਹਰ ਰਾਮ ਨਾਮੁ ਵਾਪਾਰੋ॥
ਸਹਜ ਅਨੰਦ ਗਾਵਹਿ ਗੁਣ ਗੋਵਿੰਦ ਪ੍ਰਭ ਨਾਨਕ ਸਰਬ ਸਮਾਹਿਆ ਜੀਉ॥੪॥

*(ਮਾਝ ਮ:੫, ੧੦੭-੫)*

(ੳਖ) ਦਰਸ ਤੇਰੇ ਕੀ ਪਿਆਸ ਮਨਿ ਲਾਗੀ॥ ਸਹਜ ਅਨੰਦ ਬਸੈ ਬੈਰਾਗੀ॥੩॥

*(ਆਸਾ ਮ:੫, ੩੮੯-੧੫)*

(ੳਗ) ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ॥
ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ॥੨॥

*(ਮਾਰੂ ਮ:੫, ੧੦੦੦-੩)*

(ੳਘ) ਪੂੰਜੀ ਹਿਰਾਨੀ ਬਨਜੁ ਟੂਟ॥ ਦਹ ਦਿਸ ਟਾਂਡੋ ਗਇਓ ਫੂਟਿ॥
ਕਹਿ ਕਬੀਰ ਮਨ ਸਰਸੀ ਕਾਜ॥ ਸਹਜ ਸਮਾਨੋ ਤ ਭਰਮ ਭਾਜ॥੩॥

*(ਬਸੰਤੁ ਕਬੀਰ, ੧੧੯੫-੨)*

(ੳਙ) ਆਪੁ ਪਛਾਣੈ ਮਨੁ ਨਿਰਮਲੁ ਹੋਇ॥ ਜੀਵਨ ਮੁਕਤਿ ਹਰਿ ਪਾਵੈ ਸੋਇ॥
ਹਰਿ ਗੁਣ ਗਾਵੈ ਮਤਿ ਊਤਮ ਹੋਇ॥ ਸਹਜੇ ਸਹਜਿ ਸਮਾਵੈ ਸੋਇ॥੨॥

*(ਗਉੜੀ ਮ:੩, ੧੬੧-੧੦)*

(ੳਚ) ਉਆ ਕਉ ਕਹੀਐ ਸਹਜ ਮਤਵਾਰਾ॥ ਪੀਵਤ ਰਾਮ ਰਸੁ ਗਿਆਨ ਬੀਚਾਰਾ॥੧॥ ਰਹਾਉ॥
ਸਹਜ ਕਲਾਲਨਿ ਜਉ ਮਿਲਿ ਆਈ॥ ਆਨੰਦਿ ਮਾਤੇ ਅਨਦਿਨੁ ਜਾਈ॥੨॥

*(ਗਉੜੀ ਕਬੀਰ, ੩੨੮-੧੭)*

(ੳਛ) ਚਿੰਤ ਭਵਨਿ ਮਨੁ ਪਰਿਓ ਹਮਾਰਾ॥ ਨਾਮ ਬਿਨਾ ਕੈਸੇ ਉਤਰਸਿ ਪਾਰਾ॥੩॥
ਦੇਹਿ ਬਿਮਲ ਮਤਿ ਸਦਾ ਸਰੀਰਾ॥ ਸਹਜਿ ਸਹਜਿ ਗੁਨ ਰਵੈ ਕਬੀਰਾ॥੪॥

*(ਆਸਾ ਕਬੀਰ, ੪੭੮-੧੭)*

(ੳਜ) ਸਹਜ ਸੁਹੇਲਾ ਫਲੁ ਮਸਕੀਨੀ॥ ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ॥੧॥ ਰਹਾਉ॥

*(ਗਉੜੀ ਮ:੫, ੨੩੫-੧੧)*

(ੳਝ) ਸਹਜ ਸੁਖ ਆਨੰਦ ਨਿਧਾਨ॥ ਰਾਖਨਹਾਰ ਰਖਿ ਲੇਇ ਨਿਦਾਨ॥
ਦੂਖ ਦਰਦ ਬਿਨਸੇ ਭੈ ਭਰਮ॥ ਆਵਣ ਜਾਣ ਰਖੇ ਕਰਿ ਕਰਮ॥੨॥

*(ਗਉੜੀ ਮ:੫, ੧੮੩-੧੧)*

(ੳਞ) ਗੁਰੁ ਪੂਰਾ ਆਰਾਧਿਆ ਹੋਏ ਕਿਰਪਾਲ॥
ਮਾਰਗੁ ਸੰਤਿ ਬਤਾਇਆ ਤੂਟੇ ਜਮ ਜਾਲ॥੧॥
ਦੂਖ ਭੂਖ ਸੰਸਾ ਮਿਟਿਆ ਗਾਵਤ ਪ੍ਰਭ ਨਾਮ॥
ਸਹਜ ਸੂਖ ਆਨੰਦ ਰਸ ਪੂਰਨ ਸਭਿ ਕਾਮ॥੧॥ ਰਹਾਉ॥

*(ਬਿਲਾਵਲੁ ਮ:੫, ੮੧੯-੩)*

(ੳਟ) ਸਹਜੇ ਸੁਖਿ ਸੁਤੀ ਸਬਦਿ ਸਮਾਇ॥ ਆਪੇ ਪ੍ਰਭਿ ਮੇਲਿ ਲਈ ਗਲਿ ਲਾਇ॥
ਦੁਬਿਧਾ ਚੂਕੀ ਸਹਜਿ ਸੁਭਾਇ॥ ਅੰਤਰਿ ਨਾਮੁ ਵਸਿਆ ਮਨਿ ਆਇ॥

*(ਸਾਰੰਗ ਵਾਰ ਮ:੩, ੧੨੪੭-੩)*

(ੳਠ) ਸਹਜਿ ਸੁਖੀ ਵਰ ਕਾਮਣਿ ਪਿਆਰੀ ਜਿਸੁ ਗੁਰ ਬਚਨੀ ਮਨੁ ਮਾਨਿਆ॥
ਹਰਿ ਵਰਿ ਨਾਰਿ ਭਾਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ॥੨॥

*(ਮਲਾਰ ਮ:੧, ੧੨੫੪-੧੧)*

(ੳਡ) ਸਹਜਿ ਸੀਗਾਰ ਕਾਮਣਿ ਕਰਿ ਆਵੈ॥ ਤਾ ਸੋਹਾਗਣਿ ਜਾ ਕੰਤੈ ਭਾਵੈ॥੨॥

*(ਸੂਹੀ ਮ:੧, ੭੫੦-੧੪)*

(ੳਢ) ਗੁਰਮੁਖਿ ਹੋਵੈ ਸੁ ਪਲਟਿਆ ਹਰਿ ਰਾਤੀ ਸਾਜਿ ਸੀਗਾਰਿ॥
ਸਹਜਿ ਸਚੁ ਪਿਰੁ ਰਾਵਿਆ ਹਰਿ ਨਾਮਾ ਉਰ ਧਾਰਿ॥
ਆਗਿਆਕਾਰੀ ਸਦਾ ਸੋੁਹਾਗਣਿ ਆਪਿ ਮੇਲੀ ਕਰਤਾਰਿ॥
ਨਾਨਕ ਪਿਰੁ ਪਾਇਆ ਹਰਿ ਸਾਚਾ ਸਦਾ ਸੋੁਹਾਗਣਿ ਨਾਰਿ॥੧॥

*(ਵਾਰ ਸੂਹੀ ਮ:੩, ੭੮੫-੯)*

(ੳਣ) ਜੀਵਨ ਮੁਕਤੁ ਗੁਰਮੁਖਿ ਕੋ ਹੋਈ॥ ਪਰਮ ਪਦਾਰਥੁ ਪਾਵੈ ਸੋਈ॥
ਤ੍ਰੈ ਗੁਣ ਮੇਟੇ ਨਿਰਮਲੁ ਹੋਈ॥ ਸਹਜੇ ਸਾਚਿ ਮਿਲੈ ਪ੍ਰਭੁ ਸੋਈ॥੩॥

*(ਗਉੜੀ ਮ:੩, ੨੩੨-੧੧)*

(ੳਤ) ਗੁਰਮੁਖਿ ਬਾਣੀ ਮੀਠੀ ਲਾਗੀ॥ ਅੰਤਰੁ ਬਿਗਸੈ ਅਨਦਿਨੁ ਲਿਵ ਲਾਗੀ॥
ਸਹਜੇ ਸਚੁ ਮਿਲਿਆ ਪਰਸਾਦੀ॥ ਸਤਿਗੁਰੁ ਪਾਇਆ ਪੂਰੈ ਵਡਭਾਗੀ॥੬॥

*(ਗਉੜੀ ਮ:੩, ੨੩੨-੧੫)*

(ੳਥ) ਜਾ ਪਿਰੁ ਜਾਣੈ ਆਪਣਾ ਤਨੁ ਮਨੁ ਅਗੈ ਧਰੇਇ॥
ਸੋਹਾਗਣੀ ਕਰਮ ਕਮਾਵਦੀਆ ਸੇਈ ਕਰਮ ਕਰੇਇ॥
ਸਹਜੇ ਸਾਚਿ ਮਿਲਾਵੜਾ ਸਾਚੁ ਵਡਾਈ ਦੇਇ॥੧॥

*(ਸਿਰੀ ਮ:੩, ੩੧-੧੬)*

(ੳਦ) ਗੁਰ ਕੈ ਭਾਣੈ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ॥
ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ॥
ਨਾਨਕ ਗੁਰਮੁਖਿ ਨਾਮੁ ਧਿਆਈਐ ਸਚਿ ਮਿਲਾਵਾ ਹੋਇ॥੪॥

*(ਸਿਰੀ ਮ:੩, ੩੧-੧੪)*

(ੳਧ) ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਂਣੀ॥
ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ॥
ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ॥੨॥

*(ਸਿਰੀ ਮ:੧, ੧੭-੧੯)*

(ੳਨ) ਸਹਜੇ ਸਤਿਗੁਰੁ ਨ ਸੇਵਿਓ ਵਿਚਿ ਹਉਮੈ ਜਨਮਿ ਬਿਨਾਸੁ॥
ਰਸਨਾ ਹਰਿ ਰਸੁ ਨ ਚਖਿਓ ਕਮਲੁ ਨ ਹੋਇਓ ਪਰਗਾਸੁ॥

*(ਰਾਮਕਲੀ ਵਾਰ ਮ:੩, ੯੪੯-੧੧)*

(ੳਪ) ਸਹਜ ਸੁੰਨਿ ਇਕੁ ਬਿਰਵਾ ਉਪਜਿਆ ਧਰਤੀ ਜਲਹਰੁ ਸੋਖਿਆ॥
ਕਹਿ ਕਬੀਰ ਹਉ ਤਾਕਾ ਸੇਵਕੁ ਜਿਨਿ ਇਹੁ ਬਿਰਵਾ ਦੇਖਿਆ॥੩॥

*(ਰਾਮਕਲੀ ਕਬੀਰ, ੯੭੦-੧੩)*

(ੳਫ) ਸੁਣਿ ਸਖੀਏ ਇਹ ਭਲੀ ਬਿਨੰਤੀ ਏਹੁ ਮਤਾਂਤੁ ਪਕਾਈਐ॥
ਸਹਜਿ ਸੁਭਾਇ ਉਪਾਧਿ ਰਹਤ ਹੋਇ ਗੀਤ ਗੋਵਿੰਦਹਿ ਗਾਈਐ॥
ਕਲਿ ਕਲੇਸ ਮਿਟਹਿ ਭ੍ਰਮ ਨਾਸਹਿ ਮਨਿ ਚਿੰਦਿਆ ਫਲੁ ਪਾਈਐ॥
ਪਾਰਬ੍ਰਹਮ ਪੂਰਨ ਪਰਮੇਸਰ ਨਾਨਕ ਨਾਮੁ ਧਿਆਈਐ॥੨॥

*(ਗਉੜੀ ਮ:੫, ੨੪੯-੧੨)*

(ੳਬ) ਨਾਮੇ ਪ੍ਰੀਤਿ ਨਾਰਾਇਣ ਲਾਗੀ॥ ਸਹਜ ਸੁਭਾਇ ਭਇਓ ਬੈਰਾਗੀ॥੧॥ ਰਹਾਉ॥

*(ਭੈਰਉ ਨਾਮਦੇਉ, ੧੧੬੪-੧੫)*

(ੳਭ) ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥੧॥
ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ॥
ਸਹਜ ਸੁਭਾਇ ਮੇਰਾ ਮਨੁ ਮਾਨਿਆ॥੧॥ ਰਹਾਉ॥

*(ਗਉੜੀ ਕਬੀਰ, ੩੨੭-੧੦)*

(ੳਮ) ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵ ਲਾਗੀ॥
ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ॥੩॥

*(ਸੋਰਠਿ ਰਵਿਦਾਸ, ੬੫੮-੧੬)*

(ੳਯ) ਹਰਿ ਜੀਉ ਕ੍ਰਿਪਾ ਕਰੇ ਤਾ ਨਾਮੁ ਧਿਆਈਐ ਜੀਉ॥
ਸਤਿਗੁਰੁ ਮਿਲੈ ਸੁਭਾਇ ਸਹਜਿ ਗੁਣ ਗਾਈਐ ਜੀਉ॥
ਗੁਣ ਗਾਇ ਵਿਗਸੈ ਸਦਾ ਅਨਦਿਨੁ ਜਾ ਆਪਿ ਸਾਚੇ ਭਾਵਏ॥
ਅਹੰਕਾਰੁ ਹਉਮੈ ਤਜੈ ਮਾਇਆ ਸਹਜਿ ਨਾਮਿ ਸਮਾਵਏ॥

*(ਧਨਾਸਰੀ ਛੰਤ ਮ:੪, ੬੯੦-੨)*

(ੳਰ) ਸੂਖ ਮਹਲ ਜਾਕੇ ਊਚ ਦੁਆਰੇ॥ ਤਾ ਮਹਿ ਵਾਸਹਿ ਭਗਤ ਪਿਆਰੇ॥੧॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ॥ ਵਿਰਲੈ ਕਾਹੂ ਨੇਤ੍ਰਹੁ ਡੀਠੀ॥੧॥ ਰਹਾਉ॥

(ੳਲ) ਅਗਮ ਰੂਪ ਕਾ ਮਨ ਮਹਿ ਥਾਨਾ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ॥੧।
ਸਹਜ ਕਥਾ ਕੇ ਅੰਮ੍ਰਿਤ ਕੁੰਟਾ॥ ਜਿਸਹਿ ਪਰਾਪਤਿ ਤਿਸੁ ਲੈ ਭੁੰਚਾ॥੧॥ ਰਹਾਉ॥
ਅਨਹਤ ਬਾਣੀ ਥਾਨ ਨਿਰਾਲਾ॥ ਤਾ ਕੀ ਧੁਨਿ ਮੋਹੇ ਗੋਪਾਲਾ॥੨॥

ਤਹ ਸਹਜ ਅਖਾਰੇ ਅਨੇਕ ਅਨੰਤਾ॥ ਪਾਰਬ੍ਰਹਮ ਕੇ ਸੰਗੀ ਸੰਤਾ॥੩॥
ਹਰਖ ਅਨੰਤ ਸੋਗ ਨਹੀ ਬੀਆ॥ ਸੋ ਘਰੁ ਗੁਰਿ ਨਾਨਕ ਕਉ ਦੀਆ॥੪॥

*(ਗਉੜੀ ਮ:੫, ੧੮੬-੧੫)*

(ੳਵ) ਸਹਜੇ ਗੁਣ ਗਾਵੈ ਦਿਨੁ ਰਾਤੀ ਕਿਲਵਿਖ ਸਭਿ ਗਵਾਏ॥

*(ਸੂਹੀ ਛੰਤ ਮ:੩, ੭੬੮-੪)*

(ੳੜ) ਸੁੰਨ ਨਿਰੰਤਰਿ ਦੀਜੈ ਬੰਧੁ॥ ਉਡੈ ਨ ਹੰਸਾ ਪੜੈ ਨ ਕੰਧੁ॥
ਸਹਜ ਗੁਫਾ ਘਰੁ ਜਾਣੈ ਸਾਚਾ॥ ਨਾਨਕ ਸਾਚੇ ਭਾਵੈ ਸਾਚਾ॥੧੬॥

*(ਰਾਮਕਲੀ ਮ:੧, ਸਿਧ ਗੋਸਟਿ, ੯੩੯-੧੫)*

(ਅੳ) ਪ੍ਰਥਮੇ ਤਿਆਗੀ ਹਉਮੈ ਪ੍ਰੀਤਿ॥ ਦੁਤੀਆ ਤਿਆਗੀ ਲੋਗਾ ਰੀਤਿ॥
ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ॥
ਤੁਰੀਆ ਗੁਣੁ ਮਿਲਿ ਸਾਧ ਪਛਾਨੈ॥੨॥
ਸਹਜ ਗੁਫਾ ਮਹਿ ਆਸਣੁ ਬਾਧਿਆ॥ ਜੋਤਿ ਸਰੂਪ ਅਨਾਹਦੁ ਵਾਜਿਆ॥
ਮਹਾ ਅਨੰਦੁ ਗੁਰ ਸਬਦੁ ਵੀਚਾਰਿ॥ ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ॥੩॥

*(ਆਸਾ ਮ:੫, ੩੭੦-੧੪)*

(ਅਅ) ਅਨਹਦੁ ਵਾਜੈ ਸਹਜਿ ਸੁਹੇਲਾ॥ ਸਬਦਿ ਅਨੰਦ ਕਰੇ ਸਦ ਕੇਲਾ॥
ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ॥੧॥
ਫਿਰਿ ਘਿਰਿ ਅਪੁਨੇ ਗ੍ਰਿਹ ਮਹਿ ਆਇਆ॥ ਜੋ ਲੋੜੀਦਾ ਸੋਈ ਪਾਇਆ॥
ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ॥੨॥

*(ਮਾਝ ਮ:੫, ੯੭-੧੦)*

(ਅੲ) ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ॥ ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥੧॥

*(ਆਸਾ ਕਬੀਰ, ੪੭੮-੮)*

## ਸਹਿਨ ਸੀਲਤਾ (੩੨੬)

(ੳ) ਸਹਨ ਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ॥
ਪੰਚ ਤਤ ਮਿਲਿ ਭਇਓ ਸੰਜੋਗਾ ਇਨ ਮਹਿ ਕਵਨ ਦੁਰਾਤੇ॥੨॥

*(ਮਾਰੂ ਮ:੫, ੯੯੯-੧੭)*

(ਅ) ਸਹਣ ਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ॥
ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ॥੨੭॥

*(ਸਲੋਕ ਮ:੫ ੧੩੫੬-੮)*

(ਹੋਰ ਜਾਣਕਾਰੀ ਵਾਸਤੇ ਦੇਖੋ, "ਖਿਮਾ")

## ਸਗੁਨ ਅਪਸਗੁਨ (੩੨੭)

ਸ਼ੁਭ ਗੁਣਾਂ ਸਹਿਤ, ਸਾਤ੍ਰਿਕ ਗੁਣ, ਹਿੰਦੂ ਮਤ ਦੇ ਅਨਕੂਲ ਕਿਸੇ ਕਾਰਜ ਦੀ ਸ਼ੁਧੀ ਵਾਸਤੇ ਮਹੂਰਤ, ਥਿਤੀਆਂ ਦੀ ਸਹਾਇਤਾ ਦੁਆਰਾ ਮੰਦਾ ਚੰਗਾ ਅਵਸਰ ਵਿਚਾਰ ਕੇ ਕਾਰਜ ਨੂੰ ਆਰੰਭ ਕਰਨਾ।

ਪਰੰਤੂ ਸਗੁਨ ਅਪਸਗੁਨ ਦੀ ਵੀਚਾਰ ਕਰਨੀ ਗੁਰਮਤਿ ਵਿਚ ਵਰਜਿਤ ਹੈ। ਗੁਰਮਤਿ ਦਾ ਸਿਧਾਂਤ ਹੇਠ ਲਿਖਤ ਦੇ ਅਨਕੂਲ ਹੈ:

(ੳ) ਛਨਿਛਰਵਾਰਿ ਸਉਣ ਸਾਸਤ ਬੀਚਾਰੁ॥ ਹਉਮੈ ਮੇਰਾ ਭਰਮੈ ਸੰਸਾਰੁ॥
ਮਨਮੁਖੁ ਅੰਧਾ ਦੂਜੈ ਭਾਇ॥ ਜਮ ਦਰਿ ਬਾਧਾ ਚੋਟਾ ਖਾਇ॥
ਗੁਰਪਰਸਾਦੀ ਸਦਾ ਸੁਖੁ ਪਾਏ॥ ਸਚੁ ਕਰਣੀ ਸਾਚਿ ਲਿਵ ਲਾਏ॥੮॥

*(ਬਿਲਾਵਲੁ ਮ:੩, ੮੪੧-੧੭)*

(ਅ) ਥਿਤੀ ਵਾਰ ਸਭਿ ਸਬਦਿ ਸੁਹਾਏ॥ ਸਤਿਗੁਰੁ ਸੇਵੇ ਤਾ ਫਲੁ ਪਾਏ॥
ਥਿਤੀ ਵਾਰ ਸਭਿ ਆਵਹਿ ਜਾਹਿ॥ ਗੁਰ ਸਬਦੁ ਨਿਹਚਲੁ ਸਦਾ ਸਚਿ ਸਮਾਹਿ॥
ਥਿਤੀ ਵਾਰ ਤਾ ਜਾ ਸਚਿ ਰਾਤੇ॥ ਬਿਨੁ ਨਾਵੈ ਸਭਿ ਭਰਮਹਿ ਕਾਚੇ॥੭॥

*(ਬਿਲਾਵਲੁ ਮ:੩, ੮੪੨-੧੫)*

(ੲ) ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ॥
ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭਿ ਭਾਵੈ॥੨॥

*(ਆਸਾ ਮ:੫, ੪੦੧-੧)*

(ਸ) ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ॥
... ... ...
ਜਿਨ ਕੈ ਹਿਰਦੈ ਏਕੰਕਾਰੁ॥ ਸਰਬ ਗੁਣੀ ਸਾਚਾ ਬੀਚਾਰੁ॥
ਗੁਰ ਕੈ ਭਾਣੈ ਕਰਮ ਕਮਾਵੈ॥ ਨਾਨਕ ਸਾਚੇ ਸਾਚਿ ਸਮਾਵੈ॥੯॥
(ਨੋਟ : ਸਾਰਾ ਸ਼ਬਦ ਇਸੇ ਭਾਵ ਦਾ ਹੈ)

*(ਰਾਮਕਲੀ ਮ:੧, ੯੦੪-੧੦)*

(ਹ) ਦਿਨੁ ਰੈਣਿ ਸਭ ਸੁਹਾਵਣੇ ਪਿਆਰੇ ਜਿਤੁ ਜਪੀਐ ਹਰਿ ਨਾਉ॥੫॥

*(ਆਸਾ ਮ:੫, ੪੩੨-੫)*

(ਕ) ਭਾਵੀ ਉਦੋਤ ਕਰਣੰ ਹਰਿ ਰਮਣੰ ਸੰਜੋਗ ਪੂਰਨਹ॥
ਗੋਪਾਲ ਦਰਸ ਭੇਟੰ ਸਫਲ ਨਾਨਕ ਸੋ ਮਹੂਰਤਹ॥੧॥
ਕੀਮ ਨ ਸਕਾ ਪਾਇ ਸੁਖ ਮਿਤੀ ਹੂ ਬਾਹਰੇ॥
ਨਾਨਕ ਸਾ ਵੇਲੜੀ ਪਰਵਾਣੁ ਜਿਤੁ ਮਿਲੰਦੜੋ ਮਾ ਪਿਰੀ॥੨॥
ਪਉੜੀ॥ ਸਾ ਵੇਲਾ ਕਹੁ ਕਉਣੁ ਹੈ ਜਿਤੁ ਪ੍ਰਭ ਕਉ ਪਾਈ॥
ਸੋ ਮੂਰਤੁ ਭਲਾ ਸੰਜੋਗੁ ਹੈ ਜਿਤੁ ਮਿਲੈ ਗੁਸਾਈ॥
ਆਠ ਪਹਰ ਧਿਆਇ ਕੈ ਮਨ ਇਛ ਪੁਜਾਈ॥
ਵਡੈ ਭਾਗਿ ਸਤਸੰਗੁ ਹੋਇ ਨਿਵਿ ਲਾਗਾ ਪਾਈ॥
ਮਨਿ ਦਰਸਨ ਕੀ ਪਿਆਸ ਹੈ ਨਾਨਕ ਬਲਿ ਜਾਈ॥੧੫॥

*(ਜੈਤਸਰੀ ਮ:੫, ੭੦੯-੬)*

(ਖ) ਸਾਧ ਜਨਾ ਕੈ ਸੰਗਿ ਬਸਤ ਸੁਖ ਸਹਜ ਬਿਸ੍ਰਾਮ॥
ਸਾਈ ਘੜੀ ਸੁਲਖਣੀ ਸਿਮਰਤ ਹਰਿ ਨਾਮ॥੧॥ ਰਹਾਉ॥

(ਬਿਲਾਵਲ ਮ:੫, ੮੧੯-੭)

(ਗ) ਆਪੇ ਪੂਰਾ ਕਰੇ ਸੁ ਹੋਇ॥ ਏਹਿ ਥਿਤੀ ਵਾਰ ਦੂਜਾ ਦੋਇ॥
ਸਤਿਗੁਰ ਬਾਝਹੁ ਅੰਧੁ ਗੁਬਾਰੁ॥ ਥਿਤੀ ਵਾਰ ਸੇਵਹਿ ਮੁਗਧ ਗਵਾਰ॥
ਨਾਨਕ ਗੁਰਮੁਖਿ ਬੂਝੈ ਸੋਝੀ ਪਾਇ॥ ਇਕਤੁ ਨਾਮਿ ਸਦਾ ਰਹਿਆ ਸਮਾਇ॥੩੦॥

(ਬਿਲਾਵਲ ਮ:੩, ੮੪੩-੨)

(ਘ) ਧੰਨੁ ਸੁ ਵੇਲਾ ਘੜੀ ਧੰਨੁ ਧਨੁ ਮੂਰਤੁ ਪਲੁ ਸਾਰੁ॥
ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ॥

(ਰਾਮਕਲੀ ਵਾਰ ਮ:੫, ੯੫੮-੧੦)

(ਙ) ਬੋਲਿ ਹਰਿ ਨਾਮੁ ਸਫਲ ਸਾ ਘਰੀ॥ ਗੁਰ ਉਪਦੇਸਿ ਸਭਿ ਦੁਖ ਪਰਹਰੀ॥੧॥

(ਭੈਰਉ ਮ:੪, ੧੧੩੪-੫)

(ਚ) ਸਾ ਰੁਤਿ ਸੁਹਾਵੀ ਜਿਤੁ ਹਰਿ ਚਿਤਿ ਆਵੈ॥
ਬਿਨੁ ਸਤਿਗੁਰ ਦੀਸੈ ਬਿਲਲਾਂਤੀ ਸਾਕਤੁ ਫਿਰਿ ਫਿਰਿ ਫਿਰਿ ਆਵੈ ਜਾਵੈ॥੧॥ ਰਹਾਉ॥

(ਬਸੰਤੁ ਮ:੫, ੧੧੮੩-੧੯)

(ਛ) ਸੋਈ ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿ ਨਾਉ॥

(ਸਿਰੀ ਮ:੫, ੪੮-੧੫)

(ਜ) ਜਬ ਆਪਨ ਆਪੁ ਆਪਿ ਉਰਿ ਧਾਰੈ॥ ਤਉ ਸਗਨ ਅਪਸਗਨ ਕਹਾ ਬੀਚਾਰੈ॥

(ਗਉੜੀ ਸੁਖਮਨੀ ਮ:੫, ੨੯੧-੧੩)

(ਝ) ਪ੍ਰਭੂ ਹਮਾਰੈ ਸਾਸਤ੍ਰ ਸਉਣ॥ ਸੂਖ ਸਹਜ ਆਨੰਦ ਗ੍ਰਿਹ ਭਉਣ॥੧॥ ਰਹਾਉ॥

(ਭੈਰਉ ਮ:੫, ੧੧੩੭-੮)

(ਞ) ਨਾਮੁ ਹਮਾਰੈ ਸਉਣ ਸੰਜੋਗ॥ ਨਾਮੁ ਹਮਾਰੈ ਤ੍ਰਿਪਤਿ ਸੁਭੋਗ॥

(ਭੈਰਉ ਮ:੫, ੧੧੪੫-੧੭)

## ਸੱਚ ਅਤੇ ਕੂੜ (੩੨੮)

ਸੱਚ ਉਹ ਵਸਤੂ ਹੈ, ਜੋ ਸਦਾ ਥਿਰ ਰਹਿੰਦੀ ਹੈ। ਤਾਂ ਤੇ ਵਾਹਿਗੁਰੂ ਅਤੇ ਉਸਦਾ ਨਾਮ ਹੀ ਸੱਚ ਹੈ। ਸੱਚਾ ਸਤਿਗੁਰੂ ਅਤੇ ਸਤਿਗੁਰਾਂ ਦਾ ਦਰਸਾਇਆ ਹੋਇਆ ਸ਼ਬਦ ਭੀ ਸੱਚ ਹੈ। ਪ੍ਰਭੂ ਦਾ ਸੇਵਕ ਭੀ ਸਚ ਹੈ ਜੋ ਸਦੀਵੀ ਕਾਲ ਲਈ ਅਭੇਦਤਾ ਨੂੰ ਪਰਾਪਤ ਕਰ ਗਇਆ ਹੋਵੇ। ਉਕਤ ਦਰਸਾਏ ਖਿਆਲਾਂ ਦੀ ਪ੍ਰੋੜਤਾ ਲਈ ਨਿਮਨ ਲਿਖਤ ਸੰਗ੍ਰਹਿ ਵਿਚ ਕੁਝ ਉਦਾਹਰਣ ਦਰਜ ਕੀਤੇ ਜਾਂਦੇ ਹਨ। ਹੋਰ ਜਾਣਕਾਰੀ ਲਈ ਦੇਖੋ, "ਕੂੜ ਅਤੇ ਸੱਚ"।

(ੳ) ਹਰਿ ਜੀਉ ਸਚਾ ਸਚੁ ਹੈ ਸਚੀ ਗੁਰਬਾਣੀ॥
ਸਤਿਗੁਰ ਤੇ ਸਚੁ ਪਛਾਣੀਐ ਸਚਿ ਸਹਜਿ ਸਮਾਣੀ॥
ਅਨਦਿਨੁ ਜਾਗਹਿ ਨਾ ਸਵਹਿ ਜਾਗਤ ਰੈਣਿ ਵਿਹਾਣੀ॥

ਗੁਰਮਤੀ ਹਰਿ ਰਸੁ ਚਾਖਿਆ ਸੇ ਪੁੰਨ ਪਰਾਣੀ॥
ਬਿਨੁ ਗੁਰ ਕਿਨੈ ਨ ਪਾਇਓ ਪਚਿ ਮੁਏ ਅਜਾਣੀ॥੧੭॥

*(ਗੂਜਰੀ ਵਾਰ ਮ:੩, ੫੧੫-੧੫)*

(ਅ) ਸਚੁ ਮਨਿ ਅੰਦਰਿ ਰਹਿਆ ਸਮਾਇ॥ ਸਦਾ ਸਚੁ ਨਿਹਚਲੁ ਆਵੈ ਨ ਜਾਇ॥
ਸਚੇ ਲਾਗੈ ਸੋ ਮਨੁ ਨਿਰਮਲੁ ਗੁਰਮਤੀ ਸਚਿ ਸਮਾਵਣਿਆ॥੭॥

*(ਮਾਝ ਮ:੩, ੧੨੦-੧੮)*

(ੲ) ਸਚੁ ਹਰਿ ਨਾਮੁ ਸਚੁ ਹੈ ਸਰਣਾ॥ ਸਚੁ ਗੁਰ ਸਬਦੁ ਜਿਤੈ ਲਗਿ ਤਰਣਾ॥
ਅਕਥੁ ਕਥੈ ਦੇਖੈ ਅਪਰੰਪਰੁ ਫੁਨਿ ਗਰਭਿ ਨ ਜੋਨੀ ਜਾਇਆ॥੪॥
ਸਚ ਬਿਨੁ ਸਤੁ ਸੰਤੋਖੁ ਨ ਪਾਵੈ॥ ਬਿਨੁ ਗੁਰ ਮੁਕਤਿ ਨ ਆਵੈ ਜਾਵੈ॥
ਮੂਲ ਮੰਤ੍ਰੁ ਹਰਿ ਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ॥੫॥

*(ਮਾਰੂ ਮ:੧, ੧੦੪੦-੧੭)*

(ਸ) ਸਚਾ ਸਬਦੁ ਸਚੀ ਹੈ ਬਾਣੀ॥ ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ॥
ਮਨਮੁਖਿ ਮੋਹਿ ਭਰਮਿ ਭੋਲਾਣੀ॥ ਬਿਨੁ ਨਾਵੈ ਸਭ ਫਿਰੈ ਬਉਰਾਣੀ॥੫॥

*(ਆਸਾ ਮ:੩, ੪੨੪-੫)*

(ਹ) ਸੇ ਜਨ ਸਾਚੇ ਸਦਾ ਸਦਾ ਜਿਨੀ ਹਰਿ ਰਸੁ ਪੀਤਾ॥
ਗੁਰਮੁਖਿ ਸਚਾ ਮਨਿ ਵਸੈ ਸਚੁ ਸਉਦਾ ਕੀਤਾ॥

*(ਰਾਮਕਲੀ ਵਾਰ ਮ:੩, ੯੫੫-੧੫)*

(ਕ) ਸਚਾ ਹੁਕਮੁ ਸਚਾ ਪਾਸਾਰਾ ਹੋਰਨਿ ਹੁਕਮੁ ਨ ਹੋਈ ਹੈ॥੪॥

*(ਮਾਰੂ ਮ:੩, ੧੦੪੫-੩)*

(ਖ) ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥

*(ਜਪੁ, ੬-੧੩)*

(ਗ) ਸਚੁ ਸਚੇ ਕੇ ਜਨ ਭਗਤ ਹਹਿ ਸਚੁ ਸਚਾ ਜਿਨੀ ਅਰਾਧਿਆ॥
ਜਿਨ ਗੁਰਮੁਖਿ ਖੋਜਿ ਢੰਢੋਲਿਆ ਤਿਨ ਅੰਦਰਹੁ ਹੀ ਸਚੁ ਲਾਧਿਆ॥
ਸਚੁ ਸਾਹਿਬੁ ਸਚੁ ਜਿਨੀ ਸੇਵਿਆ ਕਾਲੁ ਕੰਟਕੁ ਮਾਰਿ ਤਿਨੀ ਸਾਧਿਆ॥
ਸਚੁ ਸਚਾ ਸਭ ਦੂ ਵਡਾ ਹੈ ਸਚੁ ਸੇਵਨਿ ਸੇ ਸਚੁ ਰਲਾਧਿਆ॥
ਸਚੁ ਸਚੇ ਨੋ ਸਾਬਾਸਿ ਹੈ ਸਚੁ ਸਚਾ ਸੇਵਿ ਫਲਾਧਿਆ॥੨੨॥

*(ਗਉੜੀ ਵਾਰ ਮ:੪, ੩੧੩-੬)*

(ਘ) ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚਾ ਗੋਸਾਈ
ਤੁਧੁਨੋ ਸਭ ਧਿਆਇਦੀ ਸਭ ਲਗੈ ਤੇਰੀ ਪਾਈ ॥
ਤੇਰੀ ਸਿਫਤਿ ਸੁਆਲਿਓ ਸਰੂਪ ਹੈ ਜਿਨਿ ਕੀਤੀ ਤਿਸੁ ਪਾਰਿ ਲਘਾਈ ॥
ਗੁਰਮੁਖਾ ਨੋ ਫਲੁ ਪਾਇਦਾ ਸਚਿ ਨਾਮਿ ਸਮਾਈ ॥
ਵਡੇ ਮੇਰੇ ਸਾਹਿਬਾ ਵਡੀ ਤੇਰੀ ਵਡਿਆਈ॥੧॥

*(ਗਉੜੀ ਵਾਰ ਮ:੪, ੩੦੧)*

(ਙ) ਸਚੁ ਸਚਾ ਰਸੁ ਜਿਨੀ ਚਖਿਆ ਸੇ ਤ੍ਰਿਪਤਿ ਰਹੇ ਆਘਾਈ ॥
ਇਹੁ ਹਰਿ ਰਸੁ ਸੇਈ ਜਾਣਦੇ ਜਿਉ ਗੂੰਗੈ ਮਿਠਿਆਈ ਖਾਈ ॥

*(ਗਉੜੀ ਵਾਰ ਮ:੪, ੩੧੧-੧)*

(ਚ) ਸਚੁ ਸਚਾ ਜਿਨੀ ਅਰਾਧਿਆ ਸੇ ਜਾਇ ਰਲੇ ਸਚ ਨਾਲੇ॥
ਸਚੁ ਸਚਾ ਜਿਨੀ ਨ ਸੇਵਿਆ ਸੇ ਮਨਮੁਖ ਮੂੜ ਬੇਤਾਲੇ॥
ਓਹ ਆਲੁ ਪਤਾਲੁ ਮੁਹਹੁ ਬੋਲਦੇ ਜਿਉ ਪੀਤੈ ਮਦਿ ਮਤਵਾਲੇ॥੧੯॥

*(ਗਉੜੀ ਵਾਰ ਮ:੪, ੩੧੧-੧੦)*

(ਛ) ਸਚੁ ਸਚੇ ਕੀ ਸਿਫਤਿ ਸਲਾਹ ਹੈ ਸੋ ਕਰੇ ਜਿਸੁ ਅੰਦਰੁ ਭਿਜੈ॥
ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਕਾ ਕੰਧੁ ਨ ਕਬਹੂ ਛਿਜੈ।
ਧਨੁ ਧਨੁ ਪੁਰਖ ਸਾਬਾਸਿ ਹੈ ਜਿਨ ਸਚੁ ਰਸਨਾ ਅੰਮ੍ਰਿਤੁ ਪਿਜੈ॥
ਸਚੁ ਸਚਾ ਜਿਨ ਮਨਿ ਭਾਵਦਾ ਸੇ ਮਨ ਸਚੀ ਦਰਗਹ ਲਿਜੈ॥
ਧਨੁ ਧੰਨੁ ਜਨਮ ਸਚਿਆਰੀਆ ਮੁਖ ਉਜਲ ਸਚੁ ਕਰਿਜੈ॥੨੦॥

*(ਗਉੜੀ ਵਾਰ ਮ:੪, ੩੧੨-੫)*

(ਜ) ਦੁਨੀਆ ਖੋਟੀ ਰਾਸਿ ਕੂੜੁ ਕਮਾਈਐ॥
ਨਾਨਕ ਸਚੁ ਖਰਾ ਸਾਲਾਹਿ ਪਤਿ ਸਿਉ ਜਾਈਐ॥੧੪॥

*(ਵਾਰ ਮਾਝ ਮ:੧, ੧੪੪-੧੮)*

(ਝ) ਜਿਤੁ ਘਟਿ ਸਚੁ ਨ ਪਾਇ ਸੁ ਭੰਨਿ ਘੜਾਈਐ॥
ਕਿਉ ਕਰਿ ਪੂਰੈ ਵਟਿ ਤੋਲਿ ਤੁਲਾਈਐ॥

*(ਵਾਰ ਮਾਝ ਮ:੨, ੧੪੬-੭)*

(ਞ) ਸਚੈ ਦੈ ਦੀਬਾਣਿ ਕੂੜਿ ਨ ਜਾਈਐ॥
ਝੂਠੋ ਝੂਠੁ ਵਖਾਣਿ ਸੁ ਮਹਲੁ ਖੁਆਈਐ॥
ਸਚੈ ਸਬਦਿ ਨੀਸਾਣਿ ਠਾਕ ਨ ਪਾਈਐ॥
ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ॥੧੮॥

*(ਵਾਰ ਮਾਝ ਮ:੧, ੧੪੬-੧੯)*

(ਟ) ਵਿਣੁ ਸਚੇ ਸਭੁ ਕੂੜੁ ਕਮਾਈਐ॥ ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ॥
ਵਿਣੁ ਸਚੇ ਤਨੁ ਛਾਰੁ ਛਾਰੁ ਰਲਾਈਐ॥ ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ॥
ਵਿਣੁ ਸਚੇ ਦਰਬਾਰੁ ਕੂੜਿ ਨ ਪਾਈਐ॥ ਕੂੜੈ ਲਾਲਚਿ ਲਗਿ ਮਹਲੁ ਖੁਆਈਐ॥
ਸਭੁ ਜਗੁ ਠਗਿਓ ਠਗਿ ਆਈਐ ਜਾਈਐ॥
ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ॥੧੯॥

*(ਵਾਰ ਮਾਝ ਮ:੧, ੧੪੭-੭)*

(ਠ) ਮਨ ਮੇਰੇ ਸਾਚੇ ਨਾਮ ਵਿਟਹੁ ਬਲਿ ਜਾਉ॥
ਦਾਸਨਿ ਦਾਸਾ ਹੋਇ ਰਹਹਿ ਤਾ ਪਾਵਹਿ ਸਚਾ ਨਾਉ॥੧॥ ਰਹਾਉ॥
... ... ...
ਸਚੁ ਖਾਣਾ ਸਚੁ ਪੈਨਣਾ ਸਚੁ ਟੇਕ ਹਰਿ ਨਾਉ॥

ਜਿਸ ਨੋ ਬਖਸੇ ਤਿਸੁ ਮਿਲੈ ਮਹਲੀ ਪਾਏ ਥਾਉ॥੪॥

*(ਵਡਹੰਸ ਮ:੩, ੫੬੪-੧੯)*

(ਡ) ਸਬਦਿ ਸਚੈ ਸਚੁ ਸੋਹਿਲਾ ਜਿਥੈ ਸਚੇ ਕਾ ਹੋਇ ਵੀਚਾਰੋ ਰਾਮ॥
ਹਉਮੈ ਸਭਿ ਕਿਲਵਿਖ ਕਾਟੇ ਸਾਚੁ ਰਖਿਆ ਉਰਿ ਧਾਰੇ ਰਾਮ॥
ਸਚੁ ਰਖਿਆ ਉਰ ਧਾਰੈ ਦੁਤਰੁ ਤਾਰੇ ਫਿਰਿ ਭਵਜਲੁ ਤਰਣੁ ਨ ਹੋਈ॥
ਸਚਾ ਸਤਿਗੁਰੁ ਸਚੀ ਬਾਣੀ ਜਿਨਿ ਸਚੁ ਵਿਖਾਲਿਆ ਸੋਈ॥
ਸਾਚੇ ਗੁਣ ਗਾਵੈ ਸਚਿ ਸਮਾਵੈ ਸਚੁ ਵੇਖੈ ਸਭੁ ਸੋਈ॥
ਨਾਨਕ ਸਾਚਾ ਸਾਹਿਬੁ ਸਾਚੀ ਨਾਈ ਸਚੁ ਨਿਸਤਾਰਾ ਹੋਈ॥੧॥
... ... ...
ਸਚੀ ਬਾਣੀ ਸਚੇ ਗੁਣ ਗਾਵਹਿ ਤਿਤੁ ਘਰਿ ਸੋਹਿਲਾ ਹੋਈ ਰਾਮ॥
ਨਿਰਮਲ ਗੁਣ ਸਾਚੇ ਤਨੁ ਮਨੁ ਸਾਚਾ ਵਿਚਿ ਸਾਚਾ ਪੁਰਖੁ ਪ੍ਰਭੁ ਸੋਈ ਰਾਮ॥
ਸਭੁ ਸਚੁ ਵਰਤੈ ਸਚੋ ਬੋਲੈ ਜੋ ਸਚੁ ਕਰੈ ਸੁ ਹੋਈ॥
ਜਹ ਦੇਖਾ ਤਹ ਸਚੁ ਪਸਰਿਆ ਅਵਰੁ ਨ ਦੂਜਾ ਕੋਈ॥
ਸਚੇ ਉਪਜੈ ਸਚਿ ਸਮਾਵੈ ਮਰਿ ਜਨਮੈ ਦੂਜਾ ਹੋਈ॥
ਨਾਨਕ ਸਭੁ ਕਿਛੁ ਆਪੇ ਕਰਤਾ ਆਪਿ ਕਰਾਵੈ ਸੋਈ॥੩॥
... ... ...
ਸਾਚਿ ਰਤੇ ਭਗਤ ਇਕ ਰੰਗੀ ਦੂਜਾ ਰੰਗੁ ਨ ਕੋਈ॥
ਨਾਨਕ ਜਿਸ ਕਉ ਮਸਤਕਿ ਲਿਖਿਆ ਤਿਸੁ ਸਚੁ ਪਰਾਪਤਿ ਹੋਈ॥੪॥
(ਸਾਰਾ ਸ਼ਬਦ ਸੱਚ ਪਰਥਾਇ ਹੈ)

*(ਸੂਹੀ ਮ:੩, ੭੬੯-੬)*

(ਢ) ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥੨॥

*(ਰਾਮਕਲੀ ਵਾਰ ਮ:੧, ੯੫੩-੧੫)*

(ਣ) ਸਬਦੁ ਬੀਚਾਰੇ ਸੋ ਜਨੁ ਸਾਚਾ॥ ਜਿਨ ਕੈ ਹਿਰਦੈ ਸਾਚਾ ਸੋਈ॥
ਸਾਚੀ ਭਗਤਿ ਕਰਹਿ ਦਿਨੁ ਰਾਤੀ ਤਾਂ ਤਨਿ ਦੂਖੁ ਨ ਹੋਈ॥੧॥

*(ਭੈਰਉ ਮ:੩, ੧੧੩੧-੪)*

(ਤ) ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ ਕਿਰਪਾ ਤੇ ਹੋਇ॥
ਨਾਨਕ ਨਾਮੁ ਹਰਿ ਮਨਿ ਵਸੈ ਭਾਈ ਤਿਸੁ ਬਿਘਨੁ ਨ ਲਾਗੈ ਕੋਇ॥੮॥

*(ਸੋਰਠਿ ਮ:੩, ੬੩੮-੧੮)*

(ਥ) ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥੩॥

*(ਆਸਾ ਫਰੀਦ, ੪੮੮-੧੪)*

(ਦ) ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ॥ ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ॥
ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ॥੫॥
ਸਾਚੀ ਸੰਗਤਿ ਥਾਨੁ ਸਚੁ ਸਚੇ ਘਰ ਬਾਰਾ॥ ਸਚਾ ਭੋਜਨੁ ਭਾਉ ਸਚੁ ਸਚੁ ਨਾਮੁ ਅਧਾਰਾ॥
ਸਚੀ ਬਾਣੀ ਸੰਤੋਖਿਆ ਸਚਾ ਸਬਦੁ ਵੀਚਾਰਾ॥੬॥

*(ਮਾਰੂ ਮ:੧, ੧੦੦੯-੫)*

(ਧ) ਸੇ ਜਨ ਸਾਚੇ ਜਿਨੀ ਸਾਚੁ ਪਛਾਣਿਆ॥ ਆਪੁ ਮਾਰਿ ਸਹਜੇ ਨਾਮਿ ਸਮਾਣਿਆ॥

*(ਬਸੰਤੁ ਮ:੩, ੧੧੭੪-੧੩)*

(ਨ) ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ॥ ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ॥੨॥

*(ਸੂਹੀ ਮ:੫, ੭੪੬-੧੮)*

(ਪ) ਅੰਬਰੁ ਧਰਤਿ ਵਿਛੋੜਿਅਨੁ ਵਿਚਿ ਸਚਾ ਅਸਰਾਉ॥
ਘਰੁ ਦਰੁ ਸਭੋ ਸਚੁ ਹੈ ਜਿਸੁ ਵਿਚਿ ਸਚਾ ਨਾਉ॥
ਸਭੁ ਸਚਾ ਹੁਕਮੁ ਵਰਤਦਾ ਗੁਰਮੁਖਿ ਸਚਿ ਸਮਾਉ॥
ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ॥
ਸਭੁ ਸਚੋ ਸਚੁ ਵਰਤਦਾ ਗੁਰਮੁਖਿ ਅਲਖੁ ਲਖਾਈ॥੬॥

*(ਰਾਮਕਲੀ ਵਾਰ ਮ:੩, ੯੪੯-੭)*

(ਫ) ਸਭੁ ਕਿਛੁ ਸਾਚਾ ਸਾਚਾ ਹੈ ਸੋਇ॥ ਊਤਮ ਬ੍ਰਹਮੁ ਪਛਾਣੈ ਕੋਇ॥
ਸਚੁ ਸਾਚਾ ਸਚੁ ਆਪਿ ਦ੍ਰਿੜਾਏ॥ ਨਾਨਕ ਆਪੇ ਵੇਖੈ ਆਪੇ ਸਚਿ ਲਾਏ॥੪॥

*(ਧਨਾਸਰੀ ਮ:੩, ੬੬੫-੧੯)*

(ਬ) ਆਪਿ ਸਤਿ ਕੀਆ ਸਭੁ ਸਤਿ॥ ਤਿਸੁ ਪ੍ਰਭ ਤੇ ਸਗਲੀ ਉਤਪਤਿ॥

*(ਗਉੜੀ ਸੁਖਮਨੀ ਮ:੫, ੨੯੪-੯)*

(ਭ) ਆਪਿ ਸਾਚੁ ਧਾਰੀ ਸਭ ਸਾਚੁ॥ ਓਤਿ ਪੋਤਿ ਆਪਨ ਸੰਗਿ ਰਾਚੁ॥
ਤਾ ਕੀ ਗਤਿ ਮਿਤਿ ਕਹੀ ਨ ਜਾਇ॥ ਦੂਸਰ ਹੋਇ ਤ ਸੋਝੀ ਪਾਇ॥

*(ਗਉੜੀ ਸੁਖਮਨੀ ਮ:੫, ੨੯੪-੧੬)*

(ਮ) ਆਪੇ ਜੋੜਿ ਵਿਛੋੜੇ ਆਪੇ॥ ਆਪੇ ਥਾਪਿ ਉਥਾਪੇ ਆਪੇ॥
ਸਚਾ ਹੁਕਮੁ ਸਚਾ ਪਾਸਾਰਾ ਹੋਰਨਿ ਹੁਕਮੁ ਨ ਹੋਈ ਹੇ॥੪॥

*(ਮਾਰੂ ਮ:੩, ੧੦੪੫-੩)*

(ਯ) ਆਪੇ ਕੁਦਰਤਿ ਕਰੇ ਵੀਚਾਰਾ॥ ਆਪੇ ਹੀ ਸਚੁ ਕਰੇ ਪਸਾਰਾ॥
ਆਪੇ ਖੇਲ ਖਿਲਾਵੈ ਦਿਨੁ ਰਾਤੀ ਆਪੇ ਸੁਣਿ ਸੁਣਿ ਭੀਜਾ ਹੇ॥੩॥
ਸਾਚਾ ਤਖਤੁ ਸਚੀ ਪਾਤਿਸਾਹੀ॥ ਸਚੁ ਖਜੀਨਾ ਸਾਚਾ ਸਾਹੀ॥
ਆਪੇ ਸਚੁ ਧਾਰਿਓ ਸਭੁ ਸਾਚਾ ਸਚੇ ਸਚਿ ਵਰਤੀਜਾ ਹੇ॥੪॥

(ਰ) ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥

*(ਜਪੁ ੧-੫)*

(ਲ) ਸਭਿ ਧਿਆਵਹੁ ਆਦਿ ਸਤੇ ਜੁਗਾਦਿ ਸਤੇ ਪਰਤਖਿ ਸਤੇ
ਸਦਾ ਸਦਾ ਸਤੇ ਜਨੁ ਨਾਨਕੁ ਦਾਸੁ ਦਸੋਨਾ॥੫॥

*(ਕਾਨੜਾ ਵਾਰ ਮ:੪, ੧੩੧੫-੫)*

(ਵ) ਸਚੁ ਸਭਾ ਦੀਬਾਣੁ ਸਚੁ ਸਚੇ ਪਹਿ ਧਰਿਓ॥
ਸਚੈ ਤਖਤਿ ਨਿਵਾਸੁ ਸਚੁ ਤਪਾਵਸੁ ਕਰਿਓ॥
ਸਚਿ ਸਿਰਜਿਉ ਸੰਸਾਰੁ ਆਪਿ ਆਭੁਲੁ ਨ ਭੁਲਉ॥੭॥

*(ਸਵਯੇ ਮ:੫, ੧੩੮੬-੧੨)*

(ੜ) ਨਾਨਕ ਸਚੇ ਕੀ ਸਾਚੀ ਕਾਰ॥

*(ਜਪੁ, ੭-੫)*

(ਓਓ) ਚਰਨ ਸਤਿ ਸਤਿ ਪਰਸਨਹਾਰ॥ ਪੂਜਾ ਸਤਿ ਸਤਿ ਸੇਵਦਾਰ॥
ਦਰਸਨੁ ਸਤਿ ਸਤਿ ਪੇਖਨਹਾਰ॥ ਨਾਮੁ ਸਤਿ ਸਤਿ ਧਿਆਵਨਹਾਰ॥
ਆਪਿ ਸਤਿ ਸਤਿ ਸਭ ਧਾਰੀ॥ ਆਪੇ ਗੁਣ ਆਪੇ ਗੁਣਕਾਰੀ॥
ਸਬਦੁ ਸਤਿ ਸਤਿ ਪ੍ਰਭੁ ਬਕਤਾ॥ ਸੁਰਤਿ ਸਤਿ ਸਤਿ ਜਸੁ ਸੁਨਤਾ॥
ਬੁਝਨਹਾਰ ਕਉ ਸਤਿ ਸਭ ਹੋਇ॥ ਨਾਨਕ ਸਤਿ ਸਤਿ ਪ੍ਰਭੁ ਸੋਇ॥੧॥
ਸਤਿ ਸਰੂਪੁ ਰਿਦੈ ਜਿਨਿ ਮਾਨਿਆ॥ ਕਰਨ ਕਰਾਵਨ ਤਿਨਿ ਮੂਲੁ ਪਛਾਨਿਆ॥

*(ਗਉੜੀ ਸੁਖਮਨੀ ਮ:੫, ੨੮੫-੬)*

(ਓਅ) ਏਕੋ ਸਚੁ ਵਰਤੈ ਸਭ ਅੰਤਰਿ ਸਭਨਾ ਕਰੇ ਪ੍ਰਿਤਿਪਾਲਾ॥
ਨਾਨਕ ਇਕਸੁ ਬਿਨੁ ਮੈ ਅਵਰੁ ਨ ਜਾਣਾ ਸਭਨਾ ਦੀਵਾਨੁ ਦਇਆਲਾ॥੫॥

*(ਵਡਹੰਸੁ ਮ:੩, ੫੫੯-੧੭)*

(ਓਇ) ਸਭ ਜੋਤਿ ਤੇਰੀ ਜੋਤੀ ਵਿਚਿ ਕਰਤੇ ਸਭੁ ਸਚੁ ਤੇਰਾ ਪਾਸਾਰਾ॥
ਸਭਿ ਧਿਆਵਹਿ ਤੁਧੁ ਸਫਲ ਸੇ ਗਾਵਹਿ ਗੁਰਮਤੀ ਹਰਿ ਨਿਰੰਕਾਰਾ॥

*(ਕਾਨੜਾ ਵਾਰ ਮ:੪, ੧੩੧੪-੧੩)*

(ਓਸ) ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥
... ... ...
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥੨॥

*(ਆਸਾ ਵਾਰ ਮ:੧, ੪੬੮-੮)*

(ਓਹ) ਲਿਖਦਿਆ ਲਿਖਦਿਆ ਕਾਗਦ ਮਸੁ ਖੋਈ॥ ਦੂਜੈ ਭਾਇ ਸੁਖੁ ਪਾਏ ਨ ਕੋਈ॥
ਕੂੜੁ ਲਿਖਹਿ ਤੈ ਕੂੜੁ ਕਮਾਵਹਿ ਜਲਿ ਜਾਵਹਿ ਕੂੜਿ ਚਿਤੁ ਲਾਵਣਿਆ॥੬॥

*(ਮਾਝ ਮ:੩, ੧੨੩-੭)*

(ਓਕ) ਬਾਬਾ ਹੋਰ ਮਤਿ ਹੋਰ ਹੋਰ॥ ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ॥੧॥ ਰਹਾਉ॥

*(ਸਿਰੀ ਮ:੧, ੧੭-੪)*

(ਓਖ) ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥
ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥੧॥

*(ਵਾਰ ਮਾਝ ਮ:੪, ੧੩੯-੧੯)*

(ਓਗ) ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ॥
ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ॥
ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ॥
ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ॥
ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ॥੨੬॥

*(ਗਉੜੀ ਵਾਰ ਮ:੪, ੩੧੪-੧੮)*

(ੳਘ) ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥੨॥

*(ਵਾਰ ਮਾਝ ਮ:੧, ੧੪੧-੩)*

(ੳਙ) ਜਿਨਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ॥
ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ॥
ਕੂੜਿਆਰੀ ਰਜੈ ਕੂੜਿ ਜਿਉ ਵਿਸਟਾ ਕਾਗੁ ਖਾਵਈ॥
ਜਿਸੁ ਹਰਿ ਹੋਇ ਕ੍ਰਿਪਾਲੁ ਸੋ ਨਾਮੁ ਧਿਆਵਈ॥
ਹਰਿ ਗੁਰਮੁਖਿ ਨਾਮੁ ਅਰਾਧਿ ਕੂੜੁ ਪਾਪੁ ਲਹਿ ਜਾਵਈ॥੧੦॥

*(ਸੋਰਠਿ ਵਾਰ ਮ:੪, ੬੪੬-੧੧)*

(ੳਚ) ਐਸੇ ਭਰਮਿ ਭੁਲੇ ਸੰਸਾਰਾ॥ ਜਨਮੁ ਪਦਾਰਥੁ ਖੋਇ ਗਵਾਰਾ॥ ਰਹਾਉ॥
ਸਾਚੁ ਧਰਮੁ ਨਹੀ ਭਾਵੈ ਡੀਠਾ॥ ਝੂਠ ਧੋਹ ਸਿਉ ਰਚਿਓ ਮੀਠਾ॥
ਦਾਤਿ ਪਿਆਰੀ ਵਿਸਰਿਆ ਦਾਤਾਰਾ॥ ਜਾਣੈ ਨਾਹੀ ਮਰਣੁ ਵਿਚਾਰਾ॥੨॥

*(ਧਨਾਸਰੀ ਮ:੫, ੬੭੬-੯)*

(ੳਛ) ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥
ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥
ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ॥
ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ॥
ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ॥
ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥
ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ॥
ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥੨॥

*(ਆਸਾ ਵਾਰ ਮ:੧, ੪੬੮-੫)*

(ੳਜ) ਇਕਿ ਕੂੜਿ ਲਾਗੇ ਕੂੜੇ ਫਲ ਪਾਏ॥ ਦੂਜੈ ਭਾਇ ਬਿਰਥਾ ਜਨਮੁ ਗਵਾਏ॥
ਆਪਿ ਡੁਬੇ ਸਗਲੇ ਕੁਲ ਡੋਬੇ ਕੂੜੁ ਬੋਲਿ ਬਿਖੁ ਖਾਵਣਿਆ॥੬॥

*(ਮਾਝ ਮ:੩, ੧੨੪-੧)*

(ੳਝ) ਕੂੜੁ ਠਗੀ ਗੁਝੀ ਨਾ ਰਹੈ ਕੂੜੁ ਮੁਲੰਮਾ ਪਲੇਟਿ ਧਰੇਹੁ॥
ਕੂੜੀ ਕਰਨਿ ਵਡਾਈਆ ਕੂੜੇ ਸਿਉ ਲਗਾ ਨੇਹੁ॥
ਨਾਨਕ ਸਚਾ ਆਪਿ ਹੈ ਆਪੇ ਨਦਰਿ ਕਰੇਇ॥੧॥

*(ਗਉੜੀ ਵਾਰ ਮ:੩, ੩੧੧-੧੪)*

(ੳਞ) ਹਰਿ ਕੇ ਨਾਮ ਬਿਨਾ ਸਭ ਝੂਠੁ॥
ਬਿਨੁ ਗੁਰ ਪੂਰੇ ਮੁਕਤਿ ਨ ਪਾਈਐ ਸਾਚੀ ਦਰਗਹਿ ਸਾਕਤ ਮੂਠੁ॥੧॥

*(ਭੈਰਉ ਮ:੫, ੧੧੫੧-੧੨)*

(ੳਟ) ਕੂੜੁ ਛੋਡਿ ਸਾਚੇ ਕਉ ਧਾਵਹੁ॥ ਜੋ ਇਛਹੁ ਸੋਈ ਫਲੁ ਪਾਵਹੁ॥
ਸਾਚ ਵਖਰ ਕੇ ਵਾਪਾਰੀ ਵਿਰਲੇ ਲੈ ਲਾਹਾ ਸਉਦਾ ਕੀਨਾ ਹੇ॥੧੨॥

*(ਮਾਰੂ ਮ:੧, ੧੦੨੮-੧੦)*

(ੳਠ) ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ॥੩॥

*(ਆਸਾ ਵਾਰ ਮ:੨, ੪੭੪-੧੪)*

(ੳਡ) ਬਿਨੁ ਭਾਗਾ ਐਸਾ ਸਤਿਗੁਰੁ ਨ ਪਾਈਐ ਜੇ ਲੋਚੈ ਸਭੁ ਕੋਇ॥
ਕੂੜੈ ਕੀ ਪਾਲਿ ਵਿਚਹੁ ਨਿਕਲੈ ਤਾ ਸਦਾ ਸੁਖੁ ਹੋਇ॥੩॥

*(ਗੂਜਰੀ ਮ:੩, ੪੯੦-੬)*

(ੳਢ) ਕੂੜ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ॥੧੨॥

*(ਮਲਾਰ ਵਾਰ ਮ:੧, ੧੨੮੩-੧੭)*

(ੳਣ) ਹਭਿ ਕੂੜਾਵੇ ਕੰਮ ਇਕਸੁ ਸਾਈ ਬਾਹਰੇ॥
ਨਾਨਕ ਸੇਈ ਧੰਨੁ ਜਿਨਾ ਪਿਰਹੜੀ ਸਚ ਸਿਉ॥੨॥

*(ਜੈਤਸਰੀ ਮ:੫ ਵਾਰ, ੭੦੯-੩)*

(ੳਤ) ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ॥
ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ॥੧॥

*(ਵਾਰ ਸੂਹੀ ਮ:੧, ੭੯੦-੩)*

(ੳਥ) ਝੂਠੇ ਕਉ ਨਾਹੀ ਪਤਿ ਨਾਉ॥ ਕਬਹੂ ਨ ਸੂਚਾ ਕਾਲਾ ਕਾਉ॥

*(ਬਿਲਾਵਲੁ ਮ:੧, ਥਿਤੀ, ੮੩੯-੧੧)*

(ੳਦ) ਕੂੜੇ ਆਵੈ ਕੂੜੇ ਜਾਵੈ॥ ਕੂੜੇ ਰਾਤੀ ਕੂੜੁ ਕਮਾਵੈ॥
ਸਬਦਿ ਮਿਲੇ ਸੇ ਦਰਗਹ ਪੈਧੇ ਗੁਰਮੁਖਿ ਸੁਰਤਿ ਸਮਾਈ ਹੇ॥੫॥

*(ਮਾਰੂ ਮ:੧, ੧੦੨੪-੧੬)*

## ਸੱਚ ਸੰਜਮ ਕਰਣੀ (੩੨੯)

ਵਿਸ਼ੇ-ਵਿਕਾਰਾਂ, ਆਸ਼ਾ ਤ੍ਰਿਸ਼ਨਾ, ਮੋਹ-ਮਾਇਆ ਵਲੋਂ ਪਰਹੇਜ਼ ਵਿਚ ਰਹਿ ਕੇ ਸੱਚ ਕੀ ਕਾਰ ਕਮਾਵਨੀ; ਪਰਹੇਜ਼ਗਾਰੀ ਵਿਚ ਜੀਵਨ ਬਤੀਤ ਕਰਦੇ ਹੋਏ ਨਾਮ ਸਿਮਰਨ ਦੀ ਪਾਵਨ ਕ੍ਰਿਆ ਕਰਨੀ।

(ੳ) ਸਚੁ ਸੰਜਮੁ ਸਤਿਗੁਰੂ ਦੁਆਰੈ॥ ਹਉਮੈ ਕ੍ਰੋਧੁ ਸਬਦਿ ਨਿਵਾਰੈ॥
ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਸੀਲੁ ਸੰਤੋਖੁ ਸਭੁ ਤਾਹਾ ਹੇ॥੫॥

*(ਮਾਰੂ ਮ:੩, ੧੦੫੭-੧੭)*

(ਅ) ਤਿਤੁ ਅਗਮ ਤਿਤੁ ਅਗਮ ਪੁਰੇ ਕਹੁ ਕਿਤੁ ਬਿਧਿ ਜਾਈਐ ਰਾਮ॥
ਸਚੁ ਸੰਜਮੋ ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ॥

*(ਆਸਾ ਮ:੧, ੪੩੬-੧੬)*

(ੲ) ਮਨ ਰੇ ਗ੍ਰਿਹ ਹੀ ਮਾਹਿ ਉਦਾਸੁ॥
ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ॥੧॥ ਰਹਾਉ॥

*(ਸਿਰੀ ਮ:੩, ੨੬-੧੪)*

(ਸ) ਗੁਰ ਕੀ ਮਹਿਮਾ ਕਥਨੁ ਨ ਜਾਇ॥ ਗੁਰੁ ਪਰਮੇਸਰੁ ਸਾਚੈ ਨਾਇ॥
ਸਚੁ ਸੰਜਮੁ ਕਰਣੀ ਸਭੁ ਸਾਚੀ॥ ਸੋ ਮਨੁ ਨਿਰਮਲੁ ਜੋ ਗੁਰ ਸੰਗਿ ਰਾਚੀ॥੩॥

*(ਮਲਾਰ ਮ:੫, ੧੨੭੧-੧੧)*

(ਹ) ਗੁਰਮੁਖਿ ਹੋਵੈ ਸੁ ਕਰੈ ਬੀਚਾਰੁ॥ ਸਚੁ ਸੰਜਮੁ ਕਰਣੀ ਹੈ ਕਾਰ॥

ਵਰਤੁ ਨੇਮੁ ਨਿਤਾਪ੍ਰਤਿ ਪੂਜਾ॥ ਬਿਨੁ ਬੂਝੇ ਸਭੁ ਭਾਉ ਹੈ ਦੂਜਾ॥੭॥

*(ਬਿਲਾਵਲ ਮ:੩, ਸਤ ਵਾਰ, ੮੪੧-੧੬)*

(ਕ) ਮੇਰਾ ਪ੍ਰਭੁ ਅਤਿ ਅਗਮ ਅਗੋਚਰੁ ਗੁਰਮਤਿ ਦੇਇ ਬੁਝਾਈ॥
ਸਚੁ ਸੰਜਮੁ ਕਰਣੀ ਹਰਿ ਕੀਰਤਿ ਹਰਿ ਸੇਤੀ ਲਿਵ ਲਾਈ॥੨॥

*(ਮਲਾਰ ਮ:੩, ੧੨੬੦-੧੨)*

(ਖ) ਜਿਨ੍ ਦਰੁ ਸੂਝੈ ਸੇ ਕਦੇ ਨ ਵਿਗਾੜਹਿ ਸਤਿਗੁਰਿ ਬੂਝ ਬੁਝਾਈ॥
ਸਚੁ ਸੰਜਮੁ ਕਰਣੀ ਕਿਰਤਿ ਕਮਾਵਹਿ ਆਵਣ ਜਾਣੁ ਰਹਾਈ॥੬॥
ਸੇ ਦਰਿ ਸਾਚੈ ਸਾਚੁ ਕਮਾਵਹਿ ਜਿਨ ਗੁਰਮੁਖਿ ਸਾਚੁ ਅਧਾਰਾ॥
ਮਨਮੁਖ ਦੂਜੈ ਭਰਮਿ ਭੁਲਾਏ ਨਾ ਬੂਝਹਿ ਵੀਚਾਰਾ॥੭॥

*(ਸਾਰਗ ਮ:੩, ੧੨੩੪-੧੮)*

(ਗ) ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ॥
ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ॥੧॥

*(ਸਿਰੀ ਵਾਰ ਮ:੧, ੯੧-੪)*

(ਘ) ਸਚੁ ਕਮਾਵੈ ਸੋਈ ਕਾਜੀ॥ ਜੋ ਦਿਲੁ ਸੋਧੈ ਸੋਈ ਹਾਜੀ॥
ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ॥੬॥

*(ਮਾਰੂ ਮ:੫, ੧੦੮੪-੧)*

(ਙ) ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ॥
ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ॥੪॥

*(ਵਡਹੰਸੁ ਮ:੩, ੫੬੦-੧੬)*

**ਸੱਚ ਕਰਣੀ (੩੩੦)**

(ੳ) ਸਚੁ ਸਲਾਹਨਿ ਸੇ ਸਚੇ ਸਚਾ ਨਾਮੁ ਅਧਾਰੁ॥
ਸਚੀ ਕਾਰ ਕਮਾਵਣੀ ਸਚੇ ਨਾਲਿ ਪਿਆਰੁ॥
ਸਚਾ ਸਾਹੁ ਵਰਤਦਾ ਕੋਇ ਨ ਮੇਟਣਹਾਰੁ॥
ਮਨਮੁਖ ਮਹਲੁ ਨ ਪਾਇਨੀ ਕੂੜਿ ਮੁਠੇ ਕੂੜਿਆਰ॥੨॥

*(ਸਿਰੀ ਮ:੩, ੩੪-੬)*

(ਅ) ਸਚੀ ਕਾਰ ਕਮਾਵਣੀ ਸਚੁ ਪੈਨਣੁ ਸਚੁ ਨਾਮੁ ਅਧਾਰੁ॥
ਸਚੀ ਸੰਗਤਿ ਸਚਿ ਮਿਲੈ ਸਚੈ ਨਾਇ ਪਿਆਰੁ॥

*(ਵਡਹੰਸ ਵਾਰ ਮ:੩, ੫੮੬-੯)*

(ੲ) ਸਚੁ ਕਰਣੀ ਅਭ ਅੰਤਰਿ ਸੇਵਾ॥ ਮਨੁ ਤ੍ਰਿਪਤਾਸਿਆ ਅਲਖ ਅਭੇਵਾ॥੩॥

*(ਗਉੜੀ ਮ:੧, ੨੨੪-੭)*

(ਸ) ਗੁਰਪਰਸਾਦੀ ਸਦਾ ਸੁਖੁ ਪਾਏ॥ ਸਚੁ ਕਰਣੀ ਸਾਚਿ ਲਿਵ ਲਾਏ॥੮॥

*(ਬਿਲਾਵਲੁ ਮ:੩, ਵਾਰ ਸਤ, ੮੪੧-੧੮)*

(ਹ) ਸਚੁ ਕਰਣੀ ਸਬਦੁ ਹੈ ਸਾਰੁ॥ ਪੂਰੈ ਗੁਰਿ ਪਾਈਐ ਮੋਖ ਦੁਆਰੁ॥
ਅਨਦਿਨੁ ਬਾਣੀ ਸਬਦਿ ਸੁਣਾਏ ਸਚਿ ਰਾਤੇ ਰੰਗਿ ਰੰਗਾਵਣਿਆ॥੪॥

*(ਮਾਝ ਮ:੩, ੧੧੪-੧੦)*

(ਕ) ਸਚੀ ਕਰਣੀ ਗੁਰ ਕੀ ਸਿਰਕਾਰ॥ ਆਵਣੁ ਜਾਣੁ ਨਹੀ ਜਮ ਧਾਰ॥
ਡਾਲ ਛੋਡਿ ਤਤੁ ਮੂਲੁ ਪਰਾਤਾ ਮਨਿ ਸਚਾ ਓਮਾਹਾ ਹੇ॥੧੩॥

*(ਮਾਰੂ ਮ:੧, ੧੦੩੩-੩)*

(ਖ) ਸਚੁ ਕਰਣੀ ਗੁਰੁ ਭਰਮੁ ਚੁਕਾਵੈ॥ ਨਿਰਭਉ ਕੈ ਘਰਿ ਤਾੜੀ ਲਾਵੈ॥੫॥

*(ਗਉੜੀ ਮ:੧, ੨੨੬-੧੮)*

(ਗ) ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ॥
ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ॥
ਗੁਰਮੁਖਿ ਮਨੁ ਸਮਝਾਈਐ ਆਤਮ ਰਾਮੁ ਬੀਚਾਰਿ॥੨॥

*(ਸਿਰੀ ਮ:੧, ੧੮-੧੩)*

(ਹੋਰ ਜਾਣਕਾਰੀ ਵਾਸਤੇ ਦੇਖੋ, "ਸਚ ਸੰਜਮ ਕਰਣੀ")

### ਸੱਚ ਕੀ ਬਾਣੀ (੩੩੧)

'ਸੱਚ ਕੀ ਬਾਣੀ' ਦਾ ਅਰਥ ਹੈ 'ਧੁਰ ਕੀ ਬਾਣੀ', ਜੋ ਵਾਹਿਗੁਰੂ ਵਲੋਂ ਸਤਿਗੁਰਾਂ ਦੇ ਰਾਹੀਂ ਨਾਜ਼ਲ ਹੋਈ ਹੈ। ਹੋਰ ਜਾਣਕਾਰੀ ਪ੍ਰਾਪਤ ਕਰਨ ਹਿਤ ਦੇਖੋ, "ਧੁਰੋਂ ਆਈ ਬਾਣੀ"।

(ੳ) ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚੁ ਕੀ ਬੇਲਾ॥੨॥

*(ਤਿਲੰਗ ਮ:੧, ੭੨੩-੪)*

(ਅ) ਸਚੁ ਕਹਹੁ ਸਚੈ ਘਰਿ ਰਹਣਾ॥ ਜੀਵਤ ਮਰਹੁ ਭਵਜਲੁ ਜਗੁ ਤਰਣਾ॥
ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ ਮਨ ਹਰਿ ਜਪਿ ਪਾਰਿ ਲੰਘਾਇਆ॥੧॥

*(ਮਾਰੂ ਮ:੧, ੧੦੪੦-੧੩)*

(ੲ) ਸਚੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਵਰਤੈ ਧਰਮ ਨਿਆਏ॥੧॥

*(ਬਿਹਾਗੜਾ ਮ:੫, ਛੰਤ, ੫੪੨-੩)*

(ਸ) ਸਚੁ ਕਹੈ ਨਾਨਕੁ ਸਬਦਿ ਸਾਚੈ ਮੇਲਿ ਚਿਰੀ ਵਿਛੁੰਨਿਆ॥੪॥

*(ਆਸਾ ਮ:੧, ਛੰਤ, ੪੩੯-੧੧)*

(ਹ) ਸਚੀ ਬਾਣੀ ਸਹਜਿ ਸਮਾਣੀ ਹਰਿ ਜੀਉ ਮਨਿ ਵਸਾਇਆ॥੧॥

*(ਵਡਹੰਸੁ ਮ:੩, ੫੫੯-੧੩)*

(ਕ) ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ॥੫॥

*(ਸਿਰੀ ਮ:੩, ੬੭-੧੭)*

(ਖ) ਸਚੁ ਬਾਣੀ ਸਚੁ ਸਬਦੁ ਹੈ ਜਾ ਸਚਿ ਧਰੇ ਪਿਆਰੁ॥
ਹਰਿ ਕਾ ਨਾਮ ਮਨਿ ਵਸੈ ਹਉਮੈ ਕ੍ਰੋਧੁ ਨਿਵਾਰਿ॥
ਮਨਿ ਨਿਰਮਲ ਨਾਮੁ ਧਿਆਈਐ ਤਾ ਪਾਏ ਮੋਖ ਦੁਆਰੁ॥੨॥

*(ਸਿਰੀ ਮ:੩, ੩੩-੧੮)*

(ਗ) ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ ਕਿਰਪਾ ਤੇ ਹੋਇ॥
ਨਾਨਕ ਨਾਮੁ ਹਰਿ ਮਨਿ ਵਸੈ ਭਾਈ ਤਿਸੁ ਬਿਘਨੁ ਨ ਲਾਗੈ ਕੋਇ॥੮॥

*(ਸੋਰਠਿ ਮ:੩, ੬੩੮-੧੮)*

(ਘ) ਸਚੀ ਬਾਣੀ ਸਚੁ ਹੈ ਸਚੁ ਮੇਲਿ ਮਿਲਾਇਆ॥

*(ਰਾਮਕਲੀ ਵਾਰ ਮ:੨, ੯੫੪-੮)*

(ਙ) ਸਚੀ ਬਾਣੀ ਸਚੇ ਗੁਣ ਗਾਵਹਿ ਤਿਤੁ ਘਰਿ ਸੋਹਿਲਾ ਹੋਈ ਰਾਮ॥੩॥

*(ਸੂਹੀ ਮ:੩, ੭੬੯-੧੩)*

(ਚ) ਆਪੇ ਕਰਤਾ ਕਰੇ ਕਰਾਏ॥ ਸਚੀ ਬਾਣੀ ਸਚੁ ਦ੍ਰਿੜਾਏ॥
ਨਾਨਕ ਨਾਮੁ ਮਿਲੈ ਵਡਿਆਈ ਜੁਗਿ ਜੁਗਿ ਏਕੋ ਜਾਤਾ ਹੇ॥੧੬॥

*(ਮਾਰੂ ਸੋਲਹੇ ਮ:੩, ੧੦੫੩-੬)*

(ਛ) ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ॥
ਅਨਦਿਨੁ ਸਚੁ ਸਲਾਹਣਾ ਧਨੁ ਧਨੁ ਵਡਭਾਗ ਹਮਾਰਾ॥੧॥

*(ਵਡਹੰਸੁ ਮ:੩, ੫੬੪-੧੮)*

(ਜ) ਸਚੈ ਸਬਦਿ ਸਚੁ ਕਮਾਵੈ॥ ਸਚੀ ਬਾਣੀ ਹਰਿ ਗੁਣ ਗਾਵੈ॥
ਨਿਜ ਘਰਿ ਵਾਸੁ ਅਮਰ ਪਦੁ ਪਾਵੈ॥ ਤਾ ਦਰਿ ਸਾਚੈ ਸੋਭਾ ਪਾਵੈ॥੫॥

*(ਪ੍ਰਭਾਤੀ ਮ:੧, ੧੩੪੨-੯)*

(ਝ) ਸਚੀ ਬਾਣੀ ਹਰਿ ਗੁਣ ਗਾਵੈ ਨਦਰੀ ਨਦਰਿ ਨਿਹਾਲਿ॥੩॥

*(ਸੋਰਠਿ ਮ:੩, ੬੦੦-੯)*

(ਞ) ਸਚੀ ਬਾਣੀ ਹਰਿ ਪਾਈਐ ਹਰਿ ਸਿਉ ਰਹੈ ਸਮਾਇ॥੧॥ ਰਹਾਉ॥

*(ਸਿਰੀ ਮ:੩, ੩੬-੧੨)*

(ਟ) ਜਿਨ੍ ਕੈ ਪੋਤੈ ਪੁੰਨੁ ਤਿਨ੍ਾ ਗੁਰੂ ਮਿਲਾਏ॥ ਸਚੁ ਬਾਣੀ ਗੁਰੁ ਸਬਦੁ ਸੁਣਾਏ॥
ਜਹਾਂ ਸਬਦੁ ਵਸੈ ਤਹਾਂ ਦੁਖੁ ਜਾਏ॥ ਗਿਆਨਿ ਰਤਨਿ ਸਾਚੈ ਸਹਜਿ ਸਮਾਏ॥੪॥

*(ਆਸਾ ਮ:੩, ੩੬੪-੧੨)*

(ਠ) ਸਭੁ ਕੋ ਤੇਰਾ ਭਗਤੁ ਕਹਾਏ॥ ਸੇਈ ਭਗਤ ਤੇਰੈ ਮਨਿ ਭਾਏ॥
ਸਚੁ ਬਾਣੀ ਤੁਧੈ ਸਾਲਾਹਨਿ ਰੰਗਿ ਰਾਤੇ ਭਗਤਿ ਕਰਾਵਣਿਆ॥੨॥

*(ਮਾਝ ਮ:੩, ੧੨੨-੯)*

### ਸੱਚ ਖਾਣਾ ਸੱਚ ਪੈਨਣਾ (੩੩੨)

(ੳ) ਸਚੁ ਖਾਣਾ ਸਚੁ ਪੈਨਣਾ ਸਚੇ ਹੀ ਵਿਚਿ ਵਾਸੁ॥
ਸਦਾ ਸਚਾ ਸਾਲਾਹਣਾ ਸਚੈ ਸਬਦਿ ਨਿਵਾਸੁ॥
ਸਭੁ ਆਤਮ ਰਾਮੁ ਪਛਾਣਿਆ ਗੁਰਮਤੀ ਨਿਜ ਘਰਿ ਵਾਸੁ॥੩॥

*(ਸਿਰੀ ਮ:੩, ੬੯-੧੫)*

(ਅ) ਸਚੁ ਖਾਣਾ ਸਚੁ ਪੈਨਣਾ ਸਚੁ ਨਾਮੁ ਅਧਾਰੁ॥ ਗੁਰਿ ਪੂਰੈ ਮੇਲਾਇਆ ਪ੍ਰਭੁ ਦੇਵਣਹਾਰੁ॥੩੫॥

*(ਸਾਰੰਗ ਵਾਰ ਮ:੪, ੧੨੫੧-੫)*

(ੲ) ਸਚੁ ਖੇਤੀ ਸਚੁ ਬੀਜਣਾ ਸਾਚਾ ਵਾਪਾਰਾ॥
ਅਨਦਿਨੁ ਲਾਹਾ ਸਚੁ ਨਾਮੁ ਧਨੁ ਭਗਤਿ ਭਰੇ ਭੰਡਾਰਾ॥੩॥
ਸਚੁ ਖਾਣਾ ਸਚੁ ਪੈਨਣਾ ਸਚੁ ਟੇਕ ਹਰਿ ਨਾਉ॥
ਜਿਸ ਨੋ ਬਖਸੇ ਤਿਸੁ ਮਿਲੈ ਮਹਲੀ ਪਾਏ ਥਾਉ॥੪॥

*(ਵਡਹੰਸੁ ਮ:੩, ੫੬੫-੨)*

(ਸ) ਇਕਸ ਸਿਉ ਮਨੁ ਮਾਨਿਆ ਤਾ ਹੋਆ ਨਿਹਚਲੁ ਚੀਤੁ॥
ਸਚੁ ਖਾਣਾ ਸਚੁ ਪੈਨਣਾ ਟੇਕ ਨਾਨਕ ਸਚੁ ਕੀਤੁ॥੪॥

*(ਸਿਰੀ ਮ:੫, ੪੪-੩)*

(ਹ) ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥
ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥
ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ॥੧॥
ਬਾਬਾ ਹੋਰੁ ਖਾਣਾ ਖੁਸੀ ਖੁਆਰੁ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ ਰਹਾਉ॥
ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ॥
ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ॥
ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ॥੨॥
ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥
ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ ਰਹਾਉ॥

*(ਸਿਰੀ ਮ:੧, ੧੬-੧੨)*

## ਸੱਚ ਘਰ (੩੩੩)

ਐਸਾ ਘਰ ਜਿਸਦਾ ਕਦੇ ਭੀ ਵਿਨਾਸ਼ ਨਹੀਂ ਹੁੰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸੋ ਘਰ," "ਸੋ ਦਰ", "ਸਚ ਖੰਡ", "ਪੰਚ ਖੰਡ"।

(ੳ) ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋਵਾ॥
ਸਚਾ ਘਰੁ ਸਚੜੈ ਸੇਵੀਐ ਸਚੁ ਖਰਾ ਸਚਿਆਰੋਵਾ॥

*(ਵਡਹੰਸੁ ਮ:੧, ੫੮੧-੧੭)*

(ਅ) ਸਚੁ ਘਰੁ ਖੋਜਿ ਲਹੇ ਸਾਚਾ ਗੁਰ ਥਾਨੋ॥
ਮਨਮੁਖਿ ਨਹ ਪਾਈਐ ਗੁਰਮੁਖਿ ਗਿਆਨੋ॥
ਦੇਵੈ ਸਚੁ ਦਾਨੋ ਸੋ ਪਰਵਾਨੋ ਸਦ ਦਾਤਾ ਵਡ ਦਾਣਾ॥
ਅਮਰੁ ਅਜੋਨੀ ਅਸਥਿਰੁ ਜਾਪੈ ਸਾਚਾ ਮਹਲੁ ਚਿਰਾਣਾ॥

*(ਤੁਖਾਰੀ ਮ:੧, ੧੧੧੨-੧੩)*

(ੲ) ਸਚ ਘਰਿ ਬੈਸੈ ਕਾਲੁ ਨ ਜੋਹੈ॥ ਮਨਮੁਖ ਕਉ ਆਵਤ ਜਾਵਤ ਦੁਖੁ ਮੋਹੈ॥੧॥ ਰਹਾਉ॥

*(ਗਉੜੀ ਮ:੧, ੨੨੭-੧੩)*

(ਸ) ਰੇਨੁ ਸੰਤਨ ਕੀ ਮੇਰੈ ਮੁਖਿ ਲਾਗੀ॥ ਦੁਰਮਤਿ ਬਿਨਸੀ ਕੁਬੁਧਿ ਅਭਾਗੀ॥
ਸਚ ਘਰਿ ਬੈਸਿ ਰਹੇ ਗੁਣ ਗਾਏ ਨਾਨਕ ਬਿਨਸੇ ਕੂਰਾ ਜੀਉ॥੪॥

*(ਮਾਝ ਮ:੫, ੧੦੦-੧)*

(ਹ) ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ॥
ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ॥੪॥

*(ਮਾਝ ਮ:੫, ੧੦੦੨-੧੮)*

## ਸੱਚ ਦੀ ਪ੍ਰਾਪਤੀ (੩੩੪)

(ੳ) ਸੰਤਾ ਸੰਗਤਿ ਮਿਲਿ ਰਹੈ ਤਾ ਸਚਿ ਲਗੈ ਪਿਆਰੁ॥
ਸਚੁ ਸਾਲਾਹੀ ਸਚੁ ਮਨਿ ਦਰਿ ਸਚੈ ਸਚਿਆਰੁ॥੨੦॥

*(ਸੂਹੀ ਮ:੩, ੭੫੬-੨)*

(ਅ) ਸਭੁ ਕੋਈ ਹੈ ਖਸਮ ਕਾ ਖਸਮਹੁ ਸਭੁ ਕੋ ਹੋਇ॥
ਹੁਕਮੁ ਪਛਾਣੈ ਖਸਮ ਕਾ ਤਾ ਸਚੁ ਪਾਵੈ ਕੋਇ॥੧॥

*(ਸਾਰਗ ਵਾਰ ਮ:੪, ੧੨੪੪-੧੧)*

(ੲ) ਨਾਨਕ ਵਿਣੁ ਸਤਿਗੁਰ ਸਚੁ ਨ ਪਾਈਐ ਮਨਮੁਖ ਭੂਲੇ ਜਾਂਹਿ॥੫੩॥

*(ਸਲੋਕ ਮ:੩, ੧੪੧੯-੧੬)*

(ਸ) ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ॥
ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ॥੫॥

*(ਸੋਰਠਿ ਮ:੧, ੫੯੭-੯)*

(ਹ) ਜਿਸਹਿ ਜਰਾਏ ਆਪਿ ਸੋਈ ਅਜਰੁ ਜਰੈ॥
ਤਿਸ ਹੀ ਮਿਲਿਆ ਸਚੁ ਮੰਤ੍ਰੁ ਗੁਰ ਮਨਿ ਧਰੈ॥੩॥

*(ਰਾਮਕਲੀ ਵਾਰ ਮ:੫, ੯੫੮-੫)*

(ਕ) ਸਚਾ ਨਾਮੁ ਧਿਆਇ ਤੂ ਸਭੋ ਵਰਤੈ ਸਚੁ॥ ਨਾਨਕ ਹੁਕਮੈ ਜੋ ਬੁਝੈ ਸੋ ਫਲੁ ਪਾਏ ਸਚੁ॥

*(ਰਾਮਕਲੀ ਵਾਰ ਮ:੩, ੯੫੦-੧੪)*

(ਖ) ਸਤੁ ਸੰਤੋਖੁ ਕਰਿ ਭਾਉ ਤੋਸਾ ਹਰਿ ਨਾਮੁ ਸੇਇ॥ ਮਨਹੁ ਛੋਡਿ ਵਿਕਾਰ ਸਚਾ ਸਚੁ ਦੇਇ॥੫॥

*(ਆਸਾ ਮ:੧, ੪੨੨-੪)*

(ਗ) ਸਚਾ ਨਾਮੁ ਧਿਆਈਐ ਸਭੋ ਵਰਤੈ ਸਚੁ॥
ਨਾਨਕ ਹੁਕਮੁ ਬੁਝਿ ਪਰਵਾਣੁ ਹੋਇ ਤਾ ਫਲੁ ਪਾਵੈ ਸਚੁ॥
ਕਥਨੀ ਬਦਨੀ ਕਰਤਾ ਫਿਰੈ ਹੁਕਮੈ ਮੂਲਿ ਨ ਬੁਝਈ ਅੰਧਾ ਕਚੁ ਨਿਕਚੁ॥੨॥

*(ਗੂਜਰੀ ਵਾਰ ਮ:੩, ੫੦੯-੭)*

(ਘ) ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ॥
ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ॥
ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ॥੧॥
ਨਾਨਕ ਸਾਚੇ ਕਉ ਸਚੁ ਜਾਣੁ॥
ਜਿਤੁ ਸੇਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ॥੧॥ ਰਹਾਉ॥
ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ॥
ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ॥
ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ॥੨॥

*(ਸਿਰੀ ਮ:੧, ੧੫-੧੭)*

(ਙ) ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ॥
ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ॥

ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਏ॥੪॥

*(ਸਿਰੀ ਮ:੧, ੧੮-੨)*

(ਚ) ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ॥ ਸਚੇ ਸਿਉ ਚਿਤੁ ਲਾਇ ਬਹੁੜਿ ਨ ਆਈਐ॥੨॥

*(ਆਸਾ ਮ:੧, ੪੧੯-੧੭)*

(ਛ) ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ॥੧॥

*(ਸਿਰੀ ਮ:੧, ੧੮-੧੨)*

(ਜ) ਸਚੁ ਖਟਣਾ ਸਚੁ ਰਾਸਿ ਹੈ ਸਚੇ ਸਚੀ ਸੋਇ॥
ਸਚਿ ਮਿਲੇ ਸੇ ਨ ਵਿਛੁੜਹਿ ਨਾਨਕ ਗੁਰਮੁਖਿ ਹੋਇ॥੪॥

*(ਸਿਰੀ ਮ:੩, ੩੭-੮)*

(ਝ) ਸਚਿ ਮਿਲੇ ਸੇ ਨ ਵਿਛੁੜਹਿ ਤਿਨ ਨਿਜ ਘਰਿ ਵਾਸਾ ਹੋਇ॥੧॥

*(ਸਿਰੀ ਮ:੩, ੨੭-੨)*

(ਞ) ਸਚੁ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ॥ ਕਰਸਨਿ ਤਖਤਿ ਸਲਾਮੁ ਲਿਖਿਆ ਪਾਵਸੀ॥੧੧॥

*(ਵਾਰ ਮਾਝ ਮ:੧੧, ੧੪੩-੫)*

(ਟ) ਸਚੁ ਸਾਲਾਹੀ ਅਵਰੁ ਨ ਕੋਈ॥ ਜਿਤੁ ਸੇਵਿਐ ਸਦਾ ਸੁਖੁ ਹੋਈ॥
ਨਾਨਕ ਨਾਮਿ ਰਤੇ ਵੀਚਾਰੀ ਸਚੋ ਸਚੁ ਕਮਾਵਣਿਆ॥੮॥

*(ਮਾਝ ਮ:੩, ੧੨੦-੧੯)*

(ਠ) ਗੁਰੂ ਕੈ ਸਬਦਿ ਰਿਦੈ ਦਿਖਾਇਆ॥ ਮਾਇਆ ਮੋਹੁ ਸਬਦਿ ਜਲਾਇਆ॥
ਸਚੋ ਸਚਾ ਵੇਖਿ ਸਾਲਾਹੀ ਗੁਰ ਸਬਦੀ ਸਚੁ ਪਾਵਣਿਆ॥੪॥

*(ਮਾਝ ਮ:੩, ੧੨੦-੨)*

(ਡ) ਮਾਇਆ ਮੋਹੁ ਸਬਦਿ ਜਲਾਇਆ॥ ਸਚੁ ਮਨਿ ਵਸਿਆ ਜਾ ਤੁਧੁ ਭਾਇਆ॥
ਸਚੇ ਕੀ ਸਭ ਸਚੀ ਕਰਣੀ ਹਉਮੈ ਤਿਖਾ ਨਿਵਾਰੀ ਹੇ॥੫॥
ਮਾਇਆ ਮੋਹੁ ਸਭੁ ਆਪੇ ਕੀਨਾ॥ ਗੁਰਮੁਖਿ ਵਿਰਲੈ ਕਿਨਹੀ ਚੀਨਾ॥
ਗੁਰਮੁਖਿ ਹੋਵੈ ਸੁ ਸਚੁ ਕਮਾਵੈ ਸਾਚੀ ਕਰਣੀ ਸਾਰੀ ਹੇ॥੬॥

*(ਮਾਰੂ ਮ:੩, ੧੦੫੦-੧੦)*

**ਸੱਚ ਬਾਣੀ (੩੩੫)**

ਉਹ ਬਾਣੀ ਜੋ ਧੁਰ ਦਰਗਾਹੋਂ ਨਾਜ਼ਲ ਹੋਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਗੁਰਬਾਣੀ", "ਧੁਰ ਕੀ ਬਾਣੀ", "ਆਕਾਸ਼ ਬਾਣੀ"।

(ੳ) ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ॥੫॥

*(ਸਿਰੀ ਮ:੩, ੬੭-੧੭)*

(ਅ) ਅੰਮ੍ਰਿਤ ਨਾਮੁ ਸਦ ਮੀਠਾ ਲਾਗਾ ਗੁਰ ਸਬਦੀ ਸਾਦੁ ਆਇਆ॥
ਸਚੀ ਬਾਣੀ ਸਹਜਿ ਸਮਾਣੀ ਹਰਿ ਜੀਉ ਮਨਿ ਵਸਾਇਆ॥੧॥

*(ਵਡਹੰਸੁ ਮ:੩, ੫੫੯-੧੨)*

(ੲ) ਸਚੁ ਬਾਣੀ ਸਚੁ ਸਬਦੁ ਹੈ ਜਾ ਸਚਿ ਧਰੇ ਪਿਆਰੁ॥
ਹਰਿ ਕਾ ਨਾਮੁ ਮਨਿ ਵਸੈ ਹਉਮੈ ਕ੍ਰੋਧੁ ਨਿਵਾਰਿ॥

*(ਸਿਰੀ ਮ:੩, ੩੩-੧੭)*

(ਸ) ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ ਕਿਰਪਾ ਤੇ ਹੋਇ॥
ਨਾਨਕ ਨਾਮੁ ਹਰਿ ਮਨਿ ਵਸੈ ਭਾਈ ਤਿਸੁ ਬਿਘਨੁ ਨ ਲਾਗੈ ਕੋਇ॥੮॥

*(ਸੋਰਠਿ ਮ:੩, ੬੩੮-੧੮)*

(ਹ) ਸਚੀ ਬਾਣੀ ਸਚੁ ਹੈ ਸਚੁ ਮੇਲਿ ਮਿਲਾਇਆ॥
ਸਭੁ ਕਿਛ ਆਪੇ ਆਪਿ ਹੈ ਆਪੇ ਦੇਇ ਵਡਿਆਈ॥੧੪॥

*(ਰਾਮਕਲੀ ਵਾਰ ਮ:੩, ੯੫੪-੮)*

(ਕ) ਸਚੀ ਬਾਣੀ ਸਚੇ ਗੁਣ ਗਾਵਹਿ ਤਿਤੁ ਘਰਿ ਸੋਹਿਲਾ ਹੋਈ ਰਾਮ॥
ਨਿਰਮਲ ਗੁਣ ਸਾਚੇ ਤਨੁ ਮਨੁ ਸਾਚਾ ਵਿਚਿ ਸਾਚਾ ਪੁਰਖੁ ਪ੍ਰਭੁ ਸੋਈ ਰਾਮ॥
ਸਭੁ ਸਚੁ ਵਰਤੈ ਸਚੋ ਬੋਲੈ ਜੋ ਸਚੁ ਕਰੈ ਸੁ ਹੋਈ॥
ਜਹ ਦੇਖਾ ਤਹ ਸਚੁ ਪਸਰਿਆ ਅਵਰੁ ਨ ਦੂਜਾ ਕੋਈ॥
ਸਚੇ ਉਪਜੈ ਸਚਿ ਸਮਾਵੈ ਮਰਿ ਜਨਮੈ ਦੂਜਾ ਹੋਈ॥
ਨਾਨਕ ਸਭੁ ਕਿਛੁ ਆਪੇ ਕਰਤਾ ਆਪਿ ਕਰਾਵੈ ਸੋਈ॥੩॥

*(ਸੂਹੀ ਮ:੩, ੭੬੯-੧੩)*

(ਖ) ਆਪੇ ਕਰਤਾ ਕਰੇ ਕਰਾਏ॥ ਸਚੀ ਬਾਣੀ ਸਚੁ ਦ੍ਰਿੜਾਏ॥
ਨਾਨਕ ਨਾਮੁ ਮਿਲੈ ਵਡਿਆਈ ਜੁਗਿ ਜੁਗਿ ਏਕੋ ਜਾਤਾ ਹੇ॥੧੬॥

*(ਮਾਰੂ ਮ:੩, ੧੦੫੩-੬)*

(ਗ) ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ॥
ਅਨਦਿਨੁ ਸਚੁ ਸਲਾਹਣਾ ਧਨੁ ਧਨੁ ਵਡਭਾਗ ਹਮਾਰਾ॥੧॥

*(ਵਡਹੰਸੁ ਮ:੩, ੫੬੪-੧੮)*

(ਘ) ਦੁਬਿਧਾ ਮੈਲੁ ਚੁਕਾਈਅਨੁ ਹਰਿ ਰਾਖਿਆ ਉਰ ਧਾਰਿ॥
ਸਚੀ ਬਾਣੀ ਸਚੁ ਮਨਿ ਸਚੇ ਨਾਲਿ ਪਿਆਰੁ॥੧॥

*(ਸਿਰੀ ਮ:੩, ੩੫-੧੪)*

(ਙ) ਗੁਰਮੁਖਿ ਭਗਤ ਸੋਹਹਿ ਦਰਬਾਰੇ॥ ਸਚੀ ਬਾਣੀ ਸਬਦਿ ਸਵਾਰੇ॥
ਅਨਦਿਨੁ ਗੁਣ ਗਾਵੈ ਦਿਨੁ ਰਾਤੀ ਸਹਜ ਸੇਤੀ ਘਰਿ ਜਾਹਾ ਹੇ॥੧੪॥

*(ਮਾਰੂ ਮ:੩, ੧੦੫੫-੫)*

(ਚ) ਗੁਰ ਪਰਸਾਦੀ ਸੁਖੁ ਊਪਜੈ ਜਾ ਗੁਰ ਕਾ ਸਬਦੁ ਕਮਾਇ॥
ਸਚੀ ਬਾਣੀ ਕਰਮ ਕਰੇ ਅਨਦਿਨੁ ਨਾਮੁ ਧਿਆਇ॥
ਨਾਨਕ ਜਿਤੁ ਆਪੇ ਲਾਏ ਤਿਤੁ ਲਗੇ ਕਹਣਾ ਕਿਛੂ ਨ ਜਾਇ॥੧॥

*(ਵਡਹੰਸ ਵਾਰ ਮ:੩, ੫੯੩-੭)*

(ਛ) ਜਿਨ ਕੈ ਪੋਤੈ ਪੁੰਨੁ ਤਿਨਾ ਗੁਰੂ ਮਿਲਾਏ॥ ਸਚੁ ਬਾਣੀ ਗੁਰੁ ਸਬਦੁ ਸੁਣਾਏ॥

*(ਆਸਾ ਮ:੩, ੩੬੪-੧੨)*

(ਜ) ਸਭੁ ਕੋ ਤੇਰਾ ਭਗਤੁ ਕਹਾਏ॥ ਸੇਈ ਭਗਤ ਤੇਰੈ ਮਨਿ ਭਾਏ॥
ਸਚੁ ਬਾਣੀ ਤੁਧੈ ਸਾਲਾਹਨਿ ਰੰਗਿ ਰਾਤੇ ਭਗਤਿ ਕਰਾਵਣਿਆ॥੨॥

*(ਮਾਝ ਮ:੩, ੧੨੨-੯)*

(ਝ) ਸਬਦਿ ਮੁਆ ਵਿਚਹੁ ਆਪੇ ਗਵਾਇ॥ ਸਤਿਗੁਰੁ ਸੇਵੇ ਤਿਲੁ ਨ ਤਮਾਇ॥

ਨਿਰਭਉ ਦਾਤਾ ਸਦਾ ਮਨਿ ਹੋਇ॥ ਸਚੀ ਬਾਣੀ ਪਾਏ ਭਾਗਿ ਕੋਇ॥੧॥

*(ਆਸਾ ਮ:੩, ੩੬੧-੬)*

(ਢ) ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ॥ ਪੂਰੈ ਭਾਗਿ ਹਰਿ ਨਾਮਿ ਸਮਾਣੀ॥
ਸਿਧ ਸਾਧਿਕ ਤਰਸਹਿ ਸਭਿ ਲੋਇ॥ ਪੂਰੈ ਭਾਗਿ ਪਰਾਪਤਿ ਹੋਇ॥੩॥

*(ਧਨਾਸਰੀ ਮ:੩, ੬੬੫-੧੭)*

(ਟ) ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥
ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥
ਓਨ੍ਹਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥੯॥

*(ਗਉੜੀ ਵਾਰ ਮ:੩, ੩੦੪-੧੬)*

(ਠ) ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ॥
ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ॥
ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ॥੨੩॥

*(ਰਾਮਕਲੀ ਮ:੩, ਅਨੰਦੁ, ੯੨੦-੪)*

## ਸੱਚ ਭਗਤੀ (੩੩੬)

(ੳ) ਧੁਰਿ ਭਗਤਾ ਮੇਲੇ ਆਪਿ ਮਿਲਾਏ॥ ਸਚੀ ਭਗਤੀ ਆਪੇ ਲਾਏ॥
ਸਾਚੀ ਬਾਣੀ ਸਦਾ ਗੁਣ ਗਾਵੈ ਇਸੁ ਜਨਮੈ ਕਾ ਲਾਹਾ ਹੇ॥੩॥

*(ਮਾਰੂ ਮ:੩, ੧੦੫੩-੧੦)*

(ਅ) ਸਚੇ ਭਗਤ ਸੋਹਹਿ ਦਰਵਾਰੇ ਸਚੋ ਸਚੁ ਵਖਾਣੇ ਰਾਮ॥
ਘਟ ਅੰਤਰੇ ਸਾਚੀ ਬਾਣੀ ਸਾਚੋ ਆਪਿ ਪਛਾਣੇ ਰਾਮ॥
ਆਪੁ ਪਛਾਣਹਿ ਤਾ ਸਚੁ ਜਾਣਹਿ ਸਾਚੇ ਸੋਝੀ ਹੋਈ॥
ਸਚਾ ਸਬਦੁ ਸਚੀ ਹੈ ਸੋਭਾ ਸਾਚੇ ਹੀ ਸੁਖੁ ਹੋਈ॥
ਸਾਚਿ ਰਤੇ ਭਗਤ ਇਕ ਰੰਗੀ ਦੂਜਾ ਰੰਗੁ ਨ ਕੋਈ॥
ਨਾਨਕ ਜਿਸ ਕਉ ਮਸਤਕਿ ਲਿਖਿਆ ਤਿਸੁ ਸਚੁ ਪਰਾਪਤਿ ਹੋਈ॥੪॥

*(ਸੂਹੀ ਮ:੩, ੭੬੯-੧੬)*

(ੲ) ਗੁਰਮੁਖੀਆ ਮੁਹ ਸੋਹਣੇ ਗੁਰ ਕੈ ਹੇਤਿ ਪਿਆਰਿ॥
ਸਚੀ ਭਗਤੀ ਸਚਿ ਰਤੇ ਦਰਿ ਸਚੈ ਸਚਿਆਰ॥
ਆਏ ਸੇ ਪਰਵਾਣੁ ਹੈ ਸਭੁ ਕੁਲ ਕਾ ਕਰਹਿ ਉਧਾਰੁ॥੭॥

*(ਸਿਰੀ ਮ:੩, ੬੬-੧੧)*

(ਸ) ਸਚੀ ਭਗਤਿ ਸਤਿਗੁਰ ਤੇ ਹੋਵੈ ਸਚੀ ਹਿਰਦੈ ਬਾਣੀ॥
ਸਤਿਗੁਰੁ ਸੇਵੇ ਸਦਾ ਸੁਖੁ ਪਾਏ ਹਉਮੈ ਸਬਦਿ ਸਮਾਣੀ॥
ਬਿਨੁ ਗੁਰ ਸਾਚੇ ਭਗਤਿ ਨ ਹੋਵੀ ਹੋਰ ਭੂਲੀ ਫਿਰੈ ਇਆਣੀ॥
ਮਨਮੁਖਿ ਫਿਰਹਿ ਸਦਾ ਦੁਖੁ ਪਾਵਹਿ ਡੂਬਿ ਮੁਏ ਵਿਣੁ ਪਾਣੀ॥੨॥

*(ਸੋਰਠਿ ਮ:੩, ੬੦੨-੭)*

(ਹ) ਜਿਨੀ ਹੁਕਮੁ ਪਛਾਣਿਆ ਸੇ ਮੇਲੇ ਹਉਮੈ ਸਬਦਿ ਜਲਾਇ॥
ਸਚੀ ਭਗਤਿ ਕਰਹਿ ਦਿਨੁ ਰਾਤੀ ਸਚਿ ਰਹੇ ਲਿਵ ਲਾਇ॥
ਸਦਾ ਸਚੁ ਹਰਿ ਵੇਖਦੇ ਗੁਰ ਕੈ ਸਬਦਿ ਸੁਭਾਇ॥੧॥

*(ਮਲਾਰ ਮ:੩, ੧੨੫੮-੨)*

(ਕ) ਭਗਤ ਜਨਾ ਕੀ ਹਰਿ ਜੀਉ ਰਾਖੈ ਜੁਗਿ ਜੁਗਿ ਰਖਦਾ ਆਇਆ ਰਾਮ॥
ਸੋ ਭਗਤੁ ਜੋ ਗੁਰਮੁਖਿ ਹੋਵੈ ਹਉਮੈ ਸਬਦਿ ਜਲਾਇਆ ਰਾਮ॥
ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ ਜਿਸ ਦੀ ਸਾਚੀ ਬਾਣੀ॥
ਸਚੀ ਭਗਤਿ ਕਰਹਿ ਦਿਨੁ ਰਾਤੀ ਗੁਰਮੁਖਿ ਆਖਿ ਵਖਾਣੀ॥
ਭਗਤਾ ਕੀ ਚਾਲ ਸਚੀ ਅਤਿ ਨਿਰਮਲ ਨਾਮੁ ਸਚਾ ਮਨਿ ਭਾਇਆ॥
ਨਾਨਕ ਭਗਤਿ ਸੋਹਹਿ ਦਰਿ ਸਾਚੈ ਜਿਨੀ ਸਚੋ ਸਚੁ ਕਮਾਇਆ॥੧॥

*(ਸੂਹੀ ਮ:੩, ੭੬੮-੯)*

(ਖ) ਸਚੀ ਭਗਤੀ ਮਨੁ ਲਾਲੁ ਥੀਆ ਰਤਾ ਸਹਜਿ ਸੁਭਾਇ॥
ਗੁਰ ਸਬਦੀ ਮਨੁ ਮੋਹਿਆ ਕਹਣਾ ਕਛੂ ਨ ਜਾਇ॥
ਜਿਹਵਾ ਰਤੀ ਸਬਦਿ ਸਚੈ ਅੰਮ੍ਰਿਤੁ ਪੀਵੈ ਰਸਿ ਗੁਣ ਗਾਇ॥
ਗੁਰਮੁਖਿ ਏਹੁ ਰੰਗੁ ਪਾਈਐ ਜਿਸ ਨੋ ਕਿਰਪਾ ਕਰੇ ਰਜਾਇ॥੨॥

*(ਸਿਰੀ ਮ:੩, ੩੬-੧੩)*

## ਸੱਚ ਰਤੇ (੩੩੭)

(ੳ) ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ॥
ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ॥੨॥

*(ਸਿਰੀ ਮ:੧, ੫੫-੯)*

(ਅ) ਸਚਿ ਰਤੀਆ ਸੋਹਾਗਣੀ ਜਿਨਾ ਗੁਰ ਕੈ ਸਬਦਿ ਸੀਗਾਰਿ॥
ਘਰ ਹੀ ਸੋ ਪਿਰੁ ਪਾਇਆ ਸਚੈ ਸਬਦਿ ਵੀਚਾਰਿ॥੧॥

*(ਆਸਾ ਮ:੩, ੪੨੭-੧੯)*

(ੲ) ਬੇਦ ਪੁਕਾਰੇ ਵਾਚੀਐ ਬਾਣੀ ਬ੍ਰਹਮ ਬਿਆਸੁ॥
ਮੁਨਿ ਜਨ ਸੇਵਕ ਸਾਧਿਕਾ ਨਾਮਿ ਰਤੇ ਗੁਣਤਾਸੁ॥
ਸਚਿ ਰਤੇ ਸੇ ਜਿਣਿ ਗਏ ਹਉ ਸਦ ਬਲਿਹਾਰੈ ਜਾਸੁ॥੬॥

*(ਸਿਰੀ ਮ:੧, ੫੭-੧੪)*

(ਸ) ਸਚਿ ਰਤੇ ਸੇ ਟੋਲਿ ਲਹੁ ਸੇ ਵਿਰਲੇ ਸੰਸਾਰਿ॥
ਤਿਨ ਮਿਲਿਆ ਮੁਖੁ ਉਜਲਾ ਜਪਿ ਨਾਮੁ ਮੁਰਾਰਿ॥੧॥

*(ਮਾਰੂ ਮ:੩, ੯੯੪-੧੦)*

(ਹ) ਕਿਲਵਿਖ ਕਾਟੈ ਕ੍ਰੋਧੁ ਨਿਵਾਰੇ॥ ਗੁਰ ਕਾ ਸਬਦੁ ਰਖੈ ਉਰ ਧਾਰੇ॥
ਸਚਿ ਰਤੇ ਸਦਾ ਬੈਰਾਗੀ ਹਉਮੈ ਮਾਰਿ ਮਿਲਾਵਣਿਆ॥੪॥

*(ਮਾਝ ਮ:੩, ੧੧੭-੧)*

(ਕ) ਸਚੇ ਰਤੇ ਸੇ ਨਿਰਮਲੇ ਸਦਾ ਸਚੀ ਸੋਇ॥
ਐਥੈ ਘਰਿ ਘਰਿ ਜਾਪਦੇ ਆਗੈ ਜੁਗਿ ਜੁਗਿ ਪਰਗਟੁ ਹੋਇ॥੧॥

*(ਆਸਾ ਮ:੩, ੪੨੬-੧੯)*

(ਖ) ਸਚਿ ਰਤੇ ਸੇ ਨਿਰਮਲੇ ਜੋਤਿ ਜੋਤੀ ਮਿਲਾਇ॥

*(ਸੋਰਠਿ ਵਾਰ ਮ:੩, ੬੪੫-੨)*

(ਗ) ਸਚਿ ਰਤੇ ਗੁਰ ਸਬਦ ਸਿਉ ਤਿਨ ਸਚੀ ਸਦਾ ਲਿਵ ਹੋਇ॥

*(ਸਿਰੀ ਵਾਰ ਮ:੩, ੮੮-੧੨)*

(ਘ) ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ॥
ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਂਇ॥
ਸਚਿ ਰਤੇ ਗੁਰਿ ਮੇਲਿਐ ਸਚੇ ਸਚਿ ਸਮਾਇ॥੩॥

*(ਸਿਰੀ ਮ:੧, ੨੨-੭)*

(ਙ) ਸਚੈ ਲਾਏ ਸੇ ਜਨ ਲਾਗੇ॥ ਅੰਤਰਿ ਸਬਦੁ ਮਸਤਕਿ ਵਡਭਾਗੇ॥
ਸਚੈ ਸਬਦਿ ਸਦਾ ਗੁਣ ਗਾਵਹਿ ਸਬਦਿ ਰਤੇ ਵੀਚਾਰੀ ਹੇ॥੩॥

*(ਮਾਰੂ ਮ:੩, ੧੦੫੦-੮)*

(ਚ) ਸਚੁ ਮਨ ਅੰਦਰਿ ਰਹਿਆ ਸਮਾਇ॥ ਸਦਾ ਸਚੁ ਨਿਹਚਲੁ ਆਵੈ ਨ ਜਾਇ॥
ਸਚੇ ਲਾਗੈ ਸੋ ਮਨੁ ਨਿਰਮਲੁ ਗੁਰਮਤੀ ਸਚਿ ਸਮਾਵਣਿਆ॥੭॥
ਸਚੁ ਸਾਲਾਹੀ ਅਵਰੁ ਨ ਕੋਈ॥ ਜਿਤੁ ਸੇਵਿਐ ਸਦਾ ਸੁਖੁ ਹੋਈ॥

*(ਮਾਝ ਮ:੩, ੧੨੦-੧੮)*

### ਸੱਚ ਵਖਰ (੩੩੮)

(ੳ) ਨੀਕੇ ਸਾਚੇ ਕੇ ਵਾਪਾਰੀ॥ ਸਚੁ ਸਉਦਾ ਲੈ ਗੁਰ ਵੀਚਾਰੀ॥
ਸਚਾ ਵਖਰੁ ਜਿਸੁ ਧਨੁ ਪਲੈ ਸਬਦਿ ਸਚੈ ਓਮਾਹਾ ਹੇ॥੯॥

*(ਮਾਰੂ ਮ:੧, ੧੦੩੨-੧੮)*

(ਅ) ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ॥
ਸਚੁ ਵਖਰੁ ਜਿਨੀ ਲਦਿਆ ਸੇ ਸਚੜੇ ਪਾਸਾਰ॥੧੭॥

*(ਸਲੋਕ ਮ:੫, ੧੪੨੬-੨)*

(ੲ) ਸਚੁ ਵਖਰੁ ਧਨੁ ਰਾਸਿ ਲੈ ਪਾਈਐ ਗੁਰ ਪਰਗਾਸਿ॥
ਜਿਉ ਅਗਨਿ ਮਰੈ ਜਲਿ ਪਾਇਐ ਤਿਉ ਤ੍ਰਿਸਨਾ ਦਾਸਨਿ ਦਾਸਿ॥
ਜਮ ਜੰਦਾਰੁ ਨ ਲਗਈ ਇਉ ਭਉਜਲੁ ਤਰੈ ਤਰਾਸਿ॥੨॥

*(ਸਿਰੀ ਮ:੧,੨੨-੫)*

(ਸ) ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ॥
ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ॥

ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ॥੪॥

*(ਸਿਰੀ ਮ:੧, ੨੨-੮)*

(ਹ) ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ॥ ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ॥
ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ॥੫॥

*(ਮਾਰੂ ਮ:੧, ੧੦੦੯-੫)*

(ਦੇਖੋ, "ਵਖਰ", "ਵਣਜ" ਅਤੇ "ਵਣਜਾਰੇ")

## ਸੱਚ ਵਣਜਾਰੇ (੩੩੯)

(ੳ) ਆਪੁ ਵੰਞਾਏ ਤਾ ਸਭ ਕਿਛੁ ਪਾਏ॥ ਗੁਰ ਸਬਦੀ ਸਚੀ ਲਿਵ ਲਾਏ॥
ਸਚੁ ਵਣੰਜਹਿ ਸਚੁ ਸੰਘਰਹਿ ਸਚੁ ਵਾਪਾਰੁ ਕਰਾਵਣਿਆ॥੧॥

*(ਮਾਝ ਮ:੩, ੧੧੫-੧੦)*

(ਅ) ਸਚੁ ਵਣਜਹਿ ਸਚੁ ਸੇਵਦੇ ਜਿ ਗੁਰਮੁਖਿ ਪੈਰੀ ਪਾਹਿ॥
ਨਾਨਕ ਗੁਰ ਕੈ ਭਾਣੈ ਜੇ ਚਲਹਿ ਸਹਜੇ ਸਚਿ ਸਮਾਹਿ॥੨॥

*(ਸਾਰੰਗ ਵਾਰ ਮ:੩, ੧੨੪੯-੫)*

(ੲ) ਸੇ ਭਾਈ ਸੇ ਸਜਣਾ ਜੋ ਸਚਾ ਸੇਵੰਨਿ॥
ਅਵਗਣ ਵਿਕਣਿ ਪਲ੍ਰਹਨਿ ਗੁਣ ਕੀ ਸਾਝ ਕਰੰਨਿ॥੨੫॥
ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ॥
ਸਚੁ ਵਣੰਜਹਿ ਗੁਰ ਸਬਦ ਸਿਉ ਲਾਹਾ ਨਾਮੁ ਲਏਨਿ॥੨੬॥

*(ਸੂਹੀ ਮ:੩, ੭੫੬-੭)*

(ਸ) ਸਚਾ ਸਾਹੁ ਸਚੇ ਵਣਜਾਰੇ॥ ਸਚੁ ਵਣੰਜਹਿ ਗੁਰ ਹੇਤਿ ਅਪਾਰੇ॥
ਸਚੁ ਵਿਹਾਝਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ॥੪॥

*(ਮਾਝ ਮ:੩, ੧੧੭-੧੩)*

(ਹ) ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ॥
ਗੁਰਮੁਖਿ ਗੁਣ ਵੇਹਾਝੀਅਹਿ ਮਲੁ ਹਉਮੈ ਕਢੈ ਧੋਇ॥
ਸਚੁ ਵਣੰਜਹਿ ਰੰਗ ਸਿਉ ਸਚੁ ਸਉਦਾ ਹੋਇ॥
ਤੋਟਾ ਮੂਲਿ ਨ ਆਵਈ ਲਾਹਾ ਹਰਿ ਭਾਵੈ ਸੋਇ॥
ਨਾਨਕ ਤਿਨ ਸਚੁ ਵਣੰਜਿਆ ਜਿਨਾ ਧੁਰਿ ਲਿਖਿਆ ਪਰਾਪਤਿ ਹੋਇ॥੨॥

*(ਗਉੜੀ ਵਾਰ ਮ:੪, ੩੧੧-੬)*

(ਕ) ਸਚੁ ਵਾਪਾਰੁ ਕਰਹੁ ਵਾਪਾਰੀ॥ ਦਰਗਹ ਨਿਬਹੈ ਖੇਪ ਤੁਮਾਰੀ॥

*(ਗਉੜੀ ਸੁਖਮਨੀ ਮ:੫, ੨੯੩-੬)*

## ਸੱਚ ਵਰਤਾਵਾ (੩੪੦)

(ੳ) ਜਾ ਕੈ ਮਨਿ ਗੁਰ ਕੀ ਪਰਤੀਤਿ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥

ਭਗਤੁ ਭਗਤੁ ਸੁਨੀਐ ਤਿਹੁ ਲੋਇ॥ ਜਾ ਕੈ ਹਿਰਦੈ ਏਕੋ ਹੋਇ॥
ਸਚੁ ਕਰਣੀ ਸਚੁ ਤਾ ਕੀ ਰਹਤ॥ ਸਚੁ ਹਿਰਦੈ ਸਤਿ ਮੁਖਿ ਕਹਤ॥
ਸਾਚੀ ਦ੍ਰਿਸਟਿ ਸਾਚਾ ਆਕਾਰੁ॥ ਸਚੁ ਵਰਤੈ ਸਾਚਾ ਪਾਸਾਰੁ॥
ਪਾਰਬ੍ਰਹਮੁ ਜਿਨਿ ਸਚੁ ਕਰਿ ਜਾਤਾ॥ ਨਾਨਕ ਸੋ ਜਨੁ ਸਚਿ ਸਮਾਤਾ॥੮॥

*(ਗਉੜੀ ਸੁਖਮਨੀ ਮ:੫, ੨੮੩-੧੩)*

(ਅ) ਮੇਰਾ ਠਾਕੁਰੁ ਸਚੁ ਦ੍ਰਿੜਾਏ॥ ਗੁਰ ਪਰਸਾਦੀ ਸਚਿ ਚਿਤੁ ਲਾਏ॥
ਸਚੋ ਸਚੁ ਵਰਤੈ ਸਭਨੀ ਥਾਈ ਸਚੇ ਸਚਿ ਸਮਾਵਣਿਆ॥੩॥

*(ਮਾਝ ਮ:੩, ੧੧੨-੧੩)*

## ਸੱਚਾ ਉਪਦੇਸ਼ (੩੪੧)

(ੳ) ਸਚਾ ਉਪਦੇਸੁ ਹਰਿ ਜਾਪਣਾ ਹਰਿ ਸਿਉ ਬਣਿ ਆਈ॥
ਐਥੈ ਸੁਖਦਾਤਾ ਮਨਿ ਵਸੈ ਅੰਤਿ ਹੋਇ ਸਖਾਈ॥

*(ਮਾਰੂ ਵਾਰ ਮ:੩, ੧੦੮੭-੧੩)*

(ਅ) ਆਠ ਪਹਰ ਹਰਿ ਕਾ ਨਾਮੁ ਲੇਇ॥ ਸਚੁ ਉਪਦੇਸੁ ਸੇਵਕ ਕਉ ਦੇਇ॥
ਮੋਹ ਮਾਇਆ ਕੈ ਸੰਗਿ ਨ ਲੇਪੁ॥ ਮਨ ਮਹਿ ਰਾਖੈ ਹਰਿ ਹਰਿ ਏਕੁ॥

*(ਗਉੜੀ ਸੁਖਮਨੀ ਮ:੫, ੨੮੭-੧੨)*

(ੲ) ਸਚੁ ਵੇਖਣੁ ਸਚੁ ਬੋਲਣਾ ਤਨੁ ਮਨੁ ਸਚਾ ਹੋਇ॥
ਸਚੀ ਸਾਖੀ ਉਪਦੇਸੁ ਸਚੁ ਸਚੇ ਸਚੀ ਸੋਇ॥
ਜਿੰਨੀ ਸਚੁ ਵਿਸਾਰਿਆ ਸੇ ਦੁਖੀਏ ਚਲੇ ਰੋਇ॥੪॥

*(ਸਿਰੀ ਮ:੩, ੬੯-੧੭)*

## ਸੱਚਾ ਅਮਰ (੩੪੨)

'ਸੱਚਾ ਅਮਰ' ਦਾ ਅਰਥ ਹੈ, ਸਦੀਵੀ ਕਾਇਮ ਰਹਿਣ ਵਾਲਾ ਹੁਕਮ। ਹੋਰ ਜਾਣਕਾਰੀ ਵਾਸਤੇ ਦੇਖੋ, "ਹੁਕਮ" ਅਤੇ "ਹਕੂਮਤ"।

(ੳ) ਮਰਣੁ ਲਿਖਾਇ ਮੰਡਲ ਮਹਿ ਆਏ॥ ਕਿਉ ਰਹੀਐ ਚਲਣਾ ਪਰਥਾਏ॥
ਸਚਾ ਅਮਰੁ ਸਚੇ ਅਮਰਾ ਪੁਰਿ ਸੋ ਸਚੁ ਮਿਲੈ ਵਡਾਈ ਹੇ॥੭॥

*(ਮਾਰੂ ਮ:੩, ੧੦੨੨-੧੮)*

(ਅ) ਸਚਾ ਅਮਰੁ ਸਚਾ ਪਾਤਿਸਾਹੁ॥ ਮਨਿ ਸਾਚੈ ਰਾਤੇ ਹਰਿ ਵੇਪਰਵਾਹੁ॥
ਸਚੈ ਮਹਲਿ ਸਚਿ ਨਾਮਿ ਸਮਾਹੁ॥੧॥

*(ਗਉੜੀ ਮ:੩, ੧੬੧-੨)*

(ੲ) ਸਚਾ ਅਮਰੁ ਸਬਦਿ ਸੁਹਾਇਆ॥ ਪੰਚ ਸਬਦ ਮਿਲਿ ਵਾਜਾ ਵਾਇਆ॥
ਸਦਾ ਕਾਰਜੁ ਸਚਿ ਨਾਮਿ ਸੁਹੇਲਾ ਬਿਨੁ ਸਬਦੈ ਕਾਰਜੁ ਕੇਹਾ ਹੇ॥੭॥

*(ਮਾਰੂ ਮ:੩, ੧੦੫੭-੧੯)*

(ਸ) ਸਚਾ ਅਮਰੁ ਚਲਾਇਓਨੁ ਕਰਿ ਸਚੁ ਫੁਰਮਾਣੁ॥
ਸਦਾ ਨਿਹਚਲੁ ਰਵਿ ਰਹਿਆ ਸੋ ਪੁਰਖੁ ਸੁਜਾਣੁ॥
ਗੁਰ ਪਰਸਾਦੀ ਸੇਵੀਐ ਸਚੁ ਸਬਦਿ ਨੀਸਾਣੁ॥
ਪੂਰਾ ਥਾਟੁ ਬਣਾਇਆ ਰੰਗੁ ਗੁਰਮਤਿ ਮਾਣੁ॥
ਅਗਮ ਅਗੋਚਰੁ ਅਲਖੁ ਹੈ ਗੁਰਮੁਖਿ ਹਰਿ ਜਾਣੁ॥੧੧॥

*(ਸੂਹੀ ਵਾਰ ਮ:੩, ੭੮੯-੬)*

**ਸੱਚਾ ਸਬਦ (੩੪੩)**

ਧੁਰ ਦਰਗਾਹੀ ਉਪਦੇਸ਼ ਜੋ ਸਤਿਗੁਰਾਂ ਦੇ ਰਾਹੀਂ ਨਾਜ਼ਲ ਹੋਇਆ ਹੈ। ਭਾਵ ਧੁਰ ਕੀ ਬਾਣੀ। ਹੋਰ ਜਾਣਕਾਰੀ ਵਾਸਤੇ ਦੇਖੋ, "ਸਬਦ"।

(ੳ) ਸਚਾ ਸਬਦੁ ਸਚੀ ਹੈ ਬਾਣੀ॥ ਗੁਰਮੁਖਿ ਵਿਰਲੈ ਕਿਨੈ ਪਛਾਣੀ॥
ਸਚੈ ਸਬਦਿ ਰਤੇ ਬੈਰਾਗੀ ਆਵਣੁ ਜਾਣੁ ਰਹਾਈ ਹੇ॥੧੧॥

*(ਮਾਰੂ ਮ:੩, ੧੦੪੪-੧੦)*

(ਅ) ਜੋ ਸਚਿ ਰਾਤੇ ਤਿਨ ਸਚੀ ਲਿਵ ਲਾਗੀ॥ ਹਰਿ ਨਾਮੁ ਸਮਾਲਹਿ ਸੇ ਵਡਭਾਗੀ॥
ਸਚੈ ਸਬਦਿ ਆਪਿ ਮਿਲਾਏ ਸਤਸੰਗਤਿ ਸਚੁ ਗੁਣ ਗਾਵਣਿਆ॥੫॥

*(ਮਾਝ ਮ:੩, ੧੨੦-੩)*

(ੲ) ਆਵਹੁ ਦਇਆ ਕਰੇ ਜੀਉ ਪ੍ਰੀਤਮ ਅਤਿ ਪਿਆਰੇ॥
ਕਾਮਣਿ ਬਿਨਉ ਕਰੇ ਜੀਉ ਸਚਿ ਸਬਦਿ ਸੀਗਾਰੇ॥
ਸਚਿ ਸਬਦਿ ਸੀਗਾਰੇ ਹਉਮੈ ਮਾਰੇ ਗੁਰਮੁਖਿ ਕਾਰਜ ਸਵਾਰੇ॥
ਜੁਗਿ ਜੁਗਿ ਏਕੋ ਸਚਾ ਸੋਈ ਬੂਝੈ ਗੁਰ ਬੀਚਾਰੇ॥

*(ਗਉੜੀ ਮ:੩, ੨੪੫-੯)*

(ਸ) ਸਚਿ ਲਗੇ ਤਿਨ ਸਭੁ ਕਿਛੁ ਭਾਵੈ॥ ਸਚੈ ਸਬਦੇ ਸਚਿ ਸੁਹਾਵੈ॥
ਐਥੈ ਸਾਚੇ ਸੇ ਦਰਿ ਸਾਚੇ ਨਦਰੀ ਨਦਰਿ ਸਵਾਰੀ ਹੇ॥੮॥

*(ਮਾਰੂ ਮ:੩, ੧੦੫੦-੧੪)*

(ਹ) ਸਾਚਾ ਸਬਦੁ ਜਿਨਾ ਮਨਿ ਭਾਇਆ॥ ਪੂਰਬਿ ਲਿਖਿਆ ਤਿਨੀ ਕਮਾਇਆ॥
ਸਚੋ ਸੇਵਹਿ ਸਚੁ ਧਿਆਵਹਿ ਸਚਿ ਰਤੇ ਵੀਚਾਰੀ ਹੇ॥੧੦॥

*(ਮਾਰੂ ਮ:੩, ੧੦੫੦-੧੬)*

(ਕ) ਗੁਰ ਕੀ ਸਾਖੀ ਅੰਮ੍ਰਿਤ ਭਾਖੀ॥ ਸਚੈ ਸਬਦੇ ਸਚੁ ਸੁਭਾਖੀ॥
ਸਦਾ ਸਚਿ ਰੰਗਿ ਰਾਤਾ ਮਨੁ ਮੇਰਾ ਸਚੇ ਸਚਿ ਸਮਾਇਦਾ॥੩॥

*(ਮਾਰੂ ਮ:੩, ੧੦੫੮-੧੫)*

(ਖ) ਪੂਰੇ ਗੁਰ ਤੇ ਨਾਮੁ ਪਾਇਆ ਜਾਇ॥ ਸਚੈ ਸਬਦਿ ਸਚਿ ਸਮਾਇ॥੧॥

*(ਵਡਹੰਸ ਮ:੩, ੫੬੦-੮)*

(ਗ) ਸਚੈ ਸਬਦਿ ਸਚਿ ਸਮਾਇ॥੪॥

*(ਆਸਾ ਮ:੩, ੪੨੪-੫)*

(ਘ) ਸੇ ਸਚਿ ਲਾਗੇ ਜੋ ਤੁਧੁ ਭਾਏ॥ ਸਦਾ ਸਚੁ ਸੇਵਹਿ ਸਹਜ ਸੁਭਾਏ॥
ਸਚੈ ਸਬਦਿ ਸਚਾ ਸਾਲਾਹੀ ਸਚੈ ਮੇਲਿ ਮਿਲਾਵਣਿਆ॥੧॥

*(ਮਾਝ ਮ:੩, ੧੧੯-੧੬)*

(ਙ) ਸਚੈ ਸਬਦਿ ਸਚੁ ਕਮਾਵੈ॥ ਸਚੀ ਬਾਣੀ ਹਰਿ ਗੁਣ ਗਾਵੈ॥
ਨਿਜ ਘਰਿ ਵਾਸੁ ਅਮਰ ਪਦੁ ਪਾਵੈ॥ ਤਾ ਦਰਿ ਸਾਚੈ ਸੋਭਾ ਪਾਵੈ॥੫॥

*(ਪ੍ਰਭਾਤੀ ਮ:੧, ੧੩੪੨-੧੦)*

(ਚ) ਸਚੈ ਸਬਦਿ ਸਚੀ ਪਤਿ ਹੋਈ॥ ਬਿਨੁ ਨਾਵੈ ਮੁਕਤਿ ਨ ਪਾਵੈ ਕੋਈ॥
ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ॥੯॥

*(ਮਾਰੂ ਮ:੩, ੧੦੪੬-੧੦)*

(ਛ) ਇਸਨਾਨੁ ਦਾਨੁ ਕਰਹਿ ਨਹੀ ਬੂਝਹਿ॥ ਇਕਿ ਮਨੂਆ ਮਾਰਿ ਮਨੈ ਸਿਉ ਲੂਝਹਿ॥
ਸਾਚੈ ਸਬਦਿ ਰਤੇ ਇਕ ਰੰਗੀ ਸਾਚੈ ਸਬਦਿ ਮਿਲਾਈ ਹੇ॥੧੧॥

*(ਮਾਰੂ ਮ:੩, ੧੦੪੬-੧੩)*

(ਜ) ਸਚੈ ਸਬਦਿ ਸਦਾ ਸੁਖੁ ਪਾਇਆ ਹਉਮੈ ਗਈ ਭਰਾਤੀ॥

*(ਵਡਹੰਸੁ ਮ:੩, ੫੮੩-੫)*

(ਝ) ਪਿਰੁ ਸਚਾ ਮਿਲੈ ਆਏ ਸਾਚੁ ਕਮਾਏ ਸਾਚਿ ਸਬਦਿ ਧਨ ਰਾਤੀ॥
ਕਦੇ ਨ ਰਾਂਡ ਸਦਾ ਸੋਹਾਗਣਿ ਅੰਤਰਿ ਸਹਜ ਸਮਾਧੀ॥

*(ਵਡਹੰਸ ਮ:੩, ੫੮੩-੧)*

(ਞ) ਸਤਿਗੁਰੂ ਪੂਰਾ ਸਾਚੁ ਦ੍ਰਿੜਾਏ॥ ਸਚੈ ਸਬਦਿ ਸਦਾ ਗੁਣ ਗਾਏ॥
ਗੁਣਦਾਤਾ ਵਰਤੈ ਸਭ ਅੰਤਰਿ ਸਿਰਿ ਸਿਰਿ ਲਿਖਦਾ ਸਾਹਾ ਹੇ॥੭॥

*(ਮਾਰੂ ਮ:੩, ੧੦੫੫-੧੭)*

(ਟ) ਸਚੈ ਲਾਏ ਸੇ ਜਨ ਲਾਗੇ॥ ਅੰਤਰਿ ਸਬਦੁ ਮਸਤਕਿ ਵਡਭਾਗੇ॥
ਸਚੈ ਸਬਦਿ ਸਦਾ ਗੁਣ ਗਾਵਹਿ ਸਬਦਿ ਰਤੇ ਵੀਚਾਰੀ ਹੇ॥੩॥

*(ਮਾਰੂ ਮ:੩, ੧੦੫੦-੮)*

(ਠ) ਕਿਸੁ ਸੇਵੀ ਤੈ ਕਿਸੁ ਸਾਲਾਹੀ॥ ਸਤਿਗੁਰੁ ਸੇਵੀ ਸਬਦਿ ਸਾਲਾਹੀ॥
ਸਚੈ ਸਬਦਿ ਸਦਾ ਮਤਿ ਊਤਮ ਅੰਤਰਿ ਕਮਲੁ ਪ੍ਰਗਾਸੀ ਹੇ॥੩॥

*(ਮਾਰੂ ਮ:੩, ੧੦੪੮-੫)*

(ਡ) ਸਚੈ ਸਬਦਿ ਸਾਲਾਹਣਾ ਸੁਖੇ ਸੁਖਿ ਨਿਵਾਸੁ॥

*(ਸਿਰੀ ਵਾਰ ਮ:੩, ੮੬-੨)*

(ਢ) ਸਚਾ ਸਬਦੁ ਸਾਲਾਹਿ ਸਚਿ ਸਮਾਈਐ॥

*(ਵਾਰ ਮਾਝ ਮ:੧, ੧੪੪-੧੭)*

(ਣ) ਸਚੈ ਸਬਦਿ ਸਲਾਹਿ ਸੁਖੀਏ ਸਚ ਵਾਲਿਆ॥

*(ਵਾਰ ਮਾਝ ਮ:੧, ੧੪੯-੭)*

(ਤ) ਸਚਾ ਸਬਦੁ ਬੀਚਾਰਿ ਕਾਲੁ ਵਿਧਉਸਿਆ॥

*(ਵਾਰ ਮਾਝ ਮ:੧, ੧੪੯-੧)*

(ਥ) ਸਚੈ ਸਬਦਿ ਹਰਖੁ ਸਦਾ ਦਰਿ ਸਚੈ ਸਚਿਆਰੁ॥

*(ਵਡਹੰਸੁ ਵਾਰ ਮ:੩, ੫੮੬-੧੦)*

(ਦ) ਸਚੁ ਸਬਦੁ ਕਮਾਈਐ ਨਿਜ ਘਰਿ ਜਾਈਐ ਪਾਈਐ ਗੁਣੀ ਨਿਧਾਨਾ॥

*(ਆਸਾ ਮ:੧, ੪੩੬-੧੭)*

(ਧ) ਸਤਿਗੁਰੁ ਸੇਵਨਿ ਸੇ ਵਡਭਾਗੀ॥ ਸਚੈ ਸਬਦਿ ਜਿਨ੍ਾ ਏਕ ਲਿਵ ਲਾਗੀ॥
ਗਿਰਹ ਕੁਟੰਬ ਮਹਿ ਸਹਜਿ ਸਮਾਧੀ॥ ਨਾਨਕ ਨਾਮਿ ਰਤੇ ਸੇ ਸਚੇ ਬੈਰਾਗੀ॥੧॥

*(ਸਾਰੰਗ ਵਾਰ ਮ:੪, ੧੨੪੬-੭)*

(ਨ) ਅਪਣੀ ਨਦਰਿ ਕਰੇ ਸੋ ਪਾਏ॥ ਸਚੈ ਸਬਦਿ ਤਾੜੀ ਚਿਤੁ ਲਾਏ॥

*(ਮਾਰੂ ਮ:੩, ੧੦੪੪-੧੭)*

(ਪ) ਸੁਣਿ ਸਜਣ ਜੀ ਮੈਡੜੇ ਮੀਤਾ ਰਾਮ॥ ਗੁਰਿ ਮੰਤ੍ਰੁ ਸਬਦੁ ਸਚੁ ਦੀਤਾ ਰਾਮ॥
ਸਚੁ ਸਬਦੁ ਧਿਆਇਆ ਮੰਗਲੁ ਗਾਇਆ ਚੂਕੇ ਮਨਹੁ ਅਦੇਸਾ॥

*(ਵਡਹੰਸੁ ਮ:੫, ਛੰਤ, ੫੭੬-੧੭)*

(ਫ) ਜਿਨੀ ਪੁਰਖੀ ਸਤਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ॥
ਘਰਿ ਹੋਦਾ ਪੁਰਖੁ ਨ ਪਛਾਣਿਆ ਅਭਿਮਾਨਿ ਮੁਠੇ ਅਹੰਕਾਰਿ॥
ਸਤਿਗੁਰੂ ਕਿਆ ਫਿਟਕਿਆ ਮੰਗਿ ਥਕੇ ਸੰਸਾਰਿ॥
ਸਚਾ ਸਬਦੁ ਨ ਸੇਵਿਓ ਕਾਜ ਸਵਾਰਣਹਾਰੁ॥੧॥

*(ਸਿਰੀ ਮ:੩, ੩੪-੩)*

(ਬ) ਝੂਠੋ ਝੂਠੁ ਵਖਾਣਿ ਸੁ ਮਹਲੁ ਖੁਆਈਐ॥ ਸਚੈ ਸਬਦਿ ਨੀਸਾਣਿ ਠਾਕ ਨ ਪਾਈਐ॥
ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ॥੧੮॥

*(ਵਾਰ ਮਾਝ ਮ:੧, ੧੪੬-੧੯)*

(ਭ) ਸਚੈ ਸਬਦਿ ਪਤਿ ਊਪਜੈ ਸਚੇ ਸਚਾ ਨਾਉ॥
ਜਿਨੀ ਹਉਮੈ ਮਾਰਿ ਪਛਾਣਿਆ ਹਉ ਤਿਨ ਬਲਿਹਾਰੈ ਜਾਉ॥
ਮਨਮੁਖ ਸਚੁ ਨ ਜਾਣਨੀ ਤਿਨ ਠਉਰ ਨ ਕਤਹੂ ਥਾਉ॥੨॥

*(ਸਿਰੀ ਮ:੩, ੬੯-੧੪)*

(ਮ) ਸਚਾ ਸਬਦੁ ਭਤਾਰੁ ਹੈ ਸਚਾ ਸਚਾ ਰਾਵੇਇ॥
ਜਿਉ ਉਬਲੀ ਮਜੀਠੈ ਰੰਗੁ ਗਹਗਹਾ ਤਿਉ ਸਚੇ ਨੋ ਜੀਉ ਦੇਇ॥੧॥

*(ਗਉੜੀ ਵਾਰ ਮ:੩, ੩੧੧-੧੨)*

(ਯ) ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ॥
ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ॥
ਸਚੀ ਰਾਸੀ ਸਚੁ ਧਨੁ ਉਤਮ ਪਦਵੀ ਪਾਂਹੀ॥
ਸਚੁ ਸੁਣਹਿ ਸਚੁ ਮੰਨਿ ਲੈਨਿ ਸਚੀ ਕਾਰ ਕਮਾਹਿ॥

ਸਚੀ ਦਰਗਹ ਬੈਸਣਾ ਸਚੇ ਮਾਹਿ ਸਮਾਹਿ॥
ਨਾਨਕ ਵਿਣੁ ਸਤਿਗੁਰ ਸਚੁ ਨ ਪਾਈਐ ਮਨਮੁਖ ਭੂਲੇ ਜਾਂਹਿ॥੫੩॥

*(ਸਲੋਕ ਮ:੩, ੧੪੧੯-੧੩)*

(ਰ) ਆਪਣੇ ਪਿਰ ਕੈ ਰੰਗਿ ਰਤੀ ਮੁਈਏ ਸੋਭਾਵੰਤੀ ਨਾਰੇ॥
ਸਚੈ ਸਬਦਿ ਮਿਲਿ ਰਹੀ ਮੁਈਏ ਪਿਰੁ ਰਾਵੇ ਭਾਇ ਪਿਆਰੇ॥੧॥

*(ਵਡਹੰਸ ਮ:੩, ਛੰਤ, ੫੬੭-੧੬)*

(ਲ) ਸਚਾ ਸਬਦੁ ਸਚੀ ਹੈ ਬਾਣੀ॥ ਗੁਰਮੁਖਿ ਵਿਰਲੈ ਕਿਨੈ ਪਛਾਣੀ॥
ਸਚੈ ਸਬਦਿ ਰਤੇ ਬੈਰਾਗੀ ਆਵਣੁ ਜਾਣੁ ਰਹਾਈ ਹੇ॥੧੧॥

*(ਮਾਰੂ ਸੋਲਹੇ, ਮ:੩, ੧੦੪੪-੧੦)*

(ਵ) ਹਉ ਕਿਆ ਆਖਾ ਇਕ ਜੀਭ ਤੇਰਾ ਅੰਤੁ ਨ ਕਿਨ ਹੀ ਪਾਇਆ॥
ਸਚਾ ਸਬਦੁ ਵੀਚਾਰਿ ਸੇ ਤੁਝ ਹੀ ਮਾਹਿ ਸਮਾਇਆ॥

*(ਵਾਰ ਮਲਾਰ ਮ:੧, ੧੨੮੦-੧੦)*

(ੜ) ਮੈ ਪ੍ਰਭੁ ਸਚੁ ਪਛਾਣਿਆ ਹੋਰ ਭੂਲੀ ਅਵਗਣਿਆਰੇ॥
ਮੈ ਸਦਾ ਰਾਵੇ ਪਿਰੁ ਆਪਣਾ ਸਚੜੈ ਸਬਦਿ ਵੀਚਾਰੇ॥
ਸਚੈ ਸਬਦਿ ਵੀਚਾਰੇ ਰੰਗਿ ਰਾਤੀ ਨਾਰੇ ਮਿਲਿ ਸਤਿਗੁਰ ਪ੍ਰੀਤਮੁ ਪਾਇਆ॥੩॥

*(ਵਡਹੰਸੁ ਮ:੩, ੫੮੪-੯)*

## ਸੱਚਾ ਤਖ਼ਤ (੩੪੪)

ਸਮੂਹ ਦ੍ਰਿਸ਼ਟਮਾਨ ਵਾਹਿਗੁਰੂ ਦਾ ਤਖਤ ਹੈ। ਪਰੰਤੂ ਸਚਖੰਡ ਵਾਹਿਗੁਰੂ ਦਾ ਸਦੀਵੀ ਅਤੇ ਅਡੋਲ ਤਖਤ ਹੈ। ਇਸ ਪਰਥਾਇ ਨਿਮਨ ਲਿਖਤ ਉਦਾਹਰਣ ਅੰਕਿਤ ਕੀਤੇ ਜਾ ਰਹੇ ਹਨ:

(ੳ) ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ॥
ਸਭੁ ਕਿਛੁ ਆਪੇ ਆਪਿ ਹੈ ਗੁਰ ਸਬਦਿ ਸੁਣਾਈ॥
ਆਪੇ ਕੁਦਰਤਿ ਸਾਜੀਅਨੁ ਕਰਿ ਮਹਲ ਸਰਾਈ॥
ਚੰਦੁ ਸੂਰਜੁ ਦੁਇ ਚਾਨਣੇ ਪੂਰੀ ਬਣਤ ਬਣਾਈ॥
ਆਪੇ ਵੇਖੈ ਸੁਣੇ ਆਪਿ ਗੁਰ ਸਬਦਿ ਧਿਆਈ॥੧॥
ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥੧॥ ਰਹਾਉ॥

*(ਰਾਮਕਲੀ ਵਾਰ ਮ:੩, ੯੪੭-੧੧)*

(ਅ) ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ ਸੋ ਪ੍ਰਭੂ ਲਖਨੁ ਨ ਜਾਈ॥੬॥
ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ॥੭॥
ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ॥੮॥

*(ਰਾਮਕਲੀ ਦਖਣੀ ਮ:੧, ੯੦੭-੧੦)*

(ੲ) ਸਚੁ ਸਭਾ ਦੀਬਾਣੁ ਸਚੁ ਸਚੇ ਪਹਿ ਧਰਿਓ॥
ਸਚੈ ਤਖਤਿ ਨਿਵਾਸੁ ਸਚੁ ਤਪਾਵਸੁ ਕਰਿਓ॥
ਸਚਿ ਸਿਰਜਿਉ ਸੰਸਾਰੁ ਆਪਿ ਆਭੁਲੁ ਨ ਭੁਲਉ॥

*(ਸਵਯੇ ਸ੍ਰੀ ਮੁਖਬਾਕ, ਮ:੫, ੧੩੮੬-੧੨)*

(ਸ) ਆਪੀਨ੍ਹੈ ਆਪੁ ਸਾਜਿ ਆਪੁ ਪਛਾਣਿਆ॥
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ॥
ਵਿਣੁ ਥੰਮ੍ਹਾ ਗਗਨੁ ਰਹਾਇ ਸਬਦੁ ਨੀਸਾਣਿਆ॥
ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ॥

ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ॥
ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ॥
ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ॥
ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ॥੧॥

*(ਮਲਾਰ ਵਾਰ ਮ:੧, ੧੨੭੯-੫)*

(ਹ) ਸਚਾ ਅਰਜੁ ਸਚੀ ਅਰਦਾਸਿ॥ ਮਹਲੀ ਖਸਮੁ ਸੁਣੇ ਸਾਬਾਸਿ॥
ਸਚੈ ਤਖਤਿ ਬੁਲਾਵੈ ਸੋਇ॥ ਦੇ ਵਡਿਆਈ ਕਰੇ ਸੁ ਹੋਇ॥੨॥

*(ਆਸਾ ਮ:੧, ੩੫੫-੧੧)*

## ਸੱਚਾ ਤਪਾਵਸ (੩੪੫)

ਇਹ ਸ਼ਬਦ ਪੁਰਾਣੇ ਸਮੇਂ ਵਿਚ ਨਿਆਇ ਕਰਨ ਪਰਥਾਇ ਨਿਯਤ ਕੀਤਾ ਗਇਆ ਸੀ। ਝੂਠੇ ਸੱਚੇ ਦਾ ਨਿਆਇ ਕਰਨ ਹਿਤ ਤੇਲ ਦਾ ਕੜਾਹਾ ਗਰਮ ਕਰ ਲੈਣਾ ਤੇ ਉਸ ਵਿਚ ਮਸ਼ਕੂਕ ਵਿਅਕਤੀ ਦਾ ਹੱਥ ਡੋਬਣਾ। ਜੇਕਰ ਹੱਥ ਸਹੀ ਸਲਾਮਤ ਨਿਕਲ ਆਵੇ ਤਦ ਉਹ ਸੱਚਾ, ਜੇਕਰ ਤੇਲ ਨਾਲ ਸੜ ਜਾਵੇ ਤਦ ਮਸ਼ਕੂਕ ਝੂਠਾ ਆਖਿਆ ਜਾਂਦਾ ਸੀ। ਹੋਰ ਜਾਣਕਾਰੀ ਵਾਸਤੇ ਦੇਖੋ, "ਨਿਆਇ", "ਨਿਬੇੜਾ", "ਇਨਸਾਫ", "ਤਪਾਵਸ"।

(ੳ) ਸਚੁ ਤਪਾਵਸੁ ਸਚੇ ਕੇਰਾ॥ ਸਾਚਾ ਥਾਨੁ ਸਦਾ ਪ੍ਰਭ ਤੇਰਾ॥
ਸਚੀ ਕੁਦਰਤਿ ਸਚੀ ਬਾਣੀ ਸਚੁ ਸਾਹਿਬ ਸੁਖੁ ਕੀਜਾ ਹੇ॥੫॥

*(ਮਾਰੂ ਸੋਲਹੇ ਮ:੫, ੧੦੭੪-੧)*

(ਅ) ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ॥
ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ॥
ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ॥
ਜਨ ਨਾਨਕ ਕਉ ਸਭੁ ਸੋਝੀ ਪਾਈ ਹਰਿ ਦਰ ਕੀਆ ਬਾਤਾ ਆਖਿ ਸੁਣਾਏ॥੧॥

*(ਗਉੜੀ ਵਾਰ ਮ:੪, ੩੦੮-੧੩)*

(ੲ) ਲੇਖੈ ਬੋਲਣੁ ਲੇਖੈ ਚਲਣੁ ਕਾਇਤੁ ਕੀਚਹਿ ਦਾਵੇ॥
ਮੂਲੁ ਮਤਿ ਪਰਵਾਣਾ ਏਹੋ ਨਾਨਕੁ ਆਖਿ ਸੁਣਾਏ॥
ਕਰਣੀ ਉਪਰਿ ਹੋਇ ਤਪਾਵਸੁ ਜੇ ਕੋ ਕਹੈ ਕਹਾਏ॥੨॥

*(ਸਾਰੰਗ ਵਾਰ ਮ:੧, ੧੨੩੮-੫)*

## ਸੱਚਾ ਤੀਰਥ (੩੪੬)

ਤੀਰਥ ਪਰਥਾਇ ਹੋਰ ਜਾਣਕਾਰੀ ਵਾਸਤੇ ਦੇਖੋ, "ਅਠਸਠਿ ਤੀਰਥ"।

(ੳ) ਸਚੁ ਤੀਰਥੁ ਸਚੁ ਇਸਨਾਨੁ ਅਰੁ ਭੋਜਨੁ ਭਾਉ ਸਚੁ ਸਦਾ ਸਚੁ ਭਾਖੰਤੁ ਸੋਹੈ॥
ਸਚੁ ਪਾਇਓ ਗੁਰ ਸਬਦਿ ਸਚੁ ਨਾਮੁ ਸੰਗਤੀ ਬੋਹੈ॥
ਜਿਸੁ ਸਚੁ ਸੰਜਮੁ ਵਰਤੇ ਸਚੁ ਕਥਿ ਜਨ ਕਲ ਵਖਾਣੁ॥
ਦਰਸਨਿ ਪਰਸਿਐ ਗੁਰੂ ਕੈ ਸਚੁ ਜਨਮੁ ਪਰਵਾਣੁ॥੯॥

*(ਸਵਈਏ ਮ:ਦੂਜੇ ਕੇ, ੧੩੯੨-੧੦)*

(ਅ) ਸਚੁ ਤੀਰਥਿ ਨਾਵਹੁ ਹਰਿ ਗੁਣ ਗਾਵਹੁ॥ ਤਤੁ ਵੀਚਾਰਹੁ ਹਰਿ ਲਿਵ ਲਾਵਹੁ॥
ਅੰਤ ਕਾਲਿ ਜਮੁ ਜੋਹਿ ਨ ਸਾਕੈ ਹਰਿ ਬੋਲਹੁ ਰਾਮੁ ਪਿਆਰਾ ਹੇ॥੫॥

*(ਮਾਰੂ ਮ:੧, ੧੦੩੦-੭)*

## ਸਚਿਆਰੇ (੩੪੭)

ਸਚਿਆਰ ਸ਼ਬਦ ਸੱਚ ਦੇ ਧਾਰਣੀਆਂ ਲਈ ਵਰਤਿਆ ਗਇਆ ਹੈ, ਜੋ ਸੱਚ ਨੂੰ ਪਾ ਲੈਂਦੇ

ਹਨ। ਕੂੜਿਆਰਾਂ ਦੇ ਪ੍ਰਤਿਕੂਲ ਸ਼ਬਦ ਹੈ। ਹੋਰ ਜਾਣਕਾਰੀ ਵਾਸਤੇ "ਸੱਚ" ਅਤੇ "ਕੂੜ" ਦੇਖੋ।

(ੳ) ਸਚੁ ਸੁਤਿਆ ਜਿਨੀ ਅਰਾਧਿਆ ਜਾ ਉਠੇ ਤਾ ਸਚੁ ਚਵੇ॥
ਸੇ ਵਿਰਲੇ ਜੁਗ ਮਹਿ ਜਾਣੀਅਹਿ ਜੋ ਗੁਰਮੁਖਿ ਸਚੁ ਰਵੇ॥
ਹਉ ਬਲਿਹਾਰੀ ਤਿਨ ਕਉ ਜਿ ਅਨਦਿਨੁ ਸਚੁ ਲਵੇ॥
ਜਿਨ ਮਨਿ ਤਨਿ ਸਚਾ ਭਾਵਦਾ ਸੇ ਸਚੀ ਦਰਗਹ ਗਵੇ॥
ਜਨੁ ਨਾਨਕੁ ਬੋਲੈ ਸਚੁ ਨਾਮੁ ਸਚੁ ਸਚਾ ਸਦਾ ਨਵੇ॥੨੧॥

*(ਗਉੜੀ ਵਾਰ ਮ:੪, ੩੧੨-੧੬)*

(ਅ) ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ॥
ਸਚੇ ਸਿਉ ਚਿਤੁ ਲਾਇ ਬਹੁੜਿ ਨ ਆਈਐ॥੨॥

*(ਆਸਾ ਮ:੧, ੪੧੯-੧੭)*

(ੲ) ਅਨਦਿਨੁ ਕੀਰਤਨੁ ਸਦਾ ਕਰਹਿ ਗੁਰ ਕੈ ਸਬਦਿ ਅਪਾਰਾ॥
ਸਬਦੁ ਗੁਰੂ ਕਾ ਸਦ ਉਚਰਹਿ ਜੁਗੁ ਜੁਗੁ ਵਰਤਾਵਣਹਾਰਾ॥
ਇਹੁ ਮਨੂਆ ਸਦਾ ਸੁਖਿ ਵਸੈ ਸਹਜੇ ਕਰੇ ਵਾਪਾਰਾ॥
ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ ਮੁਕਤਿ ਕਰਾਵਣਹਾਰਾ॥
ਨਾਨਕ ਜਿਸ ਨੋ ਨਦਰਿ ਕਰੇ ਸੋ ਪਾਏ ਸੋ ਹੋਵੈ ਦਰਿ ਸਚਿਆਰਾ॥੨॥

*(ਵਡਹੰਸ ਵਾਰ, ਮ:੩, ੫੯੩-੧੦)*

(ਸ) ਮਲੁ ਕੂੜੀ ਨਾਮਿ ਉਤਾਰੀਅਨੁ ਜਪਿ ਨਾਮੁ ਹੋਆ ਸਚਿਆਰੁ॥

*(ਰਾਮਕਲੀ ਵਾਰ ਮ:੩, ੯੫੧-੧)*

(ਹ) ਗੁਰਮੁਖਿ ਸਚੈ ਭਾਵਦੇ ਦਰਿ ਸਚੈ ਸਚਿਆਰ॥
ਸਾਜਨ ਮਨਿ ਆਨੰਦੁ ਹੈ ਗੁਰ ਕਾ ਸਬਦੁ ਵੀਚਾਰ॥

*(ਬਿਹਾਗੜਾ ਵਾਰ ਮ:੩, ੫੪੯-੯)*

(ਕ) ਪਰਵਿਰਤੀ ਨਰਵਿਰਤਿ ਪਛਾਣੈ॥ ਗੁਰ ਕੈ ਸੰਗਿ ਸਬਦਿ ਘਰੁ ਜਾਣੈ॥
ਕਿਸ ਹੀ ਮੰਦਾ ਆਖਿ ਨ ਚਲੈ ਸਚਿ ਖਰਾ ਸਚਿਆਰਾ ਹੇ॥੧੪॥

*(ਮਾਰੂ ਮ:੧, ੧੦੨੭-੧੧)*

(ਖ) ਪਲੈ ਸਾਚੁ ਸਚੇ ਸਚਿਆਰਾ॥ ਸਾਚੇ ਭਾਵੈ ਸਬਦੁ ਪਿਆਰਾ॥
ਤ੍ਰਿਭਵਣਿ ਸਾਚੁ ਕਲਾ ਧਰਿ ਥਾਪੀ ਸਾਚੇ ਹੀ ਪਤੀਆਇਦਾ॥੧੧॥

*(ਮਾਰੂ ਮ:੧, ੧੦੩੫-੨)*

(ਗ) ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥੧॥

*(ਜਪੁ, ੧-੭)*

(ਘ) ਹਰਿ ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹਿ ਕੋਇ॥
ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ॥
ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ॥
ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ॥
ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ॥੧੬॥

*(ਸਿਰੀ ਵਾਰ ਮ:੩, ੮੯-੧੫)*

**ਸੱਚੀਆਂ ਦਾੜੀਆਂ (੩੪੮)**

(ੳ) ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨ੍ਹਿ॥

ਅਨਦਿਨੁ ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨ੍ਹਿ॥
ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ॥੫੨॥
ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ॥
ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ॥

*(ਸਲੋਕ ਮ:੩, ੧੪੧੯-੧੨)*

## ਸੱਜਣ ਮਿਤ੍ਰ (੩੪੯)

(ੳ) ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥੧॥ ਰਹਾਉ॥

*(ਸੂਹੀ ਮ:੧, ੭੨੯-੩)*

(ਅ) ਸਜਣੁ ਸਚਾ ਪਾਤਿਸਾਹੁ ਸਿਰਿ ਸਾਂਹਾਂ ਦੈ ਸਾਹੁ॥
ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ॥

*(ਸਲੋਕ ਮ:੫, ੧੪੨੬-੭)*

(ੲ) ਦੁਰਜਨੁ ਦੂਜਾ ਭਾਉ ਹੈ ਵੇਛੋੜਾ ਹਉਮੈ ਰੋਗੁ॥
ਸਜਣੁ ਸਚਾ ਪਾਤਿਸਾਹੁ ਜਿਸੁ ਮਿਲਿ ਕੀਚੈ ਭੋਗੁ॥

*(ਮਾਰੂ ਵਾਰ ਮ:੫ ੧੦੯੪-੧੫)*

(ਸ) ਸਜਣੁ ਤੂਹੈ ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ॥
ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ॥੨॥

*(ਸੂਹੀ ਮ:੫, ੭੬੧-੭)*

(ਹ) ਸਜਣੁ ਮੈਡਾ ਚਾਈਆ ਹਭ ਕਹੀਦਾ ਮਿਤੁ॥
ਹਭੇ ਜਾਣਨਿ ਆਪਣਾ ਕਹੀ ਨ ਠਾਹੇ ਚਿਤੁ॥੨॥

*(ਮਾਰੂ ਵਾਰ ਮ:੫, ੧੦੯੬-੧੩)*

(ਕ) ਸਜਣੁ ਮੈਡਾ ਰੰਗੁਲਾ ਰੰਗੁ ਲਾਏ ਮਨੁ ਲੇਇ॥
ਜਿਉ ਮਾਜੀਠੈ ਕਪੜੇ ਰੰਗੇ ਭੀ ਪਾਹੇਹਿ॥
ਨਾਨਕ ਰੰਗੁ ਨ ਉਤਰੈ ਬਿਆ ਨ ਲਗੈ ਕੇਹ॥੨॥

*(ਸੋਰਠਿ ਵਾਰ ਮ:੩, ੬੪੪-੧੧)*

(ਖ) ਸਜਣੁ ਮੇਰਾ ਏਕੁ ਤੂੰ ਕਰਤਾ ਪੁਰਖੁ ਸੁਜਾਣੁ॥
ਸਤਿਗੁਰਿ ਮੀਤਿ ਮਿਲਾਇਆ ਮੈ ਸਦਾ ਸਦਾ ਤੇਰਾ ਤਾਣੁ॥੧੨॥

*(ਸੂਹੀ ਮ:੪, ੭੫੯-੭)*

(ਗ) ਸਜਣ ਮਿਲੇ ਸਜਣਾ ਜਿਨ ਸਤਿਗੁਰ ਨਾਲਿ ਪਿਆਰੁ॥
ਮਿਲਿ ਪ੍ਰੀਤਮ ਤਿਨੀ ਧਿਆਇਆ ਸਚੈ ਪ੍ਰੇਮਿ ਪਿਆਰੁ॥
ਮਨ ਹੀ ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ॥
ਏਹਿ ਸਜਣ ਮਿਲੇ ਨ ਵਿਛੁੜਹਿ ਜਿ ਆਪਿ ਮੇਲੇ ਕਰਤਾਰਿ॥

*(ਵਡਹੰਸ ਵਾਰ ਮ:੩, ੫੮੭-੧੧)*

(ਘ) ਸਜਣ ਮਿਲੇ ਨ ਵਿਛੁੜਹਿ ਜਿ ਅਨਦਿਨੁ ਮਿਲੇ ਰਹੰਨਿ॥
ਇਸੁ ਜਗ ਮਹਿ ਵਿਰਲੈ ਜਾਣੀਅਹਿ ਨਾਨਕ ਸਚੁ ਲਹੰਨਿ॥੩੪॥

*(ਸੂਹੀ ਮ:੩, ੭੫੬-੧੭)*

(ਙ) ਮਿਠਾ ਸੋ ਜੋ ਭਾਵਦਾ ਸਜਣੁ ਸੋ ਜਿ ਰਾਸਿ॥
ਨਾਨਕ ਗੁਰਮਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ॥੨॥

(ਚ) ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੈ ਵਿਚਿ ਆਵੈ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥
ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ॥੧॥

*(ਸੋਰਠਿ ਮ:੩, ੬੦੧-੧੮)*

(ਛ) ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ॥
ਲਬੈ ਮਾਲੈ ਘੁਲਿ ਮਿਲਿ ਮਿਚਲਿ ਊਘੈ ਸਉੜਿ ਪਲੰਘੁ॥
ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ॥
ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ॥੧॥

*(ਮਲਾਰ ਵਾਰ ਮ:੧, ੧੨੮੮-੧੩)*

(ਜ) ਕਿਆ ਗੁਣ ਤੇਰੇ ਆਖਿ ਸਮਾਲੀ॥ ਮਨ ਤਨ ਅੰਤਰਿ ਤੁਧੁ ਨਦਰਿ ਨਿਹਾਲੀ॥
ਤੂੰ ਮੇਰਾ ਮੀਤੁ ਸਾਜਨੁ ਮੇਰਾ ਸੁਆਮੀ ਤੁਧੁ ਬਿਨੁ ਅਵਰੁ ਨ ਜਾਨਣਿਆ॥੬॥

*(ਮਾਝ ਮ:੫, ੧੩੨-੩)*

(ਝ) ਮੀਤੁ ਕਰੈ ਸੋਈ ਹਮ ਮਾਨਾ॥ ਮੀਤ ਕੇ ਕਰਤਬ ਕੁਸਲ ਸਮਾਨਾ॥੧॥
ਏਕਾ ਟੇਕ ਮੇਰੈ ਮਨਿ ਚੀਤ॥ ਜਿਸੁ ਕਿਛੁ ਕਰਣਾ ਸੁ ਹਮਰਾ ਮੀਤ॥੧॥ ਰਹਾਉ॥
ਮੀਤੁ ਹਮਾਰਾ ਵੇਪਰਵਾਹਾ॥ ਗੁਰ ਕਿਰਪਾ ਤੇ ਮੋਹਿ ਅਸਨਾਹਾ॥੨॥
ਮੀਤੁ ਹਮਾਰਾ ਅੰਤਰਜਾਮੀ॥ ਸਮਰਥ ਪੁਰਖੁ ਪਾਰਬ੍ਰਹਮੁ ਸੁਆਮੀ॥੩॥
ਹਮ ਦਾਸੇ ਤੁਮ ਠਾਕੁਰ ਮੇਰੇ॥ ਮਾਨੁ ਮਹਤੁ ਨਾਨਕ ਪ੍ਰਭੁ ਤੇਰੇ॥

*(ਗਉੜੀ ਮ:੫, ੧੮੭-੧੭)*

(ਞ) ਅਪਨੇ ਲੋਭ ਕਉ ਕੀਨੋ ਮੀਤੁ॥ ਸਗਲ ਮਨੋਰਥ ਮੁਕਤਿ ਪਦੁ ਦੀਤੁ॥੧॥
ਐਸਾ ਮੀਤੁ ਕਰਹੁ ਸਭੁ ਕੋਇ॥ ਜਾ ਤੇ ਬਿਰਥਾ ਕੋਇ ਨ ਹੋਇ॥੧॥ ਰਹਾਉ॥
ਅਪੁਨੈ ਸੁਆਇ ਰਿਦੈ ਲੈ ਧਾਰਿਆ ਦੂਖ ਦਰਦ ਰੋਗ ਸਗਲ ਬਿਦਾਰਿਆ॥੨॥

*(ਗਉੜੀ ਮ:੫, ੧੯੫-੧੩)*

(ਟ) ਹਰਿ ਸਿਉ ਜੁਰੈ ਤ ਸਭੁ ਕੋ ਮੀਤੁ॥ ਹਰਿ ਸਿਉ ਜੁਰੈ ਤ ਨਿਹਚਲੁ ਚੀਤੁ॥
ਹਰਿ ਸਿਉ ਜੁਰੈ ਨ ਵਿਆਪੈ ਕਾੜ੍ਹਾ॥ ਹਰਿ ਸਿਉ ਜੁਰੈ ਤ ਹੋਇ ਨਿਸਤਾਰਾ॥੧॥
ਰੇ ਮਨ ਮੇਰੇ ਤੂੰ ਹਰਿ ਸਿਉ ਜੋਰੁ॥ ਕਾਜਿ ਤੁਹਾਰੈ ਨਾਹੀ ਹੋਰੁ॥੧॥ ਰਹਾਉ॥
ਵਡੇ ਵਡੇ ਜੋ ਦੁਨੀਆਦਾਰ॥ ਕਾਹੂ ਕਾਜਿ ਨਾਹੀ ਗਾਵਾਰ॥
ਹਰਿ ਕਾ ਦਾਸੁ ਨੀਚ ਕੁਲ ਸੁਣਹਿ॥ ਤਿਸ ਕੈ ਸੰਗਿ ਖਿਨ ਮਹਿ ਉਧਰਹਿ॥੨॥

*(ਗਉੜੀ ਮ:੫, ੨੩੮-੧੦)*

(ਠ) ਸੇ ਸੈਣ ਸੇ ਸਜਣਾ ਜਿ ਗੁਰਮੁਖਿ ਮਿਲਹਿ ਸੁਭਾਇ॥
ਸਤਿਗੁਰ ਕਾ ਭਾਣਾ ਅਨਦਿਨੁ ਕਰਹਿ ਕਰਹਿ ਸੇ ਸਚਿ ਰਹੇ ਸਮਾਇ॥
ਦੂਜੈ ਭਾਇ ਲਗੇ ਸਜਣ ਨ ਆਖੀਅਹਿ ਜਿ ਅਭਿਮਾਨੁ ਕਰਹਿ ਵੇਕਾਰ॥

ਮਨਮੁਖ ਆਪ ਸੁਆਰਥੀ ਕਾਰਜੁ ਨ ਸਕਹਿ ਸਵਾਰਿ॥
ਨਾਨਕ ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ॥੨॥

*(ਸੋਰਠਿ ਵਾਰ ਮ:੩, ੬੪੩-੧੨)*

(ਙ) ਦੁਨੀਆ ਕੇਰੀ ਦੋਸਤੀ ਮਨਮੁਖ ਦਝਿ ਮਰੰਨਿ॥
ਜਮ ਪੁਰਿ ਬਧੇ ਮਾਰੀਅਹਿ ਵੇਲਾ ਨ ਲਾਹੰਨਿ॥੨॥
ਗੁਰਮੁਖਿ ਜਨਮੁ ਸਕਾਰਥਾ ਸਚੇ ਸਬਦਿ ਲਗੰਨਿ॥
ਆਤਮ ਰਾਮੁ ਪ੍ਰਗਾਸਿਆ ਸਹਜੇ ਸੁਖਿ ਰਹੰਨਿ॥੩॥
ਗੁਰ ਕਾ ਸਬਦੁ ਵਿਸਾਰਿਆ ਦੂਜੇ ਭਾਇ ਰਚੰਨਿ॥
ਤਿਸਨਾ ਭੁਖ ਨ ਉਤਰੈ ਅਨਦਿਨੁ ਜਲਤ ਫਿਰੰਨਿ॥੪॥
ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ॥
ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ॥੫॥

*(ਸੂਹੀ ਮ:੩, ੭੫੫-੩)*

(ਢ) ਨਾਮੈ ਸੁਰਤਿ ਸੁਨੀ ਮਨਿ ਭਾਈ॥ ਜੋ ਨਾਮੁ ਸੁਨਾਵੈ ਸੋ ਮੇਰਾ ਮੀਤੁ ਸਖਾਈ॥੨॥

*(ਆਸਾ ਮ:੪, ੩੬੭-੮)*

(ਣ) ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ॥
ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ॥

... ... ...

ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ॥
ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ॥੪॥
ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ॥
ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ॥੫॥

*(ਆਸਾ ਵਾਰ ਮ:੨, ੪੭੪-੧੨)*

(ਤ) ਜਿਨ੍ਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥
ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ॥੨॥

*(ਗੂਜਰੀ ਵਾਰ ਮ:੫, ੫੨੦-੮)*

(ਥ) ਜਾ ਕਾ ਮੀਤੁ ਸਾਜਨੁ ਹੈ ਸਮੀਆ॥ ਤਿਸੁ ਜਨ ਕਉ ਕਹੁ ਕਾ ਕੀ ਕਮੀਆ॥੧॥

*(ਗਉੜੀ ਮ:੫, ੧੮੬-੮)*

(ਦ) ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ॥
ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ॥
ਜਿਚਰੁ ਪੈਨਨਿ ਖਾਵਨੇ ਤਿਚਰੁ ਰਖਨਿ ਗੰਢੁ॥
ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ॥
ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ॥
ਕੂੜਾ ਗੰਢੁ ਨ ਚਲਈ ਚਿਕੜਿ ਪਥਰ ਬੰਧੁ॥
ਅੰਧੇ ਆਪੁ ਨ ਜਾਣਨੀ ਫਕੜੁ ਪਿਟਨਿ ਧੰਧੁ॥
ਝੂਠੇ ਮੋਹਿ ਲਪਟਾਇਆ ਹਉ ਹਉ ਕਰਤ ਬਿਹੰਧੁ॥
ਕ੍ਰਿਪਾ ਕਰੇ ਜਿਸੁ ਆਪਣੀ ਧੁਰਿ ਪੂਰਾ ਕਰਮੁ ਕਰੇਇ॥

ਜਨ ਨਾਨਕ ਸੇ ਜਨ ਉਬਰੇ ਜੋ ਸਤਿਗੁਰ ਸਰਣਿ ਪਰੇ॥੨॥

*(ਰਾਮਕਲੀ ਵਾਰ ਮ:੫, ੯੫੯-੨)*

(ਧ) ਹਰਿ ਇਕਸੈ ਨਾਲਿ ਮੈ ਦੋਸਤੀ ਹਰਿ ਇਕਸੈ ਨਾਲਿ ਮੈ ਰੰਗੁ॥
ਹਰਿ ਇਕੋ ਮੇਰਾ ਸਜਣੋ ਹਰਿ ਇਕਸੈ ਨਾਲਿ ਮੈ ਸੰਗੁ॥
ਹਰਿ ਇਕਸੈ ਨਾਲਿ ਮੈ ਗੋਸਟੇ ਮੁਹੁ ਮੈਲਾ ਕਰੈ ਨ ਭੰਗੁ॥
ਜਾਣੈ ਬਿਰਥਾ ਜੀਅ ਕੀ ਕਦੇ ਨ ਮੋੜੈ ਰੰਗੁ॥
ਹਰਿ ਇਕੋ ਮੇਰਾ ਮਸਲਤੀ ਭੰਨਣ ਘੜਨ ਸਮਰਥੁ॥
ਹਰਿ ਇਕੋ ਮੇਰਾ ਦਾਤਾਰੁ ਹੈ ਸਿਰਿ ਦਾਤਿਆ ਜਗ ਹਥੁ॥
ਹਰਿ ਇਕਸੈ ਦੀ ਮੈ ਟੇਕ ਹੈ ਜੋ ਸਿਰਿ ਸਭਨਾ ਸਮਰਥੁ॥
ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ॥
ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ॥

*(ਰਾਮਕਲੀ ਵਾਰ ਮ:੫, ੯੫੮-੧੬)*

(ਨ) ਕਬੀਰ ਸੂਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ॥
ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ॥੨੧॥

*(ਸਲੋਕ ਕਬੀਰ ੧੩੬੫-੧੧)*

(ਪ) ਫਰੀਦਾ ਗਲੀ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ॥
ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨਾ ਮਾ ਪਿਰੀ॥੮੭॥

*(ਸਲੋਕ ਫਰੀਦ, ੧੩੮੨-੮)*

(ਫ) ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ॥
ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ॥੨੧॥

*(ਸਲੋਕ ਮ:੧, ੧੪੧੨-੩)*

(ਬ) ਇਹ ਜਗਿ ਮੀਤੁ ਨ ਦੇਖਿਓ ਕੋਈ॥
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ॥੧॥ ਰਹਾਉ॥
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥੧॥

*(ਸੋਰਠਿ ਮ:੯, ੬੩੩-੬)*

(ਭ) ਆਦਿ ਮਧਿ ਜੋ ਅੰਤਿ ਨਿਬਾਹੈ॥ ਸੋ ਸਾਜਨੁ ਮੇਰਾ ਮਨੁ ਚਾਹੈ॥੧॥

*(ਗਉੜੀ ਮ:੫, ੨੪੦-੧੦)*

(ਮ) ਨਾਨਕ ਮਿਤ੍ਰਾਈ ਤਿਸੁ ਸਿਉ ਸਭ ਕਿਛੁ ਜਿਸ ਕੈ ਹਾਥਿ॥
ਕੁਮਿਤ੍ਰਾ ਸੇਈ ਕਾਂਢਅਹਿ ਇਕ ਵਿਖ ਨ ਚਲਹਿ ਸਾਥਿ॥੨॥

*(ਗਉੜੀ ਵਾਰ ਮ:੫, ੩੧੮-੧੫)*

**ਸਜ਼ਾ ਅਤੇ ਜਜ਼ਾ (੩੫੦)**

ਫੈਸਲੇ ਵਾਲੇ ਦਿਨ ਜੀਵ ਨੂੰ ਉਸਦੇ ਕਰਮਾਂ ਦੇ ਅਨੁਸਾਰ ਸਜ਼ਾ ਅਥਵਾ ਜਜ਼ਾ (ਵਡਿਆਈ) ਮਿਲਦੀ ਹੈ। ਇਸ ਪਰਥਾਇ ਕੁਝ ਉਦਾਹਰਣ ਪਾਵਨ ਗੁਰਬਾਣੀ ਵਿਚੋਂ ਅੰਕਿਤ ਕੀਤੇ ਗਏ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਨਿਬੇੜਾ", "ਨਿਆਉ", "ਪਾਪ ਅਤੇ ਪੁੰਨ"।

(ੳ) ਪ੍ਰਭ ਆਏ ਸਰਣਾ ਭਉ ਨਹੀ ਕਰਣਾ॥ ਸਾਧਸੰਗਤਿ ਨਿਹਚਉ ਹੈ ਤਰਣਾ॥

ਮਨ ਬਚ ਕਰਮ ਅਰਾਧੇ ਕਰਤਾ ਤਿਸੁ ਨਾਹੀ ਕਦੇ ਸਜਾਈ ਹੇ॥੬॥

*(ਮਾਰੂ ਸੋਲਹੇ ਮ:੫, ੧੦੭੧-੧੭)*

(ਅ) ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਇ॥
ਪਰਾ ਪੂਰਬਲੀ ਭਾਵਨੀ ਪਰਗਟੁ ਹੋਈ ਆਇ॥੨੦੭॥

*(ਸਲੋਕ ਕਬੀਰ, ੧੩੭੫-੧੩)*

(ੲ) ਮਨ ਕਹਾ ਬਿਸਾਰਿਓ ਰਾਮ ਨਾਮੁ॥ ਤਨੁ ਬਿਨਸੈ ਜਮ ਸਿਉ ਪਰੈ ਕਾਮੁ॥੧॥ ਰਹਾਉ॥

*(ਬਸੰਤੁ ਹਿੰਡੋਲ ਮ:੯, ੧੧੮੬-੧੯)*

(ਸ) ਨਾਮੁ ਬਿਸਾਰਿ ਚਲਹਿ ਅਨ ਮਾਰਗਿ ਨਰਕਿ ਘੋਰ ਮਹਿ ਪਾਹਿ॥
ਅਨਿਕ ਸਜਾਂਈ ਗਣਤ ਨ ਆਵੈ ਗਰਭੈ ਗਰਭਿ ਭ੍ਰਮਾਹਿ॥੧॥

*(ਸਾਰੰਗ ਮ:੫, ੧੨੨੫-੧੫)*

(ਹ) ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥੪੯॥

*(ਸਲੋਕ ਫਰੀਦ, ੧੩੮੦-੮)*

(ਕ) ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥
ਅਗੈ ਦੋਜਕ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥
ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥੯੮॥

*(ਸਲੋਕ ਫਰੀਦ, ੧੩੮੩-੨)*

(ਖ) ਸਤਿਗੁਰੁ ਜਿਨੀ ਨ ਸੇਵਿਓ ਸੇ ਕਿਤੁ ਆਏ ਸੰਸਾਰਿ॥
ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ॥
ਬਿਰਥਾ ਜਨਮੁ ਗਵਾਇਆ ਮਰਿ ਜੰਮਹਿ ਵਾਰੋ ਵਾਰ॥੫॥

*(ਸਿਰੀ ਮ:੩, ੬੯-੧੮)*

## ਸਤਿਸੰਗਤਿ (੩੫੧)

ਉਹ ਅਸਥਾਨ ਜਿਥੇ ਸੱਤਯਵਾਦੀ ਪੁਰਸ਼ ਇਕੱਤ੍ਰ ਹੋ ਕੇ ਹਰੀ ਪ੍ਰਭੂ ਦੀ ਕਥਾ ਵਾਰਤਾ ਕਰਦੇ ਅਤੇ ਕਰਵਾਉਂਦੇ ਹਨ, ਜਿਥੇ ਬੈਠਕੇ ਵਾਹਿਗੁਰੂ ਦੀ ਸਿਫਤਿ ਸਾਲਾਹ ਕੀਤੀ ਜਾਵੇ, ਜਿਸ ਇਕੱਤ੍ਰਤਾ ਵਿਚ ਕੇਵਲ ਵਾਹਿਗੁਰੂ ਦੀ ਕੀਰਤੀ ਕੀਤੀ ਜਾਵੇ। ਸਤਿਸੰਗਤਿ ਪਰਥਾਇ ਪਾਵਨ ਗੁਰਬਾਣੀ ਵਿਚੋਂ ਹੇਠ ਲਿਖੇ ਕੁਝ ਉਦਾਹਰਣ ਦਰਜ ਕੀਤੇ ਗਏ ਹਨ:-

(ੳ) ਭਾਈ ਰੇ ਸੰਤ ਜਨਾ ਕੀ ਰੇਣੁ॥
ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ॥੧॥ ਰਹਾਉ॥

*(ਸਿਰੀ ਮ:੧, ੧੮-੧੨)*

(ਅ) ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥
ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥੫॥

*(ਸਿਰੀ ਮ:੫, ੭੨-੧)*

(ੲ) ਜਹ ਸਤਿਗੁਰੁ ਤਹ ਸਤਸੰਗਤਿ ਬਣਾਈ॥ ਜਹ ਸਤਿਗੁਰੁ ਸਹਜੇ ਹਰਿ ਗੁਣ ਗਾਈ॥
ਜਹ ਸਤਿਗੁਰੁ ਤਹਾ ਹਉਮੈ ਸਬਦਿ ਜਲਾਈ॥੨॥

*(ਗਉੜੀ ਮ:੩, ੧੬੦-੬)*

(ਸ) ਤੀਰਥਿ ਜਾਉ ਤ ਹਉ ਹਉ ਕਰਤੇ॥ ਪੰਡਿਤ ਪੂਛਉ ਤੇ ਮਾਇਆ ਰਾਤੇ॥੧॥
ਸੋ ਅਸਥਾਨੁ ਬਤਾਵਹੁ ਮੀਤਾ॥ ਜਾ ਕੈ ਹਰਿ ਹਰਿ ਕੀਤਰਨੁ ਨੀਤਾ॥੧॥ ਰਹਾਉ॥
... ... ...
ਸਾਧਸੰਗਿ ਹਰਿ ਕੀਰਤਨੁ ਗਾਈਐ॥
ਇਹੁ ਅਸਥਾਨੁ ਗੁਰੂ ਤੇ ਪਾਈਐ॥੧॥ ਰਹਾਉ॥ ਦੂਜਾ॥

*(ਆਸਾ ਮ:੫, ੩੮੫-੧੪)*

(ਹ) ਊਤਮ ਸੰਗਤਿ ਊਤਮੁ ਹੋਵੈ॥ ਗੁਣ ਕਉ ਧਾਵੈ ਅਵਗਣ ਧੋਵੈ॥
ਬਿਨੁ ਗੁਰੁ ਸੇਵੇ ਸਹਜ ਨ ਹੋਵੈ॥੭॥

*(ਆਸਾ ਮ:੧, ੪੧੪-੩)*

(ਕ) ਸਚੀ ਬੈਸਕ ਤਿਨਾ ਸੰਗਿ ਜਿਨ ਸੰਗਿ ਜਪੀਐ ਨਾਉ॥
ਤਿਨ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ॥੨॥

*(ਗੂਜਰੀ ਵਾਰ ਮ:੫, ੫੨੦-੧੪)*

(ਖ) ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ॥
ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ॥
ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥੪॥

*(ਸਿਰੀ ਰਾਗੁ ਮ:੫, ੪੪-੧੩)*

(ਗ) ਸੁ ਥਾਉ ਸਚੁ ਮਨੁ ਨਿਰਮਲੁ ਹੋਇ॥ ਸਚਿ ਨਿਵਾਸੁ ਕਰੇ ਸਚੁ ਸੋਇ॥
ਸਚੀ ਬਾਣੀ ਜੁਗ ਚਾਰੇ ਜਾਪੈ॥ ਸਭੁ ਕਿਛੁ ਸਾਚਾ ਆਪੇ ਆਪੈ॥੧॥
ਕਰਮੁ ਹੋਵੈ ਸਤਸੰਗਿ ਮਿਲਾਏ॥ ਹਰਿ ਗੁਣ ਗਾਵੈ ਬੈਸਿ ਸੁ ਥਾਏ॥੧॥ ਰਹਾਉ॥

*(ਗਉੜੀ ਮ:੩, ੧੫੮-੯)*

(ਘ) ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ ਗਨਕ ਉਧਾਰੇ॥
ਪਰਸ ਨਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ॥੧॥
... ... ...

*(ਨਟ ਮ:੪, ੯੮੧-੧੩)*

(ਙ) ਸਤਸੰਗਤਿ ਮਹਿ ਹਰਿ ਉਸਤਤਿ ਹੈ ਸੰਗਿ ਸਾਧੂ ਮਿਲੇ ਪਿਆਰਿਆ॥
ਓਇ ਪੁਰਖ ਪ੍ਰਾਣੀ ਧੰਨਿ ਜਨ ਹਰਿ ਉਪਦੇਸੁ ਕਰਹਿ ਪਰਉਪਕਾਰਿਆ॥
ਹਰਿ ਨਾਮੁ ਦ੍ਰਿੜਾਵਹਿ ਹਰਿ ਨਾਮੁ ਸੁਣਾਵਹਿ ਹਰਿ ਨਾਮੇ ਜਗੁ ਨਿਸਤਾਰਿਆ॥

*(ਗਉੜੀ ਵਾਰ ਮ:੪, ੩੧੧-੧੫)*

(ਚ) ਸਤਸੰਗਤਿ ਊਤਮੁ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ॥
ਹਰਿ ਕਿਰਪਾ ਧਾਰਿ ਮੇਲਹੁ ਸਤਸੰਗਤਿ ਹਮ ਧੋਵਹ ਪਗ ਜਨ ਕੇ॥੨॥

*(ਸੂਹੀ ਮ:੪, ੭੩੧-੯)*

(ਛ) ਸੇ ਸੰਜੋਗ ਕਰਹੁ ਮੇਰੇ ਪਿਆਰੇ॥ ਜਿਤੁ ਰਸਨਾ ਹਰਿ ਨਾਮੁ ਉਚਾਰੇ॥੧॥

*(ਸੂਹੀ ਮ:੫, ੭੪੩-੧੩)*

(ਜ) ਸਤਿਗੁਰ ਬਾਝਹੁ ਸੰਗਤਿ ਨ ਹੋਈ॥ ਬਿਨੁ ਸਬਦੇ ਪਾਰੁ ਨ ਪਾਏ ਕੋਈ॥
ਸਹਜੇ ਗੁਣ ਰਵਹਿ ਦਿਨੁ ਰਾਤੀ ਜੋਤੀ ਜੋਤਿ ਮਿਲਾਇਆ॥੧੨॥

*(ਮਾਰੂ ਮ:੩, ੧੦੬੮-੧੬)*

(ੜ) ਸੰਤ ਮੰਡਲ ਮਹਿ ਹਰਿ ਮਨਿ ਵਸੈ॥ ਸੰਤ ਮੰਡਲ ਮਹਿ ਦੁਰਤੁ ਸਭੁ ਨਸੈ॥
(ਸਾਰਾ ਸ਼ਬਦ ਸੰਤ ਮੰਡਲ ਅਥਵਾ ਸਤਿਸੰਗਤ ਪਰਥਾਇ ਹੈ)

*(ਭੈਰਉ ਮ:੫, ੧੧੪੬-੭)*

(ਢ) ਕਬੀਰ ਸੰਗਤਿ ਕਰੀਏ ਸਾਧ ਕੀ ਅੰਤਿ ਕਰੈ ਨਿਰਬਾਹੁ॥
ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ॥੯੩॥

*(ਸਲੋਕ ਕਬੀਰ, ੧੩੬੯-੮)*

(ਟ) ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ॥
ਹੋਨਹਾਰੁ ਸੋ ਹੋਇਹੈ ਸਾਕਤ ਸੰਗਿ ਨ ਜਾਉ॥੯੯॥

*(ਸਲੋਕ ਕਬੀਰ, ੧੩੬੯-੧੪)*

(ਠ) ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ॥
ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ॥੧੦੦॥

*(ਸਲੋਕ ਕਬੀਰ, ੧੩੬੯-੧੫)*

**ਸਤਿਸੰਗਤਿ ਅਤੇ ਕੁਸੰਗਤਿ ਦਾ ਪ੍ਰਭਾਵ (੩੫੨)**

(ੳ) ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥੮੬॥

*(ਸਲੋਕ ਕਬੀਰ, ੧੩੬੯-੧)*

(ਅ) ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥
ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥੮੮॥

*(ਸਲੋਕ ਕਬੀਰ, ੧੩੮੬-੩)*

(ੲ) ਕਬੀਰ ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ॥
ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ॥੨॥

*(ਰਾਮਕਲੀ ਵਾਰ ਮ:੫, ੯੬੫-੧੭)*

(ਸ) ਸੰਤਾ ਸੇਤੀ ਰੰਗੁ ਨ ਲਾਏ॥ ਸਾਕਤ ਸੰਗਿ ਵਿਕਰਮ ਕਮਾਏ॥
ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ॥੩॥

*(ਮਾਝ ਮ:੫, ੧੦੫-੯)*

(ਹ) ਭਾਰ ਅਠਾਰਹ ਮਹਿ ਚੰਦਨੁ ਊਤਮ ਚੰਦਨ ਨਿਕਟਿ ਸਭ ਚੰਦਨੁ ਹੁਈਆ॥
ਸਾਕਤ ਕੂੜੇ ਊਭ ਸੁਕ ਹੂਏ ਮਨਿ ਅਭਿਮਾਨੁ ਵਿਛੁੜਿ ਦੂਰਿ ਗਈਆ॥੨॥

*(ਬਿਲਾਵਲੁ ਮ:੪, ੮੩੪-੨)*

(ਕ) ਊਤਮ ਸੰਗਤਿ ਗਤਿ ਮਿਤਿ ਊਤਮ ਜਗੁ ਭਉਜਲੁ ਪਾਰਿ ਤਰਾਇਆ॥੮॥

*(ਮਾਰੂ ਮ:੧, ੧੦੪੨-੫)*

(ਖ) ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥
ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥੧੧॥
ਕਬੀਰ ਬਾਂਸ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥
ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ॥੧੨॥

*(ਸਲੋਕ ਕਬੀਰ, ੧੩੬੫-੧)*

(ਗ) ਕਬੀਰ ਪਾਰਸ ਚੰਦਨੈ ਤਿਨ੍ ਹੈ ਏਕ ਸੁਗੰਧ॥
ਤਿਹ ਮਿਲਿ ਤੇਊ ਊਤਮ ਭਏ ਲੋਹ ਕਾਠ ਨਿਰਗੰਧ॥੭੭॥

*(ਸਲੋਕ ਕਬੀਰ, ੧੩੬੮-੧੦)*

(ਘ) ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ॥
ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ॥
ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ॥
ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ॥
ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ॥
ਨਿਰਮਲੁ ਨਾਵਣੁ ਨਾਨਕਾ ਗੁਰੁ ਤੀਰਥੁ ਦੀਰਆਉ॥੧੦॥

*(ਸਲੋਕ ਮ:੧, ੧੪੧੧-੪)*

(ਙ) ਬਿਖਈ ਦਿਨੁ ਰੈਨਿ ਇਵ ਹੀ ਗੁਦਾਰੈ॥
ਗੋਬਿੰਦੁ ਨ ਭਜੈ ਅਹੰਬੁਧਿ ਮਾਤਾ ਜਨਮੁ ਜੂਐ ਜਿਉ ਹਾਰੈ॥੧॥ ਰਹਾਉ॥
ਨਾਮੁ ਅਮੋਲਾ ਪ੍ਰੀਤਿ ਨ ਤਿਸ ਸਿਉ ਪਰ ਨਿੰਦਾ ਹਿਤਕਾਰੈ॥
ਛਾਪਰੁ ਬਾਂਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕੁ ਜਾਰੈ॥੧॥
ਕਾਲਰ ਪੋਟ ਉਠਾਵੈ ਮੂੰਡਹਿ ਅੰਮ੍ਰਿਤੁ ਮਨ ਤੇ ਡਾਰੈ॥
ਓਢੈ ਬਸਤ੍ਰ ਕਾਜਰ ਮਹਿ ਪਰਿਆ ਬਹੁਰਿ ਬਹੁਰਿ ਫਿਰਿ ਝਾਰੈ॥੨॥
ਕਾਟੈ ਪੇੜੁ ਡਾਲ ਪਰਿ ਠਾਢੌ ਖਾਇ ਖਾਇ ਮੁਸਕਾਰੈ॥
ਗਿਰਿਓ ਜਾਇ ਰਸਾਤਲਿ ਪਰਿਓ ਛਿਟੀ ਛਿਟੀ ਸਿਰ ਭਾਰੈ॥੩॥
ਨਿਰਵੈਰੈ ਸੰਗਿ ਵੈਰੁ ਰਚਾਏ ਪਹੁਚਿ ਨ ਸਕੈ ਗਵਾਰੈ॥
ਕਹੁ ਨਾਨਕ ਸੰਤਨ ਕਾ ਰਾਖਾ ਪਾਰਬ੍ਰਹਮੁ ਨਿਰੰਕਾਰੈ॥੪॥

*(ਸਾਰੰਗ ਮ:੫, ੧੨੦੫-੧੦)*

(ਚ) ਹਰਿ ਗੁਨ ਊਚ ਨੀਚ ਹਮ ਗਾਏ ਗੁਰ ਸਤਿਗੁਰ ਸੰਗਿ ਸਖੇ॥
ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ ਗੁਨ ਚੰਦਨ ਕੇ ਬਸਖੇ॥੨॥
ਹਮਰੇ ਅਵਗਨ ਬਿਖਿਆ ਬਿਖੈ ਕੇ ਬਹੁ ਬਾਰ ਬਾਰ ਨਿਮਖੇ॥
ਅਵਗਨਿਆਰੇ ਪਾਥਰ ਭਾਰੇ ਹਰਿ ਤਾਰੇ ਸੰਗਿ ਜਨਖੇ॥੩॥

*(ਨਟ ਨਾਰਾਇਨ ਮ:੪, ੯੭੬-੩)*

(ਛ) ਆਜੁ ਮੈ ਬੈਸਿਓ ਹਰਿ ਹਾਟ॥
ਨਾਮੁ ਰਾਸਿ ਸਾਝੀ ਕਰਿ ਜਨ ਸਿਉ ਜਾਂਉ ਨ ਜਮ ਕੈ ਘਾਟ॥

*(ਮਲਾਰ ਮ:੫, ੧੨੬੯-੬)*

(ਜ) ਮਹਾ ਪਵਿਤ੍ਰ ਸਾਧ ਕਾ ਸੰਗੁ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ॥੧॥

*(ਆਸਾ ਮ:੫, ੩੯੨-੧੯)*

(ਝ) ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਸੰਗਤਿ ਕੀ ਵਡਿਆਈ॥੬॥

*(ਗੂਜਰੀ ਮ:੧, ੫੦੫-੭)*

(ਞ) ਹਰਿ ਕੇ ਜਨ ਊਤਮ ਜਗਿ ਕਹੀਅਹਿ ਜਿਨ ਮਿਲਿਆ ਪਾਥਰ ਸੇਨ॥

ਜਨ ਕੀ ਮਹਿਮਾ ਬਰਨਿ ਨ ਸਾਕਉ ਓਇ ਊਤਮ ਹਰਿ ਹਰਿ ਕੇਨ॥੩॥

*(ਕਾਨੜਾ ਮ:੪, ੧੨੯੪-੧੩)*

**ਸਤਿਸੰਗਤਿ ਚਟਸਾਲ ਹੈ (੩੫੩)**

(ੳ) ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ॥
ਧੰਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ॥੮॥

*(ਕਾਨੜੇ ਕੀ ਵਾਰ ਮ:੪, ੧੩੧੬-੭)*

**ਸਤਿਸੰਗਤਿ ਤੋਂ ਵਿਹੂਣੇ (੩੫੪)**

(ੳ) ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ॥
ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ॥

*(ਸਿਰੀ ਮ:੧, ੨੦-੧੪)*

(ਅ) ਸਤਸੰਗਤਿ ਗੁਰ ਕੀ ਹਰਿ ਪਿਆਰੀ ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ॥
ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ ਸੇ ਭਾਗਹੀਣ ਪਾਪੀ ਜਮਿ ਖਾਇਆ॥੩॥

*(ਗੂਜਰੀ ਮ:੪, ੪੯੪-੩)*

(ੲ) ਅਨਿਕ ਰਸਾ ਖਾਏ ਜੈਸੇ ਢੋਰ॥ ਮੋਹ ਕੀ ਜੇਵਰੀ ਬਾਧਿਓ ਚੋਰ॥੧॥
ਮਿਰਤਕ ਦੇਹ ਸਾਧਸੰਗ ਬਿਹੂਨਾ॥ ਆਵਤ ਜਾਤ ਜੋਨੀ ਦੁਖ ਖੀਨਾ॥੧॥ ਰਹਾਉ॥
ਅਨਿਕ ਬਸਤ੍ਰ ਸੁੰਦਰ ਪਹਿਰਾਇਆ॥ ਜਿਉ ਡਰਨਾ ਖੇਤ ਮਾਹਿ ਡਰਾਇਆ॥੨॥
ਸਗਲ ਸਰੀਰ ਆਵਤ ਸਭ ਕਾਮ॥ ਨਿਹਫਲ ਮਾਨੁਖ ਜਪੈ ਨਹੀ ਨਾਮ॥੩॥
ਕਹੁ ਨਾਨਕ ਜਾ ਕਉ ਭਏ ਦਇਆਲਾ॥ ਸਾਧਸੰਗਿ ਮਿਲਿ ਭਜਹਿ ਗੋੁਪਾਲਾ॥੪॥

*(ਗਉੜੀ ਮ:੫, ੧੯੦-੧੫)*

(ਸ) ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ॥
ਜਿਨ੍ਹਿ ਕੀਤੇ ਤਿਸੈ ਨ ਜਾਣਨ੍ਹੀ ਬਿਨੁ ਨਾਵੈ ਸਭਿ ਚੋਰ॥੬॥

*(ਆਸਾ ਮ:੩, ੪੨੭-੬)*

(ਹ) ਸੰਗਤਿ ਸੰਤ ਮਿਲਹੁ ਸਤਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ॥
ਬਿਨੁ ਸੰਗਤਿ ਕਰਮ ਕਰੈ ਅਭਿਮਾਨੀ ਕਢਿ ਚੀਕੜੁ ਪਾਵੈਗੋ॥੩॥

*(ਕਾਨੜਾ ਮ:੪, ੧੩੦੯-੩)*

**ਸਤਿਸੰਗਤਿ ਦੀ ਅਵਸ਼ਕਤਾ (੩੫੫)**

(ੳ) ਕੁੰਭ ਬਿਨਾ ਜਲੁ ਨਾ ਟੀਕਾਵੈ॥ ਸਾਧੂ ਬਿਨੁ ਐਸੇ ਅਬਗਤੁ ਜਾਵੈ॥੧॥

*(ਗੋਂਡ ਕਬੀਰ, ੮੭੨-੮)*

(ਅ) ਸਤਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ॥
ਵਡੈ ਭਾਗਿ ਸਤਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ ਭਗਵਾਨ॥੩॥

*(ਪ੍ਰਭਾਤੀ ਮ:੪, ੧੩੩੫-੧੦)*

**ਸਤਿਸੰਗਤਿ ਦੀ ਪ੍ਰਾਪਤੀ ਕਿਵੇ ਹੁੰਦੀ ਹੈ (੩੫੬)**

(ੳ) ਵਡੈ ਭਾਗਿ ਸਤਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ ਭਗਵਾਨ॥੩॥

*(ਪ੍ਰਭਾਤੀ ਮ:੪, ੧੩੩੫-੧੧)*

(ਅ) ਗੁਰਮੁਖਿ ਕਰਮ ਕਮਾਵੈ ਬਿਗਸੈ ਹਰਿ ਬੈਰਾਗੁ ਅਨੰਦੁ॥

ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਹਉਮੈ ਮਾਰਿ ਨਿਚੰਦੁ॥
ਵਡੈ ਭਾਗਿ ਸਤਸੰਗਤਿ ਪਾਈ ਹਰਿ ਪਾਇਆ ਸਹਜਿ ਅਨੰਦੁ॥੨॥

*(ਸਿਰੀ ਮ:੩, ੨੯-੧੨)*

(ੲ) ਪੋਤੈ ਜਿਨ੍ ਕੈ ਪੁੰਨੁ ਹੈ ਤਿਨ੍ ਸਤਸੰਗਤਿ ਮੇਲਾਇ॥੧॥

*(ਸਿਰੀ ਮ:੩, ੩੦-੧੪)*

(ਸ) ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ॥
ਪੂਰੈ ਭਾਗਿ ਸਤਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ॥

*(ਸਿਰੀ ਮ:੩, ੩੫-੧੦)*

(ਹ) ਵਡਭਾਗੀ ਹਰਿ ਸੰਗਤਿ ਪਾਵਹਿ॥ ਭਾਗਹੀਨ ਭ੍ਰਮਿ ਚੋਟਾ ਖਾਵਹਿ॥
ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥੩॥

*(ਮਾਝ ਮ:੪, ੯੫-੯)*

(ਕ) ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ॥
ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ॥

*(ਸਿਰੀ ਮ:੫, ੭੧-੩)*

(ਖ) ਕਰਮੁ ਹੋਵੈ ਸਤਸੰਗਿ ਮਿਲਾਏ॥ ਹਰਿ ਗੁਣ ਗਾਵੈ ਬੈਸਿ ਸੁ ਥਾਏ॥੧॥ ਰਹਾਉ॥

*(ਗਉੜੀ ਮ:੩, ੧੫੮-੧੧)*

(ਗ) ਵਡੈ ਭਾਗਿ ਸਤਸੰਗਤਿ ਪਾਈ ਹਰਿ ਹਰਿ ਨਾਮੁ ਰਹਿਆ ਭਰਪੂਰਿ॥
ਅਠਸਠਿ ਤੀਰਥ ਮਜਨੁ ਕੀਆ ਸਤਸੰਗਤਿ ਪਗ ਨਾਏ ਧੂਰਿ॥੨॥

*(ਸਾਰੰਗ ਮ:੪, ੧੧੯੮-੧੦)*

(ਘ) ਕਬੀਰ ਸਾਧੂ ਸੰਗੁ ਪਰਾਪਤੀ ਲਿਖਿਆ ਹੋਇ ਲਿਲਾਟ॥
ਮੁਕਤਿ ਪਦਾਰਥੁ ਪਾਈਐ ਠਾਕ ਨ ਅਵਘਟ ਘਾਟ॥੨੩੧॥

*(ਸਲੋਕ ਕਬੀਰ, ੧੩੭੬-੧੯)*

(ਙ) ਕਿਰਪਾ ਨਿਧਿ ਕਿਰਪਾਲ ਧਿਆਵਉ॥ ਸਾਧਸੰਗਿ ਤਾ ਬੈਠਣੁ ਪਾਵਉ॥
ਮੋਹਿ ਨਿਰਗੁਣ ਕਉ ਪ੍ਰਭਿ ਕੀਨੀ ਦਇਆ॥ ਸਾਧਸੰਗਿ ਨਾਨਕ ਨਾਮੁ ਲਇਆ॥੪॥

*(ਗਉੜੀ ਮ:੫, ੧੮੩-੮)*

(ਚ) ਜਿਨ੍ ਕੇ ਭਾਗ ਬਡੇ ਹੈ ਭਾਈ ਤਿਨ੍ ਸਾਧੂ ਸੰਗਿ ਮੁਖ ਜੁਰੇ॥
ਤਿਨ੍ ਕੀ ਧੂਰਿ ਬਾਂਛੈ ਨਿਤ ਨਾਨਕੁ ਪ੍ਰਭੁ ਮੇਰਾ ਕਿਰਪਾ ਕਰੇ॥੨॥

*(ਸਾਰੰਗ ਮ:੫, ੧੨੦੮-੧੫)*

(ਛ) ਹਰਿ ਕੇ ਸੰਤ ਸਦਾ ਥਿਰੁ ਪੂਜਹੁ ਜੋ ਹਰਿ ਨਾਮੁ ਜਪਾਤ॥
ਜਿਨ ਕਉ ਕ੍ਰਿਪਾ ਕਰਤ ਹੈ ਗੋਬਿਦੁ ਤੇ ਸਤਸੰਗਿ ਮਿਲਾਤ॥੩॥

*(ਸਾਰਗ ਕਬੀਰ, ੧੨੫੨-੧)*

(ਜ) ਜਾ ਆਪੇ ਹੋਇ ਦਇਆਲੁ ਤਾਂ ਭਗਤ ਸੰਗੁ ਪਈਐ॥੯॥

*(ਗੂਜਰੀ ਵਾਰ ਮ:੫, ੫੨੦-੧੨)*

(ਝ) ਕੋਟਿ ਜਨਮ ਭ੍ਰਮਿ ਭ੍ਰਮਿ ਭ੍ਰਮਿ ਆਇਓ॥ ਬਡੈ ਭਾਗਿ ਸਾਧਸੰਗੁ ਪਾਇਓ॥੧॥

*(ਰਾਮਕਲੀ ਮ:੫, ੮੮੫-੧੯)*

(ਞ) ਜੋ ਧੁਰਿ ਲਿਖਿਆ ਸੁ ਕਰਮ ਕਮਾਇਆ॥ ਕੋਇ ਨ ਮੇਟੈ ਧੁਰਿ ਫੁਰਮਾਇਆ॥
ਸਤਸੰਗਤਿ ਮਹਿ ਤਿਨ ਹੀ ਵਾਸਾ ਜਿਨ ਕਉ ਧੁਰਿ ਲਿਖਿ ਪਾਈ ਹੇ॥੧੫॥

*(ਮਾਰੂ ਮ:੩, ੧੦੪੪-੧੫)*

(ਟ) ਸੰਤ ਸਭਾ ਓਟ ਗੁਰ ਪੂਰੇ ਮਸਤਕਿ ਲੇਖੁ ਲਿਖਾਏ॥
ਜਨ ਨਾਨਕ ਕੰਤੁ ਰੰਗੀਲਾ ਪਾਇਆ ਫਿਰਿ ਦੂਖੁ ਨ ਲਾਗੈ ਆਏ॥੪॥

*(ਮਲਾਰ ਮ:੫, ੧੨੬੬-੯)*

(ਠ) ਸਤਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ॥੩॥

*(ਧਨਾਸਰੀ ਛੰਤ ਮ:੪, ੬੯੦-੮)*

## ਸਤਿਸੰਗਤਿ ਪ੍ਰਾਪਤੀ ਵਾਸਤੇ ਅਰਦਾਸ (੩੫੭)

(ੳ) ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ॥
ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ ਹਾਵੇ॥੧॥

*(ਰਾਮਕਲੀ ਵਾਰ ਮ:੫, ੯੬੧-੧੭)*

(ਅ) ਐਸੀ ਦੀਖਿਆ ਜਨ ਸਿਉ ਮੰਗਾ॥ ਤੁਮ੍ਰੋ ਧਿਆਨੁ ਤੁਮਾਰੋ ਰੰਗਾ॥
ਤੁਮ੍ਰੀ ਸੇਵਾ ਤੁਮ੍ਾਰੇ ਅੰਗਾ॥੧॥ ਰਹਾਉ॥
ਜਨ ਕੀ ਟਹਲ ਸੰਭਾਖਨੁ ਜਨ ਸਿਉ ਊਠਨੁ ਬੈਠਨੁ ਜਨ ਕੈ ਸੰਗਾ॥
ਜਨ ਚਰ ਰਜ ਮੁਖਿ ਮਾਥੈ ਲਾਗੀ ਆਸਾ ਪੂਰਨ ਅਨੰਤ ਤਰੰਗਾ॥੧॥

*(ਬਿਲਾਵਲੁ ਮ:੫, ੮੨੮-੮)*

(ਹੋਰ ਜਾਣਕਾਰੀ ਵਾਸਤੇ ਦੇਖੋ, "ਅਰਦਾਸ ਸੰਗਤ ਦੀ ਪ੍ਰਾਪਤੀ ਵਾਸਤੇ")

## ਸਤਿਸੰਗਤਿ ਬਨਾਮ ਕੁਸੰਗਤਿ (੩੫੮)

(ੳ) ਮੇਰੇ ਮਨ ਨਾਮ ਬਿਨਾ ਜੋ ਦੂਜੈ ਲਾਗੇ ਤੇ ਸਾਕਤ ਨਰ ਜਮਿ ਘੁਟੀਐ॥
ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ ਮਨ ਤਿਨ ਕੈ ਨਿਕਟਿ ਨ ਭਿਟੀਐ॥੪॥

*(ਗਉੜੀ ਮ:੪, ੧੭੦-੧੦)*

(ਅ) ਕਬੀਰ ਡੂਬਾ ਥਾ ਪੈ ਉਬਰਿਓ ਗੁਨ ਕੀ ਲਹਰਿ ਝਬਕਿ॥
ਜਬ ਦੇਖਿਓ ਬੇੜਾ ਜਰਜਰਾ ਤਬ ਉਤਰਿ ਪਰਿਓ ਹਉ ਫਰਕਿ॥੬੭॥

*(ਸਲੋਕ ਕਬੀਰ, ੧੩੬੭-੧੯)*

(ੲ) ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥੧੩੧॥

*(ਸਲੋਕ ਕਬੀਰ, ੧੩੭੧-੯)*

(ਸ) ਬਗੁਲਾ ਕਾਗ ਨ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ॥
ਓਨਾ ਰਿਜਕੁ ਨ ਪਇਓ ਓਥੈ ਓਨਾ ਹੋਰੋ ਖਾਣਾ॥
ਸਚਿ ਕਮਾਣੈ ਸਚੋ ਪਾਈਐ ਕੂੜੈ ਕੂੜਾ ਮਾਣਾ॥

*(ਰਾਮਕਲੀ ਵਾਰ ਮ:੧, ੯੫੬-੧੩)*

(ਹ) ਬਗੁਲਾ ਕਾਗ ਨੀਚ ਕੀ ਸੰਗਤਿ ਜਾਇ ਕਰੰਗ ਬਿਖੂ ਮੁਖਿ ਲਾਈਐ॥
ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ ਕਰਾਈਐ॥੪॥

*(ਰਾਮਕਲੀ ਮ:੪, ੮੮੧-੧੮)*

### ਸਤਿਸੰਗਤਿ ਵਿਚ ਸਤਿਗੁਰੂ ਹੈ (੩੫੯)

(ੳ) ਭਾਈ ਰੇ ਸੰਤ ਜਨਾ ਕੀ ਰੇਣੁ॥ ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ॥੧॥

*(ਸਿਰੀ ਮ:੧, ੧੮-੧੨)*

(ਅ) ਭਾਈ ਰੇ ਹਰਿ ਹੀਰਾ ਗੁਰ ਮਾਹਿ॥
ਸਤਸੰਗਤਿ ਸਤੁਗਰੁ ਪਾਈਐ ਅਹਿਨਿਸਿ ਸਬਦਿ ਸਲਾਹਿ॥੧॥ ਰਹਾਉ॥

*(ਸਿਰੀ ਮ:੧, ੨੨-੪)*

(ੲ) ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ॥
ਪੂਰੇ ਭਾਗਿ ਸਤਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ॥

*(ਸਿਰੀ ਮ:੩, ੩੫-੧੦)*

(ਸ) ਜਹ ਸਤਿਗੁਰੁ ਤਹ ਸਤਸੰਗਤਿ ਬਣਾਈ॥ ਜਹ ਸਤਿਗੁਰੁ ਸਹਜੇ ਹਰਿ ਗੁਣ ਗਾਈ॥
ਜਹ ਸਤਿਗੁਰੁ ਤਹਾ ਹਉਮੈ ਸਬਦਿ ਜਲਾਈ॥੨॥

*(ਗਉੜੀ ਮ:੩, ੧੬੦-੬)*

(ਹ) ਮਨ ਕਰਹਲਾ ਮੇਰੇ ਪਿਆਰਿਆ ਸਤਸੰਗਿਤ ਸਤਿਗੁਰੁ ਭਾਲਿ॥
ਸਤਸੰਗਤਿ ਲਗਿ ਹਰਿ ਧਿਆਈਐ ਹਰਿ ਹਰਿ ਚਲੈ ਤੇਰੈ ਨਾਲਿ॥੩॥

*(ਗਉੜੀ ਮ:੪, ੨੩੪-੧੮)*

### ਸਤਸੰਗਤਿ ਵਿਚ ਜੁੜਨ ਵਾਸਤੇ ਮਸ਼ਵਰਾ ਅਤੇ ਜੁਗਤੀ (੩੬੦)

(ੳ) ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥
ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ॥੧॥
ਇਨ ਬਿਧਿ ਪਾਸਾ ਢਾਲਹੁ ਬੀਰ॥
ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ ਅੰਤ ਕਾਲਿ ਨਹ ਲਾਗੈ ਪੀਰ॥੧॥ ਰਹਾਉ॥

*(ਬਸੰਤੁ ਮ:੫, ੧੩੮੫-੧੦)*

(ਅ) ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ॥
ਹੋਨਹਾਰੁ ਸੋ ਹੋਇਹੈ ਸਾਕਤ ਸੰਗਿ ਨ ਜਾਉ॥੯੯॥
ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ॥
ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ॥੧੦੦॥

*(ਸਲੋਕ ਕਬੀਰ, ੧੩੬੯-੧੪)*

(ੲ) ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ॥
ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ॥੧੧੬॥

*(ਸਲੋਕ ਕਬੀਰ, ੧੩੭੦-੧੨)*

(ਸ) ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ॥
ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ॥੧੩੦॥
ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥੧੩੧॥

*(ਸਲੋਕ ਕਬੀਰ, ੧੩੭੧-੮)*

(ਹ) ਊਚ ਭਵਨ ਕਨਕਾਮਨੀ ਸਿਖਰਿ ਧਜਾ ਫਹਰਾਇ॥
ਤਾ ਤੇ ਭਲੀ ਮਧੂਕਰੀ ਸੰਤਸੰਗਿ ਗੁਨ ਗਾਇ॥੧੫੦॥

*(ਸਲੋਕ ਕਬੀਰ, ੧੩੭੨-੧੦)*

(ਕ) ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥੭੦॥

*(ਸਲੋਕ ਫਰੀਦ, ੧੩੮੧-੧੨)*

## ਸਤਿਸੰਗਤਿ ਵਿਚ ਵਾਹਿਗੁਰੂ ਵਸਦਾ ਹੈ (੩੬੧)

(ੳ) ਹਰਿ ਹਰਿ ਅੰਮ੍ਰਿਤੁ ਨਾਮ ਰਸੁ ਅੰਮ੍ਰਿਤੁ ਹਰਿ ਉਰ ਧਾਰਿ॥
ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ॥

*(ਕਾਨੜਾ ਵਾਰ ਮ:੪, ੧੩੧੪-੪)*

(ਅ) ਸਤਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ॥
ਵਡੈ ਭਾਗਿ ਸਤਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ ਭਗਵਾਨ॥੩॥

*(ਪ੍ਰਭਾਤੀ ਮ:੪, ੧੩੩੫-੧੦)*

(ੲ) ਕਿਰਤ ਸੰਜੋਗੀ ਪਾਇਆ ਭਾਲਿ॥ ਸਾਧਸੰਗਤਿ ਮਹਿ ਬਸੇ ਗੁਪਾਲ॥
ਗੁਰ ਮਿਲਿ ਆਏ ਤੁਮਰੈ ਦੁਆਰ॥ ਜਨ ਨਾਨਕ ਦਰਸਨੁ ਦੇਹੁ ਮੁਰਾਰਿ॥੪॥

*(ਪ੍ਰਭਾਤੀ ਮ:੫, ੧੩੩੮-੧)*

## ਸਤਸੰਗਤਿ ਵਿਚੋਂ ਲਾਹਾ (੩੬੨)

(ੳ) ਜਿਸ ਨੋ ਭਏ ਗੋੁਬਿੰਦ ਦਇਆਲਾ ॥ ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ ॥

*(ਪ੍ਰਭਾਤੀ ਮ:੫, ੧੩੪੮-੧੧)*

(ਅ) ਛਾਡਿ ਸਿਆਨਪ ਸਗਲੀ ਮਨਾ॥ ਸਾਧਸੰਗਿ ਪਾਵਹਿ ਸਚੁ ਧਨਾ॥

*(ਗਉੜੀ ਸੁਖਮਨੀ ਮ:੫, ੨੮੯-੪)*

(ੲ) ਸਾਧਸੰਗਿ ਮਿਲਿ ਕਰਹੁ ਅਨੰਦ॥ ਗੁਨ ਗਾਵਹੁ ਪ੍ਰਭ ਪਰਮਾਨੰਦ॥
ਰਾਮ ਨਾਮ ਤਤੁ ਕਰਹੁ ਬੀਚਾਰੁ॥ ਦ੍ਰੁਲਭ ਦੇਹ ਕਾ ਕਰਹੁ ਉਧਾਰੁ॥
ਅੰਮ੍ਰਿਤ ਬਚਨ ਹਰਿ ਕੇ ਗੁਨ ਗਾਉ॥ ਪ੍ਰਾਨ ਤਰਨ ਕਾ ਇਹੈ ਸੁਆਉ॥
ਆਠ ਪਹਰ ਪ੍ਰਭ ਪੇਖਹੁ ਨੇਰਾ॥ ਮਿਟੈ ਅਗਿਆਨੁ ਬਿਨਸੈ ਅੰਧੇਰਾ॥

ਸੁਨਿ ਉਪਦੇਸੁ ਹਿਰਦੈ ਬਸਾਵਹੁ॥ ਮਨ ਇਛੇ ਨਾਨਕ ਫਲ ਪਾਵਹੁ॥੫॥

(ਗਉੜੀ ਸੁਖਮਨੀ ਮ:੫, ੨੮੩-੧)

(ਸ) ਆਪੁ ਛੋਡਿ ਬੇਨਤੀ ਕਰਹੁ॥ ਸਾਧਸੰਗਿ ਅਗਨਿ ਸਾਗਰੁ ਤਰਹੁ॥

(ਗਉੜੀ ਸੁਖਮਨੀ ਮ:੫, ੨੯੫-੫)

(ਹ) ਅਮਰ ਭਏ ਅਮਰਾ ਪਦੁ ਪਾਇਆ॥ ਸਾਧਸੰਗਿ ਨਾਨਕ ਹਰਿ ਧਿਆਇਆ॥੮॥

(ਗਉੜੀ ਸੁਖਮਨੀ ਮ:੫, ੨੯੩-੧੩)

(ਕ) ਕੋਟਿ ਅਪ੍ਰਾਧ ਸਾਧਸੰਗਿ ਮਿਟੈ॥ ਸੰਤ ਕ੍ਰਿਪਾ ਤੇ ਜਮ ਤੇ ਛੁਟੈ॥
ਜਾ ਕੈ ਮਸਤਕਿ ਕਰਮ ਪ੍ਰਭਿ ਪਾਏ॥ ਸਾਧ ਸਰਣਿ ਨਾਨਕ ਤੇ ਆਏ॥੭॥

(ਗਉੜੀ ਸੁਖਮਨੀ ਮ:੫, ੨੯੬-੫)

(ਖ) ਮਿਟਿ ਗਏ ਬੈਰ ਭਏ ਸਭ ਰੇਨ॥ ਅੰਮ੍ਰਿਤ ਨਾਮੁ ਸਾਧਸੰਗਿ ਲੈਨ॥

(ਗਉੜੀ ਸੁਖਮਨੀ ਮ:੫, ੨੯੫-੧੩)

(ਗ) ਹਰਿ ਜਨ ਕੇ ਵਡ ਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ॥
ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ॥੨॥
ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੈ ਧ੍ਰਿਗੁ ਜੀਵਾਸਿ॥੩॥
ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ॥
ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ ਜਨ ਨਾਨਕ ਨਾਮੁ ਪਰਗਾਸਿ॥

(ਗੂਜਰੀ ਮ:੪, ੧੦-੪)

(ਘ) ਸੁਣਿ ਸਾਜਨ ਮੇਰੇ ਮੀਤ ਪਿਆਰੇ॥ ਸਾਧਸੰਗਿ ਖਿਨ ਮਾਹਿ ਉਧਾਰੇ॥
ਕਿਲਵਿਖ ਕਾਟਿ ਹੋਆ ਮਨੁ ਨਿਰਮਲੁ ਮਿਟਿ ਗਏ ਆਵਣ ਜਾਣਾ ਜੀਉ॥੩॥

(ਮਾਝ ਮ:੫, ੧੦੩-੪)

(ਙ) ਮਨਸਾ ਧਾਰਿ ਜੋ ਘਰ ਤੇ ਆਵੈ॥ ਸਾਧਸੰਗਿ ਜਨਮੁ ਮਰਣੁ ਮਿਟਾਵੈ॥
ਆਸ ਮਨੋਰਥੁ ਪੂਰਨੁ ਹੋਵੈ ਭੇਟਤ ਗੁਰ ਦਰਸਾਇਆ ਜੀਉ॥੨॥

(ਮਾਝ ਮ:੫, ੧੦੩-੧੯)

(ਚ) ਪੰਡਿਤ ਪੜਿ ਪੜਿ ਵਾਦੁ ਵਖਾਣਹਿ ਬਿਨੁ ਗੁਰ ਭਰਮਿ ਭੁਲਾਏ॥
ਲਖ ਚਉਰਾਸੀਹ ਫੇਰੁ ਪਇਆ ਬਿਨੁ ਸਬਦੈ ਮੁਕਤਿ ਨ ਪਾਏ॥
ਜਾ ਨਾਉ ਚੇਤੈ ਤਾ ਗਤਿ ਪਾਏ ਜਾ ਸਤਿਗੁਰੁ ਮੇਲਿ ਮਿਲਾਏ॥੬॥
ਸਤਸੰਗਤਿ ਮਹਿ ਨਾਮੁ ਹਰਿ ਉਪਜੈ ਜਾ ਸਤਿਗੁਰੁ ਮਿਲੈ ਸੁਭਾਏ॥
ਮਨੁ ਤਨੁ ਅਰਪੀ ਆਪੁ ਗਵਾਈ ਚਲਾ ਸਤਿਗੁਰ ਭਾਏ॥
ਸਦ ਬਲਿਹਾਰੀ ਗੁਰ ਅਪੁਨੇ ਵਿਟਹੁ ਜਿ ਹਰਿ ਚਿਤੁ ਲਾਏ॥੭॥

(ਸਿਰੀ ਮ:੩, ੬੭-੧੮)

(ਛ) ਆਵਹੁ ਭੈਣੇ ਤੁਸੀ ਮਿਲਹੁ ਪਿਆਰੀਆ॥ ਜੋ ਮੇਰਾ ਪ੍ਰੀਤਮੁ ਦਸੇ ਤਿਸ ਕੈ ਹਉ ਵਾਰੀਆ॥
ਮਿਲਿ ਸਤਸੰਗਤਿ ਲਧਾ ਹਰਿ ਸਜਣੁ ਹਉ ਸਤਿਗੁਰ ਵਿਟਹੁ ਘੁਮਾਈਆ ਜੀਉ॥੧॥

*(ਮਾਝ ਮ:੪, ੯੬-੬)*

(ਜ) ਸਾਧਸੰਗਿ ਪਾਈਐ ਨਿਧਿ ਨਾਮਾ॥ ਸਾਧਸੰਗਿ ਪੂਰਨ ਸਭਿ ਕਾਮਾ॥੨॥

*(ਗਉੜੀ ਸੁਖਮਨੀ ਮ:੫, ੧੮੯-੫)*

(ਝ) ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ॥ ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ॥

*(ਗਉੜੀ ਸੁਖਮਨੀ ਮ:੫, ੨੮੨-੧੮)*

(ਞ) ਸਗਲ ਪਰਾਛਤ ਲਾਥੇ॥ ਮਿਲਿ ਸਾਧਸੰਗਤਿ ਕੈ ਸਾਥੇ॥
ਗੁਣ ਨਿਧਾਨ ਹਰਿ ਨਾਮਾ॥ ਜਪਿ ਪੂਰਨ ਹੋਏ ਕਾਮਾ॥੩॥

*(ਸੋਰਠਿ ਮ:੫, ੬੨੧-੧੫)*

(ਟ) ਸਤਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ॥
ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ॥੧॥

*(ਜੈਤਸਰੀ ਮ:੪, ੬੯੮-੨)*

(ਠ) ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥
ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥੧॥
ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥
ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ॥੧॥ ਰਹਾਉ॥

*(ਬਿਲਾਵਲੁ ਮ:੫, ੮੦੯-੧੬)*

(ਡ) ਸਤਸੰਗਤਿ ਮਿਲਿ ਬਿਬੇਕ ਬੁਧਿ ਹੋਈ॥ ਪਾਰਸੁ ਪਰਸਿ ਲੋਹਾ ਕੰਚਨੁ ਸੋਈ॥੩॥

*(ਆਸਾ ਕਬੀਰ, ੪੮੧-੪)*

(ਢ) ਜਨਮ ਜਨਮ ਕੀ ਹਉਮੈ ਮਲੁ ਲਾਗੀ ਮਿਲਿ ਸੰਗਤਿ ਮਲੁ ਲਹਿ ਜਾਵੈਗੋ॥
ਜਿਉ ਲੋਹਾ ਤਰਿਓ ਸੰਗਿ ਕਾਸਟ ਲਗਿ ਸਬਦਿ ਗੁਰੂ ਹਰਿ ਪਾਵੈਗੋ॥੨॥

*(ਕਾਨੜਾ ਮ:੪, ੧੩੦੯-੨)*

(ਣ) ਕਾਮ ਕ੍ਰੋਧ ਲੋਭ ਮਦ ਨਿੰਦਾ ਸਾਧਸੰਗਿ ਮਿਟਿਆ ਅਭਿਮਾਨ॥
ਐਸੇ ਸੰਤ ਭੇਟਹਿ ਵਡਭਾਗੀ ਨਾਨਕ ਤਿਨ ਕੈ ਸਦ ਕੁਰਬਾਨ॥੨॥

*(ਭੈਰਉ ਮ:੫, ੧੧੫੧-੯)*

(ਤ) ਗੰਗਾ ਕੈ ਸੰਗਿ ਸਲਿਤਾ ਬਿਗਰੀ ਸੋ ਸਲਿਤਾ ਗੰਗਾ ਹੋਇ ਨਿਬਰੀ॥੧॥
ਬਿਗਰਿਓ ਕਬੀਰਾ ਰਾਮ ਦੁਹਾਈ॥ ਸਾਚੁ ਭਇਓ ਅਨ ਕਤਹਿ ਨ ਜਾਈ॥੧॥ ਰਹਾਉ॥
ਚੰਦਨ ਕੈ ਸੰਗਿ ਤਰਵਰੁ ਬਿਗਰਿਓ॥ ਸੋ ਤਰਵਰੁ ਚੰਦਨੁ ਹੋਇ ਨਿਬਰਿਓ॥੨॥
ਪਾਰਸ ਕੈ ਸੰਗਿ ਤਾਂਬਾ ਬਿਗਰਿਓ॥ ਸੋ ਤਾਂਬਾ ਕੰਚਨੁ ਹੋਇ ਨਿਬਰਿਓ॥੩॥

ਸੰਤਨ ਸੰਗਿ ਕਬੀਰਾ ਬਿਗਰਿਓ॥ ਸੋ ਕਬੀਰੁ ਰਾਮੈ ਹੋਇ ਨਿਬਰਿਓ॥੪॥

*(ਭੈਰਉ ਕਬੀਰ, ੧੧੫੮-੧੨)*

(ਬ) ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ॥ ਸੰਗਤਿ ਕਰਤ ਸੰਤੋਖੁ ਮਨਿ ਪਾਇਆ॥
ਸੰਤਹ ਚਰਨ ਮਾਥਾ ਮੇਰ ਪਉਤ॥ ਅਨਿਕ ਬਾਰ ਸੰਤਹ ਡੰਡਉਤ॥੧॥

*(ਰਾਮਕਲੀ ਮ:੫, ੮੮੯-੪)*

(ਦ) ਆਇ ਬਨਿਓ ਪੂਰਬਲਾ ਭਾਗੁ॥ ਜਨਮ ਜਨਮ ਕਾ ਸੋਇਆ ਜਾਗੁ॥
ਗਈ ਗਿਲਾਨਿ ਸਾਧ ਕੈ ਸੰਗਿ॥ ਮਨੁ ਤਨੁ ਰਾਤੋ ਹਰਿ ਕੈ ਰੰਗਿ॥੨॥

*(ਰਾਮਕਲੀ ਮ:੫, ੮੯੨-੧੨)*

(ਧ) ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ ਗਨਕ ਉਧਾਰੇ॥
ਪਰਸ ਨਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ॥੧॥
ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ॥
ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮਕੰਕਰ ਮਾਰਿ ਬਿਦਾਰੇ॥੨॥
ਮਾਨੁਖੁ ਕਥੈ ਕਥਿ ਲੋਕ ਸੁਨਾਵੈ ਜੋ ਬੋਲੈ ਸੋ ਨ ਬੀਚਾਰੇ॥
ਸਤਸੰਗਤਿ ਮਿਲੈ ਤ ਦਿੜਤਾ ਆਵੈ ਹਰਿ ਰਾਮ ਨਾਮਿ ਨਿਸਤਾਰੇ॥੩॥

*(ਨਟ ਮ:੪, ੯੮੧-੧੩)*

(ਨ) ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਸਾਰਿਓ॥
ਮਾਇਆ ਬੰਧ ਕਾਟੇ ਕਿਰਪਾ ਨਿਧਿ ਨਾਨਕ ਆਪਿ ਉਧਾਰਿਓ॥੨॥

*(ਦੇਵਗੰਧਾਰੀ ਮ:੫, ੫੨੯-੧੩)*

(ਪ) ਸਤਿਗੁਰ ਸਾਧਸੰਗਤਿ ਹੈ ਨੀਕੀ ਮਿਲਿ ਸੰਗਤਿ ਰਾਮੁ ਰਵੀਜੈ॥
ਅੰਤਰਿ ਰਤਨ ਜਵੇਹਰ ਮਾਣਕ ਗੁਰ ਕਿਰਪਾ ਤੇ ਲੀਜੈ॥੭॥

*(ਕਲਿਆਨੁ ਮ:੪, ੧੩੨੪-੧੦)*

## ਸਤਿਸੰਗਤਿ ਵੀਚਾਰਧਾਰਾ (੩੬੩)

ਇਸ ਪ੍ਰਸੰਗ ਦੁਆਰਾ ਸਤਿਸੰਗਤਿ ਪਰਥਾਇ ਕੁਝ ਐਸੇ ਪ੍ਰਕਰਣ ਦਰਸਾਏ ਗਏ ਹਨ, ਜੋ ਉਕਤ ਲਿਖਿਤ ਵਾਰਤਾ ਵਿਚ ਨਹੀਂ ਆਏ।

(ੳ) ਸਤਸੰਗਿ ਜਾਗੇ ਨਾਮਿ ਲਾਗੇ ਏਕ ਸਿਉ ਲਿਵ ਲਾਗੀਆ॥

*(ਕਾਨੜਾ ਮ:੫, ੧੩੧੨-੩)*

(ਅ) ਸਤਸੰਗਿ ਪਾਈਐ ਹਰਿ ਧਿਆਈਐ ਬਹੁੜਿ ਦੂਖੁ ਨ ਲਾਗਏ॥

*(ਕਾਨੜਾ ਮ:੫, ੧੩੧੨-੬)*

(ੲ) ਸਤਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ॥
ਵਿਚਹੁ ਮਲੁ ਕਟੇ ਆਪਣੀ ਕੁਲਾ ਕਾ ਕਰੇ ਉਧਾਰੁ॥
ਗੁਣਾ ਕੀ ਰਾਸਿ ਸੰਗ੍ਰਹੈ ਅਵਗਣ ਕਢੈ ਵਿਡਾਰਿ॥
ਨਾਨਕ ਮਿਲਿਆ ਸੋ ਜਾਣੀਐ ਗੁਰੂ ਨ ਛੋਡੈ ਆਪਣਾ ਦੂਜੈ ਨ ਧਰੇ ਪਿਆਰੁ॥੧॥

*(ਮਾਰੂ ਵਾਰ ਮ:੩, ੧੦੮੭-੭)*

(ਸ) ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ॥
ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ॥੩॥

*(ਬਿਹਾਗੜਾ ਵਾਰ ਮ:੧, ੫੫੩-੭)*

(ਹ) ਸਤਸੰਗਤਿ ਸਤਿਗੁਰ ਧੰਨੁ ਧਨੋੁ ਧੰਨ ਧੰਨ ਧਨੋ ਜਿਤੁ ਮਿਲਿ ਹਰਿ ਬੁਲਗ ਬੁਲੋਗੀਆ॥
ਸਭਿ ਕਹਹੁ ਮੁਖਹੁ ਹਰਿ ਹਰਿ ਹਰੇ ਹਰਿ ਹਰਿ ਹਰੇ ਹਰਿ ਬੋਲਤ ਸਭਿ ਪਾਪ ਲਹੋਗੀਆ॥੧॥

*(ਕਾਨੜਾ ਵਾਰ ਮ:੪, ੧੩੧੩-੪)*

(ਕ) ਮੇਰੇ ਮਨ ਹਰਿ ਭਜੁ ਨਾਮੁ ਨਰਹਰੀ॥
ਕਰਿ ਕਿਰਪਾ ਮੇਲਹੁ ਗੁਰੁ ਪੂਰਾ ਸਤਸੰਗਤਿ ਸੰਗਿ ਸਿੰਧੁ ਭਉ ਤਰੀ॥੧॥ ਰਹਾਉ॥
... ... ...
ਸਤਸੰਗਤਿ ਸਾਧ ਧੂਰਿ ਮੁਖਿ ਧਰੀ॥ ਇਸਨਾਨੁ ਕੀਓ ਅਠਸਠਿ ਸੁਰਸਰੀ॥੩॥

*(ਭੈਰਉ ਮ:੪, ੧੧੩੪-੬)*

(ਖ) ਹਰਿ ਹਰਿ ਨਾਮੁ ਜਪਹੁ ਬਨਵਾਲੀ॥
ਕਰਿ ਕਿਰਪਾ ਮੇਲਹੁ ਸਤਸੰਗਤਿ ਤੂਟਿ ਗਈ ਮਾਇਆ ਜਮ ਜਾਲੀ॥੧॥ ਰਹਾਉ॥

*(ਭੈਰਉ ਮ:੪, ੧੧੩੪-੧੦)*

(ਗ) ਹਮਰੀ ਜਿਹਬਾ ਏਕ ਪ੍ਰਭ ਹਰਿ ਕੇ ਗੁਣ ਅਗਣ ਅਥਾਹ॥
ਹਮ ਕਿਉ ਕਰਿ ਜਪਹ ਇਆਣਿਆ ਹਰਿ ਤੁਮ ਵਡ ਅਗਮ ਅਗਾਹ॥
ਹਰਿ ਦੇਹੁ ਪ੍ਰਭੂ ਮਤਿ ਊਤਮਾ ਗੁਰ ਸਤਿਗੁਰ ਕੈ ਪਗਿ ਪਾਹ॥
ਸਤਸੰਗਤਿ ਹਰਿ ਮੇਲਿ ਪ੍ਰਭ ਹਮ ਪਾਪੀ ਸੰਗਿ ਤਰਾਹ॥
ਜਨ ਨਾਨਕ ਕਉ ਹਰਿ ਬਖਸਿ ਲੈਹੁ ਹਰਿ ਤੁਠੈ ਮੇਲਿ ਮਿਲਾਹ॥
ਹਰਿ ਕਿਰਪਾ ਕਰਿ ਸੁਣਿ ਬੇਨਤੀ ਹਮ ਪਾਪੀ ਕਿਰਮ ਤਰਾਹ॥੧॥

*(ਕਾਨੜਾ ਵਾਰ ਮ:੪, ੧੩੧੪-੧੫)*

(ਘ) ਸਤਸੰਗਤਿ ਹਰਿ ਮੇਲਿ ਪ੍ਰਭ ਹਰਿ ਨਾਮੁ ਵਸੈ ਮਨਿ ਆਇ॥
ਜਨਮ ਮਰਨ ਕੀ ਮਲੁ ਉਤਰੈ ਜਨ ਨਾਨਕ ਹਰਿ ਗੁਨ ਗਾਇ॥੪੦॥

*(ਸਲੋਕ ਮ:੩, ੧੪੧੭-੧੬)*

(ਙ) ਤੀਰਥਿ ਅਠਸਠਿ ਮਜਨੁ ਨਾਈ॥
ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ॥੧॥ ਰਹਾਉ॥

*(ਮਲਾਰ ਮ:੪, ੧੨੬੩-੭)*

(ਚ) ਸਤਸੰਗਤਿ ਕੀ ਰੇਣੁ ਮੁਖਿ ਲਾਗੀ ਕੀਏ ਸਗਲ ਤੀਰਥ ਮਜਨੀਠਾ॥
ਕਹੁ ਨਾਨਕ ਰੰਗਿ ਚਲੂਲ ਭਏ ਹੈ ਹਰਿ ਰੰਗੁ ਨ ਲਹੈ ਮਜੀਠਾ॥੨॥

*(ਸਾਰਗ ਮ:੫, ੧੨੧੨-੧੬)*

(ਛ) ਸਤਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਹਰਿ ਪਾਇਆ॥
ਗੁਰ ਪਰਸਾਦੀ ਘਟਿ ਚਾਨਣਾ ਆਨ੍ਹੇਰੁ ਗਵਾਇਆ॥
ਲੋਹਾ ਪਾਰਸਿ ਭੇਟੀਐ ਕੰਚਨੁ ਹੋਇ ਆਇਆ॥
ਨਾਨਕ ਸਤਿਗੁਰਿ ਮਿਲਿਐ ਨਾਉ ਪਾਈਐ ਮਿਲਿ ਨਾਮੁ ਧਿਆਇਆ॥
ਜਿਨ੍ ਕੈ ਪੋਤੈ ਪੁੰਨੁ ਹੈ ਤਿਨ੍ਹੀ ਦਰਸਨੁ ਪਾਇਆ॥੧੯॥

*(ਸਾਰੰਗ ਵਾਰ ਮ:੪, ੧੨੪੪-੧੯)*

(ਜ) ਸਤਸੰਗਤਿ ਪ੍ਰੀਤਿ ਸਾਧ ਅਤਿ ਗੂੜੀ ਜਿਉ ਰੰਗੁ ਮਜੀਠ ਬਹੁ ਲਾਗਾ॥
ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ॥੩॥

*(ਮਾਲੀ ਗਉੜੀ ਮ:੪, ੯੮੫-੧੧)*

(ਝ) ਜੋ ਹਲਾਹਲ ਸੋ ਪੀਵੈ ਬਉਰਾ॥ ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ॥
ਸਾਧਸੰਗ ਕੈ ਨਾਹੀ ਨੇਰਿ॥ ਲਖ ਚਉਰਾਸੀਹ ਭ੍ਰਮਤਾ ਫੇਰਿ॥੩॥

*(ਗਉੜੀ ਮ:੫, ੧੮੦-੪)*

(ਞ) ਸਤਸੰਗਤਿ ਮਹਿ ਨਾਮੁ ਨਿਰਮੋਲਕੁ ਵਡੈ ਭਾਗਿ ਪਾਇਆ ਜਾਈ॥੭॥
ਭਰਮਿ ਨ ਭੂਲਹੁ ਸਤਿਗੁਰੁ ਸੇਵਹੁ ਮਨੁ ਰਾਖਹੁ ਇਕ ਠਾਈ॥੮॥

*(ਰਾਮਕਲੀ ਮ:੩, ੯੦੯-੧੧)*

(ਟ) ਸਤਸੰਗਤਿ ਮੇਲਾਪੁ ਜਿਥੈ ਹਰਿ ਗੁਣ ਸਦਾ ਵਖਾਣੀਐ॥
ਨਾਨਕ ਸਚਾ ਸਬਦੁ ਸਲਾਹਿ ਸਚੁ ਪਛਾਣੀਐ॥੪॥

*(ਮਲਾਰ ਕੀ ਵਾਰ ਮ:੧, ੧੨੮੦-੬)*

(ਠ) ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥੧॥
ਮਾਧਉ ਸਤਸੰਗਤਿ ਸਰਨਿ ਤੁਮ੍ਾਰੀ॥ ਹਮ ਅਉਗਨ ਤੁਮ੍ ਉਪਕਾਰੀ॥੧॥ ਰਹਾਉ॥
ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ॥
ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥੨॥

*(ਆਸਾ ਰਵਿਦਾਸ, ੪੮੬-੧੪)*

(ਡ) ਸਭ ਮਹਿ ਜਾਨਉ ਕਰਤਾ ਏਕ॥ ਸਾਧਸੰਗਤਿ ਮਿਲਿ ਬੁਧਿ ਬਿਬੇਕ॥੩॥

*(ਆਸਾ ਮ:੫, ੩੭੭-੪)*

(ਢ) ਸਾਧਸੰਗਿ ਤਰੈ ਭੈ ਸਾਗਰੁ॥ ਹਰਿ ਹਰਿ ਨਾਮੁ ਸਿਮਰਿ ਰਤਨਾਗਰੁ॥੧॥

*(ਸੂਹੀ ਮ:੫, ੭੪੪-੨)*

## ਸਤਿਗੁਰ (੩੬੪)

ਇਸ ਪ੍ਰਸੰਗ ਦੁਆਰਾ ਸੱਚੇ ਸਤਿਗੁਰੂ ਦੀ ਮਹਿਮਾ ਪਰਥਾਇ ਪਾਵਨ ਗੁਰਬਾਣੀ ਦੇ ਉਦਾਹਰਣ ਅੰਕਤ ਕੀਤੇ ਗਏ ਹਨ। ਇਸ ਵਿਚ ਗੁਰੂ, ਸਤਿਗੁਰੂ, ਗੁਰਦੇਵ ਸ਼ਬਦਾਂ ਪਰਥਾਇ ਜਾਣਕਾਰੀ ਦਿੱਤੀ ਗਈ ਹੈ। ਸਤਿਗੁਰੂ ਅਗਿਆਨ ਨੂੰ ਮਿਟਾਉਂਦਾ ਤੇ ਗਿਆਨ ਦਾ ਪ੍ਰਕਾਸ਼ ਸਿੱਖ ਦੇ ਹਿਰਦੇ ਵਿਚ ਕਰਦਾ ਹੈ। ਉਹ ਆਪ ਬ੍ਰਹਮ ਨਾਲ ਅਭੇਦ ਹੈ, ਔਰ ਆਪਣੇ ਸਿੱਖ ਨੂੰ ਭੀ ਬ੍ਰਹਮ ਨਾਲ ਜੋੜ ਦਿੰਦਾ ਹੈ। ਐਸੇ ਸਤਿਗੁਰ ਪ੍ਰਤਿ ਨਿਮਨ-ਲਿਖਤ ਉਦਾਹਰਣਾਂ ਦੁਆਰਾ ਅਨੇਕਾਂ ਹੀ ਪੁਸ਼ਟੀਕਰਣ ਦਰਸਾਏ ਗਏ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਸਬਦ"।

(ੳ) ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ॥
ਰਸਿ ਰਸਿਆ ਹਰਿਆ ਸਦਾ ਪਕੈ ਕਰਮਿ ਧਿਆਨਿ॥

*(ਵਾਰ ਮਾਝ ਮ:੧, ੧੪੭-੧੦)*

(ਅ) ਬਡੇ ਭਾਗ ਗੁਰੁ ਸੇਵਹਿ ਅਪੁਨਾ ਭੇਦੁ ਨਾਹੀ ਗੁਰਦੇਵ ਮੁਰਾਰ॥
ਤਾ ਕਉ ਕਾਲੁ ਨਾਹੀ ਜਮੁ ਜੋਹੈ ਬੂਝਹਿ ਅੰਤਰਿ ਸਬਦੁ ਬੀਚਾਰ॥੭॥

*(ਗੂਜਰੀ ਮ:੧, ੫੦੪-੫)*

(ੲ) ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ॥
ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ॥

... ... ...

ਗੁਰ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ॥
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ॥੩॥
ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ॥
ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ॥
ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ॥
ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ॥੪॥

*(ਸਿਰੀ ਮ:੫, ੫੨-੯)*

(ਸ) ਸਚੁ ਸਚਾ ਸਭ ਦੂ ਵਡਾ ਹੈ ਸੋ ਲਏ ਜਿਸੁ ਸਤਿਗੁਰੁ ਟਿਕੇ॥
ਸੋ ਸਤਿਗੁਰ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ॥
ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ॥

*(ਗਉੜੀ ਵਾਰ ਮ:੪, ੩੦੪-੩)*

(ਹ) ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥

... ... ...

ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ॥੪॥

*(ਸਿਰੀ ਮ:੫, ੫੩-੫)*

(ਕ) ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥੧॥

*(ਗਉੜੀ ਮ:੪, ੧੬੮-੧੧)*

(ਖ) ਸਤਿਗੁਰੁ ਪੁਰਖੁ ਅਗੰਮੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ॥
ਸਤਿਗੁਰੂ ਨੋ ਅਪੜਿ ਕੋਇ ਨ ਸਕਈ ਜਿਸੁ ਵਲਿ ਸਿਰਜਣਹਾਰਿਆ॥
ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ॥
ਸਤਿਗੁਰੂ ਕਾ ਰਖਣਹਾਰਾ ਹਰਿ ਆਪਿ ਹੈ ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ॥

*(ਗਉੜੀ ਵਾਰ ਮ:੪, ੩੧੨-੧੨)*

(ਗ) ਗੁਰੁ ਪਰਮੇਸਰੁ ਕਰਣੈਹਾਰੁ॥ ਸਗਲ ਸ੍ਰਿਸਟਿ ਕਉ ਦੇ ਆਧਾਰੁ॥੧॥
ਗੁਰੂ ਕੇ ਚਰਣ ਕਮਲ ਮਨ ਧਿਆਇ॥ ਦੂਖੁ ਦਰਦੁ ਇਸੁ ਤਨ ਤੇ ਜਾਇ॥੧॥ ਰਹਾਉ॥
ਭਵਜਲਿ ਡੂਬਤ ਸਤਿਗੁਰੁ ਕਾਢੈ॥ ਜਨਮ ਜਨਮ ਕਾ ਟੂਟਾ ਗਾਢੈ॥੨॥

*(ਸੂਹੀ ਮ:੫, ੭੪੧-੧੨)*

(ਘ) ਗੁਰੂ ਗੁਰੂ ਗੁਰੁ ਕਰਿ ਮਨ ਮੋਰ॥ ਗੁਰੂ ਬਿਨਾ ਮੈ ਨਾਹੀ ਹੋਰ॥
ਗੁਰ ਕੀ ਟੇਕ ਰਹਹੁ ਦਿਨ ਰਾਤਿ॥ ਜਾ ਕੀ ਕੋਇ ਨ ਮੇਟੈ ਦਾਤਿ॥੧॥

... ... ...

ਗੁਰ ਕੀ ਮਹਿਮਾ ਕਥਨੁ ਨ ਜਾਇ॥ ਪਾਰਬ੍ਰਹਮੁ ਗੁਰੁ ਰਹਿਆ ਸਮਾਇ॥
ਕਹੁ ਨਾਨਕ ਜਾ ਕੇ ਪੂਰੇ ਭਾਗ॥ ਗੁਰ ਚਰਣੀ ਤਾ ਕਾ ਮਨੁ ਲਾਗ॥੪॥

*(ਗੌਂਡ ਮ:੫, ੮੬੪-੮)*

(ਙ) ਗੁਰੁ ਕਰਤਾ ਗੁਰੁ ਕਰਣੈ ਜੋਗੁ॥ ਗੁਰੁ ਪਰਮੇਸਰੁ ਹੈ ਭੀ ਹੋਗੁ॥
ਕਹੁ ਨਾਨਕ ਪ੍ਰਭਿ ਇਹੈ ਜਨਾਈ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ॥੪॥

*(ਗੌਂਡ ਮ:੫, ੮੬੪-੬)*

(ਚ) ਦੂਜਾ ਨਹੀ ਜਾਨੈ ਕੋਇ॥ ਸਤਗੁਰੁ ਨਿਰੰਜਨੁ ਸੋਇ॥
ਮਾਨੁਖ ਕਾ ਕਰਿ ਰੂਪੁ ਨ ਜਾਨੁ॥ ਮਿਲੀ ਨਿਮਾਨੇ ਮਾਨੁ॥੨॥
ਗੁਰ ਕੀ ਹਰਿ ਟੇਕ ਟਿਕਾਇ॥ ਅਵਰ ਆਸਾ ਸਭ ਲਾਹਿ॥
ਹਰਿ ਕਾ ਨਾਮੁ ਮਾਗੁ ਨਿਧਾਨੁ॥ ਤਾ ਦਰਗਹ ਪਾਵਹਿ ਮਾਨੁ॥੩॥
ਗੁਰ ਕਾ ਬਚਨੁ ਜਪਿ ਮੰਤੁ॥ ਏਹਾ ਭਗਤਿ ਸਾਰ ਤਤੁ॥
ਸਤਿਗੁਰ ਭਏ ਦਇਆਲ॥ ਨਾਨਕ ਦਾਸ ਨਿਹਾਲ॥੪॥

*(ਰਾਮਕਲੀ ਮ:੫, ੮੯੫-੫)*

(ਛ) ਗੁਰੁ ਪਰਮੇਸਰੁ ਗੁਰੁ ਗੋਵਿੰਦੁ॥ ਗੁਰੁ ਦਾਤਾ ਦਇਆਲ ਬਖਸਿੰਦੁ॥
ਗੁਰ ਚਰਨੀ ਜਾ ਕਾ ਮਨੁ ਲਾਗਾ॥ ਨਾਨਕ ਦਾਸ ਤਿਸੁ ਪੂਰਨ ਭਾਗਾ॥੪॥

*(ਰਾਮਕਲੀ ਮ:੫, ੮੯੭-੧੮)*

(ਜ) ਹਰਿ ਜਨ ਵਡੇ ਵਡੇ ਵਡ ਊਚੇ ਜੋ ਸਤਗੁਰ ਮੇਲਿ ਮਿਲਾਈਐ॥
ਸਤਗੁਰ ਜੇਵਡੁ ਅਵਰੁ ਨ ਕੋਈ ਮਿਲਿ ਸਤਗੁਰ ਪੁਰਖ ਧਿਆਈਐ॥੨॥

*(ਰਾਮਕਲੀ ਮ:੪, ੮੮੧-੧੬)*

(ਝ) ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥੪॥

*(ਆਸਾ ਮ:੪, ੪੪੨-੧੮)*

(ਞ) ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ॥
ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ॥
ਨਾਮੁ ਨਿਧਾਨੁ ਅਖੁਟੁ ਗੁਰੁ ਦੇਇ ਦਾਰੂਓ॥ ਮਹਾ ਰੋਗੁ ਬਿਕਰਾਲ ਤਿਨੈ ਬਿਦਾਰੂਓ॥
ਪਾਇਆ ਨਾਮੁ ਨਿਧਾਨੁ ਬਹੁਤੁ ਖਜਾਨਿਆ॥ ਜਿਤਾ ਜਨਮੁ ਅਪਾਰੁ ਆਪੁ ਪਛਾਨਿਆ॥
ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ॥
ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ॥੧੬॥

*(ਗੂਜਰੀ ਵਾਰ ਮ:੫, ੫੨੨-੧੧)*

(ਟ) ਸਚੁ ਸਚਾ ਸਤਿਗੁਰੁ ਅਮਰੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ॥
ਸਚੁ ਸਚਾ ਸਤਿਗੁਰੁ ਪੁਰਖੁ ਹੈ ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ॥

*(ਗਉੜੀ ਵਾਰ ਮ:੪, ੩੧੦-੯)*

(ਠ) ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ॥
ਸੋ ਗੁਰੁ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ॥੧॥

(ਸੋਰਠਿ ਮ:੩, ੬੦੨-੧੭)

(ਡ) ਸਤਿਗੁਰੁ ਮੇਰਾ ਬੇਮੁਹਤਾਜੁ॥ ਸਤਿਗੁਰ ਮੇਰੇ ਸਚਾ ਸਾਜੁ॥
ਸਤਿਗੁਰੁ ਮੇਰਾ ਸਭਸ ਕਾ ਦਾਤਾ॥ ਸਤਿਗੁਰੁ ਮੇਰਾ ਪੁਰਖੁ ਬਿਧਾਤਾ॥੧॥
ਗੁਰ ਜੈਸਾ ਨਾਹੀ ਕੋ ਦੇਵ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ॥੧॥ ਰਹਾਉ॥

... ... ...

ਨਾਨਕ ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ ਨਾਹੀ ਭੇਦ॥੪॥

(ਭੈਰਉ ਮ:੫, ੧੧੪੨-੩)

(ਢ) ਸਭ ਤੇ ਵਡ ਸਮਰਥ ਗੁਰਦੇਵ॥ ਸਭਿ ਸੁਖ ਪਾਈ ਤਿਸ ਕੀ ਸੇਵ॥ ਰਹਾਉ॥
ਜਾ ਕਾ ਕੀਆ ਸਭੁ ਕਿਛੁ ਹੋਇ॥ ਤਿਸ ਕਾ ਅਮਰੁ ਨ ਮੇਟੈ ਕੋਇ॥

... ... ...

ਸਤਿਗੁਰ ਕੇ ਚਰਨ ਧੋਇ ਧੋਇ ਪੀਵਾ॥ ਗੁਰ ਨਾਨਕ ਜਪਿ ਜਪਿ ਸਦ ਜੀਵਾ॥੪॥

(ਭੈਰਉ ਮ:੫, ੧੧੫੨-੧੪)

(ਣ) ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ॥

... ... ...

ਨਾਨਕ ਭਾਗ ਭਲੇ ਤਿਸੁ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ॥੫॥

(ਮਲਾਰ ਮ:੪, ੧੨੬੪-੪)

(ਤ) ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ॥
ਸਚੇ ਹੀ ਪਤੀਆਇ ਸਚਿ ਸਮਾਇਆ॥੨॥

(ਮਲਾਰ ਵਾਰ ਮ:੩, ੧੨੭੯-੧੩)

(ਥ) ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥

(ਮਲਾਰ ਵਾਰ ਮ:੩, ੧੨੯੧-੧)

(ਦ) ਰਤਾ ਸਚਿ ਨਾਮਿ ਤਲ ਹੀਅਲੁ ਸੋ ਗੁਰੁ ਪਰਮਲੁ ਕਹੀਐ॥
ਜਾ ਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ॥੩॥

(ਪ੍ਰਭਾਤੀ ਮ:੧, ੧੩੨੯-੨)

(ਧ) ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ॥
ਗੁਰਸਿਖੀ ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ॥
ਓਨਾ ਹਲਤਿ ਪਲਤਿ ਮੁਖ ਉਜਲੇ ਓਇ ਹਰਿ ਦਰਗਹ ਸਚੀ ਪੈਨਾਏ॥

(ਗਉੜੀ ਵਾਰ ਮ:੪, ੩੦੨-੧੮)

(ਨ) ਸਤਿਗੁਰ ਵਿਚਿ ਆਪਿ ਵਰਤਦਾ ਹਰਿ ਆਪੇ ਰਖਣਹਾਰੁ॥
ਧਨੁ ਧੰਨੁ ਗੁਰੂ ਗੁਣ ਗਾਵਦਾ ਤਿਸ ਨੋ ਸਦਾ ਸਦਾ ਨਮਸਕਾਰੁ॥

(ਗਉੜੀ ਵਾਰ ਮ:੪, ੩੦੨-੧੧)

(ਪ) ਗੁਰ ਬਿਨੁ ਦੂਜਾ ਨਾਹੀ ਥਾਉ॥ ਗੁਰੁ ਦਾਤਾ ਗੁਰੁ ਦੇਵੈ ਨਾਉ॥੩।

ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ॥ ਆਠ ਪਹਰ ਨਾਨਕ ਗੁਰ ਜਾਪਿ॥੪॥

*(ਆਸਾ ਮ:੫, ੩੮੭-੧੪)*

(ਫ) ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ॥
ਓਹੁ ਆਦਿ ਜੁਗਾਦੀ ਜੁਗਹੁ ਜੁਗੁ ਪੂਰਾ ਪਰਮੇਸਰੁ॥੩॥

*(ਆਸਾ ਮ:੫, ੩੯੭-੧)*

(ਬ) ਗੁਰੁ ਪਰਮੇਸਰੁ ਗੁਰੁ ਗੋਬਿੰਦੁ॥ ਗੁਰੁ ਕਰਤਾ ਗੁਰੁ ਸਦ ਬਖਸੰਦੁ॥
ਗੁਰ ਜਪੁ ਜਾਪਿ ਜਪਤ ਫਲੁ ਪਾਇਆ ਗਿਆਨ ਦੀਪਕੁ ਸੰਤ ਸੰਗਨਾ॥੧੨॥

*(ਮਾਰੂ ਸੋਲਹੇ ਮ:੫, ੧੦੮੦-੧੬)*

(ਭ) ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਓੁ ਰੈਣਿ ਭਗਤਾ ਦੀ॥੪॥

*(ਸਿਰੀ ਮ:੪, ੭੭-੫)*

(ਮ) ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ॥

*(ਆਸਾ ਮ:੧, ੪੫੦-੫)*

(ਯ) ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ॥ ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ॥

... ... ...

ਸਤਿਗੁਰੁ ਗਹਿਰ ਗਭੀਰੁ ਹੈ ਸੁਖ ਸਾਗਰੁ ਅਘਖੰਡੁ॥
ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨ ਲਾਗੈ ਡੰਡੁ॥
ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ॥
ਨਾਮੁ ਨਿਧਾਨੁ ਸਤਿਗੁਰਿ ਦੀਆ ਸੁਖੁ ਨਾਨਕ ਮਨ ਮਹਿ ਮੰਡੁ॥੪॥

*(ਸਿਰੀ ਮ:੫, ੪੯-੧੫)*

(ਰ) ਆਪੇ ਸਤਿਗੁਰੁ ਆਪਿ ਹੈ ਚੇਲਾ ਉਪਦੇਸੁ ਕਰੈ ਪ੍ਰਭੁ ਆਪੈ॥੩॥

*(ਸੋਰਠਿ ਮ:੪, ੬੦੫-੧੩)*

(ਲ) ਪਾਰਬ੍ਰਹਮ ਪਾਰਮੇਸੁਰ ਸਤਿਗੁਰ ਸਭਨਾ ਕਰਤ ਉਧਾਰਾ॥
ਕਹੁ ਨਾਨਕ ਗੁਰ ਬਿਨੁ ਨਹੀ ਤਰੀਐ ਇਹੁ ਪੂਰਨ ਤਤੁ ਬੀਚਾਰਾ॥੪॥

*(ਸੋਰਠਿ ਮ:੫, ੬੫੧-੪)*

(ਵ) ਆਪੇ ਲਿਵ ਧਾਤੁ ਹੈ ਆਪੇ॥ ਆਪਿ ਬੁਝਾਏ ਆਪੇ ਜਾਪੇ॥
ਆਪੇ ਸਤਿਗੁਰੁ ਸਬਦੁ ਹੈ ਆਪੇ॥ ਨਾਨਕ ਆਖਿ ਸੁਣਾਏ ਆਪੇ॥੪॥

*(ਬਿਲਾਵਲੁ ਮ:੩, ੭੯੭-੭)*

(ੜ) ਆਪੇ ਗੁਰੁ ਚੇਲਾ ਹੈ ਆਪੇ ਆਪੇ ਗੁਣੀ ਨਿਧਾਨਾ॥
ਜਿਉ ਆਪਿ ਚਲਾਏ ਤਿਵੈ ਕੋਈ ਚਾਲੈਂ ਜਿਉ ਹਰਿ ਭਾਵੈ ਭਗਵਾਨਾ॥੩॥

*(ਬਿਲਾਵਲੁ ਮ:੩, ੭੯੭-੧੨)*

(ਓਓ) ਗੁਰ ਜੀ ਕੇ ਦਰਸਨ ਕਉ ਬਲਿ ਜਾਉ॥ ਜਪਿ ਜਪਿ ਜੀਵਾ ਸਤਿਗੁਰ ਨਾਉ॥੧॥
ਪਾਰਬ੍ਰਹਮ ਪੂਰਨ ਗੁਰਦੇਵ॥ ਕਰਿ ਕਿਰਪਾ ਲਾਗਉ ਤੇਰੀ ਸੇਵ॥੧॥ਰਹਾਉ॥
ਚਰਨ ਕਮਲ ਹਿਰਦੈ ਉਰ ਧਾਰੀ॥ ਮਨ ਤਨ ਧਨ ਗੁਰੁ ਪ੍ਰਾਨ ਅਧਾਰੀ॥੨॥

ਸਫਲ ਜਨਮੁ ਹੋਵੈ ਪਰਵਾਣੁ॥ ਗੁਰੁ ਪਾਰਬ੍ਰਹਮੁ ਨਿਕਟਿ ਕਰਿ ਜਾਣੁ॥੩॥

*(ਗਉੜੀ ਮ:੫, ੧੯੩-੧੬)*

(ੳਅ) ਤੂੰ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ॥੧੯॥

*(ਸੂਹੀ ਮ:੪, ੭੫੮-੩)*

(ੳੲ) ਅਪਿ ਕਰਾਏ ਕਰੇ ਆਪਿ ਜੀਉ ਆਪੇ ਸਬਦਿ ਸਵਾਰੇ॥
ਆਪੇ ਸਤਿਗੁਰੁ ਆਪਿ ਸਬਦੁ ਜੀਉ ਜੁਗੁ ਜੁਗੁ ਭਗਤ ਪਿਆਰੇ॥

*(ਗਉੜੀ ਮ:੩, ੨੪੬-੭)*

(ੳਸ) ਸਾਚੇ ਭਾਵੈ ਤਿਸੁ ਵਡੀਆਏ॥ ਕਉਨੁ ਸੁ ਦੂਜਾ ਤਿਸੁ ਸਮਝਾਏ॥
ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ॥੧੦॥

*(ਮਾਰੂ ਮ:੧, ੧੦੪੩-੮)*

(ੳਹ) ਗੁਰੁ ਗੋਪਾਲੁ ਗੁਰੁ ਗੋਵਿੰਦਾ॥ ਗੁਰੁ ਦਇਆਲੁ ਸਦਾ ਬਖਸਿੰਦਾ॥
ਗੁਰੁ ਸਾਸਤ ਸਿਮ੍ਰਿਤਿ ਖਟੁ ਕਰਮਾ ਗੁਰੁ ਪਵਿਤ੍ਰੁ ਅਸਥਾਨਾ ਹੇ॥੧॥

... ... ...

ਗੁਰਿ ਮਿਲਿਐ ਸਭ ਤ੍ਰਿਸਨ ਬੁਝਾਈ॥ ਗੁਰਿ ਮਿਲਿਐ ਨਹ ਜੋਹੈ ਮਾਈ॥
ਸਤੁ ਸੰਤੋਖੁ ਦੀਆ ਗੁਰਿ ਪੂਰੈ ਨਾਮੁ ਅੰਮ੍ਰਿਤੁ ਪੀ ਪਾਨਾਂ ਹੇ॥੭॥
ਗੁਰ ਕੀ ਬਾਣੀ ਸਭ ਮਾਹਿ ਸਮਾਣੀ॥ ਆਪਿ ਸੁਣੀ ਤੈ ਆਪਿ ਵਖਾਣੀ॥
ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ॥੮॥
ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ॥ ਜੋ ਕਿਛੁ ਕਰੇ ਸੁ ਆਪਣ ਭਾਣੈ॥
ਸਾਧੂ ਧੂਰਿ ਜਾਚਹਿ ਜਨ ਤੇਰੇ ਨਾਨਕ ਸਦਾ ਕੁਰਬਾਨਾਂ ਹੇ॥੯॥

*(ਮਾਰੂ ਮ:੫, ਸੋਲਹੇ, ੧੦੭੪-੧੯)*

(ੳਕ) ਜਾ ਕੀ ਧੂਰਿ ਕਰੇ ਪੁਨੀਤਾ॥ ਸੁਰਿ ਨਰ ਦੇਵ ਨਾ ਪਾਵਹਿ ਮੀਤਾ॥
ਸਤਿ ਪੁਰਖੁ ਸਤਿਗੁਰੁ ਪਰਮੇਸਰੁ ਜਿਸੁ ਭੇਟਤ ਪਾਰਿ ਪਰਾਇਣਾ॥੫॥
ਪਾਰਜਾਤੁ ਲੋੜਹਿ ਮਨ ਪਿਆਰੇ॥ ਕਾਮਧੇਨੁ ਸੋਹੀ ਦਰਬਾਰੇ॥
ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ॥੬॥

*(ਮਾਰੂ ਸੋਲਹੇ ਮ:੫, ੧੦੭੮-੩)*

(ੳਖ) ਗੁਰੁ ਦੇਵਾ ਗੁਰੁ ਅਲਖ ਅਭੇਵਾ ਤ੍ਰਿਭਵਣ ਸੋਝੀ ਗੁਰ ਕੀ ਸੇਵਾ॥
ਆਪੇ ਦਾਤਿ ਕਰੀ ਗੁਰਿ ਦਾਤੈ ਪਾਇਆ ਅਲਖ ਅਭੇਵਾ॥੨॥

*(ਭੈਰਉ ਮ:੧, ੧੧੨੫-੮)*

(ੳਗ) ਸਭ ਤੇ ਵਡ ਸਮਰਥ ਗੁਰਦੇਵ॥ ਸਭਿ ਸੁਖ ਪਾਈ ਤਿਸ ਕੀ ਸੇਵ॥ ਰਹਾਉ॥
ਜਾ ਕਾ ਕੀਆ ਸਭੁ ਕਿਛੁ ਹੋਇ॥ ਤਿਸ ਕਾ ਅਮਰੁ ਨ ਮੇਟੈ ਕੋਇ॥
ਪਾਰਬ੍ਰਹਮੁ ਪਰਮੇਸਰੁ ਅਨੂਪੁ॥ ਸਫਲ ਮੂਰਤਿ ਗੁਰੁ ਤਿਸ ਕਾ ਰੂਪੁ॥੨॥

*(ਭੈਰਉ ਮ:੫, ੧੧੫੨-੧੪)*

(ੳਘ) ਗੁਰੁ ਮੇਰੀ ਜੀਵਨਿ ਗੁਰੁ ਆਧਾਰੁ॥ ਗੁਰੁ ਮੇਰੀ ਵਰਤਣਿ ਗੁਰੁ ਪਰਵਾਰੁ॥
ਗੁਰੁ ਮੇਰਾ ਖਸਮੁ ਸਤਿਗੁਰ ਸਰਣਾਈ॥
ਨਾਨਕ ਗੁਰੁ ਪਾਰਬ੍ਰਹਮੁ ਜਾ ਕੀ ਕੀਮ ਨ ਪਾਈ॥੪॥

*(ਮਲਾਰ ਮ:੫,੧੨੭੦-੧੧)*

(ੳਙ) ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥
ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ॥੧॥

*(ਗਉੜੀ ਸੁਖਮਨੀ ਮ:੫, ੨੮੬-੧੨)*

(ੳਚ) ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ॥ ਆਠ ਪਹਰ ਨਾਨਕ ਗੁਰ ਜਾਪਿ॥੪॥

*(ਆਸਾ ਮ:੫,੩੮੭-੧੫)*

(ੳਛ) ਸਤਿਗੁਰੁ ਪੁਰਖੁ ਦਇਆਲੁ ਹੈ ਜਿਸ ਨੋ ਸਮਤੁ ਸਭੁ ਕੋਇ॥
ਏਕ ਦ੍ਰਿਸਟਿ ਕਰਿ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ॥
ਸਤਿਗੁਰ ਵਿਚਿ ਅੰਮ੍ਰਿਤੁ ਹੈ ਹਰਿ ਉਤਮੁ ਹਰਿ ਪਦੁ ਸੋਇ॥
ਨਾਨਕ ਕਿਰਪਾ ਤੇ ਹਰਿ ਧਿਆਈਐ ਗੁਰਮੁਖਿ ਪਾਵੈ ਕੋਇ॥੧॥

*(ਗਉੜੀ ਵਾਰ ਮ:੪,੩੦੦-੧੫)*

(ੳਜ) ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ॥
ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ॥

*(ਬਿਹਾਗੜਾ ਵਾਰ ਮ:੩, ੫੨-੯)*

(ੳਝ) ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈਹਾਰਾ॥
ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ॥੧॥

*(ਸੂਹੀ ਮ:੫,੭੪੯-੬)*

(ੳਞ) ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ॥
ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ ਸਦਾ ਸਦਾ ਹਜੂਰੇ॥੧॥

*(ਬਿਲਾਵਲੁ ਮ:੫, ੮੦੨-੧੦)*

(ੳਟ) ਆਪੇ ਸਤਿਗੁਰੁ ਆਪੇ ਪ੍ਰਤਿਪਾਲ॥ ਨਾਨਕੁ ਜਾਚੈ ਸਾਧ ਰਵਾਲ॥੨॥

*(ਬਿਲਾਵਲੁ ਮ:੫, ੮੦੭-੪)*

(ੳਠ) ਹਰਿ ਕੇ ਚਰਨ ਜਪਿ ਜਾਂਉ ਕੁਰਬਾਨੁ॥
ਗੁਰੁ ਮੇਰਾ ਪਾਰਬ੍ਰਹਮ ਪਰਮੇਸੁਰੁ ਤਾ ਕਾ ਹਿਰਦੈ ਧਰਿ ਮਨ ਧਿਆਨੁ॥ ਰਹਾਉ॥

*(ਬਿਲਾਵਲੁ ਮ:੫,੮੨੭-੬)*

(ੳਡ) ਜੋ ਬੋਲੈ ਪੂਰਾ ਸਤਿਗੁਰੂ ਸੋ ਪਰਮੇਸਰਿ ਸੁਣਿਆ॥
ਸੋਈ ਵਰਤਿਆ ਜਗਤ ਮਹਿ ਘਟਿ ਘਟਿ ਮੁਖਿ ਭਣਿਆ॥
ਬਹੁਤੁ ਵਡਿਆਈਆ ਸਾਹਿਬੈ ਨਹ ਜਾਹੀ ਗਣੀਆ॥
ਸਚੁ ਸਹਜੁ ਅਨਦੁ ਸਤਿਗੁਰੂ ਪਾਸਿ ਸਚੀ ਗੁਰ ਮਣੀਆ॥

*(ਬਿਲਾਵਲੁ ਵਾਰ ਮ:੪, ੮੫੪-੧੩)*

(ੳਢ) ਸਤਿਗੁਰੁ ਪਰਮੇਸਰੁ ਮੇਰਾ॥
ਅਨਿਕ ਰਾਜ ਭੋਗ ਰਸ ਮਾਣੀ ਨਾਉ ਜਪੀ ਭਰਵਾਸਾ ਤੇਰਾ॥੧॥ ਰਹਾਉ॥

*(ਰਾਮਕਲੀ ਮ:੫, ੮੮੪-੨)*

(ੳਣ) ਸਾਧ ਰੂਪ ਅਪਨਾ ਤਨੁ ਧਾਰਿਆ॥ ਮਹਾ ਅਗਨਿ ਤੇ ਆਪਿ ਉਬਾਰਿਆ॥
ਜਪ ਤਪ ਸੰਜਮ ਇਸ ਤੇ ਕਿਛੁ ਨਾਹੀ॥ ਆਦਿ ਅੰਤਿ ਪ੍ਰਭ ਅਗਮ ਅਗਾਹੀ॥੪॥

*(ਮਾਰੂ ਮ:੫, ੧੦੦੫-੭)*

(ੳਤ) ਗੁਰ ਕੀ ਮਹਿਮਾ ਕਥਨੁ ਨ ਜਾਇ॥ ਗੁਰੁ ਪਰਮੇਸਰੁ ਸਾਚੈ ਨਾਇ॥
ਸਚੁ ਸੰਜਮੁ ਕਰਣੀ ਸਭੁ ਸਾਚੀ॥ ਸੋ ਮਨੁ ਨਿਰਮਲੁ ਜੋ ਗੁਰ ਸੰਗਿ ਰਾਚੀ॥੩॥

*(ਮਲਾਰ ਮ:੫, ੧੨੭੧-੧੧)*

(ੳਥ) ਜਗ ਅਉਰੁ ਨ ਯਾਹਿ ਮਹਾ ਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ॥
ਤਿਨ ਕੇ ਦੁਖ ਕੋਟਿਕ ਦੂਰਿ ਗਏ ਮਥੁਰਾ ਜਿਨ੍ ਅੰਮ੍ਰਿਤ ਨਾਮੁ ਪੀਅਉ॥
ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ॥
ਪਰਤਛਿ ਰਿਦੈ ਗੁਰ ਅਰਜਨੁ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ॥੫॥

*(ਸਵਈਏ ਮ:੫ ਕੇ, ੧੪੦੯-੩)*

(ੳਦ) ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖੵ ਹਰਿ॥੭॥

*(ਸਵਈਏ ਮ:੫ ਕੇ, ੧੪੦੯-੧੨)*

(ੳਧ) ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ॥੧੦॥

*(ਸਿਰੀ ਮ:੧, ੭੨-੮)*

(ੳਨ) ਸੁਖਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ॥੩॥

*(ਸਿਰੀ ਮ:੧, ੫੯-੧੦)*

(ੳਪ) ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥੧॥

*(ਗਉੜੀ ਬੈਰਾਗਣ ਮ:੪, ੧੬੮-੧੧)*

**ਸਤਿਗੁਰੂ ਅਤੇ ਸਿੱਖ (੩੬੫)**

ਇਸ ਪ੍ਰਸੰਗ ਦੁਆਰਾ ਸਤਿਗੁਰੂ ਜੀ ਵਲੋਂ ਸਿੱਖ ਨਾਲ ਪਿਆਰ ਦਰਸਾਇਆ ਗਇਆ ਹੈ ਕਿ ਸਤਿਗੁਰੂ ਆਪਣੇ ਸਿੱਖ ਦੀ ਦੇਖ ਭਾਲ ਕਿਤਨੇ ਪ੍ਰੇਮ ਨਾਲ ਕਰਦਾ ਹੈ।

(ੳ) ਮਾਤਾ ਪ੍ਰੀਤਿ ਕਰੇ ਪੁਤੁ ਖਾਇ॥ ਮੀਨੇ ਪ੍ਰੀਤਿ ਭਈ ਜਲਿ ਨਾਇ॥
ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ॥੧॥

*(ਗਉੜੀ ਮ:੪, ੧੬੪-੯)*

(ਅ) ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ॥
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ॥
ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ॥੧॥

*(ਗਉੜੀ ਮ:੪, ੧੬੮-੧)*

(ੲ) ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥ ਸੇਵਕ ਕਉ ਗੁਰੁ ਸਦਾ ਦਇਆਲ॥
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥ ਗੁਰ ਬਚਨੀ ਹਰਿ ਨਾਮੁ ਉਚਰੈ॥
ਸਤਿਗੁਰੁ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥ ਗੁਰ ਕਾ ਸਿਖੁ ਵਡਭਾਗੀ ਹੇ॥
ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥੧॥

*(ਗਉੜੀ ਸੁਖਮਨੀ ਮ:੫, ੨੮੬-੧੪)*

(ਸ) ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ ਕਿ ਪੂਰੈ ਸਤਿਗੁਰ ਭਾਵੈ॥
ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ॥

*(ਗਉੜੀ ਵਾਰ ਮ:੪, ੩੧੭-੧੨)*

(ਹ) ਸਾਧੁ ਮਿਲੈ ਸਿਧਿ ਪਾਈਐ ਕਿ ਏਹੁ ਜੋਗੁ ਕਿ ਭੋਗੁ॥
ਦੁਹੁ ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ॥੨॥

*(ਗਉੜੀ ਕਬੀਰ,੩੩੫-੧੦)*

## ਸਤਿਗੁਰੂ ਅਤੇ ਸਬਦ (੩੬੬)

ਇਸ ਪ੍ਰਸੰਗ ਦੇ ਰਾਹੀਂ ਉਸ ਹੁਕਮ ਦੀ ਵਿਆਖਿਆ ਕੀਤੀ ਗਈ ਹੈ ਜੋ ਵਾਹਿਗੁਰੂ ਵਲੋਂ ਦੁਨੀਆ ਦੇ ਵਿਅਕਤੀਆਂ ਪ੍ਰਤਿ ਸਤਿਗੁਰਾਂ ਦੇ ਰਾਹੀਂ ਉਤਰਿਆ ਹੈ, ਜਿਸ ਦੀ ਸੰਗਯਾ ਇਲਾਹੀ ਕਲਾਮ, ਦਰਗਾਹੀ ਸਬਦ, ਰੱਬੀ ਹੁਕਮ ਭੀ ਹੈ। ਸਿਰਮੌਰ ਸਬਦ ਪ੍ਰਭੂ ਦਾ ਨਾਮ ਹੈ ਜਿਸ ਦਾ ਦਾਤਾ ਕੇਵਲ ਸਤਿਗੁਰੂ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸਬਦ"।

(ੳ) ਗੁਰ ਕੀ ਕੀਰਤਿ ਜਪੀਐ ਹਰਿ ਨਾਉ॥ ਗੁਰ ਕੀ ਭਗਤਿ ਸਦਾ ਗੁਣ ਗਾਉ॥
ਗੁਰ ਕੀ ਸੁਰਤਿ ਨਿਕਟਿ ਕਰਿ ਜਾਨੁ॥ ਗੁਰ ਕਾ ਸਬਦੁ ਸਤਿ ਕਰਿ ਮਾਨੁ॥੨॥

*(ਰਾਮਕਲੀ ਮ:੫, ੮੯੭-੧੫)*

(ਅ) ਸੋ ਛੂਟੈ ਮਹਾ ਜਾਲ ਤੇ ਜਿਸੁ ਗੁਰ ਸਬਦੁ ਨਿਰੰਤਰਿ॥੨॥

*(ਆਸਾ ਮ:੫, ੩੯੭-੧)*

(ੲ) ਜਿਸੁ ਦੇਹਿ ਦਰਸੁ ਸੋਈ ਤੁਧੁ ਜਾਣੈ॥ ਓਹੁ ਗੁਰ ਕੈ ਸਬਦਿ ਸਦਾ ਰੰਗ ਮਾਣੈ॥
ਚਤੁਰੁ ਸਰੂਪੁ ਸਿਆਣਾ ਸੋਈ ਜੋ ਮਨਿ ਤੇਰੈ ਭਾਵੀਜਾ ਹੇ॥੧੧॥

*(ਮਾਰੂ ਸੋਲਹੇ ਮ:੫, ੧੦੭੪-੮)*

(ਸ) ਪੂਰੈ ਭਾਗਿ ਗੁਰੁ ਪੂਰਾ ਪਾਇਆ॥ ਅੰਤਰਿ ਨਾਮੁ ਨਿਧਾਨੁ ਦਿਖਾਇਆ॥
ਗੁਰ ਕਾ ਸਬਦੁ ਅਤਿ ਮੀਠਾ ਲਾਇਆ॥
ਨਾਨਕ ਤ੍ਰਿਸਨ ਬੁਝੀ ਮਨਿ ਤਨਿ ਸੁਖੁ ਪਾਇਆ॥੫॥

*(ਬਿਲਾਵਲੁ ਮ:੪, ੭੯੮-੧੬)*

(ਹ) ਗੁਰਮੁਖਿ ਪ੍ਰਾਣੀ ਅਪਰਾਧੀ ਸੀਧੇ॥ ਗੁਰ ਕੈ ਸਬਦਿ ਅੰਤਰਿ ਸਹਜਿ ਰੀਧੇ॥
ਮੇਰਾ ਪ੍ਰਭੁ ਪਾਇਆ ਗੁਰ ਕੈ ਸਬਦਿ ਸੀਧੇ॥੨॥

*(ਗਉੜੀ ਮ:੩, ੨੩੧-੧੦)*

(ਕ) ਪੂਰੈ ਸਤਿਗੁਰਿ ਸਬਦੁ ਸੁਣਾਇਆ॥ ਤ੍ਰੈ ਗੁਣ ਮੇਟੇ ਚਉਥੈ ਚਿਤੁ ਲਾਇਆ॥
ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ॥੮॥

*(ਗਉੜੀ ਮ:੩, ੨੩੧-੭)*

(ਖ) ਬ੍ਰਹਮਾ ਵੇਦੁ ਪੜੈ ਵਾਦੁ ਵਖਾਣੈ॥ ਅੰਤਰਿ ਤਾਮਸੁ ਆਪੁ ਨ ਪਛਾਣੈ॥
ਤਾ ਪ੍ਰਭੁ ਪਾਏ ਗੁਰ ਸਬਦੁ ਵਖਾਣੈ॥੧॥

*(ਗਉੜੀ ਮ:੩, ੨੩੧-੮)*

(ਗ) ਸਤਿਗੁਰ ਸਬਦਿ ਉਜਾਰੋ ਦੀਪਾ॥

ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ॥੧॥ ਰਹਾਉ॥

*(ਬਿਲਾਵਲੁ ਮ:੫, ੮੨੧-੧੧)*

(ਘ) ਸਤਿਗੁਰ ਸਬਦੁ ਅਥਾਹੁ ਅਮਿਅ ਧਾਰਾ ਰਸੁ ਗੁਟਇ॥

*(ਸਵਈਏ ਮ:੪ ਕੇ, ੧੩੯੭-੧੪)*

(ਙ) ਸਤਿਗੁਰ ਸਬਦੀ ਇਹੁ ਮਨੁ ਭੇਦਿਆ ਹਿਰਦੈ ਸਾਚੀ ਬਾਣੀ॥

*(ਮਲਾਰ ਮ:੩, ੧੨੫੯-੨)*

(ਚ) ਸਤਿਗੁਰ ਸਚਾ ਹੈ ਬੋਹਿਥਾ ਸਬਦੇ ਭਵਜਲੁ ਤਰਣਾ॥੬॥

... ... ...

ਸਤਿਗੁਰਿ ਸਬਦੁ ਸੁਣਾਇਆ ਬਿਨੁ ਸਚੇ ਅਵਰੁ ਨ ਕੋਈ॥੭॥

*(ਸਿਰੀ ਮ:੫, ੭੦-੨)*

(ਛ) ਗੁਰਮੁਖਿ ਨਾਮਿ ਰਤੇ ਸੇ ਉਧਰੇ ਗੁਰ ਕਾ ਸਬਦੁ ਵੀਚਾਰਿ॥

*(ਮਲਾਰ ਮ:੩, ੧੨੫੯-੧੩)*

(ਜ) ਚਲਤੌ ਚਲੈ ਚਲੈ ਦਹ ਦਹ ਦਿਸਿ ਗੁਰੁ ਰਾਖੈ ਹਰਿ ਲਿਵ ਲਾਵੈਗੋ॥
ਸਤਿਗੁਰੁ ਸਬਦੁ ਦੇਇ ਰਿਦ ਅੰਤਰਿ ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ॥੧॥
ਬਿਸੀਅਰ ਬਿਸੂ ਭਰੇ ਹੈ ਪੂਰਨ ਗੁਰੁ ਗਰੁੜ ਸਬਦੁ ਮੁਖਿ ਪਾਵੈਗੋ॥
ਮਾਇਆ ਭੁਇਅੰਗ ਤਿਸੁ ਨੇੜਿ ਨ ਆਵੈ ਬਿਖੁ ਝਾਰਿ ਝਾਰਿ ਲਿਵ ਲਾਵੈਗੋ॥੨॥

*(ਕਾਨੜਾ ਮ:੪, ੧੩੧੦-੧੬)*

(ਝ) ਸਾਚਾ ਸੇਵਹੁ ਸਾਚੁ ਪਛਾਣੈ॥ ਗੁਰ ਕੈ ਸਬਦਿ ਹਰਿ ਦਰਿ ਨੀਸਾਣੈ॥
ਦਰਿ ਸਾਚੈ ਸਚੁ ਸੋਭਾ ਹੋਇ॥ ਨਿਜ ਘਰਿ ਵਾਸਾ ਪਾਵੈ ਸੋਇ॥੩॥

*(ਬਸੰਤੁ ਮ:੩, ੧੧੭੪-੧੯)*

(ਞ) ਹੁਕਮੁ ਮੰਨੇ ਸੋ ਜਨੁ ਪਰਵਾਣੁ॥ ਗੁਰ ਕੈ ਸਬਦਿ ਨਾਮਿ ਨੀਸਾਣੁ॥੧॥ ਰਹਾਉ॥

*(ਬਸੰਤੁ ਮ:੩, ੧੧੭੫-੪)*

(ਟ) ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ॥
ਨਾਨਕ ਅੰਮ੍ਰਿਤ ਬਿਰਖੁ ਮਹਾ ਰਸ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ॥੩॥

*(ਤੁਖਾਰੀ ਮ:੧, ੧੧੧੧-੧੮)*

(ਠ) ਜਗਤੁ ਅਗਿਆਨੀ ਅੰਧੁ ਹੈ ਦੂਜੈ ਭਾਇ ਕਰਮ ਕਮਾਇ॥
ਦੂਜੈ ਭਾਇ ਜੇਤੇ ਕਰਮ ਕਰੇ ਦੁਖੁ ਲਗੈ ਤਨਿ ਧਾਇ॥
ਗੁਰ ਪਰਸਾਦੀ ਸੁਖੁ ਊਪਜੈ ਜਾ ਗੁਰ ਕਾ ਸਬਦੁ ਕਮਾਇ॥

*(ਵਡੁਹੰਸ ਵਾਰ ਮ:੪, ੫੯੩-੭)*

(ਡ) ਹਰਿ ਦਰਸਨੁ ਪਾਵੈ ਵਡਭਾਗਿ॥ ਗੁਰ ਕੈ ਸਬਦਿ ਸਚੈ ਬੈਰਾਗਿ॥
ਖਟੁ ਦਰਸਨੁ ਵਰਤੈ ਵਰਤਾਰਾ॥ ਗੁਰ ਕਾ ਦਰਸਨੁ ਅਗਮ ਅਪਾਰਾ॥੧॥

*(ਆਸਾ ਮ:੩, ੩੬੦-੧੯)*

## ਸਤਿਗੁਰੂ ਅਤੇ ਪਉਣ (੩੬੭)

ਇਸ ਪ੍ਰਸੰਗ ਦੁਆਰਾ ਹਵਾ (ਪਉਣ) ਦੇ ਗੁਰੂ ਹੋਣ ਪਰਥਾਇ ਕੁਝ ਉਦਾਹਰਣ ਅੰਕਤ ਕੀਤੇ ਗਏ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, ਅੰਤਿਕਾ। ਜਿਸ ਵਿਚ ਜਪੁ ਜੀ ਸਾਹਿਬ ਦਾ ਅੰਤਿਮ ਸਲੋਕ, 'ਪਵਣ ਗੁਰੂ ਪਾਣੀ ਪਿਤਾ' ਦੀ ਵਿਆਖਿਆ ਦਰਜ ਹੈ।

(ੳ) ਪਉਣੁ ਗੁਰੂ ਪਾਣੀ ਪਿਤ ਜਾਤਾ॥ ਉਦਰ ਸੰਜੋਗੀ ਧਰਤੀ ਮਾਤਾ॥
ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ ਖੇਲਾਈ ਹੇ॥੧੦॥

*(ਮਾਰੂ ਸੋਲਹੇ ਮ:੧, ੧੦੨੧-੨)*

(ਅ) ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥

*(ਜਪੁ, ੮-੧੦)*

## ਸਤਿਗੁਰੂ ਅੰਮ੍ਰਿਤ ਦਾ ਕੁੰਟ ਹੈ (੩੬੮)

(ੳ) ਸਤਿਗੁਰ ਵਿਚਿ ਅੰਮ੍ਰਿਤੁ ਹੈ ਹਰਿ ਉਤਮੁ ਹਰਿ ਪਦੁ ਸੋਇ॥
ਨਾਨਕ ਕਿਰਪਾ ਤੇ ਹਰਿ ਧਿਆਈਐ ਗੁਰਮੁਖਿ ਪਾਵੈ ਕੋਇ॥੧॥

*(ਗਉੜੀ ਵਾਰ ਮ:੪, ੩੦੦-੧੭)*

(ਅ) ਸਤਿਗੁਰੁ ਅੰਮ੍ਰਿਤ ਬਿਰਖੁ ਹੈ ਅੰਮ੍ਰਿਤ ਰਸਿ ਫਲਿਆ॥
ਜਿਸੁ ਪਰਾਪਤਿ ਸੋ ਲਹੈ ਗੁਰ ਸਬਦੀ ਮਿਲਿਆ॥

*(ਸਾਰੰਗ ਵਾਰ ਮ:੪, ੧੨੪੫-੮)*

## ਸਤਿਗੁਰੂ (ਦੀਆਂ ਦਸ ਪਾਤਿਸ਼ਾਹੀਆਂ) ਇਕ ਰੂਪ ਹਨ (੩੬੯)

(ੳ) ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥
ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ॥

*(ਰਾਮਕਲੀ ਵਾਰ ਬਲਵੰਡਿ, ੯੬੬-੧੮)*

(ਅ) ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ॥
ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ॥

*(ਰਾਮਕਲੀ ਵਾਰ ਬਲਵੰਡਿ, ੯੬੭-੭)*

(ੲ) ਲਹਣੇ ਧਰਿਓਨੁ ਛਤ੍ਰੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ॥
ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ॥
ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ॥
ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ॥੪॥

*(ਵਾਰ ਰਾਮਕਲੀ ਬਲਵੰਡਿ, ੯੬੭-੧੪)*

(ਸ) ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ॥ ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ॥

*(ਵਾਰ ਰਾਮਕਲੀ ਬਲਵੰਡਿ, ੯੬੮-੧)*

(ਹ) ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥
ਗੁਰੁ ਡਿਠਾ ਤਾਂ ਮਨੁ ਸਾਧਾਰਿਆ॥੭॥

*(ਵਾਰ ਰਾਮਕਲੀ ਬਲਵੰਡਿ, ੯੬੮-੧੨)*

**ਸਤਿਗੁਰੂ ਸਦਾ ਸਦਾ ਹੈ (੩੭੦)**

(ੳ) ਸੁਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥੧੩॥

*(ਸੂਹੀ ਮ:੪, ੭੫੯-੮)*

(ਅ) ਹਮ ਘਰਿ ਨਾਮੁ ਖਜਾਨਾ ਸਦਾ ਹੈ ਭਗਤਿ ਭਰੇ ਭੰਡਾਰਾ॥
ਸਤਗੁਰੁ ਦਾਤਾ ਜੀਅ ਕਾ ਸਦਾ ਜੀਵੈ ਦੇਵਣਹਾਰਾ॥

*(ਵਡਹੰਸ ਵਾਰ ਮ:੪, ੫੯੩-੯)*

**ਸਤਿਗੁਰੂ ਸਮੁੰਦ੍ਰ ਹੈ (੩੭੧)**

(ੳ) ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ॥
ਕਰਿ ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ॥

*(ਆਸਾ ਮ: ੧, ੪੩੬-੧੯)*

(ਅ) ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ॥
ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ॥੧॥

*(ਵਾਰ ਮਾਝ ਮ:੧, ੧੫੦-੬)*

(ੲ) ਆਪੇ ਦੀਪ ਲੋਅ ਦੀਪਾਹਾ॥ ਆਪੇ ਸਤਿਗੁਰੁ ਸਮੁੰਦੁ ਮਥਾਹਾ॥
ਆਪੇ ਮਥਿ ਮਥਿ ਤਤੁ ਕਢਾਏ ਜਪਿ ਨਾਮੁ ਰਤਨੁ ਓੁਮਾਹਾ ਰਾਮ॥੨॥

*(ਜੈਤਸਰੀ ਮ:੪, ੬੯੯-੧੦)*

(ਸ) ਸਤਿਗੁਰੁ ਸਾਗਰੁ ਗੁਣ ਨਾਮ ਕਾ ਮੈ ਤਿਸੁ ਦੇਖਣ ਕਾ ਚਾਉ॥
ਹਉ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਦੇਖੇ ਮਰਿ ਜਾਉ॥੬॥

*(ਸੂਹੀ ਮ:੪, ੭੫੯-੧)*

(ਹ) ਗੁਰੁ ਸਾਗਰੁ ਅੰਮ੍ਰਿਤ ਸਰੁ ਜੋ ਇਛੇ ਸੋ ਫਲੁ ਪਾਏ॥

*(ਮਾਰੂ ਮ:੧, ੧੦੧੧-੧੯)*

(ਕ) ਖਾਰ ਸਮੁੰਦ੍ਰੁ ਢੰਢੋਲੀਐ ਇਕੁ ਮਣੀਆ ਪਾਵੈ॥
ਦੁਇ ਦਿਨੁ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ॥
ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ॥੬॥

*(ਮਾਰੂ ਮ:੧, ੧੦੧੨-੧੦)*

(ਖ) ਗੁਰੁ ਸਾਗਰ ਪੂਰਾ ਭੰਡਾਰ॥ ਊਤਮ ਰਤਨ ਜਵਾਹਰ ਅਪਾਰ॥
ਗੁਰ ਪਰਸਾਦੀ ਦੇਵਣਹਾਰੁ॥ ਨਾਨਕ ਬਖਸੇ ਬਖਸਣਹਾਰੁ॥੪॥

(ਗ) ਗੁਰੁ ਸਾਇਰੁ ਸਤਿਗੁਰੁ ਸਚੁ ਸੋਇ॥ ਪੂਰੈ ਭਾਗਿ ਗੁਰ ਸੇਵਾ ਹੋਇ॥
ਸੋ ਬੂਝੈ ਜਿਸੁ ਆਪਿ ਬੁਝਾਏ॥ ਗੁਰ ਪਰਸਾਦੀ ਸੇਵ ਕਰਾਏ॥੧॥

*(ਆਸਾ ਮ:੩, ੩੬੩-੧੯)*

(ਘ) ਗੁਰੁ ਸਾਗਰੁ ਰਤਨੀ ਨਹੀ ਤੋਟ॥ ਲਾਲ ਪਦਾਰਥ ਸਾਚੁ ਅਖੋਟ॥
ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥

*(ਰਾਮਕਲੀ ਮ:੧, ਦਖਣੀ, ੯੩੩-੭)*

(ਙ) ਗੁਰੁ ਸਾਗਰੁ ਰਤਨੀ ਭਰਪੂਰੇ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ॥
ਹਰਿ ਰਸੁ ਚੋਗਾ ਚੁਗਹਿ ਪ੍ਰਭ ਭਾਵੈ॥ ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ॥੧॥

*(ਧਨਾਸਰੀ ਮ:੧,੬੮੫-੧੨)*

(ਚ) ਸੇਵਹੁ ਸਤਿਗੁਰ ਸਮੁੰਦੁ ਅਥਾਹਾ॥ ਪਾਵਹੁ ਨਾਮੁ ਰਤਨੁ ਧਨੁ ਲਾਹਾ॥
ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖੁ ਪਾਇਆ॥੮॥

*(ਮਾਰੂ ਮ:੧, ੧੦੪੩-੫)*

(ਛ) ਗੁਰੁ ਸਰਵਰੁ ਹਮ ਹੰਸ ਪਿਆਰੇ॥ ਸਾਗਰ ਮਹਿ ਰਤਨ ਲਾਲ ਬਹੁ ਸਾਰੇ॥
ਮੋਤੀ ਮਾਣਕ ਹੀਰਾ ਹਰਿ ਜਸੁ ਗਾਵਤ ਮਨੁ ਤਨੁ ਭੀਨਾ ਹੇ॥੨॥

*(ਮਾਰੂ ਸੋਲਹੇ ਮ:੧. ੧੦੨੭-੧੬)*

## ਸਤਿਗੁਰੂ ਸਰਣਿ ਸੂਰ ਹੈ (੩੭੨)

(ੳ) ਸਿਰੁ ਊਪਰਿ ਠਾਢਾ ਗੁਰੁ ਸੂਰਾ॥ ਨਾਨਕ ਤਾ ਕੇ ਕਾਰਜ ਪੂਰਾ॥੭॥

*(ਗਉੜੀ ਸੁਖਮਨੀ ਮ:੫,੨੯੩-੧੦)*

(ਅ) ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ॥
ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ॥
ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ॥
ਹਰਿ ਨਾਨਕ ਕਦੇ ਨਾ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ॥੪॥

*(ਸਿਰੀ ਮ:੫,੫੨-੧੬)*

(ੲ) ਸਤਿਗੁਰ ਸਰਣੀ ਜਾਇ ਪਉ ਮੇਰੀ ਜਿੰਦੁੜੀਏ ਗੁਣ ਦਸੇ ਹਰਿ ਪ੍ਰਭ ਕੇਰੇ ਰਾਮ॥
ਜਨ ਨਾਨਕ ਹਰਿ ਮੇਲਾਇਆ ਮੇਰੀ ਜਿੰਦੁੜੀਏ ਘਰਿ ਵਾਜੇ ਸਬਦ ਘਣੇਰੇ ਰਾਮ॥੨॥

*(ਬਿਹਾਗੜਾ ਮ:੪, ੫੩੮-੧੬)*

(ਸ) ਛੋਡਹੁ ਕਾਮ ਕ੍ਰੋਧੁ ਬੁਰਿਆਈ॥ ਹਉਮੈ ਧੰਧੁ ਛੋਡਹੁ ਲੰਪਟਾਈ॥
ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ॥੮॥

*(ਮਾਰੂ ਸੋਲਹੇ ਮ:੧,੧੦੨੬-੨)*

(ਹ) ਸਤਗੁਰ ਜੇਵਡੁ ਅਵਰੁ ਨ ਕੋਈ ਮਿਲਿ ਸਤਗੁਰ ਪੁਰਖ ਧਿਆਈਐ॥੨॥
ਸਤਗੁਰ ਸਰਣਿ ਪਰੇ ਤਿਨ ਪਾਇਆ ਮੇਰੇ ਠਾਕੁਰ ਲਾਜ ਰਖਾਈਐ॥

*(ਰਾਮਕਲੀ ਮ:੪, ੮੮੧-੧੭)*

(ਕ) ਸਤਿਗੁਰ ਸਰਨਿ ਪਏ ਸੇ ਥਾਪੇ ਤਿਨ ਰਾਖਨ ਕਉ ਪ੍ਰਭੁ ਆਵੈਗੋ॥
ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ॥੪॥

*(ਕਾਨੜਾ ਮ:੪, ੧੩੧੧-੧੨)*

**ਸਤਿਗੁਰੂ ਸਰਬ ਸੁੱਖਾਂ ਕਾ ਦਾਤਾ ਹੈ (੩੭੩)**

(ੳ) ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ॥
ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ॥੧॥

*(ਸੋਰਠਿ ਮ:੫,੬੩੦-੫)*

(ਅ) ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰ ਥੈ ਸੁਖੁ ਨਾਹੀ॥
ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ ਰੋਵੈ ਧਾਹੀ॥੧॥

*(ਸੋਰਠਿ ਮ:੩, ੬੦੩-੧੦)*

(ੲ) ਸਰਬ ਸੁਖ ਗੁਰ ਚਰਨਾ॥
ਕਲਿਮਲ ਡਾਰਨ ਮਨਹਿ ਸਧਾਰਨ ਇਹ ਆਸਰ ਮੋਹਿ ਤਰਨਾ॥੧॥

*(ਦੇਵਗੰਧਾਰੀ ਮ:੫, ੫੩੧-੮)*

**ਸਤਿਗੁਰੂ ਸਰਾਫ ਹੈ (੩੭੪)**

(ੳ) ਆਪੁ ਵੀਚਾਰੈ ਸੁ ਪਰਖੇ ਹੀਰਾ॥ ਏਕ ਦ੍ਰਿਸਟਿ ਤਾਰੇ ਗੁਰ ਪੂਰਾ॥
ਗੁਰੁ ਮਾਨੈ ਮਨ ਤੇ ਮਨੁ ਧੀਰਾ॥੧॥
ਐਸਾ ਸਾਹੁ ਸਰਾਫੀ ਕਰੈ॥ ਸਾਚੀ ਨਦਰਿ ਏਕ ਲਿਵ ਤਰੈ॥੧॥ ਰਹਾਉ॥

*(ਆਸਾ ਮ:੧, ੪੧੩-੧੬)*

(ਅ) ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ॥
ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ॥੩॥

*(ਰਾਮਕਲੀ ਮ:੪, ੮੮੦-੧੬)*

(ੲ) ਪੰਡਿਤ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ॥
... ... ...
ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ ਮਨਿ ਲਾਗਾ ਤਿਸੁ ਮੋਹਾ॥
ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ॥
ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ ਤਾਂ ਉਘੜਿ ਆਇਆ ਲੋਹਾ॥
ਬਹੁਤੇਰੀ ਥਾਈ ਰਲਾਇ ਰਲਾਇ ਦਿਤਾ ਉਘੜਿਆ ਪੜਦਾ ਅਗੈ ਆਇ ਖਲੋਹਾ॥
ਸਤਿਗੁਰ ਕੀ ਜੇ ਸਰਣੀ ਆਵੈ ਫਿਰਿ ਮਨੂਰਹੁ ਕੰਚਨੁ ਹੋਹਾ॥੨॥

*(ਰਾਮਕਲੀ ਵਾਰ ਮ:੫, ੯੬੦-੧੪)*

**ਸਤਿਗੁਰੂ ਸਾਹ ਹੈ (੩੭੫)**

(ੳ) ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ॥
ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ॥

*(ਆਸਾ ਮ:੪, ੪੪੯-੧੬)*

(ਅ) ਸਤਿਗੁਰੁ ਸਾਹੁ ਸਿਖ ਵਣਜਾਰੇ॥ ਪੂੰਜੀ ਨਾਮੁ ਲੇਖਾ ਸਾਚੁ ਸਮ੍ਹਾਰੇ॥੭॥

*(ਆਸਾ ਮ:੫, ੪੩੦-੧੮)*

(ੲ) ਦਰਸਨੁ ਸਾਧ ਮਿਲਿਓ ਵਡਭਾਗੀ ਸਭਿ ਕਿਲਬਿਖ ਗਏ ਗਵਾੜਾ॥
ਸਤਿਗੁਰੁ ਸਾਹੁ ਪਾਇਆ ਵਡ ਦਾਣਾ ਹਰਿ ਕੀਏ ਬਹੁ ਗੁਣ ਸਾੜਾ॥੩॥

*(ਜੈਤਸਰੀ ਮ:੪, ੬੯੧-੧੯)*

## ਸਤਿਗੁਰੂ ਹਰਿ ਗੋਬਿੰਦ ਜੀ ਪਰਥਾਇ (੩੭੬)

(ੳ) ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ ਸਮ੍ਾਰਿਆ॥
ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ॥੧॥
ਕਾਰਜੁ ਸਤਿਗੁਰਿ ਆਪਿ ਸਵਾਰਿਆ॥
ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ॥੧॥ ਰਹਾਉ॥

*(ਬਿਲਾਵਲੁ ਮ:੫, ੮੦੬-੧੮)*

(ਅ) ਮੇਰਾ ਸਤਿਗੁਰੁ ਰਖਵਾਲਾ ਹੋਆ॥
ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ॥੧॥ ਰਹਾਉ॥
ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਕੀ ਲਾਜ ਰਖਾਈ॥
ਸਾਧਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ ਬਲਿ ਜਾਂਈ॥੧॥
ਹਲਤੁ ਪਲਤੁ ਪ੍ਰਭ ਦੋਵੈ ਸਵਾਰੇ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ॥
ਅਟਲ ਬਚਨੁ ਨਾਨਕ ਗੁਰ ਤੇਰਾ ਸਫਲ ਕਰੁ ਮਸਤਕਿ ਧਾਰਿਆ॥੨॥

*(ਸੋਰਠਿ ਮ:੫,੬੨੦-੧੭)*

## ਸਤਿਗੁਰੂ ਕਾ ਨਿੰਦਕ (੩੭੭)

(ੳ) ਐ ਜੀ ਖੋਟੇ ਠਉਰ ਨਾਹੀ ਘਰਿ ਬਾਹਰਿ ਨਿੰਦਕ ਗਤਿ ਨਹੀ ਕਾਈ॥
ਰੋਸੁ ਕਰੈ ਪ੍ਰਭੁ ਬਖਸ ਨ ਮੇਟੈ ਨਿਤ ਨਿਤ ਚੜੈ ਸਵਾਈ॥੩॥

*(ਗੂਜਰੀ ਮ:੧,੫੦੫-੩)*

(ਅ) ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ ਤਿਸ ਨੋ ਫਿਟੁ ਫਿਟੁ ਕਹੈ ਸਭੁ ਸੰਸਾਰੁ॥
ਸਤਿਗੁਰ ਵਿਚਿ ਆਪਿ ਵਰਤਦਾ ਹਰਿ ਆਪੇ ਰਖਣਹਾਰੁ॥

*(ਗਉੜੀ ਵਾਰ ਮ:੪,੩੦੨-੧੦)*

(ੲ) ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ॥
ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ॥

*(ਬਿਲਾਵਲੁ ਵਾਰ ਮ:੪, ੮੫੫-੧)*

(ਸ) ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ॥
ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ॥੧॥

*(ਗਉੜੀ ਵਾਰ ਮ:੪, ੩੦੬-੧੦)*

(ਹ) ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ॥
ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ॥
ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ॥
ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ॥

ਵੈਰੁ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ॥
ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ॥ ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ॥੧੨॥

*(ਗਉੜੀ ਵਾਰ ਮ:੪, ੩੦੬-੧੬)*

(ਕ) ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ॥
ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ॥
ਜੈਸਾ ਬੀਜੇ ਸੋ ਲੁਣੈ ਜੇਹਾ ਪੁਰਬਿ ਕਿਨੈ ਬੋਇਆ॥
ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਣ ਧੋਇਆ॥
ਗੁਰ ਸਤਿਗੁਰ ਪਿਛੈ ਤਰਿ ਗਇਆ ਜਿਉ ਲੋਹਾ ਕਾਠ ਸੰਗੋਇਆ॥
ਜਨ ਨਾਨਕ ਨਾਮੁ ਧਿਆਇ ਤੂ ਜਪਿ ਹਰਿ ਹਰਿ ਨਾਮਿ ਸੁਖੁ ਹੋਇਆ॥੧॥

*(ਗਉੜੀ ਵਾਰ ਮ:੪, ੩੦੯-੧੦)*

## ਸਤਿਗੁਰੂ ਕਾ ਬਚਨ (੩੭੮)

(ੳ) ਗੁਰ ਕਾ ਬਚਨੁ ਸਦਾ ਅਬਿਨਾਸੀ॥ ਗੁਰ ਕੈ ਬਚਨਿ ਕਟੀ ਜਮ ਫਾਸੀ॥
ਗੁਰ ਕਾ ਬਚਨੁ ਜੀਅ ਕੈ ਸੰਗਿ॥ ਗੁਰ ਕੈ ਬਚਨਿ ਰਚੈ ਰਾਮ ਕੈ ਰੰਗਿ॥੧॥
ਜੋ ਗੁਰਿ ਦੀਆ ਸੁ ਮਨ ਕੈ ਕਾਮਿ॥ ਸੰਤ ਕਾ ਕੀਆ ਸਤਿ ਕਰਿ ਮਾਨਿ॥੧॥ ਰਹਾਉ॥
ਗੁਰ ਕਾ ਬਚਨੁ ਅਟਲ ਅਛੇਦ॥ ਗੁਰ ਕੈ ਬਚਨਿ ਕਟੇ ਭ੍ਰਮ ਭੇਦ॥
ਗੁਰ ਕਾ ਬਚਨੁ ਕਤਹੁ ਨ ਜਾਇ॥ ਗੁਰ ਕੈ ਬਚਨਿ ਹਰਿ ਕੇ ਗੁਣ ਗਾਇ॥੨॥
ਗੁਰ ਕਾ ਬਚਨੁ ਜੀਅ ਕੈ ਸਾਥ॥ ਗੁਰ ਕਾ ਬਚਨੁ ਅਨਾਥ ਕੋ ਨਾਥ॥
ਗੁਰ ਕੈ ਬਚਨਿ ਨਰਕਿ ਨ ਪਵੈ॥ ਗੁਰ ਕੈ ਬਚਨਿ ਰਸਨਾ ਅੰਮ੍ਰਿਤੁ ਰਵੈ॥੩॥
ਗੁਰ ਕਾ ਬਚਨੁ ਪਰਗਟੁ ਸੰਸਾਰਿ॥ ਗੁਰ ਕੈ ਬਚਨਿ ਨ ਆਵੈ ਹਾਰਿ॥
ਜਿਸੁ ਜਨ ਹੋਏ ਆਪਿ ਕ੍ਰਿਪਾਲ॥ ਨਾਨਕ ਸਤਿਗੁਰ ਸਦਾ ਦਇਆਲ॥੪॥

*(ਗਉੜੀ ਮ:੫, ੧੭੭-੪)*

(ਅ) ਗੁਰ ਕੈ ਬਚਨਿ ਮਿਟਾਵਹੁ ਆਪੁ॥ ਹਰਿ ਹਰਿ ਨਾਮੁ ਨਾਨਕ ਜਪਿ ਜਾਪੁ॥੪॥

*(ਗਉੜੀ ਮ:੫, ੧੭੭-੩)*

(ੲ) ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥੫॥

*(ਕਾਨੜਾ ਮ:੪, ੧੩੦੯-੧੭)*

(ਸ) ਗੁਰ ਕੈ ਬਚਨਿ ਮੋਹਿ ਪਰਮ ਗਤਿ ਪਾਈ॥ ਗੁਰਿ ਪੂਰੈ ਮੇਰੀ ਪੈਜ ਰਖਾਈ॥੧॥
ਗੁਰ ਕੈ ਬਚਨਿ ਧਿਆਇਓ ਮੋਹਿ ਨਾਉ॥
ਗੁਰ ਪਰਸਾਦਿ ਮੋਹਿ ਮਿਲਿਆ ਥਾਉ॥੧॥ ਰਹਾਉ॥
ਗੁਰ ਕੈ ਬਚਨਿ ਸੁਣਿ ਰਸਨ ਵਖਾਣੀ॥ ਗੁਰ ਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ॥੨॥
ਗੁਰ ਕੈ ਬਚਨਿ ਮਿਟਿਆ ਮੇਰਾ ਆਪੁ॥ ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ॥੩॥
ਗੁਰ ਕੈ ਬਚਨਿ ਮਿਟਿਆ ਮੇਰਾ ਭਰਮੁ॥ ਗੁਰ ਕੈ ਬਚਨਿ ਪੇਖਿਓ ਸਭੁ ਬ੍ਰਹਮੁ॥੪॥
ਗੁਰ ਕੈ ਬਚਨਿ ਕੀਨੋ ਰਾਜੁ ਜੋਗੁ॥ ਗੁਰ ਕੈ ਸੰਗਿ ਤਰਿਆ ਸਭੁ ਲੋਗੁ॥੫॥

ਗੁਰ ਕੈ ਬਚਨਿ ਮੇਰੇ ਕਾਰਜ ਸਿਧਿ॥ ਗੁਰ ਕੈ ਬਚਨਿ ਪਾਇਆ ਨਾਉ ਨਿਧਿ॥੬॥
ਜਿਨਿ ਜਿਨਿ ਕੀਨੀ ਮੇਰਾ ਗੁਰ ਕੀ ਆਸਾ॥ ਤਿਸ ਕੀ ਕਟੀਐ ਜਮ ਕੀ ਫਾਸਾ॥੭॥
ਗੁਰ ਕੈ ਬਚਨਿ ਜਾਗਿਆ ਮੇਰਾ ਕਰਮੁ॥ ਨਾਨਕ ਗੁਰ ਭੇਟਿਆ ਪਾਰਬ੍ਰਹਮੁ॥੮॥

*(ਗਉੜੀ ਮ:੫, ੨੩੯-੮)*

(ਹ) ਗੁਰ ਕੇ ਬਚਨ ਸਤਿ ਸਤਿ ਕਰਿ ਮਾਨੇ ਮੇਰੇ ਠਾਕੁਰੁ ਬਹੁਤੁ ਪਿਆਰੇ॥੬॥

*(ਨਟ ਮ:੪, ੯੮੨-੧)*

(ਕ) ਗੁਰ ਕੇ ਬਚਨਿ ਸਤਿ ਜੀਅ ਧਾਰਹੁ॥ ਮਾਣਸ ਜਨਮੁ ਦੇਹ ਨਿਸਾਰਹੁ ॥

*(ਸਵੱਯੇ ਮ:੪ ਕੇ, ੧੪੦੧-੧੦)*

(ਖ) ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥
ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥੧॥

*(ਮਾਰੂ ਮ:੧, ੯੯੧-੧)*

(ਗ) ਗੁਰ ਕੇ ਬਚਨ ਕਰਨ ਸੁਨਿ ਧਿਆਵੈ ਭਵ ਸਾਗਰੁ ਪਾਰਿ ਪਰੈ॥੧॥ ਰਹਾਉ॥

*(ਮਲਾਰ ਮ:੪, ੧੨੬੩-੧੩)*

(ਘ) ਨਿਰਭਉ ਭਏ ਸਗਲ ਭਉ ਮਿਟਿਆ ਚਰਨ ਕਮਲ ਅਧਾਰੈ॥
ਗੁਰ ਕੈ ਬਚਨਿ ਜਪਿਓ ਨਾਉ ਨਾਨਕ ਪ੍ਰਗਟ ਭਇਓ ਸੰਸਾਰੇ॥੨॥

*(ਸਾਰਗ ਮ:੫, ੧੨੧੭-੧੫)*

(ਙ) ਗੁਰ ਕਾ ਬਚਨੁ ਜਪਿ ਮੰਤੁ॥ ਏਹਾ ਭਗਤਿ ਸਾਰ ਤਤੁ॥

*(ਰਾਮਕਲੀ ਮ:੫, ੮੯੫-੭)*

(ਚ) ਜਿਸ ਨੋ ਭਏ ਗੋੁਬਿੰਦ ਦਇਆਲਾ॥ ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ॥

*(ਪ੍ਰਭਾਤੀ ਮ:੫, ੧੩੪੮-੧੧)*

(ਛ) ਗੁਰ ਕੈ ਬਚਨਿ ਪਦਾਰਥ ਲਹੇ॥

*(ਗਉੜੀ ਸੁਖਮਨੀ ਮ:੫, ੨੮੫-੩)*

(ਜ) ਗੁਰ ਕਾ ਬਚਨੁ ਬਸੈ ਜੀਅ ਨਾਲੇ॥
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥੧॥ ਰਹਾਉ॥

*(ਧਨਾਸਰੀ ਮ:੫, ੬੭੯-੭)*

(ਝ) ਗੁਰ ਕੈ ਬਚਨਿ ਭਗਤਿ ਥਾਇ ਪਾਇ॥ ਹਰਿ ਜੀਉ ਆਪਿ ਵਸੈ ਮਨਿ ਆਇ॥੪॥

*(ਆਸਾ ਮ:੩, ੩੬੫-੧)*

(ਞ) ਗੁਰ ਕੈ ਬਚਨਿ ਰਿਦੈ ਧਿਆਨੁ ਧਾਰੀ॥ ਰਸਨਾ ਜਾਪੁ ਜਪਉ ਬਨਵਾਰੀ॥੧॥

*(ਸੂਹੀ ਮ:੫, ੭੪੦-੧੫)*

(ਟ) ਲਿਲਾਟ ਲਿਖੇ ਪਾਇਆ ਗੁਰੁ ਸਾਧੂ ਗੁਰ ਬਚਨੀ ਮਨੁ ਤਨੁ ਰਾਤਾ॥
ਹਰਿ ਪ੍ਰਭ ਆਇ ਮਿਲੇ ਸੁਖੁ ਪਾਇਆ ਸਭ ਕਿਲਵਿਖ ਪਾਪ ਗਵਾਤਾ॥੩॥

*(ਮਾਲੀ ਗਉੜੀ ਮ:੪, ੯੮੪-੧੪)*

(ਠ) ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨੁ ਹੋਇ॥
ਸੋ ਸਾਚਾ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ॥੧॥
ਮੇਰੇ ਮਨ ਅਨਦਿਨੁ ਧਿਆਇ ਹਰਿ ਨਾਉ॥
ਸਤਿਗੁਰ ਕੇ ਬਚਨਿ ਅਰਾਧਿ ਤੂ ਅਨਦਿਨੁ ਗੁਣ ਗਾਉ॥੧॥ ਰਹਾਉ॥

*(ਮਾਰੂ ਮ:੩, ੯੯੪-੧੭)*

## ਸਤਿਗੁਰੂ ਕਾ ਭਾਣਾ (੩੭੯)

ਇਸ ਪ੍ਰਸੰਗ ਦੁਆਰਾ ਸਤਿਗੁਰੂ ਦੀ ਰਜ਼ਾ ਪਰਥਾਇ ਉਦਾਹਰਣ ਇਕੱਤ੍ਰ ਕੀਤੇ ਗਏ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਰਜ਼ਾ", "ਭਾਣਾ", "ਕਰਮ"।

(ੳ) ਸੇ ਸੈਣ ਸੇ ਸਜਣਾ ਜਿ ਗੁਰਮੁਖਿ ਮਿਲਹਿ ਸੁਭਾਇ॥
ਸਤਿਗੁਰ ਕਾ ਭਾਣਾ ਅਨਦਿਨੁ ਕਰਹਿ ਸੇ ਸਚਿ ਰਹੇ ਸਮਾਇ॥

*(ਸੋਰਠਿ ਵਾਰ ਮ:੩, ੬੪੩-੧੨)*

(ਅ) ਸਤਿਗੁਰ ਕੈ ਭਾਣੈ ਕਰਹਿ ਕਾਰ ਸਤਿਗੁਰ ਕੈ ਭਾਣੈ ਲਾਗਿ ਰਹੁ॥
ਇਉ ਕਹੈ ਨਾਨਕੁ ਆਪੁ ਛਡਿ ਸੁਖ ਪਾਵਹਿ ਮਨ ਨਿਮਾਣਾ ਹੋਇ ਰਹੁ॥੭॥

*(ਆਸਾ ਮ:੩, ਛੰਤ, ੪੪੧-੧੨)*

(ੲ) ਨਾਨਕ ਐਸੇ ਸਤਿਗੁਰ ਕੀ ਕਿਆ ਓਹੁ ਸੇਵਕੁ ਸੇਵਾ ਕਰੇ ਗੁਰ ਆਗੈ ਜੀਉ ਧਰੇਇ॥
ਸਤਿਗੁਰ ਕਾ ਭਾਣਾ ਚਿਤਿ ਕਰੇ ਸਤਿਗੁਰੁ ਆਪੇ ਕ੍ਰਿਪਾ ਕਰੇਇ॥੪॥

*(ਗੂਜਰੀ ਮ:੩, ੪੯੦-੭)*

(ਸ) ਅੰਤਰਿ ਅਗਿਆਨੁ ਭਈ ਮਤਿ ਮਧਿਮ ਸਤਿਗੁਰ ਕੀ ਪਰਤੀਤਿ ਨਾਹੀ॥
ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ ਕਪਟੇ ਖਪਹਿ ਖਪਾਹੀ॥
ਸਤਿਗੁਰ ਕਾ ਭਾਣਾ ਚਿਤਿ ਨ ਆਵੈ ਆਪਣੈ ਸੁਆਇ ਫਿਰਾਹੀ॥
ਕਿਰਪਾ ਕਰੇ ਜੇ ਆਪਣੀ ਤਾ ਨਾਨਕ ਸਬਦਿ ਸਮਾਹੀ॥੧॥

*(ਸੋਰਠਿ ਵਾਰ ਮ:੪, ੬੫੨-੧੨)*

(ਹ) ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ॥
ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ॥੨॥

*(ਬਿਹਾਗੜਾ ਵਾਰ ਮ:੩, ੫੫੪-੯)*

(ਕ) ਸੋਹਾਗਣੀ ਆਪਿ ਸਵਾਰੀਓਨੁ ਲਾਇ ਪ੍ਰੇਮ ਪਿਆਰੁ॥
ਸਤਿਗੁਰ ਕੈ ਭਾਣੈ ਚਲਦੀਆ ਨਾਮੇ ਸਹਿਜ ਸੀਗਾਰੁ॥੨॥

*(ਆਸਾ ਮ:੩, ੪੨੬-੧੨)*

(ਖ) ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰੁ॥
ਸਤਿਗੁਰ ਕਾ ਭਾਣਾ ਕਮਾਵਦੇ ਬਿਖੁ ਹਉਮੈ ਤਜਿ ਵਿਕਾਰੁ॥੫॥

*(ਸਿਰੀ ਮ:੩, ੬੫-੧੬)*

(ਗ) ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ॥

ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ॥
ਧੰਨੁ ਧੰਨੁ ਵਡਭਾਗੀ ਨਾਨਕਾ ਜਿਨਾ ਸਤਿਗੁਰੁ ਲਏ ਮਿਲਾਇ॥੪॥

*(ਸਿਰੀ ਮ:੪, ੪੦-੧੮)*

(ਘ) ਸਤਿਗੁਰ ਕੈ ਭਾਣੈ ਜੋ ਚਲੈ ਤਿਸੁ ਵਡਿਆਈ ਵਡੀ ਹੋਇ॥
ਹਰਿ ਕਾ ਨਾਮੁ ਉਤਮੁ ਮਨਿ ਵਸੈ ਮੇਟਿ ਨ ਸਕੈ ਕੋਇ॥
ਕਿਰਪਾ ਕਰੇ ਜਿਸੁ ਆਪਣੀ ਤਿਸੁ ਕਰਮਿ ਪਰਾਪਤਿ ਹੋਇ॥
ਨਾਨਕ ਕਾਰਣੁ ਕਰਤੇ ਵਸਿ ਹੈ ਗੁਰਮੁਖਿ ਬੂਝੈ ਕੋਇ॥੧॥

*(ਵਾਰ ਸਿਰੀ ਮ:੩, ੯੦-੬)*

(ਙ) ਸਤਿਗੁਰ ਕੈ ਭਾਣੈ ਜੋ ਚਲੈ ਹਰਿ ਸੇਤੀ ਰਲਿਆ॥

*(ਵਾਰ ਸਾਰੰਗ ਮ:੪, ੧੨੪੫-੯)*

(ਚ) ਸਤਿਗੁਰ ਕੈ ਭਾਣੈ ਜੋ ਚਲੈ ਤਿਨ ਦਾਲਦੁ ਦੁਖੁ ਲਹਿ ਜਾਇ॥
ਆਪਣੈ ਭਾਣੈ ਕਿਨੈ ਨ ਪਾਇਓ ਜਨ ਵੇਖਹੁ ਮਨਿ ਪਤੀਆਇ॥

*(ਕਾਨੜਾ ਵਾਰ ਮ:੪, ੧੩੧੩-੧੮)*

(ਛ) ਹਰਿ ਪ੍ਰਭੁ ਵੇਪਰਵਾਹੁ ਹੈ ਕਿਤੁ ਖਾਧੈ ਤਿਪਤਾਇ॥
ਸਤਿਗੁਰ ਕੈ ਭਾਣੈ ਜੋ ਚਲੈ ਤਿਪਤਾਸੈ ਹਰਿ ਗੁਣ ਗਾਇ॥
ਧਨੁ ਧਨੁ ਕਲਜੁਗਿ ਨਾਨਕਾ ਜਿ ਚਲੇ ਸਤਿਗੁਰ ਭਾਇ॥੧੨॥

*(ਸਲੋਕ ਮ:੩, ੧੪੧੪-੧)*

(ਜ) ਸੇਖਾ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ॥
ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ॥
ਸਤਿਗੁਰ ਅਗੈ ਢਹਿ ਪਉ ਸਭੁ ਕਿਛੁ ਜਾਣੈ ਜਾਣੁ॥
ਆਸਾ ਮਨਸਾ ਜਲਾਇ ਤੂ ਹੋਇ ਰਹੁ ਮਿਹਮਾਣੁ॥
ਸਤਿਗੁਰ ਕੈ ਭਾਣੈ ਭੀ ਚਲਹਿ ਤਾ ਦਰਗਹ ਪਾਵਹਿ ਮਾਣੁ॥

*(ਸੋਰਠਿ ਵਾਰ ਮ:੩, ੬੪੬-੧੩)*

(ਝ) ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ॥
ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰ ਧਾਰਿ॥੧॥

*(ਸਾਰੰਗ ਵਾਰ ਮ:੩, ੧੨੪੭-੧੬)*

(ਞ) ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਗੁਰ ਪੂਛਉ ਜਾਇ॥
ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ॥
ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ॥
ਨਾਮੈ ਹੀ ਤੇ ਸੁਖੁ ਪਾਈਐ ਸਚੈ ਸਬਦਿ ਸੁਹਾਇ॥੧॥

*(ਸਿਰੀ ਮ:੩, ੩੪-੧੩)*

(ਟ) ਸਤਿਗੁਰੁ ਸੇਵਨਿ ਆਪਣਾ ਗੁਰ ਸਬਦੀ ਵੀਚਾਰਿ॥
ਸਤਿਗੁਰ ਕਾ ਭਾਣਾ ਮੰਨਿ ਲੈਨਿ ਹਰਿ ਨਾਮੁ ਰਖਹਿ ਉਰ ਧਾਰਿ॥

*(ਸਲੋਕ ਮ:੩, ੧੪੧੫-੧੭)*

(ਠ) ਗੁਰ ਦੁਆਰੈ ਨਾਉ ਪਾਈਐ ਬਿਨੁ ਸਤਿਗੁਰ ਪਲੈ ਨ ਪਾਇ॥
ਸਤਿਗੁਰ ਕੈ ਭਾਣੈ ਮਨਿ ਵਸੈ ਤਾ ਅਹਿਨਿਸਿ ਰਹੈ ਲਿਵ ਲਾਇ॥੩॥

*(ਮਾਰੂ ਮ:੧, ੧੦੧੫-੧੭)*

(ਡ) ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ॥ ਸਤਿਗੁਰ ਕੈ ਭਾਣੈ ਵਡਿਆਈ ਪਾਵੈ॥
ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ॥੧॥

*(ਗੂਜਰੀ ਵਾਰ ਮ:੩, ੫੦੯-੧੨)*

(ਢ) ਜਿਨ ਕੈ ਹਿਰਦੈ ਏਕੰਕਾਰੁ॥ ਸਰਬ ਗੁਣੀ ਸਾਚਾ ਬੀਚਾਰੁ॥
ਗੁਰ ਕੈ ਭਾਣੈ ਕਰਮ ਕਮਾਵੈ॥ ਨਾਨਕ ਸਾਚੇ ਸਾਚਿ ਸਮਾਵੈ॥੯॥

*(ਰਾਮਕਲੀ ਮ:੧, ੯੦੫-੩)*

(ਣ) ਕੂੜੁ ਕੁਸਤੁ ਤ੍ਰਿਸਨਾ ਅਗਨਿ ਬੁਝਾਏ॥ ਅੰਤਰਿ ਸਾਂਤਿ ਸਹਜਿ ਸੁਖੁ ਪਾਏ॥
ਗੁਰ ਕੈ ਭਾਣੈ ਚਲੈ ਤਾ ਆਪੁ ਜਾਇ॥ ਸਾਚੁ ਮਹਲੁ ਪਾਏ ਹਰਿ ਗੁਣ ਗਾਇ॥੨॥

*(ਧਨਾਸਰੀ ਮ:੩, ੬੬੫-੪)*

(ਤ) ਨਿਰਮਲ ਬਾਣੀ ਕੋ ਮੰਨਿ ਵਸਾਏ॥ ਗੁਰ ਪਰਸਾਦੀ ਸਹਸਾ ਜਾਏ॥
ਗੁਰ ਕੈ ਭਾਣੈ ਚਲੈ ਦਿਨੁ ਰਾਤੀ ਨਾਮੁ ਚੇਤਿ ਸੁਖੁ ਪਾਇਦਾ॥੧੩॥

*(ਮਾਰੂ ਮ:੩, ਸੋਲਹੇ, ੧੦੬੨-੧੧)*

(ਥ) ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ॥
ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ॥
ਗੁਰ ਕੈ ਭਾਣੈ ਜੋ ਚਲੈ ਸਭਿ ਦੁਖ ਨਿਵਾਰਣਹਾਰਿ॥

*(ਸਿਰੀ ਵਾਰ ਮ:੩, ੮੯-੮)*

(ਦ) ਮਨ ਰੇ ਗੁਰ ਕੀ ਕਾਰ ਕਮਾਇ॥
ਗੁਰ ਕੈ ਭਾਣੈ ਜੇ ਚਲਹਿ ਤਾ ਅਨਦਿਨੁ ਰਾਚਹਿ ਹਰਿ ਨਾਇ॥੧॥ ਰਹਾਉ॥

*(ਸਿਰੀ ਮ:੩, ੬੬-੩)*

(ਧ) ਇਹੁ ਜਗਤੁ ਮਮਤਾ ਮੁਆ ਜੀਵਣ ਕੀ ਬਿਧਿ ਨਾਹਿ॥
ਗੁਰ ਕੈ ਭਾਣੈ ਜੋ ਚਲੈ ਤਾਂ ਜੀਵਣ ਪਦਵੀ ਪਾਹਿ॥

*(ਗੂਜਰੀ ਵਾਰ ਮ:੩, ੫੦੮-੧੫)*

(ਨ) ਗੁਰ ਕੈ ਭਾਣੈ ਜੋ ਚਲੈ ਦੁਖੁ ਨ ਪਾਵੈ ਕੋਇ॥੩॥
ਗੁਰ ਕੇ ਭਾਣੈ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ॥

*(ਸਿਰੀ ਮ:੩, ੩੧-੧੩)*

(ਪ) ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ॥
ਗੁਰ ਕੈ ਭਾਣੈ ਜੇ ਚਲੇ ਬਹੁੜਿ ਨ ਆਵਣੁ ਹੋਇ॥

*(ਸਾਰੰਗ ਵਾਰ ਮ:੪, ੧੨੪੮-੧੦)*

(ਫ) ਨਾਚੁ ਰੇ ਮਨ ਗੁਰ ਕੈ ਆਗੈ॥
ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ॥ ਰਹਾਉ॥

*(ਗੂਜਰੀ ਮ:੩, ੫੦੬-੫)*

### ਸਤਿਗੁਰੂ ਕਾ ਭੈ ਰਖਣਾ (੩੮੦)

(ੳ) ਗੁਰ ਕੈ ਭੈ ਭਾਇ ਜੋ ਰਤੇ ਸਿਫਤੀ ਸਚਿ ਸਮਾਉ॥੩॥

*(ਆਸਾ ਮ:੩, ੪੨੭-੩)*

(ਅ) ਭੈ ਬਿਨੁ ਲਾਗਿ ਨ ਲਗਈ ਨਾ ਮਨੁ ਨਿਰਮਲੁ ਹੋਇ॥
ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨ ਕੋਇ॥੪॥

*(ਆਸਾ ਮ:੩, ੪੨੭-੪)*

(ੲ) ਆਪਣਾ ਆਪੁ ਨ ਪਛਾਣੈ ਮੂੜਾ ਅਵਰਾ ਆਖਿ ਦੁਖਾਏ॥
ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਏ॥
ਸਤਿਗੁਰ ਕੈ ਭੈ ਭੰਨਿ ਨ ਘੜਿਓ ਰਹੈ ਅੰਕਿ ਸਮਾਏ॥
ਅਨਦਿਨੁ ਸਹਸਾ ਕਦੇ ਨ ਚੂਕੈ ਬਿਨੁ ਸਬਦੈ ਦੁਖੁ ਪਾਏ॥

*(ਬਿਹਾਗੜਾ ਵਾਰ ਮ:੩, ੫੪੯-੧੮)*

(ਸ) ਮਨਮੁਖ ਮੁਹਿ ਮੈਲੈ ਸਬਦੁ ਨ ਜਾਣਨੀ ਕਾਮ ਕਰੋਧਿ ਵਿਣਾਸੁ॥
ਸਤਿਗੁਰ ਕਾ ਭਉ ਛੋਡਿਆ ਮਨਹਠਿ ਕੰਮੁ ਨ ਆਵੈ ਰਾਸਿ॥

*(ਵਡਹੰਸ ਵਾਰ ਮ:੩, ੫੮੬-੧੩)*

### ਸਤਿਗੁਰੂ ਕਿਥੇ ਵਸਦਾ ਹੈ? (੩੮੧)

(ੳ) ਭਾਈ ਰੇ ਹਰਿ ਹੀਰਾ ਗੁਰ ਮਾਹਿ॥
ਸਤਿਸੰਗਤਿ ਸਤਗੁਰੁ ਪਾਈਐ ਅਹਿਨਿਸਿ ਸਬਦਿ ਸਲਾਹਿ॥੧॥ ਰਹਾਉ॥

*(ਸਿਰੀ ਮ:੧, ੨੨-੪)*

(ਅ) ਭਾਈ ਰੇ ਸੰਤ ਜਨਾ ਕੀ ਰੇਣੁ॥ ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ॥੧॥

*(ਸਿਰੀ ਮ:੧, ੧੮-੧੨)*

(ੲ) ਗੁਰ ਸਾਧੂ ਸੰਗਤਿ ਮਿਲੈ ਹੀਰੇ ਰਤਨੁ ਲਭੰਨਿ੍॥
ਨਾਨਕ ਲਾਲੁ ਅਮੋਲਕਾ ਗੁਰਮੁਖਿ ਖੋਜਿ ਲਹੰਨਿ੍॥

*(ਸਲੋਕ ਮ:੩, ੧੪੧੬-੯)*

### ਸਤਿਗੁਰੂ ਕੀ ਕੀਰਤੀ ਅਥਵਾ ਭਗਤੀ ਕੀ ਵਸਤੂ ਹੈ? (੩੮੨)

(ੳ) ਗੁਰ ਕੀ ਕੀਰਤਿ ਜਪੀਐ ਹਰਿ ਨਾਉ॥ ਗੁਰ ਕੀ ਭਗਤਿ ਸਦਾ ਗੁਣ ਗਾਉ॥
ਗੁਰ ਕੀ ਸੁਰਤਿ ਨਿਕਟਿ ਕਰਿ ਜਾਨੁ॥ ਗੁਰ ਕਾ ਸਬਦੁ ਸਤਿ ਕਰਿ ਮਾਨੁ॥੨॥

*(ਰਾਮਕਲੀ ਮ:੫, ੮੯੭-੧੫)*

(ਅ) ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ॥ ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ॥
ਸਤਿਗੁਰੁ ਅਲਖੁ ਕਹਹੁ ਕਿਉ ਲਖੀਐ ਜਿਸੁ ਬਖਸੇ ਤਿਸਹਿ ਪਛਾਤਾ ਹੇ॥੧੪॥
ਅੰਤਰਿ ਪ੍ਰੇਮੁ ਪਰਾਪਤਿ ਦਰਸਨੁ॥ ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ॥
ਅਹਿਨਿਸਿ ਨਿਰਮਲ ਜੋਤਿ ਸਬਾਈ ਘਟਿ ਦੀਪਕੁ ਗੁਰਮੁਖਿ ਜਾਤਾ ਹੇ॥੧੫॥

*(ਮਾਰੂ ਸੋਲਹੇ ਮ:੧, ੧੦੩੨-੨)*

## ਸਤਿਗੁਰੂ ਕੀ ਚਾਲ (੩੮੩)

(ੳ) ਗੁਰ ਕੀ ਚਾਲ ਗੁਰੂ ਤੇ ਜਾਪੈ॥ ਪੂਰਾ ਸੇਵਕੁ ਸਬਦਿ ਸਿਞਾਪੈ॥
ਸਦਾ ਸਬਦੁ ਰਵੈ ਘਟ ਅੰਤਰਿ ਰਸਨਾ ਰਸੁ ਚਾਖੈ ਸਚੁ ਸੋਈ ਹੇ॥੧੩॥
ਹਉਮੈ ਮਾਰੇ ਸਬਦਿ ਨਿਵਾਰੇ॥ ਹਰਿ ਕਾ ਨਾਮੁ ਰਖੈ ਉਰਿ ਧਾਰੇ॥
ਏਕਸੁ ਬਿਨੁ ਹਉ ਹੋਰੁ ਨ ਜਾਣਾ ਸਹਜੇ ਹੋਇ ਸੁ ਹੋਈ ਹੇ॥੧੪॥

*(ਮਾਰੂ ਮ:੩, ਸੋਲਹੇ, ੧੦੪੫-੧੪)*

## ਸਤਿਗੁਰੂ ਕੀ ਪਉੜੀ (੩੮੪)

(ੳ) ਸਤਿਗੁਰਿ ਮਿਲਿਐ ਸਚ ਸੰਜਮਿ ਸੂਚਾ॥ ਗੁਰ ਕੀ ਪਉੜੀ ਊਚੋ ਊਚਾ॥
ਕਰਮਿ ਮਿਲੈ ਜਮ ਕਾ ਭਉ ਮੂਚਾ॥੩॥

*(ਗਉੜੀ ਮ:੧, ੧੫੩-੧੭)*

(ਅ) ਗੁਰ ਕੀ ਪਉੜੀ ਊਤਮ ਊਚੀ ਦਰਿ ਸਚੈ ਹਰਿ ਗੁਣ ਗਾਇਦਾ॥੭॥

*(ਮਾਰੂ ਮ:੩, ੧੦੫੯-੨)*

(ੲ) ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ॥
ਗੁਰ ਕੀ ਪਉੜੀ ਸਾਚ ਕੀ ਸਾਚਾ ਸੁਖੁ ਹੋਈ॥

*(ਸੂਹੀ ਮ:੧, ੭੬੬-੬)*

(ਸ) ਹਰਿ ਕਾ ਨਾਉ ਅਤਿ ਵਡ ਊਚਾ ਊਚੀ ਹੂ ਊਚਾ ਹੋਈ॥
ਅਪੜਿ ਕੋਇ ਨ ਸਕਈ ਜੇ ਸਉ ਲੋਚੈ ਕੋਈ॥
ਮੁਖਿ ਸੰਜਮ ਹਛਾ ਨ ਹੋਵਈ ਕਰਿ ਭੇਖ ਭਵੈ ਸਭ ਕੋਈ॥
ਗੁਰ ਕੀ ਪਉੜੀ ਜਾਇ ਚੜੈ ਕਰਮਿ ਪਰਾਪਤਿ ਹੋਈ॥
ਅੰਤਰਿ ਆਇ ਵਸੈ ਗੁਰ ਸਬਦੁ ਵੀਚਾਰੈ ਕੋਇ॥
ਨਾਨਕ ਸਬਦਿ ਮਰੈ ਮਨੁ ਮਾਨੀਐ ਸਾਚੇ ਸਾਚੀ ਸੋਇ॥੩੩॥

*(ਸਲੋਕ ਮ:੩, ੧੪੧੬-੧੭)*

## ਸਤਿਗੁਰੂ ਕੀ ਪੀੜੀ ਚਾਲੀ (੩੮੫)

(ੳ) ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ ਵੇਲ ਵਧੰਦੀ॥
ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ॥
ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ॥
ਹਰਿ ਪੁਰਖੁ ਨ ਕਬ ਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ॥

*(ਸਿਰੀ ਮ:੪, ੭੯-੪)*

(ਅ) ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ॥
ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ॥੪॥

*(ਗੂਜਰੀ ਮ:੩, ੪੯੦-੧੯)*

(ੲ) ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ॥੧॥

*(ਸਵਯੇ ਮ:੪ ਕੇ, ੧੪੦੬-੨)*

(ਸ) ਨਾਨਕਿ ਨਾਮੁ ਨਿਰੰਜਨ ਜਾਨ੍ਹਉ ਕੀਨੀ ਭਗਤਿ ਪ੍ਰੇਮ ਲਿਵ ਲਾਈ॥
ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀ ਨੀਵ ਰਖਾਈ॥
ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ॥
ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ ਅਬ ਗੁਰ ਰਾਮਦਾਸ ਕਉ ਮਿਲੀ ਬਡਾਈ॥੩॥
*(ਸਵਯੇ ਮ:੪ ਕੇ, ੧੪੦੬-੫)*

(ਹ) ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਨਭਉ ਠਹਰਾਯਉ॥੨॥
*(ਸਵਯੇ ਮ:੫ ਕੇ , ੧੪੦੭-੭)*

(ਕ) ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ॥
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ॥੧॥
*(ਸਵਯੇ ਮ:੫ ਕੇ, ੧੪੦੭-੩)*

(ਖ) ਗੁਰਿ ਨਾਨਕਿ ਅੰਗਦੁ ਵਰ੍ਯਉ ਗੁਰਿ ਅੰਗਦਿ ਅਮਰ ਨਿਧਾਨੁ॥
ਗੁਰਿ ਰਾਮਦਾਸ ਅਰਜੁਨੁ ਵਰ੍ਯਉ ਪਾਰਸੁ ਪਰਸੁ ਪ੍ਰਮਾਣੁ॥੪॥
*(ਸਵਯੇ ਮ:੫ ਕੇ, ੧੪੦੭-੧੦)*

(ਗ) ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥
ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ॥
ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ॥
ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ॥
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ॥੧॥
*(ਸਵਯੇ ਮ:੫ ਕੇ, ੧੪੦੮-੧੦)*

## ਸਤਿਗੁਰੂ ਕੀ ਮੂਰਤਿ ਅਤੇ ਪੂਜਾ (੩੮੬)

ਸਤਿਗੁਰੂ ਕੀ ਮੂਰਤਿ ਸਤਿਗੁਰੂ ਕਾ ਸਬਦ ਹੈ। ਸਤਿਗੁਰੂ ਦੇ ਸ਼ਬਦ ਵਿਚ ਬਿਰਤੀ ਜੋੜਨੀ ਹੀ ਸਤਿਗੁਰੂ ਦੀ ਮੂਰਤਿ ਦੀ ਪੂਜਾ ਕਰਨੀ ਹੈ। ਕਿਸੇ ਫੋਟੋ, ਚਿਤਰ, ਤਸਵੀਰ ਅਥਵਾ ਕਿਸੇ ਪਰਕਾਰ ਦੀ ਮੂਰਤੀ ਬਣਾ ਕੇ ਉਸ ਵਿਚ ਧਿਆਨ ਜੋੜਨਾ ਵਰਜਿਤ ਹੈ। ਮਨਮਤਿ ਹੈ। ਧਿਆਨ ਦੇਣਾ ਕਿ ਹੇਠਾਂ ਉਧਰਿਤ ਪੰਗਤੀਆਂ ਵਿਚ ਸ਼ਬਦ 'ਗੁਰ ਕੇ ਚਰਣ' 'ਗੁਰਮੂਰਤਿ' ਦੀ ਮੁਨਾਸਬਤ ਨਾਲ ਆਏ ਹਨ ਤੇ ਇਨ੍ਹਾਂ ਤੋਂ ਭਾਵ 'ਗੁਰਸ਼ਬਦ' ਹੀ ਹੈ। ਕਾਵਿ-ਸ਼ਾਸਤ੍ਰ ਵਿਚ 'ਚਰਣ' ਕਵਿਤਾ ਦੀ ਇਕ ਪੰਗਤੀ ਨੂੰ ਵੀ ਆਖਦੇ ਹਨ। ਇਹ ਅਰਥ ਲਾਉਣ ਨਾਲ 'ਗੁਰਚਰਣ' ਪਦ ਸਿੱਧਾ ਹੀ 'ਗੁਰ ਸ਼ਬਦ' ਨਾਲ ਜਾ ਜੁੜਦਾ ਹੈ।

(ੳ) ਗੁਰ ਕਾ ਸਬਦੁ ਰਾਖੁ ਮਨ ਮਾਹਿ॥ ਨਾਮੁ ਸਿਮਰਿ ਚਿੰਤਾ ਸਭ ਜਾਹਿ॥੧॥
ਬਿਨੁ ਭਗਵੰਤ ਨਾਹੀ ਅਨ ਕੋਇ॥ ਮਾਰੈ ਰਾਖੈ ਏਕੋ ਸੋਇ॥੧॥ ਰਹਾਉ॥
ਗੁਰ ਕੇ ਚਰਣ ਰਿਦੈ ਉਰਿ ਧਾਰਿ॥ ਅਗਨਿ ਸਾਗਰੁ ਜਪਿ ਉਤਰਹਿ ਪਾਰਿ॥੨॥
ਗੁਰ ਮੂਰਤਿ ਸਿਉ ਲਾਇ ਧਿਆਨੁ॥ ਈਹਾ ਊਹਾ ਪਾਵਹਿ ਮਾਨੁ॥੩॥
ਸਗਲ ਤਿਆਗਿ ਗੁਰ ਸਰਣੀ ਆਇਆ॥ ਮਿਟੇ ਅੰਦੇਸੇ ਨਾਨਕ ਸੁਖੁ ਪਾਇਆ॥੪॥
*(ਗਉੜੀ ਮ:੫, ੧੯੨-੧)*

(ਅ) ਗੁਰ ਕੀ ਮੂਰਤਿ ਮਨ ਮਹਿ ਧਿਆਨੁ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥
ਗੁਰ ਕੇ ਚਰਨ ਰਿਦੈ ਲੈ ਧਾਰਉ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ॥੧॥
ਮਤ ਕੋ ਭਰਮਿ ਭੁਲੈ ਸੰਸਾਰਿ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ॥੧॥ ਰਹਾਉ॥

*(ਗੋਂਡ ਮ:੫, ੮੬੪-੨)*

(ੲ) ਸਤਿਗੁਰ ਵਿਚਿ ਵਡੀ ਵਡਿਆਈ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ॥
ਹਰਿ ਹਰਿ ਨਾਮੁ ਰਮਤ ਸੁਚ ਸੰਜਮੁ ਹਰਿ ਨਾਮੇ ਹੀ ਤ੍ਰਿਪਤਾਵੈ॥
ਹਰਿ ਨਾਮੁ ਤਾਣੁ ਹਰਿ ਨਾਮੁ ਦੀਬਾਣੁ ਹਰਿ ਨਾਮੋ ਰਖ ਕਰਾਵੈ॥
ਜੋ ਚਿਤੁ ਲਾਇ ਪੂਜੇ ਗੁਰ ਮੂਰਤਿ ਸੋ ਮਨ ਇਛੇ ਫਲ ਪਾਵੈ॥

*(ਗਉੜੀ ਵਾਰ ਮ:੪, ੩੦੩-੧੧)*

(ਸ) ਸਤਿਗੁਰ ਕੀ ਮੂਰਤਿ ਹਿਰਦੈ ਵਸਾਏ॥ ਜੋ ਇਛੈ ਸੋਈ ਫਲੁ ਪਾਏ॥
ਸਾਚਾ ਸਾਹਿਬੁ ਕਿਰਪਾ ਕਰੈ॥ ਸੋ ਸੇਵਕੁ ਜਮ ਤੇ ਕੈਸਾ ਡਰੈ॥੪॥

*(ਧਨਾਸਰੀ ਮ:੧, ੬੬੧-੧੪)*

(ਹ) ਗੁਰ ਕੈ ਬਚਨਿ ਰਿਦੈ ਧਿਆਨੁ ਧਾਰੀ॥ ਰਸਨਾ ਜਾਪੁ ਜਪਉ ਬਨਵਾਰੀ॥
ਸਫਲ ਮੂਰਤਿ ਦਰਸਨ ਬਲਿਹਾਰੀ॥ ਚਰਣ ਕਮਲ ਮਨ ਪ੍ਰਾਣ ਅਧਾਰੀ॥੧॥ ਰਹਾਉ॥

*(ਸੂਹੀ ਮ:੫, ੭੪੦-੧੫)*

(ਕ) ਪ੍ਰੀਤਮ ਸਾਚਾ ਨਾਮੁ ਧਿਆਇ॥
ਦੂਖ ਦਰਦ ਬਿਨਸੈ ਭਵ ਸਾਗਰੁ ਗੁਰ ਕੀ ਮੂਰਤਿ ਰਿਦੈ ਬਸਾਇ॥੧॥ ਰਹਾਉ॥

*(ਮਲਾਰ ਮ:੫, ੧੨੬੮-੩)*

(ਖ) ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ॥
ਭਇਓ ਕ੍ਰਿਪਾਲੁ ਠਾਕੁਰੁ ਨਾਨਕ ਕਉ ਪਰਿਓ ਸਾਧ ਕੀ ਸਰਨਾ॥੨॥

*(ਦੇਵਗੰਧਾਰੀ ਮ:੫, ੫੩੧-੧੦)*

## ਸਤਿਗੁਰੂ ਕੈਸਾ ਧਾਰਨਾ ਚਾਹੀਏ (੩੮੭)

(ੳ) ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ॥ ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ॥
ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ॥ ਐਸੇ ਮਰਹੁ ਜਿ ਬਹੁਰਿ ਨ ਮਰਨਾ॥੨॥

*(ਗਉੜੀ ਕਬੀਰ, ੩੨੭-੬)*

(ਅ) ਸਿਰ ਊਪਰਿ ਠਾਢਾ ਗੁਰੁ ਸੂਰਾ॥ ਨਾਨਕ ਤਾ ਕੇ ਕਾਰਜ ਪੂਰਾ॥੭॥

*(ਗਉੜੀ ਸੁਖਮਨੀ ਮ:੫, ੨੯੩-੧੦)*

(ੲ) ਏ ਮਨ ਐਸਾ ਸਤਿਗੁਰੁ ਖੋਜਿ ਲਹੁ ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ॥
ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ॥
ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ॥
ਅੰਤਰਿ ਸਾਂਤਿ ਮਨਿ ਸੁਖੁ ਹੋਇ ਸਚ ਸੰਜਮਿ ਕਾਰ ਕਮਾਇ॥
ਨਾਨਕ ਪੂਰੈ ਕਰਮਿ ਸਤਿਗੁਰੁ ਮਿਲੈ ਹਰਿ ਜੀਉ ਕਿਰਪਾ ਕਰੇ ਰਜਾਇ॥੨॥

*(ਵਡਹੰਸ ਵਾਰ ਮ:੪, ੫੯੧-੧੦)*

## ਸਤਿਗੁਰੂ ਕੁੰਜੀ ਬਰਦਾਰ ਹੈ (੩੮੮)

(ੳ) ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥੧॥

*(ਸਾਰੰਗ ਵਾਰ ਮ:੨, ੧੨੩੭-੧੧)*

(ਅ) ਬਿਨੁ ਸਬਦੈ ਅੰਤਰਿ ਆਨੇਰਾ॥ ਨ ਵਸਤੁ ਲਹੈ ਨ ਚੂਕੈ ਫੇਰਾ॥
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ॥੭॥

*(ਮਾਝ ਮ:੩, ੧੨੪-੧੫)*

(ੲ) ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ॥ ਖੁਲ੍ੜੇ ਕਪਾਟ ਨਾਨਕ ਸਤਿਗੁਰ ਭੇਟਤੇ॥੧॥

*(ਸਿਰੀ ਡਖਣੇ ਮ:੫, ੮੦-੧੩)*

## ਸਤਿਗੁਰੂ ਗਿਆਨ ਦਾ ਦੀਪਕ ਹੈ (੩੮੯)

(ੳ) ਗੁਰੁ ਦਾਤਾ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥
ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥੧॥

*(ਵਾਰ ਮਾਝ ਮ:੧, ੧੩੭-੧੫)*

(ਅ) ਅੰਧਿਆਰੈ ਦੀਪਕ ਆਨਿ ਜਲਾਏ ਗੁਰ ਗਿਆਨਿ ਗੁਰੂ ਲਿਵ ਲਾਗੇ॥
ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ ਘਰਿ ਵਸਤੁ ਲਹੀ ਮਨ ਜਾਗੇ॥੩॥

*(ਗਉੜੀ ਮ:੪, ੧੭੨-੨)*

(ੲ) ਜਿਨ ਮਸਤਕਿ ਧੁਰਿ ਹਰਿ ਲਿਖਿਆ ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ॥

*(ਆਸਾ ਮ:੪, ੪੫੦-੬)*

(ਸ) ਤਿਮਰ ਅਗਿਆਨੁ ਗਵਾਇਆ ਗੁਰ ਗਿਆਨੁ ਅੰਜਨੁ ਗੁਰਿ ਪਾਇਆ ਰਾਮ॥
ਗੁਰ ਗਿਆਨ ਅੰਜਨੁ ਸਤਿਗੁਰੂ ਪਾਇਆ ਅਗਿਆਨ ਅੰਧੇਰ ਬਿਨਸੇ॥

*(ਵਡਹੰਸ ਮ:੪, ੫੭੩-੧੩)*

## ਸਤਿਗੁਰੂ ਜੀਵਨ ਸੇਧ ਬਖਸ਼ਦਾ ਹੈ (੩੯੦)

(ੳ) ਗੁਰ ਕਾ ਸੇਵਕੁ ਨਰਕਿ ਨ ਜਾਏ॥ ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ॥
ਗੁਰ ਕਾ ਸੇਵਕੁ ਸਾਧਸੰਗੁ ਪਾਏ ਗੁਰੁ ਕਰਦਾ ਨਿਤ ਜੀਅ ਦਾਨਾ ਹੈ॥੩॥
ਗੁਰ ਦੁਆਰੈ ਹਰਿ ਕੀਰਤਨੁ ਸੁਣੀਐ॥ ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ॥
ਕਲਿ ਕਲੇਸ ਮਿਟਾਏ ਸਤਿਗੁਰੂ ਹਰਿ ਦਰਗਹ ਦੇਵੈ ਮਾਨਾਂ ਹੇ॥੪॥
ਗੁਰ ਸੇਵਕ ਕਉ ਬਿਘਨੁ ਨ ਭਗਤੀ ਹਰਿ ਪੂਰ ਦ੍ਰਿੜ੍ਹਾਇਆ ਗਿਆਨਾਂ ਹੇ॥੫॥
ਗੁਰਿ ਦ੍ਰਿਸਟਾਇਆ ਸਭਨੀ ਠਾਂਈ॥ ਜਲਿ ਥਲਿ ਪੂਰਿ ਰਹਿਆ ਗੋਸਾਈ॥
ਊਚ ਊਨ ਸਭ ਏਕ ਸਮਾਨਾਂ ਮਨਿ ਲਾਗਾ ਸਹਜਿ ਧਿਆਨਾ ਹੇ॥੬॥
ਗੁਰਿ ਮਿਲਿਐ ਸਭ ਤ੍ਰਿਸਨ ਬੁਝਾਈ॥ ਗੁਰਿ ਮਿਲਿਐ ਨਹ ਜੋਹੈ ਮਾਈ॥
ਸਤੁ ਸੰਤੋਖੁ ਦੀਆ ਗੁਰਿ ਪੂਰੈ ਨਾਮੁ ਅੰਮ੍ਰਿਤੁ ਪੀ ਪਾਨਾਂ ਹੇ॥੭॥
ਗੁਰ ਕੀ ਬਾਣੀ ਸਭ ਮਾਹਿ ਸਮਾਣੀ॥ ਆਪਿ ਸੁਣੀ ਤੈ ਆਪਿ ਵਖਾਣੀ॥

ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ॥੮॥
ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ॥ ਜੋ ਕਿਛੁ ਕਰੇ ਸੁ ਆਪਣ ਭਾਣੈ॥
ਸਾਧੂ ਧੂਰਿ ਜਾਚਹਿ ਜਨ ਤੇਰੇ ਨਾਨਕ ਸਦ ਕੁਰਬਾਨਾਂ ਹੇ॥੯॥

*(ਮਾਰੂ ਮ:੫, ਸੋਲਹੇ, ੧੦੭੫-੨)*

(ਅ) ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ॥
ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ॥੧॥ ਰਹਾਉ॥
ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥੨॥

*(ਸੂਹੀ ਮ:੫, ੭੪੯-੨)*

## ਸਤਿਗੁਰੂ ਤੀਰਥ ਹੈ (੩੯੧)

(ੳ) ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ॥
ਓਹੁ ਆਪਿ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ॥
ਜਨ ਨਾਨਕ ਤਿਸੁ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ॥੨॥

*(ਮਾਝ ਵਾਰ ਮ:੪, ੧੪੦-੩)*

(ਅ) ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ॥
ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁ ਖੋਜਿ ਲਹੈ॥੧॥
ਗੁਰ ਸਮਾਨਿ ਤੀਰਥੁ ਨਹੀ ਕੋਇ॥ ਸਰੁ ਸੰਤੋਖੁ ਤਾਸੁ ਗੁਰੁ ਹੋਇ॥੧॥ ਰਹਾਉ॥
ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥
ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ॥੨॥

*(ਪ੍ਰਭਾਤੀ ਮ:੧, ੧੩੨੮-੧੮)*

(ੲ) ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ॥
ਨਿਰਮਲੁ ਨ੍ਹਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ॥੧੦॥

*(ਸਲੋਕ ਮ:੧, ੧੪੧੧-੬)*

(ਸ) ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ॥
ਕਰਿ ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ॥
ਨਿਰਮਲ ਜਲਿ ਨ੍ਹਾਏ ਜਾ ਪ੍ਰਭ ਭਾਏ ਪੰਚ ਮਿਲੇ ਵੀਚਾਰੇ॥
ਕਾਮੁ ਕਰੋਧੁ ਕਪਟੁ ਬਿਖਿਆ ਤਜਿ ਸਚੁ ਨਾਮੁ ਉਰਿ ਧਾਰੇ॥
ਹਉਮੈ ਲੋਭ ਲਹਰਿ ਲਬ ਥਾਕੇ ਪਾਏ ਦੀਨ ਦਇਆਲਾ॥
ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ॥੩॥

*(ਆਸਾ ਮ:੧, ੪੩੬-੧੯)*

(ਹ) ਹਰਿ ਜਲੁ ਨਿਰਮਲੁ ਮਨੁ ਇਸਨਾਨੀ ਮਜਨੁ ਸਤਿਗੁਰੁ ਭਾਈ॥
ਪੁਨਰਪਿ ਜਨਮੁ ਨਾਹੀ ਜਨ ਸੰਗਤਿ ਜੋਤੀ ਜੋਤਿ ਮਿਲਾਈ॥੭॥

*(ਗੂਜਰੀ ਮ:੧, ੫੦੫-੮)*

(ਕ) ਜਿਨ ਕਉ ਤੁਮ੍ ਮੇਲਹੁ ਸੁਆਮੀ ਤੇ ਨ੍ਾਏ ਸੰਤੋਖ ਗੁਰ ਸਰਾ॥
ਦੁਰਮਤਿ ਮੈਲੁ ਗਈ ਹਰਿ ਭਜਿਆ ਜਨ ਨਾਨਕ ਪਾਰਿ ਪਰਾ॥੪॥

*(ਬਿਲਾਵਲੁ ਮ:੪, ੭੯੯-੧੬)*

(ਖ) ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ॥
ਨਾਨਕ ਧਨੁ ਧੰਨੁ ਵਡੇ ਵਡਭਾਗੀ ਜਿਨ੍ ਗੁਰਮਤਿ ਨਾਮੁ ਰਿਦੈ ਮਲੁ ਧੋਹੈ॥੪॥

*(ਗੂਜਰੀ ਮ:੪, ੪੯੩-੨)*

(ਗ) ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ॥

*(ਸਿਰੀ ਮ:੫, ੫੨-੧੪)*

## ਸਤਿਗੁਰੂ ਤੋਂ ਬੇਮੁਖ (੩੯੨)

(ੳ) ਸੂਕਰ ਸੁਆਨ ਗਰਧਭ ਮੰਜਾਰਾ॥ ਪਸੂ ਮਲੇਛ ਨੀਚ ਚੰਡਾਲਾ॥
ਗੁਰ ਤੇ ਮੁਹੁ ਫੇਰੇ ਤਿਨ੍ ਜੋਨਿ ਭਵਾਈਐ॥
ਬੰਧਨਿ ਬਾਧਿਆ ਆਈਐ ਜਾਈਐ॥੫॥

*(ਬਿਲਾਵਲੁ ਮ:੧, ੮੩੨-੭)*

(ਅ) ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ॥
ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ॥
ਓਹੁ ਗਲ ਫਰੋਸੀ ਕਰੇ ਬਹੁਤੇਰੀ ਓਸ ਦਾ ਬੋਲਿਆ ਕਿਸੈ ਨ ਭਾਇਆ॥
ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋਹਾਗਣਿ
ਓਸੁ ਨਾਲਿ ਮੁਹੁ ਜੋੜੈ ਓਸੁ ਭੀ ਲਛਣੁ ਲਾਇਆ॥

*(ਗਉੜੀ ਵਾਰ ਮ:੪, ੩੦੩-੧੬)*

(ੲ) ਗੁਰ ਤੇ ਭੂਲੇ ਆਵਹੁ ਜਾਵਹੁ॥ ਜਨਮਿ ਮਰਹੁ ਫੁਨਿ ਪਾਪ ਕਮਾਵਹੁ॥
ਸਾਕਤ ਮੂੜ ਅਚੇਤ ਨ ਚੇਤਹਿ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ॥੧੩॥

*(ਮਾਰੂ ਮ:੧, ਸੋਲਹੇ, ੧੦੩੦-੧੭)*

(ਸ) ਗੁਰ ਤੇ ਮੁਹੁ ਫੇਰੇ ਜੇ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ॥
ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ॥੪॥

*(ਪ੍ਰਭਾਤੀ ਮ:੩, ੧੩੩੪-੧੭)*

(ਹ) ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨਿ॥
ਅਨਦਿਨੁ ਬਧੇ ਮਾਰੀਅਨਿ ਫਿਰਿ ਵੇਲਾ ਨਾ ਲਹੰਨਿ॥੧॥

... ... ...

ਸਤਿਗੁਰ ਤੇ ਜੋ ਮੁਹੁ ਫੇਰੇ ਓਇ ਭ੍ਰਮਦੇ ਨਾ ਟਿਕੰਨਿ॥
ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ॥੫॥

*(ਗਉੜੀ ਮ:੩, ੨੩੩-੧੧)*

(ਕ) ਸਤਿਗੁਰ ਤੇ ਜੋ ਮੁਹ ਫਿਰੇ ਸੇ ਬਧੇ ਦੁਖ ਸਹਾਹਿ॥
ਫਿਰਿ ਫਿਰਿ ਮਿਲਣੁ ਨ ਪਾਇਨੀ ਜੰਮਹਿ ਤੈ ਮਰਿ ਜਾਹਿ॥
ਸਹਸਾ ਰੋਗੁ ਨ ਛੋਡਈ ਦੁਖ ਹੀ ਮਹਿ ਦੁਖ ਪਾਹਿ॥

ਨਾਨਕ ਨਦਰੀ ਬਖਸਿ ਲੇਹਿ ਸਬਦੇ ਮੇਲਿ ਮਿਲਾਹਿ॥੧॥
ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ॥
ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ॥
ਨਾਨਕ ਗੁਰਮੁਖਿ ਬਖਸੀਅਹਿ ਸੇ ਸਤਿਗੁਰ ਮੇਲਿ ਮਿਲਾਉ॥੨॥

*(ਸੋਰਠਿ ਵਾਰ ਮ:੩, ੬੪੫-੬)*

(ਖ) ਸਤਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ॥
ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮ ਜਾਲੇ॥
ਸੁਪਨੈ ਸੁਖੁ ਨ ਦੇਖਨੀ ਬਹੁ ਚਿੰਤਾ ਪਰਜਾਲੇ॥੩॥

*(ਸਿਰੀ ਮ:੩, ੩੦-੩)*

(ਗ) ਕਉਣੁ ਸੁ ਸਨਮੁਖੁ ਕਉਣੁ ਵੇਮੁਖੀਆ॥
ਕਿਨਿ ਬਿਧਿ ਮਿਲੀਐ ਕਿਨਿ ਬਿਧਿ ਬਿਛੁਰੈ ਇਹ ਬਿਧਿ ਕਉਣੁ ਪ੍ਰਗਟਾਏ ਜੀਉ॥੩॥

... ... ...

ਗੁਰਮੁਖਿ ਸੁਖੀਆ ਮਨਮੁਖਿ ਦੁਖੀਆ॥ ਗੁਰਮੁਖਿ ਸਨਮੁਖੁ ਮਨੁਮੁਖਿ ਵੇਮੁਖੀਆ॥
ਗੁਰਮੁਖਿ ਮਿਲੀਐ ਮਨਮੁਖਿ ਵਿਛੁਰੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ॥੭॥

*(ਮਾਝ ਮ:੫, ੧੩੧-੫)*

(ਘ) ਸਤਿਗੁਰੂ ਨੋ ਮਿਲੇ ਸੇਈ ਜਨ ਉਬਰੇ ਜਿਨ ਹਿਰਦੈ ਨਾਮੁ ਸਮਾਰਿਆ॥

*(ਗਉੜੀ ਵਾਰ ਮ:੪, ੩੧੨-੨)*

(ਙ) ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥
ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ॥
ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥
ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ॥

*(ਰਾਮਕਲੀ ਮ:੩, ੯੨੦-੧)*

(ਚ) ਸਤਿਗੁਰੁ ਛੋਡਿ ਦੂਜੈ ਲਗੇ ਕਿਆ ਕਰਨਿ ਅਗੈ ਜਾਇ॥
ਜਮ ਪੁਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ॥੩॥

*(ਮਾਰੂ ਮ:੩, ੯੯੪-੧੯)*

(ਛ) ਜਿਹ ਗੁਰ ਮਾਨਿ ਪ੍ਰਭੂ ਲਿਵ ਲਾਈ ਤਿਹ ਮਹਾ ਅਨੰਦ ਰਸੁ ਕਰਿਆ॥
ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ ਤੇ ਨਰਕ ਘੋਰ ਮਹਿ ਪਰਿਆ॥੩॥

*(ਸੋਰਠਿ ਮ:੫, ੬੧੩-੨)*

(ਜ) ਜਿ ਸਤਿਗੁਰ ਨੋ ਮਿਲਿ ਮੰਨੇ ਸੁ ਹਲਤਿ ਪਲਤਿ ਸਿਝੈ
ਜਿ ਵੇਮੁਖੁ ਹੋਵੈ ਸੁ ਫਿਰੈ ਭਰਿਸਟ ਥਾਨੁ॥
ਜਨੁ ਨਾਨਕ ਕੈ ਵਲਿ ਹੋਆ ਮੇਰਾ ਸੁਆਮੀ ਹਰਿ ਸਜਣ ਪੁਰਖੁ ਸੁਜਾਨੁ॥

*(ਬਿਲਾਵਲੁ ਵਾਰ ਮ:੩, ੮੫੩-੧੭)*

(ਝ) ਸਤਿਗੁਰ ਤੇ ਵਿਛੁੜੇ ਤਿਨੀ ਦੁਖੁ ਪਾਇਆ॥ ਅਨਦਿਨੁ ਮਾਰੀਅਹਿ ਦੁਖੁ ਸਬਾਇਆ॥
ਮਥੇ ਕਾਲੇ ਮਹਲੁ ਨ ਪਾਵਹਿ ਦੁਖ ਹੀ ਵਿਚਿ ਦੁਖੁ ਪਾਇਦਾ॥੫॥

*(ਮਾਰੂ ਮ:੩, ਸੋਲਹੇ, ੧੦੬੩-੨)*

## ਸਤਿਗੁਰੂ ਤੋਂ ਵਿਹੂਣੇ (੩੯੩)

ਹੋਰ ਜਾਣਕਾਰੀ ਵਾਸਤੇ ਦੇਖੋ, "ਨਿਗੁਰੇ"।

(ੳ) ਹਰਿ ਨਿਰਮਲੁ ਅਤਿ ਊਜਲਾ ਬਿਨੁ ਗੁਰ ਪਾਇਆ ਨ ਜਾਇ॥

*(ਸਿਰੀ ਮ:੩, ੬੬-੧੮)*

(ਅ) ਭਾਗਹੀਨ ਸਤਿਗੁਰੁ ਨਹੀ ਪਾਇਆ ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ॥੩॥

*(ਮਾਝ ਮ:੪, ੯੫-੧੬)*

(ੲ) ਗੁਰ ਕਉ ਜਾਣਿ ਨ ਜਾਣਈ ਕਿਆ ਤਿਸੁ ਚਜੁ ਅਚਾਰੁ॥
ਅੰਧੁਲੈ ਨਾਮੁ ਵਿਸਾਰਿਆ ਮਨਮੁਖਿ ਅੰਧ ਗੁਬਾਰੁ॥
ਆਵਣੁ ਜਾਣੁ ਨ ਚੁਕਈ ਮਰਿ ਜਨਮੈ ਹੋਇ ਖੁਆਰੁ॥੩॥

*(ਸਿਰੀ ਮ:੧, ੧੯-੨)*

(ਸ) ਭਾਈ ਰੇ ਗੁਰ ਬਿਨੁ ਭਗਤਿ ਨ ਹੋਇ॥
ਬਿਨੁ ਗੁਰ ਭਗਤਿ ਨ ਪਾਈਐ ਜੇ ਲੋਚੈ ਸਭੁ ਕੋਇ॥੧॥ ਰਹਾਉ॥

*(ਸਿਰੀ ਮ:੩, ੩੧-੧੭)*

(ਹ) ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ ਕਾਲ॥
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਵਿਚਿ ਵਿਸਟਾ ਕਰਿ ਵਿਕਰਾਲ॥

*(ਸਿਰੀ ਮ:੪, ੪੦-੮)*

(ਕ) ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੈ ਸੂਲਿ॥
ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ॥੨॥

*(ਗਉੜੀ ਵਾਰ ਮ:੫, ੩੧੯-੧੯)*

(ਖ) ਬਿਨੁ ਸਤਿਗੁਰ ਸਭੁ ਜਗੁ ਬਉਰਾਨਾ॥
ਮਨਮੁਖਿ ਅੰਧਾ ਸਬਦੁ ਨ ਜਾਣੈ ਝੂਠੈ ਭਰਮਿ ਭੁਲਾਨਾ॥ ਰਹਾਉ॥

*(ਸੋਰਠਿ ਮ:੪, ੬੦੪-੪)*

(ਗ) ਸੰਤ ਜਨਾ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ॥
ਵਿਚਿ ਹਉਮੈ ਕਰਮ ਕਮਾਵਦੇ ਜਿਉ ਵੇਸੁਆ ਪੁਤੁ ਨਿਨਾਉ॥
ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ॥
ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ॥
ਜਨ ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ॥੨॥

*(ਸਿਰੀ ਰਾਗ ਮ:੪, ਵਣਜਾਰਾ, ੮੨-੧)*

(ਘ) ਮਤ ਕੋ ਭਰਮਿ ਭੁਲੈ ਸੰਸਾਰਿ॥ ਗੁਰਿ ਬਿਨੁ ਕੋਇ ਨ ਉਤਰਸਿ ਪਾਰਿ॥੧॥ ਰਹਾਉ॥

*(ਗੋਂਡ ਮ:੫, ੮੬੪-੩)*

(ਙ) ਵੈਰੁ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ॥
ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ॥
ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ॥੧੨॥

*(ਗਉੜੀ ਵਾਰ ਮ:੪, ੩੦੬-੧੮)*

(ਚ) ਜਿਨ ਕਉ ਗੁਰੁ ਸਤਿਗੁਰੁ ਨਹੀ ਭੇਟਿਆ ਤੇ ਸਾਕਤ ਮੂੜ ਦਿਵਾਨੇ॥
ਤਿਨ ਕੇ ਕਰਮਹੀਨ ਧੁਰਿ ਪਾਏ ਦੇਖਿ ਦੀਪਕੁ ਮੋਹਿ ਪਾਚਾਨੇ॥੩॥

(ਗਉੜੀ ਮ:੪, ੧੭੦-੨)

(ਛ) ਸਤਿਗੁਰ ਬਾਝਹੁ ਅੰਧੁ ਗੁਬਾਰੁ॥ ਥਿਤੀ ਵਾਰ ਸੇਵਹਿ ਮੁਗਧ ਗਵਾਰ॥
ਨਾਨਕ ਗੁਰਮੁਖਿ ਬੂਝੈ ਸੋਝੀ ਪਾਇ॥ ਇਕਤੁ ਨਾਮਿ ਸਦਾ ਰਹਿਆ ਸਮਾਇ॥੧੦॥

(ਬਿਲਾਵਲੁ ਵਾਰ ਮ:੩, ੮੪੩-੨)

(ਜ) ਬਾਝੁ ਗੁਰੂ ਹੈ ਮੋਹੁ ਗੁਬਾਰਾ॥ ਫਿਰਿ ਫਿਰਿ ਡੁਬੈ ਵਾਰੋ ਵਾਰਾ॥
ਸਤਿਗੁਰ ਭੇਟੇ ਸਚੁ ਦ੍ਰਿੜਾਏ ਸਚੁ ਨਾਮੁ ਮਨਿ ਭਾਇਆ॥੮॥

(ਮਾਰੂ ਮ:੩, ਸੋਲਹੇ, ੧੦੬੮-੧੧)

(ਝ) ਸਤਿਗੁਰ ਬਾਝਹੁ ਵੈਦੁ ਨ ਕੋਈ॥ ਆਪੇ ਆਪਿ ਨਿਰੰਜਨੁ ਸੋਈ॥
ਸਤਿਗੁਰ ਮਿਲਿਐ ਮਰੈ ਮੰਦਾ ਹੋਵੈ ਗਿਆਨ ਬੀਚਾਰੀ ਜੀਉ॥੪॥

(ਮਾਰੂ ਮ:੩, ੧੦੧੬-੧੦)

(ਞ) ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ॥
ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ॥੬॥

(ਮਲਾਰ ਮ:੧, ਪਟੀ, ੧੨੭੫-੮)

(ਟ) ਝਝੈ ਕਦੇ ਨ ਝੂਰਹਿ ਮੂੜੇ ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ॥
ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ॥੧੩॥

(ਆਸਾ ਮ:੩, ਪਟੀ, ੪੩੫-੧੦)

(ਠ) ਸਤਿਗੁਰ ਬਾਝਹੁ ਸਮਝ ਨ ਹੋਵੀ ਸਭੁ ਜਗੁ ਦਬਿਆ ਛਾਪੈ॥
ਕਰਣ ਪਲਾਵ ਕਰੈ ਬਿਲਲਾਤਉ ਬਿਨੁ ਗੁਰ ਨਾਮੁ ਨ ਜਾਪੈ॥
ਪਲ ਪੰਕਜ ਮਹਿ ਨਾਮੁ ਛਡਾਏ ਜੇ ਗੁਰ ਸਬਦੁ ਸਿਞਾਪੈ॥੪॥

(ਮਲਾਰ ਮ:੧ ੧੨੭੫-੪)

(ਡ) ਗੁਰਮੁਖਿ ਹੋਵੈ ਸੋ ਤਤੁ ਪਾਏ॥ ਆਪਣਾ ਆਪੁ ਵਿਚਹੁ ਗਵਾਏ॥
ਸਤਿਗੁਰ ਬਾਝਹੁ ਸਭੁ ਧੰਧੁ ਕਮਾਵੈ ਵੇਖਹੁ ਮਨਿ ਵੀਚਾਰੀ ਜੀਉ॥੭॥

(ਮਾਰੂ ਮ:੩, ੧੦੧੬-੧੪)

(ਢ) ਪਰਗਟਿ ਪਾਹਾਰੈ ਜਾਪਦਾ॥ ਸਭੁ ਨਾਵੈ ਨੋ ਪਰਤਾਪਦਾ॥
ਸਤਿਗੁਰ ਬਾਝੁ ਨ ਪਾਇਓ ਸਭ ਮੋਹੀ ਮਾਇਆ ਜਾਲਿ ਜੀਉ॥੩॥

(ਸਿਰੀ ਮ:੫, ੭੧-੧੮)

(ਣ) ਸਤਿਗੁਰੁ ਮਿਲਿਆ ਜਾਣੀਐ॥ ਜਿਤੁ ਮਿਲਿਐ ਨਾਮੁ ਵਖਾਣੀਐ॥
ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ॥੧੩॥

(ਸਿਰੀ ਮ:੫, ੭੨-੧੧)

(ਤ) ਸਤਿਗੁਰ ਬਾਝੁ ਨ ਬੇਲੀ ਕੋਈ॥ ਐਥੈ ਓਥੈ ਰਾਖਾ ਪ੍ਰਭੁ ਸੋਈ॥
ਰਾਮ ਨਾਮੁ ਦੇਵੈ ਕਰਿ ਕਿਰਪਾ ਇਉ ਸਲਲੈ ਸਲਲ ਮਿਲਾਤਾ ਹੇ॥੧੨॥

(ਮਾਰੂ ਮ:੧, ੧੦੩੧-੧੯)

(ਥ) ਗੁਰ ਬਿਨੁ ਉਰਝਿ ਮਰਹਿ ਬੇਕਾਰਾ॥ ਜਮੁ ਸਿਰੀ ਮਾਰੇ ਕਰੇ ਖੁਆਰਾ॥
ਬਾਧੇ ਮੁਕਤਿ ਨਾਹੀ ਨਰ ਨਿੰਦਕ ਡੂਬਹਿ ਨਿੰਦ ਪਰਾਈ ਹੇ॥੧੧॥

*(ਮਾਰੂ ਮ:੧, ੧੦੨੬-੬)*

(ਦ) ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੈ ਕਿਆ ਹੋਇ॥
ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ॥੮॥

*(ਸਿਰੀ ਮ:੧, ੫੮-੧੧)*

(ਧ) ਮਨ ਰੇ ਰਾਮ ਜਪਹੁ ਸੁਖੁ ਹੋਇ॥
ਬਿਨੁ ਗੁਰ ਪ੍ਰੇਮੁ ਨ ਪਾਈਐ ਸਬਦਿ ਮਿਲੈ ਰੰਗੁ ਹੋਇ॥੧॥ ਰਹਾਉ॥

*(ਸਿਰੀ ਮ:੧, ੫੮-੧੩)*

(ਨ) ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ॥

*(ਸੋਰਠਿ ਮ:੧, ੬੩੭-੭)*

(ਪ) ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ॥
ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ॥੫॥

*(ਸੋਰਠਿ ਮ:੩, ੬੩੮-੧੫)*

(ਫ) ਵਡਾ ਵਡਾ ਆਖੈ ਸਭੁ ਕੋਈ॥ ਗੁਰ ਬਿਨੁ ਸੋਝੀ ਕਿਨੈ ਨ ਹੋਈ॥
ਸਾਚਿ ਮਿਲੈ ਸੋ ਸਾਚੇ ਭਾਏ ਨਾ ਵੀਛੁੜਿ ਦੁਖੁ ਪਾਇਦਾ॥੧੨॥

*(ਮਾਰੂ ਮ:੧, ੧੦੩੫-੩)*

(ਬ) ਪੰਡਿਤ ਪੜਹਿ ਵਖਾਣਹਿ ਵੇਦੁ॥ ਅੰਤਰਿ ਵਸਤੁ ਨ ਜਾਣਹਿ ਭੇਦੁ॥
ਗੁਰ ਬਿਨੁ ਸੋਝੀ ਬੂਝ ਨ ਹੋਇ॥ ਸਾਚਾ ਰਵਿ ਰਹਿਆ ਪ੍ਰਭੁ ਸੋਇ॥੪॥

*(ਆਸਾ ਮ:੧, ੩੫੫-੧੩)*

(ਭ) ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥
ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ॥
ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ॥
ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ ਕਹਿ॥
ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ॥੪॥

*(ਸਵਯੇ ਮ:੪ ਕੇ, ੧੩੯੯-੧੬)*

(ਮ) ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ ਸਾਚੇ ਸਾਚਾ ਤਾਣੁ॥੩॥

*(ਸੋਰਠਿ ਮ:੧, ੬੩੬-੯)*

(ਯ) ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ॥
ਇਕਿ ਆਵਹਿ ਜਾਵਹੀ ਪੂਰਿ ਭਰੇ ਅਹੰਕਾਰਿ॥
ਮਨਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ॥੧॥

*(ਸਿਰੀ ਮ:੧, ੨੦-੨)*

(ਰ) ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ॥

ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥
ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ॥੪॥

(ਸਿਰੀ ਮ:੧, ੬੧-੨)

(ਲ) ਮਨਮੁਖਿ ਭੂਲੈ ਭੁਲਾਈਐ ਭੂਲੀ ਠਉਰ ਨ ਕਾਇ॥
ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ॥੧੦॥

(ਸਿਰੀ ਮ:੧, ੬੦-੧੬)

(ਵ) ਗੁਰ ਬਿਨੁ ਕਿਨੈ ਨ ਪਾਇਓ ਕੇਤੀ ਕਹੈ ਕਹਾਏ॥
ਆਪਿ ਦਿਖਾਵੈ ਵਾਟੜੀਂ ਸਚੀ ਭਗਤਿ ਦ੍ਰਿੜਾਏ॥੪॥

(ਆਸਾ ਮ:੧, ੪੨੦-੧੭)

(ੜ) ਗੁਰ ਬਿਨੁ ਗਿਆਨੁ ਧਰਮ ਬਿਨੁ ਧਿਆਨੁ॥
ਸਚ ਬਿਨੁ ਸਾਖੀ ਮੂਲੋ ਨ ਬਾਕੀ॥੨੩॥

(ਸਲੋਕ ਮ:੧, ੧੪੧੨-੫)

(ੳੳ) ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ॥
ਨਾਨਕ ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ॥੧॥

(ਵਾਰ ਸੋਰਠਿ ਮ:੩, ੬੫੦-੪)

(ੳਅ) ਜਿਤੁ ਤਨਿ ਨਾਮੁ ਨ ਭਾਵਈ ਤਿਤੁ ਤਨਿ ਹਉਮੈ ਵਾਦੁ॥
ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ ਦੂਜਾ ਸਾਦੁ॥

(ਸਿਰੀ ਮ:੧, ੬੧-੧੭)

(ੳੲ) ਗੁਰ ਬਿਨੁ ਦੂਜਾ ਨਾਹੀ ਥਾਉ॥ ਗੁਰੁ ਦਾਤਾ ਗੁਰੁ ਦੇਵੈ ਨਾਉ॥੩॥

(ਆਸਾ ਮ:੫, ੩੮੭-੧੪)

(ੳਸ) ਰੋਗੁ ਭਰਮੁ ਭੇਦੁ ਮਨਿ ਦੂਜਾ॥ ਗੁਰ ਬਿਨੁ ਭਰਮਿ ਜਪਹਿ ਜਪੁ ਦੂਜਾ॥
ਆਦਿ ਪੁਰਖ ਗੁਰ ਦਰਸ ਨ ਦੇਖਹਿ॥ ਵਿਣੁ ਗੁਰ ਸਬਦੈ ਜਨਮੁ ਕਿ ਲੇਖਹਿ॥੫॥

(ਆਸਾ ਮ:੧, ੪੧੬-੭)

(ੳਹ) ਦੁਰਮਤਿ ਗਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ॥
ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ॥

... ... ...

ਗੁਰ ਬਿਨੁ ਭਰਮਿ ਵਿਗੂਚੀਐ ਭਾਈ ਘਟਿ ਘਟਿ ਦੇਉ ਅਲਖੁ॥੫॥
ਇਹੁ ਜਗੁ ਤਾਗੋ ਸੂਤ ਕੋ ਭਾਈ ਦਹ ਦਿਸ ਬਾਧੋ ਮਾਇ॥
ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ॥
ਇਹੁ ਜਗੁ ਭਰਮਿ ਭੁਲਾਇਆ ਭਾਈ ਕਹਣਾ ਕਿਛੂ ਨ ਜਾਇ॥੬॥

(ਸੋਰਠਿ ਮ:੧, ੬੩੫-੧੪)

(ੳਕ) ਧਾਵਤੁ ਰਾਖੈ ਠਾਕਿ ਰਹਾਏ॥ ਸਿਖ ਸੰਗਤਿ ਕਰਮਿ ਮਿਲਾਏ॥
ਗੁਰ ਬਿਨੁ ਭੂਲੋ ਆਵੈ ਜਾਏ॥ ਨਦਰਿ ਕਰੇ ਸੰਜੋਗਿ ਮਿਲਾਏ॥੫॥

(ਆਸਾ ਮ:੧, ੪੧੨-੮)

(ੳਖ) ਗੁਰ ਬਿਨੁ ਮੋਖ ਮੁਕਤਿ ਕਿਉ ਪਾਈਐ॥ ਬਿਨੁ ਗੁਰ ਰਾਮ ਨਾਮੁ ਕਿਉ ਧਿਆਈਐ॥
ਗੁਰਮਤਿ ਲੇਹੁ ਤਰਹੁ ਭਵ ਦੁਤਰੁ ਮੁਕਤਿ ਭਏ ਸੁਖੁ ਪਾਇਆ॥੯॥

*(ਮਾਰੂ ਮ:੧, ੧੦੪੧-੫)*

(ੳਗ) ਬਿਨੁ ਸਤਿਗੁਰੁ ਸੋਝੀ ਨ ਪਵੈ ਅਹੰਕਾਰੁ ਨ ਵਿਚਹੁ ਜਾਇ॥
ਅਹੰਕਾਰੀਆ ਨੋ ਦੁਖ ਭੁਖ ਹੈ ਹਥੁ ਤਡਹਿ ਘਰਿ ਘਰਿ ਮੰਗਾਇ॥

*(ਗਉੜੀ ਵਾਰ ਮ:੪, ੩੦੩-੪)*

(ੳਘ) ਬਿਨੁ ਸਤਿਗੁਰ ਸਹਜੁ ਕਿਨੈ ਨਹੀ ਪਾਇਆ॥ ਗੁਰਮੁਖਿ ਬੂਝੈ ਸਚਿ ਸਮਾਇਆ॥
ਸਚਾ ਸੇਵਿ ਸਬਦਿ ਸਚ ਰਾਤੇ ਹਉਮੈ ਸਬਦੇ ਖੋਈ ਹੇ॥੧੫॥

*(ਮਾਰੂ ਮ:੩, ੧੦੪੫-੧੭)*

(ੳਙ) ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ॥
ਬਿਨੁ ਗੁਰ ਬੰਧਨ ਟੂਟਹਿ ਨਾਹੀ ਗੁਰਮੁਖਿ ਮੋਖ ਦੁਆਰਾ॥

*(ਸੋਰਠਿ ਮ:੩, ੬੦੨-੧)*

(ੳਚ) ਬਿਨੁ ਸਤਿਗੁਰ ਸਭ ਮੁਈ ਬਿਲਲਾਇ॥ ਅਨਦਿਨੁ ਦਾਝਹਿ ਸਾਤਿ ਨ ਪਾਇ॥
ਸਤਿਗੁਰੁ ਮਿਲੈ ਸਭੁ ਤ੍ਰਿਸਨ ਬੁਝਾਏ॥ ਨਾਨਕ ਨਾਮਿ ਸਾਂਤਿ ਸੁਖੁ ਪਾਏ॥੪॥

*(ਧਨਾਸਰੀ ਮ:੩, ੬੬੪-੭)*

(ੳਛ) ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ॥
ਬਿਨੁ ਸਤਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ॥੩॥

*(ਸਿਰੀ ਮ:੩, ੨੬-੧੬)*

(ੳਜ) ਨਿਕਟਿ ਨ ਦੇਖੈ ਪਰ ਗ੍ਰਿਹਿ ਜਾਇ॥ ਦਰਬੁ ਹਿਰੈ ਮਿਥਿਆ ਕਰਿ ਖਾਇ॥
ਪਈ ਠਗਉਰੀ ਹਰਿ ਸੰਗਿ ਨ ਜਾਨਿਆ॥ ਬਾਝੁ ਗੁਰੂ ਹੈ ਭਰਮਿ ਭੁਲਾਨਿਆ॥੨॥
ਨਿਕਟਿ ਨ ਜਾਨੈ ਬੋਲੈ ਕੂੜੁ॥ ਮਾਇਆ ਮੋਹਿ ਮੂਠਾ ਹੈ ਮੂੜੁ॥

*(ਭੈਰਉ ਮ:੫, ੧੧੩੯-੧੨)*

(ੳਝ) ਬਿਨੁ ਸਤਿਗੁਰ ਹਰਿ ਨਾਮੁ ਨ ਲਭਈ ਲਖ ਕੋਟੀ ਕਰਮ ਕਮਾਉ॥੨॥

*(ਸਿਰੀ ਮ:੪, ੪੦-੧੫)*

(ੳਞ) ਬਿਨੁ ਸਤਿਗੁਰ ਜੋ ਦੂਜੈ ਲਾਗੇ॥ ਆਵਹਿ ਜਾਹਿ ਭ੍ਰਮਿ ਮਰਹਿ ਅਭਾਗੇ॥

*(ਮਾਰੂ ਮ:੪, ਸੋਲਹੇ, ੧੦੬੯-੮)*

(ੳਟ) ਨਾਮ ਬਿਨਾ ਕਹਹੁ ਕੋ ਤਰਿਆ॥ ਬਿਨੁ ਸਤਿਗੁਰ ਕੈਸੇ ਪਾਰਿ ਪਰਿਆ॥੧॥ ਰਹਾਉ॥

*(ਭੈਰਉ ਮ:੫, ੧੧੪੦-੧੦)*

(ੳਠ) ਬਿਨੁ ਗੁਰ ਦੀਖਿਆ ਕੈਸੇ ਗਿਆਨੁ॥ ਬਿਨੁ ਪੇਖੇ ਕਹੁ ਕੈਸੋ ਧਿਆਨੁ॥
ਬਿਨੁ ਭੈ ਕਥਨੀ ਸਰਬ ਬਿਕਾਰ॥ ਕਹੁ ਨਾਨਕ ਦਰ ਕਾ ਬੀਚਾਰ॥੫॥

*(ਭੈਰਉ ਮ:੫, ੧੧੪੦-੧੪)*

(ੳਡ) ਬਿਨੁ ਸਤਿਗੁਰ ਕਿਹੁ ਨ ਦੇਖਿਆ ਜਾਇ॥ ਗੁਰਿ ਕਿਰਪਾ ਕਰਿ ਆਪੁ ਦਿਤਾ ਦਿਖਾਇ॥
ਆਪੇ ਆਪਿ ਆਪਿ ਮਿਲਿ ਰਹਿਆ ਸਹਜੇ ਸਹਜਿ ਸਮਾਵਣਿਆ॥੫॥

*(ਮਾਝ ਮ:੩, ੧੧੫-੪)*

(ੳਢ) ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੇ॥

(ਪ੍ਰਭਾਤੀ ਮ:੧, ੧੩੪੩-੭)

(ੳਣ) ਸਚੈ ਸਬਦਿ ਸਚੀ ਪਤਿ ਹੋਈ॥ ਬਿਨੁ ਨਾਵੈ ਮੁਕਤਿ ਨ ਪਾਵੈ ਕੋਈ॥
ਬਿਨ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ॥੯॥

(ਮਾਰੂ ਮ:੩, ਸੋਲਹੇ, ੧੦੪੬-੧੦)

(ੳਤ) ਨਾਨਕ ਵਿਣੁ ਸਤਿਗੁਰ ਸਚੁ ਨ ਪਾਈਐ ਮਨਮੁਖ ਭੂਲੇ ਜਾਂਹਿ॥੫੩॥

(ਸਲੋਕ ਮ:੩, ੧੪੧੯-੧੬)

(ੳਥ) ਬਿਨੁ ਸਤਿਗੁਰ ਕਿਨੈ ਨ ਪਾਇਆ ਕਰਿ ਕਰਿ ਥਕੇ ਵੀਚਾਰ॥

(ਸਲੋਕ ਮ:੩, ੧੪੨੦-੧੯)

(ੳਦ) ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ॥
ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ॥

(ਆਸਾ ਵਾਰ ਮ:੧, ੪੬੬-੮)

(ੳਧ) ਤ੍ਰੈਗੁਣ ਸਭਾ ਧਾਤੁ ਹੈ ਪੜਿ ਪੜਿ ਕਰਹਿ ਵੀਚਾਰੁ॥
ਮੁਕਤਿ ਕਦੇ ਨ ਹੋਵਈ ਨਹੁ ਪਾਇਨਿ੍ ਮੋਖ ਦੁਆਰੁ॥
ਬਿਨੁ ਸਤਿਗੁਰ ਬੰਧਨ ਨ ਤੁਟਹੀ ਨਾਮਿ ਨ ਲਗੈ ਪਿਆਰੁ॥੬॥

(ਮਲਾਰ ਮ:੩, ੧੨੭੭-੩)

(ੳਨ) ਬਿਨੁ ਸਤਿਗੁਰ ਕਿਨੇ ਨ ਪਾਇਓ ਮਨਿ ਵੇਖਹੁ ਕੋ ਪਤੀਆਇ॥
ਹਰਿ ਕਿਰਪਾ ਤੇ ਸਤਿਗੁਰੁ ਪਾਈਐ ਭੇਟੈ ਸਹਜਿ ਸੁਭਾਇ॥
ਮਨਮੁਖ ਭਰਮਿ ਭੁਲਾਇਆ ਬਿਨੁ ਭਾਗਾ ਹਰਿ ਧਨੁ ਨ ਪਾਇ॥੫॥

(ਮਲਾਰ ਮ:੩, ੧੨੭੭-੧)

(ੳਪ) ਬਿਨੁ ਗੁਰ ਦਾਤੇ ਕਿਨੈ ਨ ਪਾਇਆ॥ ਮਨੁਮੁਖ ਲੋਭਿ ਦੂਜੈ ਲੋਭਾਇਆ॥
ਐਸੇ ਗਿਆਨੀ ਬੂਝਹੁ ਕੋਇ॥ ਬਿਨੁ ਗੁਰ ਭੇਟੈ ਮੁਕਤਿ ਨ ਹੋਇ॥੪॥

(ਮਲਾਰ ਮ:੩, ੧੨੭੭-੧੫)

(ੳਫ) ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵ ਲਾਇ॥
ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ॥

(ਸੋਰਠਿ ਵਾਰ ਮ:੩, ੬੫੦-੫)

(ੳਬ) ਬਿਨੁ ਸਤਿਗੁਰ ਕਿਨੈ ਨ ਪਾਇਓ ਕਰਿ ਵੇਖਹੁ ਮਨਿ ਵੀਚਾਰਿ॥
ਮਨਮੁਖ ਮੈਲੁ ਨ ਉਤਰੈ ਜਿਚਰੁ ਗੁਰ ਸਬਦਿ ਨ ਕਰੇ ਪਿਆਰੁ॥੧॥

(ਸਿਰੀ ਮ:੩, ੩੭-੧)

(ੳਭ) ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ॥ ਪੂਛਹੁ ਸਗਲ ਬੇਦ ਸਿੰਮ੍ਰਿਤੇ॥
ਮਨਮੁਖ ਕਰਮ ਕਰੈ ਅਜਾਈ॥ ਜਿਉ ਬਾਲੂ ਘਰ ਠਉਰ ਨ ਠਾਈ॥੭॥

(ਪ੍ਰਭਾਤੀ ਮ:੫, ੧੩੪੮-੯)

(ੳਮ) ਪੇਈਅੜੈ ਜਗਜੀਵਨੁ ਦਾਤਾ ਮਨਮੁਖਿ ਪਤਿ ਗਵਾਈ॥
ਬਿਨੁ ਸਤਿਗੁਰ ਕੋ ਮਗੁ ਨ ਜਾਣੈ ਅੰਧੇ ਠਉਰ ਨ ਕਾਈ॥

(ਸਿਰੀ ਮ:੩, ੬੫-੨)

(ੳਯ) ਬਿਨੁ ਸਤਿਗੁਰ ਜਗੁ ਭਰਮਿ ਭੁਲਾਇਆ ਹਰਿ ਕਾ ਮਹਲੁ ਨ ਪਾਇਆ ਰਾਮ॥
ਗੁਰਮੁਖੇ ਇਕਿ ਮੇਲਿ ਮਿਲਾਇਆ ਤਿਨ ਕੇ ਦੁਖ ਗਵਾਇਆ ਰਾਮ॥

*(ਸੂਹੀ ਮ:੩, ੭੭੧-੬)*

(ੳਰ) ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ॥

*(ਸਲੋਕ ਮ:੩, ੧੪੧੪-੧੭)*

(ੳਲ) ਆਵਣ ਜਾਣੈ ਪਰਜ ਵਿਗੋਈ॥ ਬਿਨੁ ਸਤਿਗੁਰ ਥਿਰੁ ਕੋਇ ਨ ਹੋਈ॥
ਅੰਤਰਿ ਜੋਤਿ ਸਬਦਿ ਸੁਖੁ ਵਸਿਆ ਜੋਤੀ ਜੋਤਿ ਮਿਲਾਇਆ॥੬॥

*(ਮਾਰੂ ਮ:੩, ੧੦੬੮-੯)*

(ੳਵ) ਸਾ ਰੁਤਿ ਸੁਹਾਵੀ ਜਿਤੁ ਹਰਿ ਚਿਤਿ ਆਵੈ॥
ਬਿਨੁ ਸਤਿਗੁਰ ਦੀਸੈ ਬਿਲਲਾਂਤੀ ਸਾਕਤੁ ਫਿਰਿ ਫਿਰਿ ਆਵੈ ਜਾਵੈ॥੧॥ ਰਹਾਉ॥

*(ਬਸੰਤ ਮ:੫, ੧੧੮੩-੧੯)*

(ੳੜ) ਰੇ ਮਨ ਲੋਭੀ ਸੁਣਿ ਮਨ ਮੇਰੇ॥ ਸਤਿਗੁਰੁ ਸੇਵਿ ਦਿਨੁ ਰਾਤਿ ਸਦੇਰੇ॥
ਬਿਨੁ ਸਤਿਗੁਰ ਪਚਿ ਮੂਏ ਸਾਕਤ ਨਿਗੁਰੇ ਗਲਿ ਜਮ ਫਾਸਾ ਹੇ॥੧੧॥

*(ਮਾਰੂ ਸੋਲਹੇ ਮ:੫, ੧੦੭੩-੭)*

(ਅਓ) ਪਰ ਦ੍ਰੋਹ ਕਰਤ ਬਿਕਾਰ ਨਿੰਦਾ ਪਾਪ ਰਤ ਕਰ ਝਾਰ॥
ਬਿਨਾ ਸਤਿਗੁਰ ਬੂਝ ਨਾਹੀ ਤਮ ਮੋਹ ਮਹਾਂ ਅੰਧਾਰ॥੨॥

*(ਸਰੰਗ ਮ:੫, ੧੨੨੯-੪)*

(ਅਅ) ਜਿਨਿ ਆਤਮ ਤਤੁ ਨ ਚੀਨ੍ਹਿਆ॥ ਸਭ ਫੋਕਟ ਧਰਮ ਅਬੀਨਿਆ॥
ਕਹੁ ਬੇਣੀ ਗੁਰਮੁਖਿ ਧਿਆਵੈ॥ ਬਿਨੁ ਸਤਿਗੁਰ ਬਾਟ ਨ ਪਾਵੈ॥੫॥

*(ਪ੍ਰਭਾਤੀ ਬੇਣੀ, ੧੩੫੧-੧੮)*

(ਅਇ) ਬਿਨੁ ਸਤਿਗੁਰ ਬਾਟ ਨ ਪਾਈ॥ ਕਹੁ ਕਬੀਰ ਸਮਝਾਈ॥੩॥

*(ਬਸੰਤ ਕਬੀਰ, ੧੧੯੪-੬)*

(ਅਸ) ਕਹੁ ਨਾਨਕ ਨਿਸਚੌ ਧ੍ਹਿਾਵੇ॥ ਬਿਨੁ ਸਤਿਗੁਰੁ ਬਾਟ ਨ ਪਾਵੈ॥੧॥

*(ਸਲੋਕ ਮ:੧, ੧੩੫੩-੯)*

(ਅਹ) ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ॥
ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ॥੩੯॥

*(ਸਲੋਕ ਮ:੩, ੧੪੧੭-੧੩)*

(ਅਕ) ਸੋ ਸਚਾ ਸਚੁ ਸਲਾਹੀਐ ਜੇ ਸਤਿਗੁਰੁ ਦੇਇ ਬੁਝਾਏ॥
ਬਿਨੁ ਸਤਿਗੁਰ ਭਰਮਿ ਭੁਲਾਣੀਆ ਕਿਆ ਮੁਹੁ ਦੇਸਨਿ ਆਗੈ ਜਾਏ॥

*(ਵਡਹੰਸ ਮ:੩, ੫੮੫-੪)*

(ਅਖ) ਸਹਸਾ ਇਹੁ ਸੰਸਾਰੁ ਹੈ ਮਰਿ ਜੰਮੈ ਆਇਆ ਜਾਇਆ॥
ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ ਕਮਾਇਆ॥

*(ਵਾਰ ਮਾਝ ਮ:੧, ੧੩੮-੧੮)*

(ਅਗ) ਏ ਭ੍ਰਮਿ ਭੂਲੇ ਮਰਹੁ ਨ ਕੋਈ॥ ਸਤਿਗੁਰ ਸੇਵਿ ਸਦਾ ਸੁਖੁ ਹੋਈ॥

ਬਿਨੁ ਸਤਿਗੁਰ ਮੁਕਤਿ ਕਿਨੈ ਨ ਪਾਈ॥ ਆਵਹਿ ਜਾਂਹਿ ਮਰਹਿ ਮਰਿ ਜਾਈ॥੪॥

(ਪ੍ਰਭਤੀ ਮ:੧, ੧੩੪੩-੧੩)

(ਅਘ) ਬਲਿ ਰਾਜਾ ਮਾਇਆ ਅਹੰਕਾਰੀ॥ ਜਗਨ ਕਰੈ ਬਹੁ ਭਾਰ ਅਫਾਰੀ।
ਬਿਨੁ ਗੁਰ ਪੂਛੈ ਜਾਇ ਪਇਆਰੀ॥੨॥

(ਗਉੜੀ ਮ:੧, ੨੨੪-੧੩)

(ਅਙ) ਬਿਨੁ ਗੁਰ ਗਰਬੁ ਨ ਮੇਟਿਆ ਜਾਇ॥ ਗੁਰਮਤਿ ਧਰਮੁ ਧੀਰਜੁ ਹਰਿ ਨਾਇ॥
ਨਾਨਕ ਨਾਮੁ ਮਿਲੈ ਗੁਣ ਗਾਇ॥੧੨॥

(ਗਉੜੀ ਮ:੧, ੨੨੫-੪)

(ਅਚ) ਹਰੀ ਚੰਦੁ ਦਾਨੁ ਕਰੈ ਜਸੁ ਲੇਵੈ॥ ਬਿਨੁ ਗੁਰ ਅੰਤੁ ਨ ਪਾਇ ਅਭੇਵੈ॥
ਆਪਿ ਭੁਲਾਇ ਆਪੇ ਮਤਿ ਦੇਵੈ॥੩॥

(ਗਉੜੀ ਮ:੧, ੨੨੪-੧੪)

(ਅਛ) ਬਿਨੁ ਗੁਰ ਭਗਤਿ ਨ ਭਾਉ ਹੋਇ॥ ਬਿਨੁ ਗੁਰ ਸੰਤ ਨ ਸੰਗੁ ਦੇਇ॥
ਬਿਨੁ ਗੁਰ ਅੰਧੁਲੇ ਧੰਧੁ ਰੋਇ॥ ਮਨੁ ਗੁਰਮੁਖਿ ਨਿਰਮਲੁ ਮਲੁ ਸਬਦਿ ਖੋਇ॥੩॥

(ਬਸੰਤੁ ਮ:੧, ੧੧੭੦-੩)

(ਅਜ) ਚਾਰਿ ਪਦਾਰਥ ਕਹੈ ਸਭੁ ਕੋਈ॥ ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ॥
ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ॥
ਮੁਕਤਿ ਪਦਾਰਥੁ ਭਗਤਿ ਹਰਿ ਪਾਇਆ॥੨॥

(ਗਉੜੀ ਮ:੧, ੧੫੪-੧੩)

(ਅਝ) ਬਿਨੁ ਗੁਰ ਸਾਕਤੁ ਕਹਹੁ ਕੋ ਤਰਿਆ॥ ਹਉਮੈ ਕਰਤਾ ਭਵਜਲਿ ਪਰਿਆ॥
ਬਿਨੁ ਗੁਰ ਪਾਰੁ ਨ ਪਾਵੈ ਕੋਈ ਹਰਿ ਜਪੀਐ ਪਾਰਿ ਉਤਾਰਾ ਹੇ॥੧੧॥

(ਮਾਰੂ ਮ:੧, ਸੋਲਹੇ, ੧੦੩੦-੧੫)

(ਅਞ) ਬਿਨੁ ਗੁਰ ਸਾਚੇ ਭਰਮਿ ਭੁਲਾਏ॥ ਮਨਮੁਖ ਅੰਧੇ ਸਦਾ ਬਿਖੁ ਖਾਏ॥
ਜਮ ਡੰਡੁ ਸਹਹਿ ਸਦਾ ਦੁਖੁ ਪਾਏ॥੪॥

(ਗਉੜੀ ਮ:੩, ੨੩੧-੧੨)

(ਅਟ) ਭੂਮਿ ਭੂਮਿ ਡੋਲੈ ਲਖ ਚਉਰਾਸੀ॥ ਬਿਨੁ ਗੁਰ ਬੂਝੇ ਜਮ ਕੀ ਫਾਸੀ॥

(ਪ੍ਰਭਾਤੀ ਮ:੧, ੧੩੪੪-੧੪)

(ਅਠ) ਬਿਨੁ ਗੁਰ ਕੋਇ ਨ ਰੰਗੀਐ ਗੁਰਿ ਮਿਲਿਐ ਰੰਗੁ ਚੜਾਉ॥
ਗੁਰ ਕੈ ਭੈ ਭਾਇ ਜੋ ਰਤੇ ਸਿਫਤੀ ਸਚਿ ਸਮਾਉ॥੩॥

(ਆਸਾ ਮ:੩, ੪੨੭-੩)

(ਅਡ) ਬਿਨੁ ਗੁਰ ਕਿਨੈ ਨ ਪਾਇਓ ਹਰਿ ਨਾਮੁ ਹਰਿ ਸਤੇ॥
ਤਤੁ ਗਿਆਨੁ ਵੀਚਾਰਿਆ ਹਰਿ ਜਪਿ ਹਰਿ ਗਤੇ॥੧੯॥

(ਮਾਰੂ ਵਾਰ ਮ:੩ ੧੦੯੩-੭)

(ਅਢ) ਗੁਰਮਤੀ ਹਰਿ ਰਸੁ ਚਾਖਿਆ ਸੇ ਪੁੰਨ ਪਰਾਣੀ॥
ਬਿਨੁ ਗੁਰ ਕਿਨੈ ਨ ਪਾਇਓ ਪਚਿ ਮੁਏ ਅਜਾਣੀ॥੧੭॥

(ਗੂਜਰੀ ਵਾਰ ਮ:੩ ੫੧੫-੧੬)

(ਅਣ) ਬਿਨੁ ਗੁਰ ਕਿਨੈ ਨ ਪਾਇਓ ਬਿਰਥਾ ਜਨਮੁ ਗਵਾਇ॥
ਮਨਮੁਖ ਕਰਮ ਕਮਾਵਣੇ ਦਰਗਹ ਮਿਲੈ ਸਜਾਇ॥੧॥

*(ਸਿਰੀ ਮ:੩, ੩੩-੧੫)*

(ਅਤ) ਬਿਨੁ ਗੁਰ ਕਰਣੀ ਕਿਆ ਕਾਰ ਕਮਾਇ॥ ਹਉਮੈ ਮੇਟਿ ਚਲੈ ਗੁਰ ਸਬਦਿ ਸਮਾਇ॥੩॥

*(ਬਿਲਾਵਲੁ ਮ:੩, ੭੯੬-੧੦)*

(ਅਥ) ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ॥
ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ॥
ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ॥੭॥

*(ਸਿਰੀ ਮ:੧, ੫੬-੮)*

## ਸਤਿਗੁਰੂ ਦਾ ਦਰਸਾਇਆ ਮਾਰਗ (੩੯੪)

ਸਤਿਗੁਰੂ ਜੀ ਦਾ ਦਰਸਾਇਆ ਹੋਇਆ ਮਾਰਗ ਗੁਰਸਿਖੀ, ਗੁਰਮਤਿ ਹੈ। ਜਿਸ 'ਤੇ ਚਲ ਕੇ ਇਕ ਗੁਰਸਿਖ ਲੋਕ ਪ੍ਰਲੋਕ ਨੂੰ ਸੁਧਾਰਦਾ ਹੋਇਆ ਪ੍ਰਭੂ ਦੇ ਚਰਨਾਂ ਵਿਚ ਅਭੇਦ ਹੋ ਜਾਂਦਾ ਹੈ। ਇਸ ਪਰਥਾਇ ਨਿਮਨ-ਲਿਖਿਤ ਪਾਵਨ ਗੁਰਬਾਣੀ ਦੇ ਉਦਾਹਰਣ ਨਿਰਣੈਕਾਰੀ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਰਾਹੇ ਕੁਰਾਹੇ"।

(ੳ) ਜਿਨਿ ਗੁਰਿ ਕਹਿਆ ਮਾਰਗੁ ਸੀਧਾ॥ ਸਗਲ ਤਿਆਗਿ ਨਾਮਿ ਹਰਿ ਗੀਧਾ॥
ਤਿਸੁ ਗੁਰ ਕੈ ਸਦਾ ਬਲਿ ਜਾਈਐ॥ ਹਰਿ ਸਿਮਰਨੁ ਜਿਸੁ ਗੁਰ ਤੇ ਪਾਈਐ॥੨॥
ਬੂਡਤ ਪ੍ਰਾਨੀ ਜਿਨਿ ਗੁਰਹਿ ਤਰਾਇਆ॥ ਜਿਸੁ ਪ੍ਰਸਾਦਿ ਮੋਹੈ ਨਹੀ ਮਾਇਆ॥
ਹਲਤੁ ਪਲਤੁ ਜਿਨਿ ਗੁਰਹਿ ਸਵਾਰਿਆ॥ ਤਿਸੁ ਗੁਰ ਊਪਰਿ ਸਦਾ ਹਉ ਵਾਰਿਆ॥੩॥
ਮਹਾ ਮੁਗਧ ਤੇ ਕੀਆ ਗਿਆਨੀ॥ ਗੁਰ ਪੂਰੇ ਕੀ ਅਕਥ ਕਹਾਨੀ॥
ਪਾਰਬ੍ਰਹਮ ਨਾਨਕ ਗੁਰਦੇਵ॥ ਵਡੈ ਭਾਗਿ ਪਾਈਐ ਹਰਿ ਸੇਵ॥੪॥

*(ਪ੍ਰਭਾਤੀ ਮ:੫, ੧੩੩੮-੧੧)*

(ਅ) ਸਤਿਗੁਰ ਚਾਟਉ ਪਗ ਚਾਟ॥ ਜਿਤੁ ਮਿਲਿ ਹਰਿ ਪਾਧਰ ਬਾਟ॥
ਭਜੁ ਹਰਿ ਰਸੁ ਰਸ ਹਰਿ ਗਾਟ॥ ਹਰਿ ਹੋ ਹੋ ਲਿਖੇ ਲਿਲਾਟ॥੧॥ ਰਹਾਉ॥

*(ਕਾਨੜਾ ਮ:੪, ੧੨੯੭-੮)*

## ਸਤਿਗੁਰੂ ਦਾ ਦੀਦਾਰ ਅਤੇ ਸਬਦ (੩੯੫)

ਸਤਿਗੁਰੂ ਦਾ ਦੀਦਾਰ ਸਤਿਸੰਗਤਿ ਵਿਚ ਜੁੜ ਕੇ ਸਬਦ ਦਾ ਵੀਚਾਰ ਕਰਨਾ ਹੈ।

(ੳ) ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥

*(ਵਡਹੰਸੁ ਵਾਰ ਮ:੪, ੫੯੪-੧੧)*

(ਅ) ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ॥
ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ॥੪॥

*(ਸੋਰਠਿ ਮ:੫, ੬੧੨-੧੦)*

(ੲ) ਗੁਰ ਵੇਖਣ ਕਉ ਸਭੁ ਕੋਈ ਲੋਚੈ ਨਵ ਖੰਡ ਜਗਤਿ ਨਮਸਕਾਰਿਆ॥
ਤੁਧੁ ਆਪੇ ਆਪੁ ਰਖਿਆ ਸਤਿਗੁਰ ਵਿਚਿ ਗੁਰੁ ਆਪੇ ਤੁਧੁ ਸਵਾਰਿਆ॥
ਤੂ ਆਪੇ ਪੂਜਹਿ ਪੂਜ ਕਰਾਵਹਿ ਸਤਿਗੁਰ ਕਉ ਸਿਰਜਣਹਾਰਿਆ॥
ਕੋਈ ਵਿਛੁੜਿ ਜਾਇ ਸਤਿਗੁਰੂ ਪਾਸਹੁ ਤਿਸੁ ਕਾਲਾ ਮੁਹੁ ਜਮਿ ਮਾਰਿਆ॥
ਤਿਸੁ ਅਗੈ ਪਿਛੈ ਢੋਈ ਨਾਹੀ ਗੁਰਸਿਖੀ ਮਨਿ ਵੀਚਾਰਿਆ॥
ਸਤਿਗੁਰੂ ਨੋ ਮਿਲੇ ਸੇਈ ਜਨ ਉਬਰੇ ਜਿਨ ਹਿਰਦੈ ਨਾਮੁ ਸਮਾਰਿਆ॥
ਜਨ ਨਾਨਕ ਕੇ ਗੁਰਸਿਖ ਪੁਤਹਹੁ ਹਰਿ ਜਪਿਅਹੁ ਹਰਿ ਨਿਸਤਾਰਿਆ॥੨॥

*(ਵਾਰ ਗਉੜੀ ਮ:੩, ੩੧੧-੧੭)*

(ਸ) ਸਤਿਗੁਰ ਤੇ ਖਾਲੀ ਕੋ ਨਹੀ ਮੇਰੈ ਪ੍ਰਭਿ ਮੇਲਿ ਮਿਲਾਏ॥
ਸਤਿਗੁਰ ਕਾ ਦਰਸਨੁ ਸਫਲੁ ਹੈ ਜੇਹਾ ਕੋ ਇਛੇ ਤੇਹਾ ਫਲੁ ਪਾਏ॥
ਗੁਰ ਕਾ ਸਬਦੁ ਅੰਮ੍ਰਿਤੁ ਹੈ ਸਭ ਤ੍ਰਿਸਨਾ ਭੁਖ ਗਵਾਏ॥

*(ਬਿਲਾਵਲੁ ਵਾਰ ਮ:੩, ੮੫੦-੯)*

(ਹ) ਸਤਿਗੁਰ ਕਾ ਦਰਸਨੁ ਸਫਲੁ ਹੈ ਜੋ ਇਛੈ ਸੋ ਫਲੁ ਪਾਇ॥
ਜਿਨੀ ਸਤਿਗੁਰੁ ਮੰਨਿਆਂ ਹਉ ਤਿਨ ਕੇ ਲਾਗਉ ਪਾਇ॥
ਨਾਨਕੁ ਤਾ ਕਾ ਦਾਸੁ ਹੈ ਜਿ ਅਨਦਿਨੁ ਰਹੈ ਲਿਵ ਲਾਇ॥੬॥

*(ਸਲੋਕ ਮ:੪, ੧੪੨੨-੪)*

(ਕ) ਹਰਿ ਦਰਸੁ ਪਾਵੈ ਵਡਭਾਗਿ॥ ਗੁਰ ਕੈ ਸਬਦਿ ਸਚੈ ਬੈਰਾਗਿ॥
ਖਟੁ ਦਰਸਨੁ ਵਰਤੈ ਵਰਤਾਰਾ॥ ਗੁਰ ਕਾ ਦਰਸਨੁ ਅਗਮ ਅਪਾਰਾ॥੧॥

... ... ...

ਗੁਰਕੈ ਸਬਦਿ ਸੁਖੁ ਸਾਂਤਿ ਸਰੀਰ॥ ਗੁਰਮੁਖਿ ਤਾ ਕਉ ਲਗੈ ਨ ਪੀਰ॥
ਜਮਕਾਲੁ ਤਿਸੁ ਨੇੜਿ ਨ ਆਵੈ॥ ਨਾਨਕ ਗੁਰਮੁਖਿ ਸਾਚਿ ਸਮਾਵੈ॥੪॥

*(ਆਸਾ ਮ:੩, ੩੬੦-੧੯)*

(ਖ) ਜਿਉ ਮੰਦਰ ਕਉ ਥਾਮੈ ਥੰਮਨੁ॥ ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥
ਜਿਉ ਪਾਖਾਣੁ ਨਾਵ ਚੜਿ ਤਰੈ॥ ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ॥
ਜਿਉ ਅੰਧਕਾਰ ਦੀਪਕ ਪਰਗਾਸੁ॥ ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ॥

*(ਗਉੜੀ ਸੁਖਮਨੀ ਮ:੫, ੨੮੨-੧੬)*

(ਗ) ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ॥
ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ॥
ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ॥
ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ॥

*(ਤੁਖਾਰੀ ਮ:੪, ੧੧੧੬-੩)*

(ਘ) ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ॥
ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ॥
ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ॥

ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ॥

*(ਤੁਖਾਰੀ ਮ:੪, ੧੧੧੬-੭)*

(ਙ) ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ ਖਿਨੁ ਖਿਨੁ ਸਰਧਾ ਮਨਿ ਬਹੁਤੁ ਉਠਈਆ॥
ਗੁਰ ਦੇਖੇ ਸਰਧਾ ਮਨ ਪੂਰੀ ਜਿਉ ਚਾਤ੍ਰਿਕ ਪ੍ਰਿਉ ਪ੍ਰਿਉ ਬੂੰਦ ਮੁਖਿ ਪਈਆ॥੧॥

*(ਬਿਲਾਵਲੁ ਮ:੪, ੮੩੬-੧੩)*

## ਸਤਿਗੁਰੂ ਦਾ ਧਿਆਨ ਧਰਨਾ (੩੯੬)

(ੳ) ਸਤਿਗੁਰੁ ਜਿਨੀ ਧਿਆਇਆ ਸੇ ਤ੍ਰਿਪਤਿ ਅਘਾਹੀ॥
ਸਤਿਗੁਰੁ ਜਿਨੀ ਧਿਆਇਆ ਤਿਨ ਜਮ ਡਰੁ ਨਾਹੀ॥

*(ਸਿਰੀ ਵਾਰ ਮ:੪, ੮੮-੧੮)*

(ਅ) ਗੁਰ ਕੇ ਚਰਣ ਕਮਲ ਮਨ ਧਿਆਇ॥ ਦੂਖੁ ਦਰਦੁ ਇਸੁ ਤਨ ਤੇ ਜਾਇ॥੧॥ ਰਹਾਉ

*(ਸੂਹੀ ਮ:੫, ੭੪੧-੧੩)*

(ੲ) ਗੁਰ ਕੀ ਸੁਰਤਿ ਨਿਕਟਿ ਕਰਿ ਜਾਨੁ॥ ਗੁਰੁ ਕਾ ਸਬਦੁ ਸਤਿ ਕਰਿ ਮਾਨੁ॥੨॥

*(ਰਾਮਕਲੀ ਮ:੫, ੮੯੭-੧੬)*

## ਸਤਿਗੁਰੂ ਦਾ ਪੱਖ (੩੯੭)

(ੳ) ਜਾਮਿ ਗੁਰੂ ਹੋਇ ਵਲਿ ਗਿਆਨ ਅਰੁ ਧਿਆਨ ਅਨਨ ਪਰਿ॥
ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ ਸਚਹ ਘਰਿ॥
ਜੋ ਗੁਰੂ ਗੁਰੂ ਅਹਿਨਿਸਿ ਜਪੈ ਦਾਸੁ ਭਟੁ ਬੇਨਤਿ ਕਹੈ॥
ਜੋ ਗੁਰੂ ਨਾਮੁ ਰਿਦ ਮਹਿ ਧਰੈ ਸੋ ਜਨਮ ਮਰਣ ਦੁਹ ਥੇ ਰਹੈ॥੩॥

*(ਸਵਯੇ ਮ:੪ ਕੇ, ੧੩੯੯-੧੪)*

(ਅ) ਸਮਰਥ ਗੁਰੂ ਸਿਰਿ ਹਥੁ ਧਰੵਉ॥
ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ ਜਿਸੁ ਦੇਖਿ ਚਰੰਨ ਅਘੰਨ ਹਰੵਉ॥
ਨਿਸਿ ਬਾਸੁਰ ਏਕ ਸਮਾਨ ਧਿਆਨ ਸੁ ਨਾਮ ਸੁਨੇ ਸੁਤੁ ਭਾਨ ਡਰੵਉ॥
ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ ਪਾਰਸੁ ਭੇਟਿ ਪਰਸੁ ਕਰੵਉ॥
ਰਾਮਦਾਸੁ ਗੁਰੂ ਹਰਿ ਸਤਿ ਕੀਯਉ ਸਮਰਥ ਗੁਰੂ ਸਿਰਿ ਹਥੁ ਧਰੵਉ॥੭॥

*(ਸਵਯੈ ਮ:੪ ਕੇ, ੧੪੦੦-੬)*

## ਸਤਿਗੁਰੂ ਦਾ ਮਿਲਾਪ ਰੱਬੀ ਰਹਮਤ ਹੈ (੩੯੮)

(ੳ) ਸਤਿਗੁਰ ਨੋ ਸਭ ਕੋ ਲੋਚਦਾ ਜੇਤਾ ਜਗਤੁ ਸਭੁ ਕੋਇ॥
ਬਿਨੁ ਭਾਗਾ ਦਰਸਨੁ ਨਾ ਥੀਐ ਭਾਗਹੀਣ ਬਹਿ ਰੋਇ॥
ਜੋ ਹਰਿ ਪ੍ਰਭ ਭਾਣਾ ਸੋ ਥੀਆ ਧੁਰਿ ਲਿਖਿਆ ਨ ਮੇਟੈ ਕੋਇ॥੩॥

*(ਸਿਰੀ ਮ:੨, ੪੧-੫)*

(ਅ) ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ॥
ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ॥
ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥੪॥

*(ਸਿਰੀ ਮ:੫, ੪੪-੧੧)*

(ੲ) ਸਤਿਗੁਰ ਮਿਤ੍ਰੁ ਮੇਰਾ ਬਾਲ ਸਖਾਈ॥ ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ॥
ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨੁ ਪਲੈ ਜੀਉ॥੪॥

*(ਮਾਝ ਮ:੪, ੯੪-੫)*

(ਸ) ਕਰਮੁ ਹੋਵੈ ਸਤਿਗੁਰੂ ਮਿਲਾਏ॥ ਸੇਵਾ ਸੁਰਤਿ ਸਬਦਿ ਚਿਤੁ ਲਾਏ॥
ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ ਚੁਕਾਵਣਿਆ॥੧॥

*(ਮਾਝ ਮ:੩, ੧੦੯-੧੯)*

(ਹ) ਪੂਰੈ ਭਾਗਿ ਸਤਗੁਰੁ ਮਿਲੈ ਜਾ ਭਾਗੈ ਕਾ ਉਦਉ ਹੋਇ॥
ਅੰਤਰਹੁ ਦੁਖੁ ਭ੍ਰਮੁ ਕਟੀਐ ਸੁਖੁ ਪਰਾਪਤਿ ਹੋਇ॥
ਗੁਰ ਕੈ ਭਾਣੈ ਜੋ ਚਲੈ ਦੁਖੁ ਨ ਪਾਵੈ ਕੋਇ॥੩॥

*(ਸਿਰੀ ਮ:੩, ੩੧-੧੩)*

(ਕ) ਹਰਿ ਕੈ ਭਾਣੈ ਸਤਿਗੁਰੁ ਮਿਲੈ ਸਚੁ ਸੋਝੀ ਹੋਈ॥
ਗੁਰ ਪਰਸਾਦੀ ਮਨਿ ਵਸੈ ਹਰਿ ਬੂਝੈ ਸੋਈ॥੧॥
ਮੈ ਸਹੁ ਦਾਤਾ ਏਕੁ ਹੈ ਅਵਰੁ ਨਾਹੀ ਕੋਈ॥
ਗੁਰ ਕਿਰਪਾ ਤੇ ਮਨਿ ਵਸੈ ਤਾ ਸਦਾ ਸੁਖੁ ਹੋਈ॥੧॥ ਰਹਾਉ॥

*(ਆਸਾ ਮ:੩, ੩੬੫-੫)*

(ਖ) ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ॥
ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪ੍ਰਗਾਸਿ॥
ਧਨੁ ਧਨੁ ਵਣਜੁ ਵਾਪਾਰੀਆ ਜਿਨ ਵਖਰੁ ਲਦਿਅੜਾ ਹਰਿ ਰਾਸਿ॥

*(ਸਿਰੀ ਮ:੪, ਵਣਜਾਰਾ, ੮੨-੧੬)*

(ਗ) ਲਖ ਚਉਰਾਸੀਹ ਜੀਅ ਉਪਾਏ॥ ਜਿਸ ਨੋ ਨਦਰਿ ਕਰੇ ਤਿਸੁ ਗੁਰੂ ਮਿਲਾਏ॥
ਕਿਲਬਿਖ ਕਾਟਿ ਸਦਾ ਜਨ ਨਿਰਮਲ ਦਰਿ ਸਚੈ ਨਾਮਿ ਸੁਹਾਵਣਿਆ॥੬॥

*(ਮਾਝ ਮ:੩, ੧੧੧-੧)*

(ਘ) ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ ਗੁਰਿ ਮਿਲਿਐ ਆਪੁ ਗਵਾਇਆ॥
ਹਉਮੈ ਰੋਗੁ ਗਇਆ ਸੁਖੁ ਪਾਇਆ ਧਨੁ ਧੰਨੁ ਗੁਰੂ ਹਰਿ ਰਾਇਆ॥੧॥
ਰਾਮ ਗੁਰ ਕੈ ਬਚਨਿ ਹਰਿ ਪਾਇਆ॥੧॥ ਰਹਾਉ॥

*(ਗਉੜੀ ਮ:੪, ੧੭੨-੭)*

(ਙ) ਨਾਨਕ ਤਿਨ ਕੌ ਸਤਿਗੁਰੁ ਮਿਲਿਆ ਜਿਨਾ ਧੁਰੇ ਪੈਯਾ ਪਰਵਾਣਾ॥੧॥

*(ਰਾਮਕਲੀ ਵਾਰ ਮ:੧, ੯੫੬-੧੪)*

(ਚ) ਜਨ ਨਾਨਕ ਸਤਿਗੁਰੂ ਤਿਨਾ ਮਿਲਾਇਓਨੁ ਜਿਨ ਸਦ ਹੀ ਵਰਤੈ ਨਾਲਿ॥੧॥

*(ਰਾਮਕਲੀ ਵਾਰ ਮ:੫, ੯੫੭-੧੦)*

(ਛ) ਹਰਿ ਇਕਸੈ ਦੀ ਮੈ ਟੇਕ ਹੈ ਜੋ ਸਿਰਿ ਸਭਨਾ ਸਮਰਥੁ॥
ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ॥
ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ॥

*(ਰਾਮਕਲੀ ਵਾਰ ਮ:੫, ੯੫੮-੧੯)*

(ਜ) ਨਾਨਕ ਸਤਿਗੁਰੂ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ॥੧॥

*(ਰਾਮਕਲੀ ਵਾਰ ਮ:੫, ੯੫੭-੩)*

(ਝ) ਜਿਸ ਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ॥
ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ॥੧॥

*(ਸੋਰਠਿ ਮ:੫, ੬੪੦-੧੬)*

(ਞ) ਨਦਰਿ ਕਰੇ ਤਾ ਸਤਿਗੁਰੁ ਮਿਲੈ॥ ਪ੍ਰਣਵਤਿ ਨਾਨਕੁ ਭਵਜਲੁ ਤਰੈ॥੪॥

*(ਆਸਾ ਮ:੧, ੩੫੪-੧੩)*

(ਟ) ਜਿਨ੍ਕੈ ਪੋਤੈ ਪੁੰਨੁ ਤਿਨ੍ਾ ਗੁਰੂ ਮਿਲਾਏ॥ ਸਚੁ ਬਾਣੀ ਗੁਰੁ ਸਬਦੁ ਸੁਣਾਏ॥
ਜਹਾਂ ਸਬਦੁ ਵਸੈ ਤਹਾਂ ਦੁਖੁ ਜਾਏ॥ ਗਿਆਨ ਰਤਨਿ ਸਾਚੈ ਸਹਜਿ ਸਮਾਏ॥੪॥

*(ਆਸਾ ਮ:੩, ੩੬੪-੧੨)*

(ਠ) ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ॥ ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ॥੯॥

*(ਆਸਾ ਮ:੧, ੪੧੮-੧੫)*

(ਡ) ਵਡਭਾਗੀ ਗੁਰੁ ਪਾਇਆ ਪੂਰਬਿ ਲਿਖਿਆ ਮਾਇ॥
ਅਨਦਿਨੁ ਸਚੀ ਭਗਤਿ ਕਰਿ ਸਚਾ ਲਏ ਮਿਲਾਇ॥੩॥

*(ਮਾਰੂ ਮ:੩, ੯੯੪-੩)*

(ਢ) ਜਾ ਤਿਸੁ ਭਾਵੈ ਸਤਿਗੁਰੂ ਮਿਲਾਏ॥ ਜਾ ਤਿਸੁ ਭਾਵੈ ਤਾ ਮੰਨਿ ਵਸਾਏ॥
ਆਪਣੈ ਭਾਣੈ ਸਦਾ ਰੰਗਿ ਰਾਤਾ ਭਾਣੈ ਮੰਨਿ ਵਸਾਇਦਾ॥੧੦॥

*(ਮਾਰੂ ਮ:੩, ੧੦੫੯-੪)*

(ਣ) ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ॥
ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ॥

*(ਸਿਰੀ ਮ:੫, ੫੨-੧੨)*

(ਤ) ਪੂਰਾ ਸਤਿਗੁਰੁ ਤਾਂ ਮਿਲੈ ਜਾਂ ਨਦਰਿ ਕਰੇਈ॥
ਕਿਲਵਿਖ ਪਾਪ ਸਭ ਕਟੀਅਹਿ ਫਿਰਿ ਦੁਖੁ ਬਿਘਨੁ ਨ ਹੋਈ॥੭॥

*(ਆਸਾ ਮ:੩, ੪੨੪-੧੯)*

(ਥ) ਸਤਿਗੁਰ ਮਿਲਿਆ ਜਾਣੀਐ॥ ਜਿਤੁ ਮਿਲਿਐ ਨਾਮੁ ਵਖਾਣੀਐ॥
ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ॥੧੩॥

*(ਸਿਰੀ ਮ:੧, ੭੨-੧੧)*

(ਦ) ਆਪੇ ਸਤਿਗੁਰੁ ਆਪਿ ਹਰਿ ਆਪੇ ਮੇਲਿ ਮਿਲਾਇ॥
ਆਪਿ ਦਇਆ ਕਰਿ ਮੇਲਸੀ ਗੁਰ ਸਤਿਗੁਰ ਪੀਛੈ ਪਾਇ॥

*(ਸਿਰੀ ਮ:੪,੪੧-੭)*

(ਧ) ਆਪਣੀ ਕਿਰਪਾ ਕਰੇ ਗੁਰੁ ਪਾਈਐ ਵਿਚਹੁ ਆਪੁ ਗਵਾਈ॥
ਤ੍ਰਿਸਨਾ ਭੁਖ ਵਿਚਹੁ ਉਤਰੈ ਸੁਖੁ ਵਸੈ ਮਨਿ ਆਈ॥

*(ਗੂਜਰੀ ਵਾਰ ਮ:੩, ੫੧੧-੧੫)*

(ਨ) ਵਡਭਾਗੀ ਗੁਰੁ ਪੂਰਾ ਪਾਈਐ॥ ਗੁਰ ਕਿਰਪਾ ਤੇ ਪ੍ਰਭੂ ਧਿਆਈਐ॥੧॥ ਰਹਾਉ॥

*(ਵਡਹੰਸੁ ਮ:੫, ੫੬੩-੧੧)*

(ਪ) ਨਦਰਿ ਕਰੇ ਤਾ ਗੁਰੂ ਮਿਲਾਏ॥ ਹਰਿ ਕਾ ਨਾਮੁ ਮੰਨਿ ਵਸਾਏ॥
ਹਰਿ ਮਨਿ ਵਸਿਆ ਸਦਾ ਸੁਖਦਾਤਾ ਸਬਦੇ ਮਨਿ ਓਮਾਹਾ ਹੇ॥੨॥

(ਮਾਰੂ ਮ:੩, ੧੦੫੪-੧੦)

(ਫ) ਜਿਨ ਕੈ ਪੋਤੈ ਪੁੰਨੁ ਹੈ ਗੁਰੁ ਪੁਰਖੁ ਮਿਲਾਇਆ॥
ਨਾਨਕ ਸਹਜੇ ਮਿਲਿ ਰਹੇ ਹਰਿ ਨਾਮਿ ਸਮਾਇਆ॥੨॥

(ਸਾਰੰਗ ਵਾਰ ਮ:੪ ੧੨੩੮-੮)

(ਬ) ਨਾਨਕ ਕਰਮੁ ਹੋਵੈ ਜਪੀਐ ਕਰਿ ਗੁਰੁ ਪੀਰੁ॥ ਸਚਿ ਸਮਾਵੈ ਏਹੁ ਸਰੀਰੁ॥੪॥

(ਮਲਾਰ ਮ:੧, ੧੨੫੭-੧੦)

(ਭ) ਸਤਿਗੁਰ ਵਿਣੁ ਕਿਨੈ ਨ ਪਾਇਆ ਮਨਿ ਵੇਖਹੁ ਰਿਦੈ ਬੀਚਾਰਿ॥
ਵਡਭਾਗੀ ਗੁਰੁ ਪਾਇਆ ਭਵਜਲੁ ਉਤਰੇ ਪਾਰਿ॥੬॥
ਹਰਿ ਨਾਮਾਂ ਹਰਿ ਟੇਕ ਹੈ ਹਰਿ ਹਰਿ ਨਾਮੁ ਅਧਾਰੁ॥
ਕ੍ਰਿਪਾ ਕਰਹੁ ਗੁਰੁ ਮੇਲਹੁ ਹਰਿ ਜੀਉ ਪਾਵਉ ਮੋਖ ਦੁਆਰ॥੭॥

(ਮਲਾਰ ਮ:੩, ੧੨੭੬-੮)

(ਮ) ਬਿਨੁ ਸਤਿਗੁਰ ਕਿਨੈ ਨ ਪਾਇਓ ਮਨਿ ਵੇਖਹੁ ਕੋ ਪਤੀਆਇ॥
ਹਰਿ ਕਿਰਪਾ ਤੇ ਸਤਿਗੁਰੁ ਪਾਈਐ ਭੇਟੈ ਸਹਜਿ ਸਭਾਇ॥

(ਮਲਾਰ ਮ:੩, ੧੨੭੭-੧)

(ਯ) ਹਰਿ ਨਾਵੈ ਨੋ ਸਭੁ ਕੋ ਪਰਤਾਪਦਾ ਵਿਣੁ ਭਾਗਾਂ ਪਾਇਆ ਨ ਜਾਇ॥
ਨਦਰਿ ਕਰੇ ਗੁਰੁ ਭੇਟੀਐ ਹਰਿ ਨਾਮੁ ਵਸੈ ਮਨਿ ਆਇ॥

(ਮਲਾਰ ਮ:੩, ੧੨੭੭-੬)

(ਰ) ਬਾਬੀਹਾ ਇਵ ਤੇਰੀ ਤਿਖਾ ਨ ਉਤਰੈ ਜੇ ਸਉ ਕਰਹਿ ਪੁਕਾਰ॥
ਨਦਰੀ ਸਤਿਗੁਰੁ ਪਾਈਐ ਨਦਰੀ ਉਪਜੈ ਪਿਆਰੁ॥
ਨਾਨਕ ਸਾਹਿਬੁ ਮਨਿ ਵਸੈ ਵਿਚਹੁ ਜਾਹਿ ਵਿਕਾਰ॥੨॥

(ਮਲਾਰ ਵਾਰ ਮ:੩, ੧੨੮੫-੫)

(ਲ) ਤਿਸੁ ਗੁਰ ਕਉ ਹਉ ਸਦ ਬਲਿ ਜਾਈ॥ ਜਿਸੁ ਪ੍ਰਸਾਦਿ ਹਰਿ ਨਾਮੁ ਧਿਆਈ॥
ਐਸਾ ਗੁਰੁ ਪਾਈਐ ਵਡਭਾਗੀ॥ ਜਿਸੁ ਮਿਲਤੇ ਰਾਮ ਲਿਵ ਲਾਗੀ॥੩॥

(ਪ੍ਰਭਾਤੀ ਮ:੫, ੧੩੩੯-੬)

(ਵ) ਨਾਨਕ ਸਤਿਗੁਰੁ ਤਿਨ ਕਉ ਮੇਲਿਓਨੁ ਜਿਨ ਧੁਰਿ ਮਸਤਕਿ ਭਾਗੁ ਲਿਖਾਇ॥੨੫॥

(ਸਲੋਕ ਮ:੪, ੧੪੨੪-੩)

## ਸਤਿਗੁਰੂ ਦਾ ਮੰਤ੍ਰ (੩੯੯)

ਸਤਿਗੁਰੂ ਦਾ ਮੰਤ੍ਰ, ਭਾਵ ਸਤਿਗੁਰਾਂ ਦਾ ਉਪਦੇਸ਼ ਹੈ। ਸਤਿਗੁਰਾਂ ਦਾ ਉਪਦੇਸ ਕੇਵਲ ਨਾਮ ਸਿਮਰਨ ਹੈ। "ਨਾਨਕ ਕੈ ਘਰਿ ਕੇਵਲ ਨਾਮੁ" ਦਾ ਹੋਕਾ ਬੜੀ ਉੱਚੀ ਸੁਰ ਵਿਚ ਗੁਰਬਾਣੀ ਵਿਚ ਦਿੱਤਾ ਮਿਲਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਗੁਰੁ ਮੰਤ੍ਰ"

(ੳ) ਪੂਰਾ ਗੁਰੁ ਅਖੁਓ ਜਾ ਕਾ ਮੰਤ੍ਰ॥ ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ॥
ਗੁਣ ਬਿਅੰਤ ਕੀਮਤਿ ਨਹੀ ਪਾਇ॥ ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ॥੪॥

*(ਗਉੜੀ ਸੁਖਮਨੀ ਮ:੫, ੨੮੭-੭)*

(ਅ) ਭਜੁ ਮਨ ਮੇਰੇ ਏਕੋ ਨਾਮ॥ ਜੀਅ ਤੇਰੇ ਕੈ ਆਵੈ ਕਾਮ॥੧॥ ਰਹਾਉ॥
ਰੈਣਿ ਦਿਨਸੁ ਗੁਣ ਗਾਉ ਅਨੰਤਾ॥ ਗੁਰ ਪੂਰੇ ਕਾ ਨਿਰਮਲ ਮੰਤਾ॥੨॥

*(ਗਉੜੀ ਮ:੫, ੧੯੩-੯)*

## ਸਤਿਗੁਰੂ ਦੀ ਸਰਣ (੪੦੦)

(ੳ) ਸਤਿਗੁਰ ਸਰਨੀ ਆਇਆਂ ਬਾਹੁੜਿ ਨਹੀ ਬਿਨਾਸੁ॥

*(ਸਿਰੀ ਮ:੫, ੫੨-੧੭)*

(ਅ) ਸਤਿਗੁਰ ਸਰਣੀ ਜਾਇ ਪਉ ਮੇਰੀ ਜਿੰਦੁੜੀਏ ਗੁਣ ਦਸੇ ਹਰਿ ਪ੍ਰਭ ਕੇਰੇ ਰਾਮ॥
ਜਨ ਨਾਨਕ ਹਰਿ ਮੇਲਾਇਆ ਮੇਰੀ ਜਿੰਦੁੜੀਏ
ਘਰਿ ਵਾਜੇ ਸਬਦ ਘਣੇਰੇ ਰਾਮ॥੨॥

*(ਬਿਹਾਗੜਾ ਮ:੪, ਛੰਤ, ੫੩੮-੧੬)*

(ੲ) ਛੋਡਹੁ ਕਾਮ ਕ੍ਰੋਧੁ ਬੁਰਿਆਈ॥ ਹਉਮੈ ਧੰਧੁ ਛੋਡਹੁ ਲੰਪਟਾਈ॥
ਸਤਿਗੁਰ ਸਰਣੀ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ॥੮॥

*(ਮਾਰੂ ਮ:੧, ਸੋਲਹੇ, ੧੦੨੬-੨)*

(ਸ) ਹਰਿ ਜਨ ਵਡੇ ਵਡੇ ਵਡ ਊਚੇ ਜੋ ਸਤਗੁਰ ਮੇਲਿ ਮਿਲਾਈਐ॥
ਸਤਗੁਰ ਜੇਵਡੁ ਅਵਰੁ ਨ ਕੋਈ ਮਿਲਿ ਸਤਗੁਰ ਪੁਰਖ ਧਿਆਈਐ॥੨॥
ਸਤਗੁਰ ਸਰਣਿ ਪਰੇ ਤਿਨ ਪਾਇਆ ਮੇਰੇ ਠਾਕੁਰ ਲਾਜ ਰਖਾਈਐ॥

*(ਰਾਮਕਲੀ ਮ:੪, ੮੮੧-੧੬)*

(ਹ) ਮਨ ਸਤਿਗੁਰ ਸਰਨਿ ਧਿਆਵੈਗੋ॥
ਲੋਹਾ ਹਿਰਨੁ ਹੋਵੈ ਸੰਗਿ ਪਾਰਸ ਗੁਨੁ ਪਾਰਸ ਕੋ ਹੋਇ ਆਵੈਗੋ॥੧॥ ਰਹਾਉ॥
ਸਤਿਗੁਰੁ ਮਹਾ ਪੁਰਖੁ ਹੈ ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ॥
ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ ਗੁਰੁ ਸੇਵਕ ਪੈਜ ਰਖਾਵੈਗੋ॥੧॥
ਸਤਿਗੁਰ ਬਚਨੁ ਬਚਨੁ ਹੈ ਨੀਕੋ ਗੁਰ ਬਚਨੀ ਅੰਮ੍ਰਿਤੁ ਪਾਵੈਗੋ॥
ਜਿਉ ਅੰਬਰੀਕਿ ਅਮਰਾ ਪਦ ਪਾਏ ਸਤਿਗੁਰ ਮੁਖ ਬਚਨ ਧਿਆਵੈਗੋ॥੨॥
ਸਤਿਗੁਰ ਸਰਨਿ ਸਰਨਿ ਮਨਿ ਭਾਈ ਸੁਧਾ ਸੁਧਾ ਕਰਿ ਧਿਆਵੈਗੋ॥
ਦਇਆਲ ਦੀਨ ਭਏ ਹੈ ਸਤਿਗੁਰ ਹਰਿ ਮਾਰਗੁ ਪੰਥੁ ਦਿਖਾਵੈਗੋ॥੩॥
ਸਤਿਗੁਰ ਸਰਨਿ ਪਏ ਸੇ ਥਾਪੇ ਤਿਨ ਰਾਖਨ ਕਉ ਪ੍ਰਭੁ ਆਵੈਗੋ॥
ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ॥੪॥

*(ਕਾਨੜਾ ਮ:੪, ੧੩੧੧-੭)*

## ਸਤਿਗੁਰੂ ਦੀ ਸਿਖਿਆ ਅਸਰ ਕਦੋਂ ਨਹੀਂ ਕਰਦੀ ਹੈ? (੪੦੧)

(ੳ) ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥
ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥੧੫੮॥

*(ਸਲੋਕ ਕਬੀਰ, ੧੩੭੨-੧੮)*

(ਅ) ਗੁਰ ਕਉ ਜਾਣਿ ਨ ਜਾਣਈ ਕਿਆ ਤਿਸੁ ਚਜੁ ਅਚਾਰੁ॥
ਅੰਧੁਲੈ ਨਾਮੁ ਵਿਸਾਰਿਆ ਮਨਮੁਖਿ ਅੰਧ ਗੁਬਾਰੁ॥
ਆਵਣੁ ਜਾਣੁ ਨ ਚੁਕਈ ਮਰਿ ਜਨਮੈ ਹੋਇ ਖੁਆਰੁ॥੩॥

*(ਸਿਰੀ ਮ:੧, ੧੯-੨)*

## ਸਤਿਗੁਰੂ ਦੀ ਸੇਵਾ (੪੦੨)

(ੳ) ਸਤਿਗੁਰ ਸੇਵਾ ਸਫਲੁ ਹੈ ਬਣੀ॥ ਜਿਤੁ ਮਿਲਿ ਹਰਿ ਨਾਮੁ ਧਿਆਇਆ ਹਰਿ ਧਣੀ॥

... ... ...

ਗੁਰ ਸੇਵਾ ਆਪਿ ਹਰਿ ਭਾਵੈ॥ ਕ੍ਰਿਸਨੁ ਬਲਭਦ੍ਰੁ ਗੁਰ ਪਗ ਲਗਿ ਧਿਆਵੈ॥
ਨਾਨਕ ਗੁਰਮੁਖਿ ਹਰਿ ਆਪਿ ਤਰਾਵੈ॥੪॥

*(ਗਉੜੀ ਮ:੪, ੧੬੫-੧)*

(ਅ) ਗੁਰ ਸੇਵਾ ਭਉਜਲੁ ਤਰੀਐ ਕਹਉ ਪੁਕਾਰੀਆ॥੮॥

*(ਗਉੜੀ ਮ:੫, ੨੪੧-੬)*

(ੲ) ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ॥
ਕਹੁ ਨਾਨਕ ਜਿਨਿ ਜਮ ਤੇ ਕਾਢੇ ਤਿਸੁ ਗੁਰ ਕੈ ਕੁਰਬਾਣੀ॥੪॥

*(ਧਨਾਸਰੀ ਮ:੫, ੬੭੧-੧੫)*

(ਸ) ਨਾਨਕ ਐਸੇ ਸਤਿਗੁਰ ਕੀ ਕਿਆ ਓਹੁ ਸੇਵਕੁ ਸੇਵਾ ਕਰੇ ਗੁਰ ਆਗੈ ਜੀਉ ਧਰੇਇ॥
ਸਤਿਗੁਰ ਕਾ ਭਾਣਾ ਚਿਤਿ ਕਰੇ ਸਤਿਗੁਰੁ ਆਪੇ ਕ੍ਰਿਪਾ ਕਰੇਇ॥੪॥

*(ਗੂਜਰੀ ਮ:੩, ੪੯੦-੭)*

(ਹ) ਸਭ ਤੇ ਵਡ ਸਮਰਥ ਗੁਰਦੇਵ॥ ਸਭਿ ਸੁਖ ਪਾਈ ਤਿਸ ਕੀ ਸੇਵ॥ ਰਹਾਉ॥

*(ਭੈਰਉ ਮ:੫, ੧੧੫੨-੧੪)*

(ਕ) ਗੁਰ ਪਹਿ ਮੁਕਤਿ ਦਾਨੁ ਦੇ ਭਾਣੈ॥ ਜਿਨਿ ਪਾਇਆ ਸੋਈ ਬਿਧਿ ਜਾਣੈ॥
ਜਿਨ ਪਾਇਆ ਤਿਨ ਪੂਛਹੁ ਭਾਈ ਸੁਖੁ ਸਤਿਗੁਰ ਸੇਵ ਕਮਾਈ ਹੇ॥੧੦॥

*(ਮਾਰੂ ਸੋਲਹੇ ਮ:੧, ੧੦੨੬-੫)*

(ਖ) ਗੁਰ ਸੇਵਉ ਕਰਿ ਨਮਸਕਾਰ॥ ਆਜੁ ਹਮਾਰੈ ਮੰਗਲਚਾਰ॥

*(ਬਸੰਤ ਮ:੫, ੧੧੮੦-੨)*

(ਗ) ਦੋਵੈ ਤਰਫਾ ਉਪਾਈਓਨੁ ਵਿਚਿ ਸਕਤਿ ਸਿਵ ਵਾਸਾ॥
ਸਕਤੀ ਕਿਨੈ ਨ ਪਾਇਓ ਫਿਰਿ ਜਨਮਿ ਬਿਨਾਸਾ॥
ਗੁਰਿ ਸੇਵਿਐ ਸਾਤਿ ਪਾਈਐ ਜਪਿ ਸਾਸ ਗਿਰਾਸਾ॥
ਸਿਮ੍ਰਿਤਿ ਸਾਸਤ ਸੋਧਿ ਦੇਖੁ ਊਤਮ ਹਰਿ ਦਾਸਾ॥
ਨਾਨਕ ਨਾਮ ਬਿਨਾ ਕੋ ਥਿਰੁ ਨਹੀ ਨਾਮੇ ਬਲਿ ਜਾਸਾ॥੧੦॥

*(ਮਾਰੂ ਵਾਰ ਮ:੫, ੧੦੮੦-੧)*

(ਘ) ਗੁਰ ਸੇਵਿਐ ਹਰਿ ਮਹਲੁ ਪਾਇਆ ਮੇਰੀ ਜਿੰਦੁੜੀਏ
ਝਖ ਮਾਰਨੁ ਸਭਿ ਨਿੰਦਕ ਘੰਡਾ ਰਾਮ॥
ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ ਧੁਰਿ ਮਸਤਕਿ ਹਰਿ ਲਿਖਿ ਛਡਾ ਰਾਮ॥

*(ਬਿਹਾਗੜਾ ਮ:੪, ੫੪੧-੪)*

(ਙ) ਗੁਰ ਸੇਵਾ ਸੁਖੁ ਪਾਈਐ ਹਰਿ ਵਰੁ ਸਹਜਿ ਸੀਗਾਰੁ॥
ਸਚਿ ਮਾਣੇ ਪਿਰ ਸੇਜੜੀ ਗੂੜਾ ਹੇਤੁ ਪਿਆਰੁ॥
ਗੁਰਮੁਖਿ ਜਾਣਿ ਸਿਵਾਣੀਐ ਗੁਰਿ ਮੇਲੀ ਗੁਣ ਚਾਰੁ॥੨॥

*(ਸਿਰੀ ਮ:੧, ੫੮-੧੪)*

(ਚ) ਗੁਰ ਸੇਵੇ ਸੋ ਠਾਕੁਰ ਜਾਨੈ॥ ਦੂਖੁ ਮਿਟੈ ਸਚੁ ਸਬਦਿ ਪਛਾਨੈ॥੧॥
ਰਾਮੁ ਜਪਹੁ ਮੇਰੀ ਸਖੀ ਸਖੈਨੀ॥ ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ॥੧॥ ਰਹਾਉ॥

*(ਆਸਾ ਮ:੧, ੪੧੬-੧੩)*

(ਛ) ਗੁਰੁ ਸਾਗਰੁ ਅੰਮ੍ਰਿਤ ਸਰੁ ਜੋ ਇਛੇ ਸੋ ਫਲੁ ਪਾਏ॥
ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ॥
ਗੁਰ ਸੇਵਾ ਸਦਾ ਸੁਖੁ ਹੈ ਜਿਸ ਨੋ ਹੁਕਮੁ ਮਨਾਏ॥੭॥

*(ਮਾਰੂ ਮ:੧, ੧੦੧੧-੧੯)*

(ਜ) ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ॥
ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ॥
ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ॥੩॥
ਸਾਚੁ ਸਹਜੁ ਗੁਰ ਤੇ ਊਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ॥
ਗੁਰੁ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ॥
ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ॥੪॥

*(ਸੋਰਠਿ ਮ:੧, ੬੩੫-੧੨)*

(ਝ) ਨਾਨਕ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ॥
ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ॥੪॥

*(ਗਉੜੀ ਮ:੫, ੨੧੬-੮)*

(ਞ) ਸਾਜਨ ਮੇਰੇ ਪ੍ਰੀਤਮਹੁ ਤੁਮ ਸਹ ਕੀ ਭਗਤਿ ਕਰੇਹੋ॥
ਗੁਰੁ ਸੇਵਹੁ ਸਦਾ ਆਪਣਾ ਨਾਮੁ ਪਦਾਰਥੁ ਲੇਹੋ॥

*(ਆਸਾ ਮ:੩, ੪੪੦-੮)*

(ਟ) ਗੁਰ ਕੀ ਸੇਵ ਨ ਜਾਣੈ ਕੋਈ॥ ਗੁਰੁ ਪਾਰਬ੍ਰਹਮੁ ਅਗੋਚਰੁ ਸੋਈ॥
ਜਿਸ ਨੋ ਲਾਇ ਲਏ ਸੋ ਸੇਵਕੁ ਜਿਸੁ ਵਡਭਾਗ ਮਥਾਇਣਾ॥੯॥

*(ਮਾਰੂ ਸੋਲਹੇ ਮ:੫, ੧੦੭੮-੮)*

(ਠ) ਅਗਮੁ ਅਗੋਚਰੁ ਗੁਰੂ ਦਿਖਾਇਆ॥ ਭੂਲਾ ਮਾਰਗਿ ਸਤਿਗੁਰਿ ਪਾਇਆ॥
ਗੁਰ ਸੇਵਕ ਕਉ ਬਿਘਨੁ ਨ ਭਗਤੀ ਹਰਿ ਪੂਰ ਦ੍ਰਿੜ੍ਹਾਇਆ ਗਿਆਨਾਂ ਹੇ॥੫॥

*(ਮਾਰੂ ਮ:੫, ਸੋਲਹੇ, ੧੦੭੫-੫)*

(ਙ) ਗੁਰ ਸੇਵਾ ਕਰਉ ਫਿਰਿ ਕਾਲੁ ਨ ਖਾਇ॥ ਮਨਮੁਖ ਖਾਧੇ ਦੂਜੈ ਭਾਇ॥੧॥ ਰਹਾਉ॥

(ਗਉੜੀ ਮ:੩, ੨੩੧-੯)

(ਢ) ਸਤਿਗੁਰੂ ਸੇਵੇ ਸੋ ਫਲੁ ਪਾਏ॥ ਹਿਰਦੈ ਨਾਮੁ ਵਿਚਹੁ ਆਪੁ ਗਵਾਏ॥
ਅਨਹਦ ਬਾਣੀ ਸਬਦੁ ਵਜਾਏ॥੭॥

(ਗਉੜੀ ਮ:੩, ੨੩੧-੧੫)

(ਣ) ਗੁਰ ਸੇਵੀ ਗੁਰ ਲਾਗਉ ਪਾਇ॥ ਭਗਤਿ ਕਰੀ ਰਾਚਉ ਹਰਿ ਨਾਇ॥
ਸਿਖਿਆ ਦੀਖਿਆ ਭੋਜਨ ਭਾਉ॥ ਹੁਕਮਿ ਸੰਜੋਗੀ ਨਿਜ ਘਰਿ ਜਾਉ॥੬॥

(ਗਉੜੀ ਮ:੧, ੨੨੧-੭)

(ਤ) ਜਿਨਾ ਗੁਰਮੁਖਿ ਧਿਆਇਆ ਤਿਨ ਪੂਛਉ ਜਾਇ॥ ਗੁਰ ਸੇਵਾ ਤੇ ਮਨੁ ਪਤੀਆਇ॥
ਸੇ ਧਨਵੰਤਿ ਹਰਿ ਨਾਮੁ ਕਮਾਇ॥ ਪੂਰੇ ਗੁਰ ਤੇ ਸੋਝੀ ਪਾਇ॥੧॥

(ਗਉੜੀ ਮ:੩, ੧੬੧-੭)

(ਥ) ਏ ਮਨ ਮੇਰੇ ਭਰਮੁ ਨ ਕੀਜੈ॥ ਗੁਰਮੁਖਿ ਸੇਵਾ ਅੰਮ੍ਰਿਤ ਰਸੁ ਪੀਜੈ॥੧॥ ਰਹਾਉ॥
ਸਤਿਗੁਰੁ ਸੇਵਹਿ ਸੇ ਮਹਾਪੁਰਖ ਸੰਸਾਰੇ॥ ਆਪਿ ਉਧਰੇ ਸਗਲ ਨਿਸਤਾਰੇ॥

(ਗਉੜੀ ਮ:੩, ੧੬੧-੧੬)

(ਦ) ਗੁਰੁ ਬੋਹਿਥੁ ਤਾਰੇ ਭਵ ਪਾਰਿ॥ ਗੁਰ ਸੇਵਾ ਜਮ ਤੇ ਛੁਟਕਾਰਿ॥
ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ॥ ਗੁਰ ਕੈ ਸੰਗਿ ਸਗਲ ਨਿਸਤਾਰਾ॥੩॥
ਗੁਰੁ ਪੂਰਾ ਪਾਈਐ ਵਡਭਾਗੀ॥ ਗੁਰ ਕੀ ਸੇਵਾ ਦੂਖੁ ਨ ਲਾਗੀ॥
ਗੁਰ ਕਾ ਸਬਦੁ ਨ ਮੇਟੈ ਕੋਇ॥ ਗੁਰੁ ਨਾਨਕੁ ਨਾਨਕੁ ਹਰਿ ਸੋਇ॥੪॥

(ਗੋਂਡ ਮ:੫, ੮੬੪-੧੭)

(ਧ) ਗੁਰ ਸੇਵੇ ਜੇਵਡੁ ਹੋਰੁ ਲਾਹਾ ਨਾਹੀ॥ ਨਾਮੁ ਮੰਨਿ ਵਸੈ ਨਾਮੋ ਸਾਲਾਹੀ॥
ਨਾਮੋ ਨਾਮੁ ਸਦਾ ਸੁਖਦਾਤਾ ਨਾਮੋ ਲਾਹਾ ਪਾਇਦਾ॥੬॥

(ਮਾਰੂ ਮ:੩, ੧੦੬੨-੨)

(ਨ) ਗੁਰ ਸੇਵਾ ਤੇ ਆਪੁ ਪਛਾਤਾ॥ ਅੰਮ੍ਰਿਤ ਨਾਮੁ ਵਸਿਆ ਸੁਖਦਾਤਾ॥
ਅਨਦਿਨੁ ਬਾਣੀ ਨਾਮੇ ਰਾਤਾ॥੬॥

(ਆਸਾ ਮ:੧, ੪੧੫-੧)

(ਪ) ਗੁਰ ਸੇਵਾ ਤੇ ਅੰਮ੍ਰਿਤ ਫਲੁ ਪਾਇਆ ਹਉਮੈ ਤ੍ਰਿਸਨ ਬੁਝਾਈ॥
ਹਰਿ ਕਾ ਨਾਮੁ ਹ੍ਰਿਦੈ ਮਨਿ ਵਸਿਆ ਮਨਸਾ ਮਨਹਿ ਸਮਾਈ॥੧॥

(ਭੈਰਉ ਮ:੩, ੧੧੫੫-੪)

(ਫ) ਇਕਿ ਧੁਰਿ ਪਵਿਤ ਪਾਵਨ ਹਹਿ ਤੁਧੁ ਨਾਮੇ ਲਾਏ॥
ਗੁਰ ਸੇਵਾ ਤੇ ਸੁਖੁ ਉਪਜੈ ਸਚੈ ਸਬਦਿ ਬੁਝਾਏ॥੪॥

(ਆਸਾ ਮ:੩, ੪੨੭-੧੩)

(ਬ) ਗੁਰ ਸੇਵਾ ਤੇ ਸੁਖੁ ਊਪਜੇ ਫਿਰਿ ਦੁਖੁ ਨ ਲਗੈ ਆਇ॥
ਜੰਮਣੁ ਮਰਣਾ ਮਿਟਿ ਗਇਆ ਕਾਲੈ ਕਾ ਕਿਛੁ ਨ ਬਸਾਇ॥

(ਸੋਰਠਿ ਵਾਰ ਮ:੩, ੬੫੧-੧੭)

(ਭ) ਗੁਰ ਸੇਵਾ ਤੇ ਸੁਖੁ ਪਾਈਐ ਹੋਰ ਥੈ ਸੁਖੁ ਨ ਭਾਲਿ॥

ਗੁਰ ਕੈ ਸਬਦਿ ਮਨੁ ਭੇਦੀਐ ਸਦਾ ਵਸੈ ਹਰਿ ਨਾਲਿ॥
ਨਾਨਕ ਨਾਮੁ ਤਿਨਾ ਕਉ ਮਿਲੈ ਜਿਨ ਹਰਿ ਵੇਖੈ ਨਦਰਿ ਨਿਹਾਲਿ॥੧॥

*(ਬਿਹਾਗੜਾ ਵਾਰ ਮ:੪, ੫੪੮-੧੨)*

(ਮ) ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ॥੧੪॥

*(ਰਾਮਕਲੀ ਮ:੧, ੯੦੮-੨)*

(ਯ) ਗੁਰ ਸੇਵਾ ਤੇ ਸਦਾ ਸੁਖੁ ਪਾਇਆ॥ ਹਉਮੈ ਮੇਰਾ ਠਾਕਿ ਰਹਾਇਆ॥
ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ॥੬॥

*(ਮਾਝ ਮ:੩, ੧੧੦-੮)*

(ਰ) ਜਗਜੀਵਨੁ ਸਾਚਾ ਏਕੋ ਦਾਤਾ॥ ਗੁਰ ਸੇਵਾ ਤੇ ਸਬਦਿ ਪਛਾਤਾ॥
ਏਕੋ ਅਮਰੁ ਏਕਾ ਪਤਿਸਾਹੀ ਜੁਗੁ ਜੁਗੁ ਸਿਰਿ ਕਾਰ ਬਣਾਈ ਹੇ॥੧॥

*(ਮਾਰੂ ਮ:੩, ੧੦੪੫-੧੯)*

(ਲ) ਗੁਰ ਸੇਵਾ ਤੇ ਸਭੁ ਕਿਛੁ ਪਾਏ॥ ਹਉਮੈ ਮੇਰਾ ਆਪੁ ਗਵਾਏ॥
ਆਪੇ ਕ੍ਰਿਪਾ ਕਰੇ ਸੁਖਦਾਤਾ ਗੁਰ ਕੈ ਸਬਦੇ ਸੋਹਾ ਹੇ॥੯॥

(ਵ) ਪੂਰੈ ਭਾਗਿ ਗੁਰ ਸੇਵਾ ਹੋਈ॥ ਨਦਰਿ ਕਰੇ ਤਾ ਸੇਵੇ ਕੋਈ॥
ਜਮਕਾਲੁ ਤਿਸੁ ਨੇੜਿ ਨ ਆਵੈ ਮਹਲਿ ਸਚੈ ਸੁਖੁ ਪਾਇਦਾ॥੧੦॥
ਤਿਨੁ ਸੁਖੁ ਪਾਇਆ ਜੋ ਤੁਧੁ ਭਾਏ॥ ਪੂਰੈ ਭਾਗਿ ਗੁਰ ਸੇਵਾ ਲਾਏ॥
ਤੇਰੈ ਹਥਿ ਹੈ ਸਭ ਵਡਿਆਈ ਜਿਸੁ ਦੇਵਹਿ ਸੋ ਪਾਇਦਾ॥੧੧॥

... ... ...

ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ॥ ਗਿਆਨੀ ਧਿਆਨੀ ਪੂਛਹੁ ਕੋਈ॥
ਸਤਿਗੁਰੁ ਸੇਵੇ ਤਿਸੁ ਮਿਲੈ ਵਡਿਆਈ ਦਰਿ ਸਚੈ ਸੋਭਾ ਪਾਇਦਾ॥੧੪॥
ਸਤਿਗੁਰ ਨੋ ਸੇਵੇ ਤਿਸੁ ਆਪਿ ਮਿਲਾਏ॥ ਮਮਤਾ ਕਾਟਿ ਸਚਿ ਲਿਵ ਲਾਏ॥
ਸਦਾ ਸਚੁ ਵਣਜਹਿ ਵਾਪਾਰੀ ਨਾਮੇ ਲਾਹਾ ਪਾਇਦਾ॥੧੫॥

*(ਮਾਰੂ ਮ:੩, ੧੦੬੩-੮)*

(ੜ) ਸਤਿਗੁਰਿ ਸੇਵਿਐ ਸਹਜ ਅਨੰਦਾ॥ ਹਿਰਦੈ ਆਇ ਵੁਠਾ ਗੋਵਿੰਦਾ॥
ਸਹਜੇ ਭਗਤਿ ਕਰੇ ਦਿਨੁ ਰਾਤੀ ਆਪੇ ਭਗਤਿ ਕਰਾਇਦਾ॥੪॥
ਸਤਿਗੁਰ ਤੇ ਵਿਛੁੜੇ ਤਿਨੀ ਦੁਖੁ ਪਾਇਆ॥ ਅਨਦਿਨੁ ਮਾਰੀਅਹਿ ਦੁਖ ਸਬਾਇਆ॥
ਮਥੇ ਕਾਲੇ ਮਹਲੁ ਨ ਪਾਵਹਿ ਦੁਖ ਹੀ ਵਿਚਿ ਦੁਖੁ ਪਾਇਦਾ॥੫॥
ਸਤਿਗੁਰ ਸੇਵਹਿ ਸੇ ਵਡਭਾਗੀ॥ ਸਹਜ ਭਾਇ ਸਚੀ ਲਿਵ ਲਾਗੀ॥
ਸਚੋ ਸਚੁ ਕਮਾਵਹਿ ਸਦ ਹੀ ਸਚੈ ਮੇਲਿ ਮਿਲਾਇਦਾ॥੬॥

*(ਮਾਰੂ ਮ:੩, ੧੦੬੩-੧)*

(ੳੳ) ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥ ਹਰਿ ਜੀਉ ਮਨਿ ਵਸੈ ਸਭ ਦੁਖ ਵਿਸਾਰਣਹਾਰੁ॥
ਦਰਿ ਸਾਚੈ ਦੀਸੈ ਸਚਿਆਰੁ॥੪॥

*(ਆਸਾ ਮ:੩, ੪੨੩-੧੩)*

(ੳਅ) ਗੁਰ ਸੇਵਾ ਤੇ ਹਰਿ ਨਾਮੁ ਧਨੁ ਪਾਵੈ॥ ਅੰਤਰਿ ਪਰਗਾਸੁ ਹਰਿ ਨਾਮੁ ਧਿਆਵੈ॥ ਰਹਾਉ॥

*(ਧਨਾਸਰੀ ਮ:੩, ੬੬੪-੯)*

(ੳੲ) ਸਤਿਗੁਰ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ॥੨॥

*(ਮਾਝ ਮ:੩, ੧੧੬-੯)*

(ੳਸ) ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ॥
ਮਾਨਸ ਤੇ ਦੇਵਤੇ ਭਏ ਸਚੀ ਭਗਤਿ ਜਿਸੁ ਦੇਇ॥

*(ਬਿਲਾਵਲ ਵਾਰ ਮ:੩, ੮੫੦-੧੩)*

(ੳਹ) ਗੁਰ ਸੇਵਾ ਤੇ ਹਰਿ ਮਨਿ ਵਸਿਆ ਹਰਿ ਰਸੁ ਸਹਜਿ ਪੀਆਵਣਿਆ॥੧॥ ਰਹਾਉ॥

*(ਮਾਝ ਮ:੩, ੧੨੮-੩)*

(ੳਕ) ਗੁਰ ਸੇਵਾ ਤੇ ਕਰਣੀ ਸਾਰੁ॥ ਰਾਮ ਨਾਮੁ ਰਾਖਹੁ ਉਰਿ ਧਾਰ॥

*(ਮਾਰੂ ਮ:੩, ੧੦੬੬-੩)*

(ੳਖ) ਜੋ ਰੰਗਿ ਰਾਤੇ ਕਰਮ ਬਿਧਾਤੇ॥ ਗੁਰ ਸੇਵਾ ਤੇ ਜੁਗ ਚਾਰੇ ਜਾਤੇ॥
ਜਿਸ ਨੋ ਆਪਿ ਦੇਇ ਵਡਿਆਈ ਹਰਿ ਕੈ ਨਾਮਿ ਸਮਾਵਣਿਆ॥੩॥

*(ਮਾਝ ਮ:੩, ੧੧੧-੯)*

(ੳਗ) ਕਾਇਆ ਅੰਦਰਿ ਗੜੁ ਕੋਟੁ ਹੈ ਸਭਿ ਦਿਸੰਤਰ ਦੇਸਾ॥
ਆਪੇ ਤਾੜੀ ਲਾਈਅਨੁ ਸਭ ਮਹਿ ਪਰਵੇਸਾ॥
ਆਪੇ ਸ੍ਰਿਸਟਿ ਸਾਜੀਅਨੁ ਆਪਿ ਗੁਪਤੁ ਰਖੇਸਾ॥
ਗੁਰ ਸੇਵਾ ਤੇ ਜਾਣਿਆ ਸਚੁ ਪਰਗਟੀਏਸਾ॥
ਸਭੁ ਕਿਛੁ ਸਚੋ ਸਚੁ ਹੈ ਗੁਰਿ ਸੋਝੀ ਪਾਈ॥੧੬॥

*(ਰਾਮਕਲੀ ਵਾਰ ਮ:੩, ੯੫੫-੧)*

(ੳਘ) ਗੁਰ ਸੇਵਾ ਤੇ ਜਨੁ ਨਿਰਮਲੁ ਹੋਇ॥ ਅੰਤਰਿ ਨਾਮੁ ਵਸੈ ਪਤਿ ਊਤਮ ਹੋਇ॥ ਰਹਾਉ॥

*(ਧਨਾਸਰੀ ਮ੩, ੬੬੪-੧੬)*

(ੳਙ) ਇਕਿ ਗੁਣ ਵਿਹਾਝਹਿ ਅਉਗਣ ਵਿਕਣਹਿ ਗੁਰ ਕੈ ਸਹਜਿ ਸੁਭਾਇ॥
ਗੁਰ ਸੇਵਾ ਤੇ ਨਾਉ ਪਾਇਆ ਵੁਠਾ ਅੰਦਰਿ ਆਇ॥੭॥

*(ਆਸਾ ਮ:੩, ੪੨੭-੭)*

(ੳਚ) ਗੁਰ ਸੇਵਾ ਤੇ ਨਾਮੇ ਲਾਗਾ॥ ਤਿਸ ਕਉ ਮਿਲਿਆ ਜਿਸੁ ਮਸਤਕਿ ਭਾਗਾ॥
ਤਿਸ ਕੈ ਹਿਰਦੈ ਰਵਿਆ ਸੋਇ॥ ਮਨੁ ਤਨੁ ਸੀਤਲੁ ਨਿਹਚਲੁ ਹੋਇ॥੧॥

*(ਗਉੜੀ ਮ:੫, ੨੩੬-੨)*

(ੳਛ) ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ॥
ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ॥੪॥

*(ਤਿਲੰਗ ਮ:੪, ੭੨੫-੧੪)*

(ੳਜ) ਮਿਟੀ ਤਿਆਸ ਅਗਿਆਨ ਅੰਧੇਰੇ॥
ਸਾਧ ਸੇਵਾ ਅਘ ਕਟੇ ਘਨੇਰੇ ॥੧॥
ਸੁਖ ਸਹਜ ਆਨੰਦੁ ਘਨਾ॥
ਗੁਰ ਸੇਵਾ ਤੇ ਭਏ ਮਨ ਨਿਰਮਲ ਹਰਿ ਹਰਿ ਹਰਿ ਹਰਿ ਨਾਮੁ ਸੁਨਾ॥੧॥ ਰਹਾਉ॥

*(ਆਸਾ ਮ:੫, ੩੮੭-੮)*

(ੳਝ) ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥

ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥੧॥

*(ਭੈਰਉ ਕਬੀਰ, ੧੧੫੯-੭)*

(ਓਵ) ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ॥
ਮਨਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ॥
ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥
ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ॥
ਨਾਮੁ ਰਤਨੁ ਘਰਿ ਪਰਗਟੁ ਹੋਆ ਨਾਨਕ ਸਹਜਿ ਸਮਾਇ॥੧॥

*(ਵਡਹੰਸੁ ਵਾਰ ਮ:੩, ੫੯੩-੧੭)*

(ਓਟ) ਗੁਰ ਚਰਨ ਸਰੇਵਹਿ ਗੁਰਸਿੰਖ ਤੋਰ॥ ਗੁਰ ਸੇਵ ਤਰੇ ਤਜਿ ਮੇਰ ਤੋਰ॥
ਨਰ ਨਿੰਦਕ ਲੋਭੀ ਮਨਿ ਕਠੋਰ॥ ਗੁਰ ਸੇਵ ਨ ਭਾਈ ਸਿ ਚੋਰ ਚੋਰ॥੨॥

*(ਬਸੰਤੁ ਮ:੧, ੧੧੭੦-੯)*

(ਓਠ) ਗੁਰ ਸੇਵਾ ਤੇ ਲਹੈ ਪਦਾਰਥੁ॥ ਹਿਰਦੈ ਨਾਮੁ ਸਦਾ ਕਿਰਤਾਰਥੁ॥
ਸਾਚੀ ਦਰਗਹ ਪੂਛ ਨ ਹੋਇ॥ ਮਾਨੇ ਹੁਕਮੁ ਸੀਝੈ ਦਰਿ ਸੋਇ॥੬॥

*(ਬਿਲਾਵਲੁ ਮ:੧, ੮੩੨-੯)*

(ਓਡ) ਸਤਿਗੁਰ ਸੇਵਿ ਨਾਮੁ ਵਸੈ ਮਨਿ ਚੀਤਿ॥
ਗੁਰੁ ਭੇਟੇ ਹਰਿ ਨਾਮੁ ਚੇਤਾਵੈ ਬਿਨੁ ਨਾਵੈ ਹੋਰ ਝੂਠੁ ਪਰੀਤਿ॥੧॥ ਰਹਾਉ॥

*(ਬਿਲਾਵਲ ਮ:੩, ੮੩੨-੧੬)*

(ਓਢ) ਮਨ ਰੇ ਦੂਜਾ ਭਾਉ ਚੁਕਾਇ॥ ਅੰਤਰਿ ਤੇਰੈ ਹਰਿ ਵਸੈ ਗੁਰ ਸੇਵਾ ਸੁਖੁ ਪਾਇ॥ ਰਹਾਉ॥

*(ਸਿਰੀ ਮ:੩, ੩੩-੧੬)*

(ਓਣ) ਗੁਰੁ ਸੇਵਨਿ ਸਤਿਗੁਰੁ ਦਾਤਾ ਹਰਿ ਹਰਿ ਨਾਮਿ ਸਮਾਇਆ ਰਾਮ॥
ਹਰਿ ਧੂੜਿ ਦੇਵਹੁ ਮੈ ਪੂਰੇ ਗੁਰ ਕੀ ਹਮ ਪਾਪੀ ਮੁਕਤੁ ਕਰਾਇਆ ਰਾਮ॥

*(ਸੂਹੀ ਛੰਤ ਮ:੩, ੭੭੨-੧੫)*

(ਓਤ) ਗੁਰ ਕੀ ਸੇਵਾ ਖਰੀ ਸੁਖਾਲੀ ਜਿਸਨੋ ਆਪਿ ਕਰਾਏ॥
ਨਾਮੋ ਬੀਜੇ ਨਾਮੋ ਜੰਮੈ ਨਾਮੋ ਮੰਨਿ ਵਸਾਏ॥
ਨਾਨਕ ਸਚਿ ਨਾਮਿ ਵਡਿਆਈ ਪੂਰਬਿ ਲਿਖਿਆ ਪਾਏ॥੧॥

*(ਗਉੜੀ ਮ:੩, ੨੪੬-੧੩)*

(ਓਥ) ਜਗੁ ਬਿਨਸਤ ਹਮ ਦੇਖਿਆ ਲੋਭੇ ਅਹੰਕਾਰਾ॥
ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ॥੪॥

*(ਗਉੜੀ ਮ:੧, ੨੨੮-੧੫)*

(ਓਦ) ਗੁਰ ਸੇਵਾ ਮਹਲੁ ਪਾਈਐ ਜਗ਼ ਦੁਤਰੁ ਤਰੀਐ॥੨॥

*(ਆਸਾ ਮ:੫, ੪੦੦-੧)*

(ਓਧ) ਗੁਰੁ ਸੇਵਿ ਮਨਾ ਹਰਿ ਜਨ ਸੰਗੁ ਕੀਜੈ॥
ਜਮੁ ਜੰਦਾਰੁ ਜੋਹਿ ਨਹੀ ਸਾਕੈ ਸਰਪਨਿ ਡਸਿ ਨ ਸਕੈ ਹਰਿ ਕਾ ਰਸੁ ਪੀਜੈ॥੧॥ ਰਹਾਉ॥

... ... ...

ਧੁਰ ਕੀ ਸੇਵਾ ਰਾਮੁ ਰਵੀਜੈ॥ ਨਾਨਕ ਨਾਮੁ ਮਿਲੈ ਕਿਰਪਾ ਪ੍ਰਭ ਕੀਜੈ॥੮॥

*(ਰਾਮਕਲੀ ਮ:੧, ੯੦੫-੫)*

(ੳਨ) ਸਤਿਗੁਰੁ ਸੇਵਿਐ ਸੂਤਕੁ ਜਾਇ॥ ਮਰੈ ਨ ਜਨਮੈ ਕਾਲੁ ਨ ਖਾਇ॥੫॥

*(ਗਉੜੀ ਮ:੩, ੨੨੯-੧੫)*

(ੳਪ) ਸਤਿਗੁਰਿ ਸੇਵਿਐ ਸਦਾ ਸੁਖੁ ਜਨਮ ਮਰਣ ਦੁਖੁ ਜਾਇ॥
ਚਿੰਤਾ ਮੂਲਿ ਨ ਹੋਵਈ ਅਚਿੰਤੁ ਵਸੈ ਮਨਿ ਆਇ॥
ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ॥
ਮੈਲੁ ਗਈ ਮਨੁ ਨਿਰਮੁਲ ਹੋਆ ਅੰਮ੍ਰਿਤ ਸਰਿ ਤੀਰਥਿ ਨਾਇ॥

*(ਵਡਹੰਸ ਵਾਰ ਮ:੩, ੫੮੭-੪)*

(ੳਫ) ਸਤਿਗੁਰੁ ਸੇਵਿਐ ਜਾਇ ਅਭਿਮਾਨੁ॥ ਗੋਵਿਦੁ ਪਾਈਐ ਗੁਣੀ ਨਿਧਾਨੁ॥੧॥ ਰਹਾਉ॥

*(ਗਉੜੀ ਮ:੩, ੨੩੩-੧)*

(ੳਬ) ਸਤਿਗੁਰਿ ਸੇਵਿਐ ਦੂਜੀ ਦੁਰਮਤਿ ਜਾਈ॥
ਅਉਗਣ ਕਾਟਿ ਪਾਪਾ ਮਤਿ ਖਾਈ॥ ਕੰਚਨ ਕਾਇਆ ਜੋਤੀ ਜੋਤਿ ਸਮਾਈ॥੬॥

*(ਬਿਅਵਲੁ ਮ:੩, ੮੩੩-੨)*

(ੳਭ) ਸਤਿਗੁਰੁ ਸੇਵੇ ਆਪੁ ਗਵਾਏ॥ ਮਿਲਿ ਪ੍ਰੀਤਮ ਸਬਦਿ ਸੁਖੁ ਪਾਏ॥
ਅੰਤਰਿ ਪਿਆਰੁ ਭਗਤੀ ਰਾਤਾ ਸਹਜਿ ਮਤੇ ਬਣਿ ਆਈ ਹੇ॥੬॥

*(ਮਾਰੂ ਸੋਲਹੇ ਮ:੩, ੧੦੪੪-੫)*

(ੳਮ) ਸਤਿਗੁਰੁ ਜਿਨੀ ਨ ਸੇਵਿਓ ਤਿਨਾ ਬਿਰਥਾ ਜਨਮੁ ਗਵਾਇ॥
ਨਾਨਕ ਜੋ ਤਿਸੁ ਭਾਵੈ ਸੋ ਕਰੇ ਕਹਣਾ ਕਿਛੂ ਨ ਜਾਇ॥੧॥

*(ਵਾਰ ਸਿਰੀ ਮ:੩, ੮੮-੧)*

(ੳਯ) ਸਭ ਏਕਾ ਜੋਤਿ ਜਾਣੈ ਜੇ ਕੋਈ॥ ਸਤਿਗੁਰੁ ਸੇਵਿਐ ਪਰਗਟੁ ਹੋਈ॥
ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤੀ ਜੋਤਿ ਮਿਲਾਵਣਿਆ॥੨॥

*(ਮਾਝ ਮ:੩, ੧੨੦-੧੧)*

(ੳਰ) ਜੋ ਜਨਮੇ ਸੇ ਰੋਗਿ ਵਿਆਪੇ॥ ਹਉਮੈ ਮਾਇਆ ਦੂਖਿ ਸੰਤਾਪੇ॥
ਸੇ ਜਨ ਬਾਚੇ ਜੋ ਪ੍ਰਭਿ ਰਾਖੇ॥ ਸਤਿਗੁਰੁ ਸੇਵਿ ਅੰਮ੍ਰਿਤ ਰਸੁ ਸਬਦੁ ਚਾਖੇ॥੩॥
ਚਲਤਉ ਮਨੁ ਰਾਖੈ ਅੰਮ੍ਰਿਤੁ ਚਾਖੈ॥ ਸਤਿਗੁਰੁ ਸੇਵਿ ਅੰਮ੍ਰਿਤ ਸਬਦੁ ਭਾਖੈ॥
ਸਾਚੈ ਸਬਦਿ ਮੁਕਤਿ ਗਤਿ ਪਾਏ॥ ਨਾਨਕ ਵਿਚਹੁ ਆਪੁ ਗਵਾਏ॥੪॥

*(ਆਸਾ ਮ:੧, ੩੫੨-੧੫)*

(ੳਲ) ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ॥ ਸਤਿਗੁਰਿ ਸੇਵਿਐ ਰਿਦੈ ਸਮਾਣੀ॥
ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ॥੮॥

*(ਮਾਝ ਮ:੩, ੧੧੯-੩)*

(ੳਵ) ਸਤਿਗੁਰੁ ਹੈ ਗਿਆਨੁ ਸਤਿਗੁਰੁ ਹੈ ਪੂਜਾ॥ ਸਤਿਗੁਰੁ ਸੇਵੀ ਅਵਰੁ ਨ ਦੂਜਾ॥
ਸਤਿਗੁਰ ਤੇ ਨਾਮੁ ਰਤਨ ਧਨੁ ਪਾਇਆ ਸਤਿਗੁਰ ਕੀ ਸੇਵਾ ਭਾਈ ਹੇ॥੩॥

*(ਮਾਰੂ ਸੋਲਹੇ ਮ:੪, ੧੦੬੯-੭)*

(ੳੜ) ਦੇਖਿ ਬਿਸਮਾਦੁ ਇਹੁ ਮਨੁ ਨਹੀ ਚੇਤੇ, ਆਵਾ ਗਉਣੁ ਸੰਸਾਰਾ॥
ਸਤਿਗੁਰੁ ਸੇਵੇ ਸੋਈ ਬੂਝੈ ਪਾਏ ਮੋਖ ਦੁਆਰਾ॥੫॥

*(ਸਾਰਗ ਮ:੩, ੧੨੩੪-੧੭)*

(ਅੳ) ਅੰਮ੍ਰਿਤ ਨਾਮੁ ਸਦਾ ਸੁਖਦਾਤਾ ਅੰਤੇ ਹੋਇ ਸਖਾਈ॥
ਬਾਝੁ ਗੁਰੂ ਜਗਤੁ ਬਉਰਾਨਾ ਨਾਵੈ ਸਾਰ ਨ ਪਾਈ॥
ਸਤਿਗੁਰੁ ਸੇਵਹਿ ਸੇ ਪਰਵਾਣੁ ਜਿਨ੍ ਜੋਤੀ ਜੋਤਿ ਮਿਲਾਈ॥

*(ਵਾਰ ਮਲਾਰ ਮ:੩, ੧੨੮੭-੭)*

(ਅਅ) ਸਤਿਗੁਰੁ ਸੇਵੇ ਸੋ ਜੋਗੀ ਹੋਇ॥ ਭੈ ਰਚਿ ਰਹੈ ਸੁ ਨਿਰਭਉ ਹੋਇ॥
ਜੈਸਾ ਸੇਵੈ ਤੈਸੋ ਹੋਇ॥੪॥

*(ਗਉੜੀ ਮ:੧, ੨੨੩-੧੯)*

(ਅੲ) ਤੀਨਿ ਭਵਨ ਮਹਿ ਏਕਾ ਮਾਇਆ॥ ਮੂਰਖਿ ਪੜਿ ਪੜਿ ਦੂਜਾ ਭਾਉ ਦ੍ਰਿੜਾਇਆ॥
ਬਹੁ ਕਰਮ ਕਮਾਵੈ ਦੁਖੁ ਸਬਾਇਆ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ॥੬॥

*(ਆਸਾ ਮ:੩, ੪੨੪-੬)*

(ਅਸ) ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ॥
ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ॥੫॥
ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ॥
ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ॥੬॥
ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ॥
ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ॥੭॥

*(ਸੋਰਠਿ ਮ:੩, ੬੩੮-੧੫)*

(ਅਹ) ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ॥
ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ॥
ਜਨਮ ਮਰਨ ਦੁਖੁ ਕਟੀਐ ਹਉਮੈ ਮਮਤਾ ਜਾਇ॥
ਉਤਮ ਪਦਵੀ ਪਾਈਐ ਸਚੇ ਰਹੈ ਸਮਾਇ॥
ਨਾਨਕ ਪੂਰਬਿ ਜਿਨ ਕਉ ਲਿਖਿਆ ਤਿਨਾ ਸਤਿਗੁਰੁ ਮਿਲਿਆ ਆਇ॥੧॥

*(ਬਿਹਾਗੜਾ ਵਾਰ ਮ:੩, ੫੫੨-੬)*

(ਅਕ) ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥
ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ॥

*(ਸੋਰਠਿ ਵਾਰ ਮ:੩, ੬੪੯-੬)*

## ਸਤਿਗੁਰੂ ਦੀ ਸੇਵਾ ਤੋਂ ਵਿਹੂਣੇ (੪੦੩)

(ੳ) ਜਿ ਬਿਨੁ ਸਤਿਗੁਰ ਸੇਵੇ ਆਪੁ ਗਣਾਇਦੇ ਤਿਨ ਅੰਦਰਿ ਕੂੜੁ ਫਿਟੁ ਫਿਟੁ ਮੁਹ ਫਿਕੇ॥
ਓਇ ਬੋਲੇ ਕਿਸੈ ਨ ਭਾਵਨੀ ਮੁਹ ਕਾਲੇ ਸਤਿਗੁਰ ਤੇ ਚੁਕੇ॥੮॥

*(ਗਉੜੀ ਵਾਰ ਮ:੫, ੩੦੪-੫)*

(ਅ) ਸਤਿਗੁਰੁ ਨ ਸੇਵਹਿ ਮੂਰਖ ਅੰਧ ਗਵਾਰਾ॥ ਫਿਰਿ ਓਇ ਕਿਥਹੁ ਪਾਇਨਿ ਮੋਖ ਦੁਆਰਾ॥
ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ ਜਮ ਦਰਿ ਚੋਟਾ ਖਾਵਣਿਆ॥੪॥

*(ਮਾਝ ਮ:੩, ੧੧੫-੧੫)*

(ੲ) ਸਤਿਗੁਰੁ ਜਿਨੀ ਨ ਸੇਵਿਓ ਸੇ ਕਿਤੁ ਆਏ ਸੰਸਾਰਿ॥
ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ॥
ਬਿਰਥਾ ਜਨਮੁ ਗਵਾਇਆ ਮਰਿ ਜੰਮਹਿ ਵਾਰੋ ਵਾਰ॥੫॥

*(ਸਿਰੀ ਮ:੩, ੬੯-੧੮)*

(ਸ) ਬਿਨੁ ਬੂਝੇ ਵਡਾ ਫੇਰੁ ਪਇਆ ਫਿਰਿ ਆਵੈ ਜਾਈ॥
ਸਤਿਗੁਰ ਕੀ ਸੇਵਾ ਨ ਕੀਤੀਆ ਅੰਤਿ ਗਇਆ ਪਛੁਤਾਈ॥
ਆਪਣੀ ਕਿਰਪਾ ਕਰੇ ਗੁਰੁ ਪਾਈਐ ਵਿਚਹੁ ਆਪੁ ਗਵਾਈ॥

*(ਗੂਜਰੀ ਵਾਰ ਮ:੩, ੫੧੧-੧੪)*

(ਹ) ਸਤਿਗੁਰ ਕੀ ਸੇਵ ਨ ਕੀਨੀਆ ਕਿਆ ਓਹੁ ਕਰੇ ਵੀਚਾਰੁ॥
ਸਬਦੈ ਸਾਰ ਨ ਜਾਣਈ ਬਿਖੁ ਭੂਲਾ ਗਾਵਾਰੁ॥
ਅਗਿਆਨੀ ਅੰਧੁ ਬਹੁ ਕਰਮ ਕਮਾਵੈ ਦੂਜੇ ਭਾਇ ਪਿਆਰੁ॥
ਅਣਹੋਦਾ ਆਪੁ ਗਣਾਇਦੇ ਜਮੁ ਮਾਰਿ ਕਰੇ ਤਿਨ ਖੁਆਰੁ॥
ਨਾਨਕ ਕਿਸਨੋ ਆਖੀਐ ਜਾ ਆਪੇ ਬਖਸਣਹਾਰੁ॥੨॥

*(ਵਡਹੰਸ ਵਾਰ ਮ:੩, ੫੮੯-੪)*

(ਕ) ਸਤਿਗੁਰ ਕੀ ਸੇਵ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ॥
ਮਤ ਤੁਮ ਜਾਣਹੁ ਓਇ ਜੀਵਦੇ ਓਇ ਆਪਿ ਮਾਰੇ ਕਰਤਾਰਿ॥

*(ਵਡਹੰਸ ਵਾਰ ਮ:੩, ੫੮੯-੧੩)*

(ਖ) ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਵਿਚਿ ਹਉਮੈ ਕਰਮ ਕਮਾਹਿ॥
ਬਿਨੁ ਸਤਿਗੁਰ ਸੇਵੇ ਠਉਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ॥
ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨ ਮਾਹਿ॥
ਨਾਨਕ ਬਿਨੁ ਸਤਿਗੁਰ ਸੇਵੇ ਜਮ ਪੁਰਿ ਬਧੇ ਮਾਰੀਅਨਿ ਮੁਹਿ ਕਾਲੈ ਉਠਿ ਜਾਹਿ॥੧॥

*(ਵਡਹੰਸ ਵਾਰ ਮ:੩, ੫੮੯-੧੮)*

(ਗ) ਸਤਿਗੁਰੁ ਜਿਨਾ ਨ ਸੇਵਿਓ ਸਬਦਿ ਨ ਲਗੋ ਪਿਆਰੁ॥
ਸਹਜੇ ਨਾਮੁ ਨ ਧਿਆਇਆ ਕਿਤੁ ਆਇਆ ਸੰਸਾਰਿ॥
ਫਿਰਿ ਫਿਰਿ ਜੂਨੀ ਪਾਈਐ ਵਿਸਟਾ ਸਦਾ ਖੁਆਰੁ॥
ਕੂੜੈ ਲਾਲਚਿ ਲਗਿਆ ਨਾ ਉਰਵਾਰੁ ਨ ਪਾਰੁ॥
ਨਾਨਕ ਗੁਰਮੁਖਿ ਉਬਰੇ ਜਿ ਆਪਿ ਮੇਲੇ ਕਰਤਾਰਿ॥੨॥

*(ਗੂਜਰੀ ਵਾਰ ਮ:੩, ੫੧੨-੧੮)*

(ਘ) ਸਤਿਗੁਰੂ ਨ ਸੇਵਿਓ ਸਬਦੁ ਨ ਰਖਿਓ ਉਰ ਧਾਰਿ॥
ਧਿਗੁ ਤਿਨਾ ਕਾ ਜੀਵਿਆ ਕਿਤੁ ਆਏ ਸੰਸਾਰਿ॥

*(ਸਲੋਕ ਮ:੩, ੧੪੧੪-੩)*

(ਙ) ਸਤਿਗੁਰੂ ਨ ਸੇਵਿਓ ਮੂਰਖ ਅੰਧ ਗਵਾਰਿ॥
ਦੂਜੈ ਭਾਇ ਬਹੁਤੁ ਦੁਖੁ ਲਾਗਾ ਜਲਤਾ ਕਰੇ ਪੁਕਾਰ॥

*(ਵਾਰ ਵਡਹੰਸੁ ਮ:੩, ੫੯੪-੧੩)*

(ਚ) ਸਤਿਗੁਰੁ ਨ ਸੇਵੇ ਸੋ ਕਾਹੇ ਆਇਆ॥ ਧ੍ਰਿਗੁ ਜੀਵਣੁ ਬਿਰਥਾ ਜਨਮੁ ਗਵਾਇਆ॥

*(ਮਾਝ ਮ:੩, ੧੨੯-੧੫)*

(ਛ) ਸਤਿਗੁਰੁ ਦਾਤਾ ਤਿਨੈ ਪਛਾਤਾ ਜਿਸ ਨੋ ਕ੍ਰਿਪਾ ਤੁਮਾਰੀ॥੨੩॥
ਸਤਿਗੁਰੁ ਨ ਸੇਵਹਿ ਮਾਇਆ ਲਾਗੇ ਡੂਬਿ ਮੂਏ ਅਹੰਕਾਰੀ॥੨੪॥
ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ ਜਾਇ ਮਿਲੀਐ ਰਾਮ ਮੁਰਾਰੀ॥੨੪॥

*(ਰਾਮਕਲੀ ਮ:੩, ੯੧੧-੧੩)*

(ਜ) ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ॥

*(ਮਾਰੂ ਮ:੩, ੧੦੬੩-੧੩)*

(ਝ) ਗੁਰ ਕੀ ਸੇਵ ਜਾਣੈ ਕੋਈ॥ ਗੁਰੁ ਪਾਰਬ੍ਰਹਮੁ ਅਗੋਚਰੁ ਸੋਈ॥
ਜਿਸ ਨੋ ਲਾਇ ਲਏ ਸੋ ਸੇਵਕੁ ਜਿਸੁ ਵਡਭਾਗ ਮਥਾਇਣਾ॥੯॥

*(ਮਾਰੂ ਮ:੫, ੧੦੭੮-੮)*

(ਞ) ਅਪਣਾ ਆਪੁ ਨ ਪਛਾਣਈ ਹਰਿ ਪ੍ਰਭੁ ਜਾਤਾ ਦੂਰਿ॥
ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਜੂਰਿ॥
ਮਨਮੁਖਿ ਜਨਮੁ ਗਵਾਇਆ ਝੂਠੈ ਲਾਲਚਿ ਕੂਰਿ॥
ਨਾਨਕ ਬਖਸਿ ਮਿਲਾਇਅਨੁ ਸਚੈ ਸਬਦਿ ਹਦੂਰਿ॥੧॥

*(ਬਿਲਾਵਲੁ ਵਾਰ ਮ:੩, ੮੫੪-੧੬)*

(ਟ) ਸਿਮ੍ਰਿਤਿ ਸਾਸਤ ਬੇਦ ਵਖਾਣੈ॥ ਭਰਮੇ ਭੂਲਾ ਤਤੁ ਨ ਜਾਣੈ॥
ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ॥ ਦੁਖੋ ਦੁਖੁ ਕਮਾਵਣਿਆ॥੭॥

*(ਮਾਝ ਮ:੩, ੧੧੪-੩)*

(ਠ) ਬਿਨੁ ਸਤਿਗੁਰ ਸੇਵੇ ਸਾਤਿ ਨ ਆਵਈ ਦੂਜੀ ਨਾਹੀ ਜਾਇ॥
ਜੇ ਬਹੁਤੇਰਾ ਲੋਚੀਐ ਵਿਣੁ ਕਰਮੈ ਨ ਪਾਇਆ ਜਾਇ॥
... ... ...
ਨਾਨਕ ਗੁਰਮੁਖਿ ਉਬਰੇ ਸਚੈ ਸਬਦਿ ਸਮਾਹਿ॥੨॥

*(ਗੂਜਰੀ ਵਾਰ ਮ:੩ ੫੧੬-੨)*

(ਡ) ਅੰਤਰਿ ਅਗਨਿ ਜਲੈ ਭੜਕਾਰੇ॥ ਮਨਮੁਖੁ ਤਕੇ ਕੁੰਡਾ ਚਾਰੇ॥
ਬਿਨੁ ਸਤਿਗੁਰ ਸੇਵੇ ਕਿਉ ਸੁਖੁ ਪਾਈਐ ਸਾਚੇ ਹਾਥਿ ਵਡਾਈ ਹੇ॥੨॥

*(ਮਾਰੂ ਮ:੧, ੧੦੨੨-੧੨)*

(ਢ) ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੬-੮)*

(ਟ) ਬਿਨੁ ਸਤਿਗੁਰ ਸੇਵੇ ਬਹੁਤਾ ਦੂਖੁ ਲਾਗਾ ਜੁਗ ਚਾਰੇ ਭਰਮਾਈ॥
ਹਮ ਦੀਨ ਤੁਮ ਜੁਗੁ ਜੁਗੁ ਦਾਤੇ ਸਬਦੇ ਦੇਹਿ ਬੁਝਾਈ॥੧॥

*(ਸੋਰਠਿ ਮ:੩, ੬੦੩-੧੬)*

(ਤ) ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ॥ ਗੁਰ ਪਰਸਾਦੀ ਮਿਲੈ ਹਰਿ ਸੋਈ॥੭॥

*(ਗਉੜੀ ਮ:੩, ੨੩੦-੬)*

### ਸਤਿਗੁਰੂ ਦੀ ਸੰਗਤਿ ਕਿਵੇਂ ਪ੍ਰਾਪਤਿ ਹੋਵੇ? (੪੦੪)

(ੳ) ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ॥
ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ॥੨॥

*(ਸਿਰੀ ਵਾਰ ਮ:੩, ੮੪-੩)*

### ਸਤਿਗੁਰੂ ਦੀ ਗੁਰ ਗੱਦੀ ਦਰਗਾਹੀ ਫੁਰਮਾਨ ਹੈ (੪੦੫)

ਕਈ ਵਿਆਖਿਆ ਕਾਰ ਇਹ ਆਖਦੇ ਸੁਣੇ ਗਏ ਹਨ ਕਿ ਪਾਵਨ ਲਹਣਾ ਜੀ ਨੂੰ ਗੁਰ ਗੱਦੀ ਤਦ ਪਰਾਪਤ ਹੋਈ, ਜਦ ਕਿ ਸਤਿਗੁਰੂ ਦੇ ਹਜੂਰ ਲਹਣਾ ਜੀ ਨੇ ਸਭ ਤੋਂ ਵਡੀ ਘਾਲਣਾ ਘਾਲੀ, ਅਥਵਾ ਅਣਥੱਕ ਸੇਵਾ ਕੀਤੀ। ਮਗਰ ਇਸ ਵਿਚ ਰੱਬੀ ਮਿਹਰ ਨੂੰ ਵੀ ਦਖਲ ਹਾਸਲ ਹੈ।

(ੳ) ਸਤਿਗੁਰ ਕੀ ਵਡਿਆਈ ਸਤਿਗੁਰਿ ਦਿਤੀ ਧੁਰਹੁ ਹੁਕਮੁ ਬੁਝਿ ਨੀਸਾਣੁ॥
ਪੁਤੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ ਟੋਲਿ ਡਿਠਾ ਲਾਹਿਓਨੁ
ਸਭਨਾ ਕਾ ਅਭਿਮਾਨੁ॥
ਜਿਥੈ ਕੋ ਵੇਖੈ ਤਿਥੈ ਮੇਰਾ ਸਤਿਗੁਰੂ ਹਰਿ ਬਖਸਿਓਸੁ ਸਭੁ ਜਹਾਨੁ॥
ਜਿ ਸਤਿਗੁਰ ਨੋ ਮਿਲਿ ਮੰਨੇ ਸੁ ਹਲਤਿ ਪਲਤਿ ਸਿਝੈ
ਜਿ ਵੇਮੁਖੁ ਹੋਵੈ ਸੁ ਫਿਰੈ ਭਰਿਸਟ ਥਾਨੁ॥
ਜਨ ਨਾਨਕ ਕੈ ਵਲਿ ਹੋਆ ਮੇਰਾ ਸੁਆਮੀ ਹਰਿ ਸਜਣ ਪੁਰਖੁ ਸੁਜਾਨੁ॥
ਪਉਦੀ ਭਿਤਿ ਦੇਖਿ ਕੈ ਸਭਿ ਆਇ ਪਏ ਸਤਿਗੁਰ ਕੀ ਪੈਰੀ
ਲਾਹਿਓਨੁ ਸਭਨਾ ਕਿਅਹੁ ਮਨਹੁ ਗੁਮਾਨੁ॥੧੦॥

*(ਬਿਲਾਵਲ ਵਾਰ ਮ:੪, ੮੫੩-੧੭)*

### ਸਤਿਗੁਰੂ ਦੀ ਦਇਆ ਦ੍ਰਿਸਟੀ (੪੦੬)

(ੳ) ਪੂਰਾ ਗੁਰੁ ਅਖੁਓ ਜਾ ਕਾ ਮੰਤ੍ਰ॥ ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ॥

*(ਗਉੜੀ ਸੁਖਮਨੀ ਮ:੫, ੨੮੭-੭)*

### ਸਤਿਗੁਰੂ ਦੀ ਦਇਆਲਤਾ (੪੦੭)

(ੳ) ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ॥
ਸਤਿਗੁਰੁ ਹੋਇ ਦਇਆਲੁ ਨ ਕਬਹੂ ਝੂਰੀਐ॥
ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ॥
ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ॥
ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ॥
ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ॥
ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ॥
ਸਤਿਗੁਰੁ ਹੋਇ ਦਇਆਲੁ ਤਾ ਸਚੁ ਸਮਾਈਐ॥੨੫॥ *(ਮਾਝ ਵਾਰ ਮ:੧, ੧੪੯-੧੧)*

(ਅ) ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ॥
ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲ ਹੋਇ॥
ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰ ਚਰਨ ਗਹੇ॥੨॥

*(ਸਿਰੀ ਮ:੫, ੪੪-੭)*

(ਇ) ਸਤਿਗੁਰੁ ਤੁਠਾ ਸਚੁ ਦ੍ਰਿੜਾਏ॥ ਸਭਿ ਦੁਖ ਮੇਟੇ ਮਾਰਗਿ ਪਾਏ॥
ਕੰਡਾ ਪਾਇ ਨ ਗਡਈ ਮੂਲੇ ਜਿਸੁ ਸਤਿਗੁਰੁ ਰਾਖਣਹਾਰਾ ਹੇ॥੧੧॥

*(ਮਾਰੂ ਮ:੧, ੧੦੨੯-੧੨)*

(ਸ) ਚਰਣ ਕਮਲ ਸਿਉ ਲਾਗੋ ਮਾਨੁ॥ ਸਤਿਗੁਰਿ ਤੂਠੈ ਕੀਨੋ ਦਾਨੁ॥੩॥
ਨਾਨਕ ਕਉ ਗੁਰਿ ਦੀਖਿਆ ਦੀਨ੍॥ ਪ੍ਰਭ ਅਬਿਨਾਸੀ ਘਟਿ ਘਟਿ ਚੀਨ॥੪॥

*(ਆਸਾ ਮ:੫, ੩੭੬-੧੫)*

(ਹ) ਸਾਗਰ ਭਗਤਿ ਭੰਡਾਰ ਹਰਿ ਪੂਰੇ ਸਤਿਗੁਰ ਪਾਸਿ॥
ਸਤਿਗੁਰੁ ਤੁਠਾ ਖੋਲਿ ਦੇਇ ਮੁਖਿ ਗੁਰਮੁਖਿ ਹਰਿ ਪਰਗਾਸਿ॥
ਮਨਮੁਖਿ ਭਾਗ ਵਿਹੂਣਿਆ ਤਿਖ ਮੁਈਆ ਕੰਧੀ ਪਾਸਿ॥੩॥

*(ਮਾਰੂ ਮ:੪, ੯੯੬-੧੪)*

(ਕ) ਇਕਿ ਰਤਨ ਪਦਾਰਥ ਵਣਜਦੇ ਇਕਿ ਕਚੈ ਦੇ ਵਾਪਾਰਾ॥
ਸਤਿਗੁਰਿ ਤੁਠੈ ਪਾਇਅਨਿ ਅੰਦਰਿ ਰਤਨ ਭੰਡਾਰਾ॥
ਵਿਣੁ ਗੁਰ ਕਿਨੈ ਨ ਲਧਿਆ ਅੰਧੇ ਭਉਕਿ ਮੁਏ ਕੂੜਿਆਰਾ॥

*(ਵਾਰ ਮਾਝ ਮ:੧, ੧੪੧-੬)*

(ਖ) ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ॥
ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ॥੯॥

*(ਸਿਰੀ ਮ:੫, ੭੧-੪)*

(ਗ) ਹਉ ਹਰਿ ਹਰਿ ਸਜਣੁ ਹਰਿ ਮੀਤੁ ਦਸਾਈ ਜੀਉ॥
ਹਰਿ ਦਸਹੁ ਸੰਤਹੁ ਜੀ ਹਰਿ ਖੋਜੁ ਪਵਾਈ ਜੀਉ॥
ਸਤਿਗੁਰੁ ਤੁਠੜਾ ਦਸੇ ਹਰਿ ਪਾਈ ਜੀਉ॥ ਹਰਿ ਨਾਮੇ ਨਾਮਿ ਸਮਾਈ ਜੀਉ॥੩॥

*(ਗਉੜੀ ਮ:੪, ੧੭੫-੧੩)*

(ਘ) ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ॥
ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ॥੧॥

*(ਧਨਾਸਰੀ ਮ:੪, ੬੬੭-੧੪)*

(ਙ) ਸਤਿਗੁਰੁ ਦਇਆ ਕਰੇ ਪ੍ਰਭੁ ਮੇਲੇ ਮੈ ਤਿਸੁ ਆਗੈ ਸਿਰੁ ਕਟਿ ਕਟਿ ਪਈਆ॥੧॥

*(ਬਿਲਾਵਲੁ ਮ:੪, ੮੩੬-੧੫)*

(ਚ) ਸਤਿਗੁਰਿ ਦਇਆਲਿ ਹਰਿ ਨਾਮੁ ਦ੍ਰਿੜਾਇਆ ਹਰਿ ਪਾਧਰੁ ਹਰਿ ਪ੍ਰਭ ਕੇਰਾ॥੧॥

*(ਟੋਡੀ ਮ:੪, ੭੧੧-੩)*

(ਛ) ਜਾ ਕਉ ਸਤਿਗੁਰੁ ਅਪਨਾ ਰਾਖੈ॥ ਸੋ ਜਨੁ ਹਰਿ ਰਸੁ ਰਸਨਾ ਚਾਖੈ॥੩॥
ਕਹੁ ਨਾਨਕ ਗੁਰਿ ਕੀਨੀ ਮਇਆ॥ ਹਲਤਿ ਪਲਤਿ ਮੁਖ ਊਜਲ ਭਇਆ॥੪॥

*(ਕਾਨੜਾ ਮ:੫, ੧੨੯੮-੮)*

(ਜ) ਸਫਲ ਹੋਤ ਇਹ ਦੁਰਲਭ ਦੇਹੀ॥ ਜਾ ਕਉ ਸਤਿਗੁਰੁ ਮਇਆ ਕਰੇਹੀ॥੨॥
ਅਗਿਆਨ ਭਰਮੁ ਬਿਨਸੈ ਦੁਖ ਡੇਰਾ॥ ਜਾ ਕੈ ਹ੍ਰਿਦੈ ਬਸਹਿ ਗੁਰ ਪੈਰਾ॥੩॥

*(ਕਾਨੜਾ ਮ:੫, ੧੨੯੮-੧੯)*

**ਸਤਿਗੁਰੂ ਦੀ ਦਰਸਾਈ ਕਾਰ (੪੦੮)**

(ੳ) ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ ਕਿ ਪੂਰੈ ਸਤਿਗੁਰ ਭਾਵੈ॥
ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ॥
ਸਤਿਗੁਰੁ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ
ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ॥

*(ਗਉੜੀ ਵਾਰ ਮ:੫, ੩੧੭-੧੨)*

(ਅ) ਸਰੀਰੁ ਜਲਉ ਗੁਣ ਬਾਹਰਾ ਜੋ ਗੁਰ ਕਾਰ ਨ ਕਮਾਇ॥

*(ਸੋਰਠਿ ਵਾਰ ਮ:੩, ੬੫੧-੧੦)*

(ੲ) ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ॥ ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ॥
ਸਾਹਿਬੁ ਸਦਾ ਹਜੂਰਿ ਹੈ ਭਰਮੈ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ॥
ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਇਹੁ॥
ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ॥
ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ॥੨॥

*(ਬਿਹਾਗੜਾ ਵਾਰ ਮ:੩, ੫੫੪-੭)*

(ਸ) ਗੁਰ ਕਾ ਕਹਿਆ ਜੇ ਕਰੇ ਸੁਖੀ ਹੂ ਸੁਖੁ ਸਾਰੁ॥
ਗੁਰ ਕੀ ਕਰਣੀ ਭਉ ਕਟੀਐ ਨਾਨਕ ਪਾਵਹਿ ਪਾਰੁ॥੧॥

*(ਸਾਰੰਗ ਵਾਰ ਮ:੪, ੧੨੪੮-੯)*

(ਹ) ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ॥
ਤਨੁ ਮਨੁ ਸਉਪੇ ਜੀਅ ਸਉ ਭਾਈ ਲਏ ਹੁਕਮਿ ਫਿਰਾਉ॥
ਜਹ ਬੈਸਾਵਹਿ ਬੈਸਹ ਭਾਈ ਜਹ ਭੇਜਹਿ ਤਹ ਜਾਉ॥
ਏਵਡੁ ਧਨੁ ਹੋਰੁ ਕੋ ਨਹੀ ਭਾਈ ਜੇਵਡੁ ਸਚਾ ਨਾਉ॥
ਸਦਾ ਸਚੇ ਕੇ ਗੁਣ ਗਾਵਾਂ ਭਾਈ ਸਦਾ ਸਚੇ ਕੈ ਸੰਗਿ ਰਹਾਉ॥
ਪੈਨਣੁ ਗੁਣ ਚੰਗਿਆਈਆ ਭਾਈ ਆਪਣੀ ਪਤਿ ਕੇ ਸਾਦ ਆਪੇ ਖਾਇ॥
ਤਿਸ ਕਾ ਕਿਆ ਸਾਲਾਹੀਐ ਭਾਈ ਦਰਸਨ ਕਉ ਬਲਿ ਜਾਇ॥
ਸਤਿਗੁਰ ਵਿਚਿ ਵਡੀਆ ਵਡਿਆਈਆ ਭਾਈ ਕਰਮਿ ਮਿਲੈ ਤਾਂ ਪਾਇ॥
ਇਕਿ ਹੁਕਮੁ ਮੰਨਿ ਨ ਜਾਣਨੀ ਭਾਈ ਦੂਜੈ ਭਾਇ ਫਿਰਾਇ॥
ਸੰਗਤਿ ਢੋਈ ਨਾ ਮਿਲੈ ਭਾਈ ਬੈਸਣਿ ਮਿਲੈ ਨ ਥਾਉ॥
ਨਾਨਕ ਹੁਕਮੁ ਤਿਨਾ ਮਨਾਇਸੀ ਭਾਈ ਜਿਨਾ ਧੁਰੇ ਕਮਾਇਆ ਨਾਉ॥
ਤਿਨ੍ ਵਿਟਹੁ ਹਉ ਵਾਰਿਆ ਭਾਈ ਤਿਨ ਕਉ ਸਦ ਬਲਿਹਾਰੇ ਜੀਉ॥੫੧॥

*(ਸਲੋਕ ਮ:੩, ੧੪੧੯-੫)*

(ਕ) ਆਪੁ ਛੋਡਹਿ ਤਾਂ ਸਹੁ ਮਿਲੈ ਸਚਾ ਏਹੁ ਵੀਚਾਰੁ॥
ਹਉਮੈ ਫਿਕਾ ਬੋਲਣਾ ਬੁਝਿ ਨ ਸਕਾ ਕਾਰ॥

*(ਸਲੋਕ ਮ:੪, ੧੪੨੦-੧੮)*

(ਖ) ਗੁਰ ਕੀ ਕਾਰ ਕਰੇ ਧਨ ਬਾਲੜੀਏ ਹਰਿ ਵਰੁ ਦੇਇ ਮਿਲਾਏ ਰਾਮ॥
*(ਸੂਹੀ ਮ:੩, ੭੭੦-੭)*

(ਗ) ਗੁਰਿ ਕਹਿਆ ਸਾ ਕਾਰ ਕਮਾਵਹੁ॥ ਸਬਦੁ ਚੀਨਿ੍ ਸਹਜ ਘਰਿ ਆਵਹੁ॥
ਸਾਚੈ ਨਾਇ ਵਡਾਈ ਪਾਵਹੁ॥੨॥
*(ਬਿਲਾਵਲੁ ਮ:੩, ੮੩੨-੧੭)*

(ਘ) ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥
ਨਾਨਕ ਗੁਰਮਤਿ ਸਾਚਿ ਸਮਾਵਹੁ॥੨੭॥
*(ਰਾਮਕਲੀ ਮ:੧, ੯੩੩-੮)*

(ਙ) ਗੋਬਿੰਦ ਗੋਬਿੰਦ ਕਰਿ ਹਾਂ॥ ਹਰਿ ਹਰਿ ਮਨਿ ਪਿਆਰਿ ਹਾਂ॥
ਗੁਰਿ ਕਹਿਆ ਸੁ ਚਿਤਿ ਧਰਿ ਹਾਂ॥ ਅਨ ਸਿਉ ਤੋਰਿ ਫੇਰਿ ਹਾਂ॥
ਐਸੇ ਲਾਲਨੁ ਪਾਇਓ ਰੀ ਸਖੀ॥੧॥ ਰਹਾਉ॥
*(ਆਸਾ ਮ:੫, ੪੦੯-੮)*

(ਚ) ਗੁਰਿ ਕਹਿਆ ਸਭੁ ਏਕੋ ਏਕੋ ਅਵਰੁ ਨ ਕੋਈ ਹੋਇਗਾ ਜੀਉ॥੩॥
*(ਮਾਝ ਮ:੫, ੯੯-੧੩)*

(ਛ) ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ॥ ਤਬ ਕਾੜਾ ਛੋਡਿ ਅਚਿੰਤ ਹਮ ਸੋਤੇ॥੩॥
*(ਭੈਰਉ ਮ:੫, ੧੧੪੦-੬)*

(ਜ) ਗੁਰ ਕਾ ਕਹਿਆ ਅੰਕਿ ਸਮਾਵੈ॥ ਨਿਰਮਲ ਸੂਚੇ ਸਾਚੇ ਭਾਵੈ॥
ਗੁਰੁ ਸਾਗਰੁ ਰਤਨੀ ਨਹੀ ਤੋਟ॥ ਲਾਲ ਪਦਾਰਥ ਸਾਚੁ ਅਖੋਟ॥
*(ਰਾਮਕਲੀ ਮ:੧, ੯੩੩-੬)*

(ਝ) ਸਾਈ ਕਾਰ ਕਮਾਵਣੀ ਧੁਰ ਕੀ ਫੁਰਮਾਈ॥
ਜੇ ਮਨੁ ਸਤਿਗੁਰ ਦੇ ਮਿਲੈ ਕਿਨਿ ਕੀਮਤਿ ਪਾਈ॥੭॥
*(ਆਸਾ ਮ:੧, ੪੨੦-੧੧)*

(ਞ) ਗੁਰ ਕੀ ਕਾਰ ਕਮਾਵਣੀ ਭਾਈ ਆਪੁ ਛੋਡਿ ਚਿਤੁ ਲਾਇ॥
ਸਦਾ ਸਹਜੁ ਫਿਰਿ ਦੁਖੁ ਨ ਲਗਈ ਭਾਈ ਹਰਿ ਆਪਿ ਵਸੈ ਮਨਿ ਆਇ॥੨॥
ਪਿਰ ਕਾ ਹੁਕਮੁ ਨ ਜਾਣਈ ਭਾਈ ਸਾ ਕੁਲਖਣੀ ਕੁਨਾਰਿ॥
ਮਨਹਠਿ ਕਾਰ ਕਮਾਵਣੀ ਭਾਈ ਵਿਣੁ ਨਾਵੈ ਕੂੜਿਆਰਿ॥੩॥
*(ਸੋਰਠਿ ਮ:੩, ੬੩੯-੩)*

### ਸਤਿਗੁਰੂ ਦੀ ਦਾਤ (੪੦੯)

(ੳ) ਐ ਜੀ ਗੁਰ ਕੀ ਦਾਤਿ ਨ ਮੇਟੈ ਕੋਈ ਮੇਰੈ ਠਾਕੁਰਿ ਆਪਿ ਦਿਵਾਈ॥
ਨਿੰਦਕ ਨਰ ਕਾਲੇ ਮੁਖ ਨਿੰਦਾ ਜਿਨ੍ ਗੁਰ ਕੀ ਦਾਤਿ ਨ ਭਾਈ॥੪॥
*(ਗੂਜਰੀ ਮ:੧, ੫੦੫-੪)*

(ਅ) ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥
ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥
*(ਆਸਾ ਵਾਰ ਮ:੧, ੪੬੫-੨)*

(ੲ) ਸਤਿਗੁਰੁ ਦਾਤਾ ਆਖੀਐ ਤੁਸਿ ਕਰੇ ਪਸਾਓ॥
ਹਉ ਗੁਰ ਵਿਟਹੁ ਸਦ ਵਾਰਿਆ ਜਿਨਿ ਦਿਤੜਾ ਨਾਓ॥੧੬॥
(ਤਿਲੰਗ ਮ:੧, ੭੨੬-੭)

(ਸ) ਸਤਿਗੁਰੁ ਦਾਤਾ ਸਬਦੁ ਸੁਣਾਏ॥ ਧਾਵਤੁ ਰਾਖੈ ਠਾਕਿ ਰਹਾਏ॥ ਪੂਰੇ ਗੁਰ ਤੇ ਸੋਝੀ ਪਾਏ॥੭॥
(ਗਉੜੀ ਮ:੩, ੨੩੨-੫)

(ਹ) ਸਤਿਗੁਰੁ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ॥
ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ॥
ਹਉ ਗੁਰ ਸਰਣਾਈ ਢਹਿ ਪਵਾ ਕਰਿ ਦਇਆ ਮੇਲੇ ਪ੍ਰਭੁ ਸੋਇ॥੨॥
(ਸਿਰੀ ਮ:੪, ੩੯-੧੮)

(ਕ) ਹਮ ਘਰਿ ਨਾਮੁ ਖਜਾਨਾ ਸਦਾ ਹੈ ਭਗਤਿ ਭਰੇ ਭੰਡਾਰਾ॥
ਸਤਗੁਰੁ ਦਾਤਾ ਜੀਅ ਕਾ ਸਚ ਜੀਵੈ ਦੇਵਣਹਾਰਾ॥
(ਵਡਹੰਸੁ ਵਾਰ ਮ:੪, ੫੯੩-੯)

(ਖ) ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ॥
ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ॥
(ਸਿਰੀ ਮ:੫, ੫੨-੯)

(ਗ) ਸਤਿਗੁਰੁ ਦਾਤਾ ਜੀਅ ਜੀਅਨ ਕੋ ਭਾਗਹੀਨ ਨਹੀ ਭਾਵੈਗੋ॥
ਫਿਰਿ ਏਹ ਵੇਲਾ ਹਾਥਿ ਨ ਆਵੈ ਪਰਤਾਪੈ ਪਛੁਤਾਵੈਗੋ॥੭॥
(ਕਾਨੜਾ ਮ:੪, ੧੩੧੦-੧)

(ਘ) ਸਤਿਗੁਰੁ ਦਾਤਾ ਤਿਨੈ ਪਛਾਤਾ ਜਿਸ ਨੋ ਕ੍ਰਿਪਾ ਤੁਮਾਰੀ॥੨੩॥
(ਰਾਮਕਲੀ ਮ:੩, ੯੧੧-੧੩)

(ਙ) ਸਤਿਗੁਰੁ ਦਾਤਾ ਦਇਆਲੁ ਹੈ ਜਿਸ ਨੋ ਦਇਆ ਸਦਾ ਹੋਇ॥
ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ॥
ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ ਤਿਨ ਵਿਚਹੁ ਤਿਸਟਿਆ ਨ ਕੋਇ॥
ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ॥
ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ॥
ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨ ਹੋਇ॥੨॥
(ਗਉੜੀ ਵਾਰ ਮ:੩, ੩੦੨-੩)

(ਚ) ਸਤਿਗੁਰੁ ਦਾਤਾ ਮੁਕਤਿ ਕਰਾਏ॥ ਸਭਿ ਰੋਗ ਗਵਾਏ ਅੰਮ੍ਰਿਤ ਰਸੁ ਪਾਏ॥
ਜਮੁ ਜਾਗਾਤਿ ਨਾਹੀ ਕਰੁ ਲਾਗੈ ਜਿਸੁ ਅਗਨਿ ਬੁਝੀ ਠਰੁ ਸੀਨਾ ਹੇ॥੫॥
(ਮਾਰੂ ਮ:੧, ੧੦੨੮-੧)

(ਛ) ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ॥
ਜੀਅ ਦਾਨੁ ਦੇਇ ਤ੍ਰਿਪਤਾਸੇ ਸਚੈ ਨਾਮਿ ਸਮਾਹੀ॥
ਅਨਦਿਨੁ ਹਰਿ ਰਵਿਆ ਰਿਦ ਅੰਤਰਿ ਸਹਜਿ ਸਮਾਧਿ ਲਗਾਹੀ॥੨॥
(ਮਲਾਰ ਮ:੩, ੧੨੫੮-੧੯)

(ਜ) ਸਤਗੁਰੁ ਦਾਤਾ ਵਡਾ ਵਡ ਪੁਰਖੁ ਹੈ ਜਿਤੁ ਮਿਲਿਐ ਹਰਿ ਉਰ ਧਾਰੇ॥
ਜੀਅ ਦਾਨੁ ਗੁਰਿ ਪੂਰੈ ਦੀਆ ਹਰਿ ਅੰਮ੍ਰਿਤ ਨਾਮੁ ਸਮਾਰੇ॥੧॥

*(ਰਾਮਕਲੀ ਮ:੪, ੮੮੨-੮)*

(ਝ) ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ॥
ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ॥
ਗੁਰ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ॥
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ॥੨॥

*(ਸਿਰੀ ਮ:੫, ੪੯-੧੬)*

(ਞ) ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ॥

*(ਸਿਰੀ ਮ:੫, ੫੨-੧੪)*

(ਟ) ਸਾਗਰ ਭਗਤਿ ਭੰਡਾਰ ਹਰਿ ਪੂਰੇ ਸਤਿਗੁਰ ਪਾਸਿ॥
ਸਤਿਗੁਰੁ ਤੁਠਾ ਖੋਲਿ ਦੇਇ ਮੁਖਿ ਗੁਰਮੁਖਿ ਹਰਿ ਪਰਗਾਸਿ॥
ਮਨਮੁਖਿ ਭਾਗ ਵਿਹੂਣਿਆ ਤਿਖ ਮੁਈਆ ਕੰਧੀ ਪਾਸਿ॥੩॥
ਗੁਰੁ ਦਾਤਾ ਦਾਤਾਰੁ ਹੈ ਹਉ ਮਾਗਉ ਦਾਨੁ ਗੁਰ ਪਾਸਿ॥
ਚਿਰੀ ਵਿਛੁੰਨਾ ਮੇਲਿ ਪ੍ਰਭ ਮੈ ਮਨਿ ਤਨਿ ਵਡੜੀ ਆਸ॥
ਗੁਰ ਭਾਵੈ ਸੁਣਿ ਬੇਨਤੀ ਜਨ ਨਾਨਕ ਕੀ ਅਰਦਾਸਿ॥੪॥

*(ਮਾਰੂ ਮ:੪, ੯੯੬-੧੫)*

(ਠ) ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥
ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥੧॥

*(ਵਾਰ ਮਾਝ ਮ:੧, ੧੩੭-੧੫)*

(ਡ) ਗੁਰ ਬਿਨੁ ਦੂਜਾ ਨਾਹੀ ਥਾਉ॥ ਗੁਰੁ ਦਾਤਾ ਗੁਰੁ ਦੇਵੈ ਨਾਉ॥੩॥

*(ਆਸਾ ਮ:੫, ੩੮੭-੧੪)*

(ਢ) ਗੁਰੁ ਪਰਮੇਸਰੁ ਗੁਰੁ ਗੋਵਿੰਦੁ॥ ਗੁਰੁ ਦਾਤਾ ਦਇਆਲ ਬਖਸਿੰਦੁ॥
ਗੁਰੁ ਚਰਨੀ ਜਾ ਕਾ ਮਨੁ ਲਾਗਾ॥ ਨਾਨਕ ਦਾਸ ਤਿਸੁ ਪੂਰਨ ਭਾਗਾ॥੪॥

*(ਰਾਮਕਲੀ ਮ:੫, ੮੯੭-੧੮)*

(ਣ) ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ॥
ਜਿਉ ਚਲਾਏ ਤਿਉ ਚਾਲਹ ਭਾਈ ਹੋਰ ਕਿਆ ਕੋ ਕਰੇ ਚਤੁਰਾਈ॥੬॥

*(ਸੋਰਠਿ ਮ:੧, ੬੩੫-੨)*

## ਸਤਿਗੁਰੂ ਦੀ ਦੀਖਿਆ (੪੧੦)

(ੳ) ਸਾਧੂ ਕੀ ਮਨ ਓਟ ਗਹੁ ਉਕਤਿ ਸਿਆਨਪ ਤਿਆਗੁ॥
ਗੁਰ ਦੀਖਿਆ ਜਿਹ ਮਨਿ ਬਸੈ ਨਾਨਕ ਮਸਤਕਿ ਭਾਗੁ॥੧॥

*(ਗਉੜੀ ਬਾਵਨ ਅਖਰੀ ਮ:੫, ੨੬੦-੫)*

(ਅ) ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ॥

ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ॥੧॥

*(ਵਾਰ ਮਾਝ ਮ:੨, ੧੫੦-੧੩)*

(ਇ) ਬਿਨੁ ਗੁਰ ਦੀਖਿਆ ਕੈਸੇ ਗਿਆਨੁ॥ ਬਿਨੁ ਪੇਖੇ ਕਹੁ ਕੈਸੋ ਧਿਆਨੁ॥
ਬਿਨੁ ਭੈ ਕਥਨੀ ਸਰਬ ਬਿਕਾਰ॥ ਕਹੁ ਨਾਨਕ ਦਰ ਕਾ ਬੀਚਾਰੁ॥੫॥

*(ਭੈਰਉ ਮ:੫, ੧੧੪੦-੧੪)*

(ਸ) ਸਤਿਗੁਰੁ ਦੇਖਿਆ ਦੀਖਿਆ ਲੀਨੀ॥ ਮਨੁ ਤਨੁ ਅਰਪਿਓ ਅੰਤਰ ਗਤਿ ਕੀਨੀ॥
ਗਤਿ ਮਿਤਿ ਪਾਈ ਆਤਮੁ ਚੀਨੀ॥੪॥

*(ਗਉੜੀ ਮ:੧, ੨੨੭-੧੬)*

(ਹ) ਪੂਰੇ ਗੁਰ ਕੀ ਪੂਰੀ ਦੀਖਿਆ॥ ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ॥

*(ਗਉੜੀ ਸੁਖਮਨੀ ਮ:੫, ੨੯੩-੫)*

(ਕ) ਐਸੀ ਦੀਖਿਆ ਜਨ ਸਿਉ ਮੰਗਾ॥ ਤੁਮ੍ਰੋ ਧਿਆਨੁ ਤੁਮ੍ਰੋ ਰੰਗਾ॥
ਤੁਮ੍ਰੀ ਸੇਵਾ ਤੁਮ੍ਰੇ ਅੰਗਾ॥੧॥ ਰਹਾਉ॥

*(ਬਿਲਾਵਲੁ ਮ:੫, ੮੨੮-੮)*

(ਖ) ਸਤਿਗੁਰ ਭੇਟੇ ਤਾ ਪਾਰਸੁ ਹੋਵੈ ਪਾਰਸੁ ਹੋਇ ਤ ਪੂਜ ਕਰਾਏ॥
ਜੋ ਉਸੁ ਪੂਜੇ ਸੋ ਫਲੁ ਪਾਏ ਦੀਖਿਆ ਦੇਵੈ ਸਾਚੁ ਬੁਝਾਏ॥੨॥

*(ਗੂਜਰੀ ਮ:੩, ੪੯੧-੯)*

(ਗ) ਗੁਰ ਕੀ ਦੀਖਿਆ ਸੇ ਸਚਿ ਰਾਤੇ॥ ਨਾਨਕ ਆਪੁ ਗਵਾਇ ਮਿਲਣ ਨਹੀ ਭ੍ਰਾਤੇ॥੫੪॥

*(ਰਾਮਕਲੀ ਮ:੧, ਸਿਧ ਗੋਸਟਿ, ੯੪੪-੩)*

(ਘ) ਤਿਨ੍ਹਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ॥
ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ॥ ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ॥੨॥

*(ਸੂਹੀ ਮ:੧, ੭੨੯-੧੫)*

(ਙ) ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ ਹੋਇ॥
ਆਪੁ ਪਛਾਣੈ ਹਰਿ ਮਿਲੈ ਬਹੁੜਿ ਨ ਮਰਣਾ ਹੋਇ॥

*(ਸਲੋਕ ਮ:੧, ੧੪੧੦-੧੩)*

## ਸਤਿਗੁਰੂ ਦੀ ਦੀਖਿਆ ਦੀ ਅਯੋਗ ਵਰਤੋਂ (੪੧੧)

ਇਸ ਪ੍ਰਸੰਗ ਦੁਆਰਾ ਐਸੇ ਅਗਿਆਨੀ ਅਤੇ ਆਗੂਆਂ ਪਰਥਾਇ ਜ਼ਿਕਰ ਕੀਤਾ ਗਇਆ ਹੈ। ਸੱਚੇ ਸਤਿਗੁਰੂ ਦੀ ਰੀਸੇ ਸਾਧਾਰਨ ਜਨ-ਸੰਖਿਆ ਨੂੰ ਭੁਲੇਖੇ ਵਿਚ ਪਾ ਕੇ, ਅਥਵਾ ਗੁਮਰਾਹ ਕਰਕੇ ਝੂਠੀ ਦੀਖਿਆ ਦਿੰਦੇ ਹਨ। ਪਰੰਤੂ ਦੀਖਿਆ ਦੇਣ ਦੇ ਅਧਿਕਾਰੀ ਨਹੀ ਹਨ। ਏਹੀ ਝੂਠੇ ਗੁਰੂ ਆਖੇ ਗਏ ਹਨ। ਹੇਠਲੇ ਉਦਹਾਰਣ ਐਸੇ ਆਗੂਆਂ ਪ੍ਰਤਿ ਅੰਕਤ ਕੀਤੇ ਗਏ ਹਨ:-

(ੳ) ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥
ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ॥
ਦੇਨਿ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ॥
ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ॥

*(ਮਲਾਰ ਵਾਰ ਮ:੩, ੧੨੮੬-੫)*

(ਅ) ਸਤੀ ਪਾਪੁ ਕਰਿ ਸਤੁ ਕਮਾਹਿ॥ ਗੁਰ ਦੀਖਿਆ ਘਰਿ ਦੇਵਣ ਜਾਹਿ॥
ਇਸਤਰੀ ਪੁਰਖੈ ਖਟਿਐ ਭਾਉ॥ ਭਾਵੈ ਆਵਉ ਭਾਵੈ ਜਾਉ॥

*(ਰਾਮਕਲੀ ਵਾਰ ਮ:੩, ੯੫੧-੧੩)*

(ੲ) ਗੁਰ ਦੀਖਿਆ ਲੇ ਜਪੁ ਤਪੁ ਕਮਾਹਿ॥ ਨਾ ਮੋਹੁ ਤੂਟੈ ਨਾ ਥਾਇ ਪਾਹਿ॥੫॥

*(ਆਸਾ ਮ:੧, ੩੫੬-੮)*

## ਸਤਿਗੁਰੂ ਦੀ ਪਛਾਣ ਕੌਣ ਕਰੇ? (੪੧੨)

(ੳ) ਸਤਿਗੁਰੁ ਦਾਤਾ ਤਿਨੈ ਪਛਾਤਾ ਜਿਸ ਨੋ ਕ੍ਰਿਪਾ ਤੁਮਾਰੀ॥੨੩॥
ਸਤਿਗੁਰੁ ਨ ਸੇਵਹਿ ਮਾਇਆ ਲਾਗੇ ਡੂਬਿ ਮੂਏ ਅਹੰਕਾਰੀ॥੨੪॥

*(ਰਾਮਕਲੀ ਮ:੩, ੯੧੧-੧੩)*

## ਸਤਿਗੁਰੂ ਦੀ ਪੂਜਾ ਅਤੇ ਸਤਿਕਾਰ (੪੧੩)

(ੳ) ਖਤ੍ਰੀ ਬ੍ਰਾਹਮਣ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ॥
ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ॥੧॥

*(ਬਿਲਾਵਲੁ ਮ:੪, ੮੦੦-੫)*

(ਅ) ਤਿਸੁ ਗੁਰੁ ਕਉ ਸਿਮਰਉ ਸਾਸਿ ਸਾਸਿ॥ ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ॥੧॥
(ਪੂਰੇ ਸ਼ਬਦ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

*(ਗਉੜੀ ਮ:੫, ੨੩੯-੧੫)*

(ੲ) ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ॥
ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ॥

*(ਸਿਰੀ ਮ:੫, ੫੨-੯)*

(ਸ) ਸਤਿਗੁਰੁ ਅਪਨਾ ਸਦਾ ਸਦਾ ਸਮ੍ਹਾਰੇ॥
ਗੁਰ ਕੇ ਚਰਨ ਕੇਸ ਸੰਗਿ ਝਾਰੇ॥੧॥
ਜਾਗੁ ਰੇ ਮਨ ਜਾਗਨਹਾਰੇ॥
ਬਿਨੁ ਹਰਿ ਅਵਰੁ ਨ ਆਵਸਿ ਕਾਮਾ ਝੂਠਾ ਮੋਹੁ ਮਿਥਿਆ ਪਸਾਰੇ॥੧॥ਰਹਾਉ॥

*(ਆਸਾ ਮ:੫, ੩੮੭-੧੨)*

(ਹ) ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ॥
ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ॥੨॥
ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ॥
ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ॥੩॥
(ਬਾਕੀ ਸ਼ਬਦ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

*(ਮਲਾਰ ਮ:੪, ੧੨੬੪-੧)*

(ਕ) ਤੋਰਉ ਨ ਪਾਤੀ ਪੂਜਉ ਨ ਦੇਵਾ॥ ਰਾਮ ਭਗਤਿ ਬਿਨੁ ਨਿਹਫਲ ਸੇਵਾ॥੨॥
ਸਤਿਗੁਰੁ ਪੂਜਉ ਸਦਾ ਸਦਾ ਮਨਾਵਉ॥ ਐਸੀ ਸੇਵ ਦਰਗਹ ਸੁਖੁ ਪਾਵਉ॥੩॥

*(ਭੈਰਉ ਕਬੀਰ ੧੧੫੮-੧੭)*

(ਖ) ਪੂਜਹੁ ਗੁਰ ਕੇ ਪੈਰ ਦੁਰਮਤਿ ਜਾਇ ਜਰਿ॥ ਸਾਧ ਜਨਾ ਕੈ ਸੰਗਿ ਭਵਜਲੁ ਬਿਖਮੁ ਤਰਿ॥
ਸੇਵਹੁ ਸਤਿਗੁਰ ਦੇਵ ਅਗੈ ਨ ਮਰਹੁ ਡਰਿ॥ ਖਿਨ ਮਹਿ ਕਰੇ ਨਿਹਾਲੁ ਉਣੇ ਸੁਭਰ ਭਰਿ॥
ਮਨ ਕਉ ਹੋਇ ਸੰਤੋਖੁ ਧਿਆਈਐ ਸਦਾ ਹਰਿ॥
ਸੋ ਲਗਾ ਸਤਿਗੁਰ ਸੇਵ ਜਾ ਕਉ ਕਰਮੁ ਧੁਰਿ॥੬॥

*(ਗੂਜਰੀ ਵਾਰ ਮ:੩, ੫੧੯-੧੨)*

(ਗ) ਚਰਨ ਕਮਲ ਗੁਰਦੇਵ ਪਿਆਰੇ॥ ਪੂਜਹਿ ਸੰਤ ਹਰਿ ਪ੍ਰੀਤਿ ਪਿਆਰੇ॥੧॥ ਰਹਾਉ॥

*(ਆਸਾ ਮ:੫, ੩੯੪-੫)*

## ਸਤਿਗੁਰੂ ਦੀ ਪ੍ਰਤੀਤਿ (੪੧੪)

ਸਤਿਗੁਰੂ ਤੇ ਭਰੋਸਾ ਲਿਆਉਣਾ, ਯਕੀਨ ਕਰਨਾ, ਵਿਸ਼ਵਾਸ ਕਰਨਾ, ਅਕੀਦਾ ਰਖਣਾ, ਸਤਿਗੁਰੂ ਜੀ ਦਾ ਫੁਰਮਾਨ ਸਤਿ ਸਤਿ ਕਰਕੇ ਮੰਨਨ ਕਰਨਾ, ਹਿਰਦੇ ਵਿਚ ਢਾਲਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਭਰੋਸਾ"।

(ੳ) ਜੇਹਾ ਸਤਿਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ॥
ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ॥
ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ॥੪॥

*(ਸਿਰੀ ਮ:੩, ੩੦-੧੮)*

(ਅ) ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ॥
ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ॥
ਨਾਨਕ ਗੁਰਮੁਖਿ ਸਹਜਿ ਮਿਲੈ ਸਚੇ ਸਿਉ ਲਿਵ ਲਾਉ॥੧॥

*(ਵਡਹੰਸੁ ਵਾਰ ਮ:੩, ੫੯੧-੮)*

## ਸਤਿਗੁਰੂ ਦੀ ਫਿਟਕਾਰ (੪੧੫)

(ੳ) ਜਿਨੀ ਪੁਰਖੀ ਸਤਿਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ॥
ਘਰਿ ਹੋਦਾ ਪੁਰਖੁ ਨ ਪਛਾਣਿਆ ਅਭਿਮਾਨਿ ਮੁਠੇ ਅਹੰਕਾਰਿ॥
ਸਤਗੁਰੂ ਕਿਆ ਫਿਟਕਿਆ ਮੰਗਿ ਥਕੇ ਸੰਸਾਰਿ॥
ਸਚਾ ਸਬਦੁ ਨ ਸੇਵਿਓ ਸਭਿ ਕਾਜ ਸਵਾਰਣਹਾਰੁ॥੧॥

*(ਸਰੀ ਮ:੩, ੩੪-੩)*

(ਅ) ਨਾਨਕ ਵੀਚਾਰਹਿ ਸੰਤ ਜਨ ਚਾਰਿ ਵੇਦ ਕਹੰਦੇ॥
ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ॥
ਪ੍ਰਗਟ ਪਹਾਰਾ ਜਾਪਦਾ ਸਭਿ ਲੋਕ ਸੁਣੰਦੇ॥
ਸੁਖੁ ਨਾ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ॥
ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ॥
ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ॥
ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ॥
ਵੈਰੁ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ॥
ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ॥

ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ॥੧੨॥

*(ਗਉੜੀ ਵਾਰ ਮ:੪, ੩੦੬-੧੫)*

**ਸਤਿਗੁਰੂ ਦੀ ਬਾਣੀ (੪੧੬)**

ਉਹ ਬਾਣੀ ਜੋ ਸਤਿਗੁਰਾਂ ਦੇ ਰਾਹੀਂ ਵਾਹਿਗੁਰੂ ਜੀ ਨੇ ਨਾਜ਼ਲ ਕੀਤੀ ਹੈ ਭਾਵ ਧੁਰ ਕੀ ਬਾਣੀ, ਇਲਾਹੀ ਕਲਾਮ। ਹੋਰ ਜਾਣਕਾਰੀ ਵਾਸਤੇ ਦੇਖੋ, "ਗੁਰਬਾਣੀ"।

(ੳ) ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ॥੨॥

*(ਗੂਜਰੀ ਮ:੪, ੪੯੪-੮)*

(ਅ) ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ॥
ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ॥੮॥

*(ਸੂਹੀ ਮ:੪, ੭੫੯-੩)*

(ੲ) ਗੁਰ ਕੀ ਬਾਣੀ ਸਿਉ ਰੰਗੁ ਲਾਇ॥ ਗੁਰੁ ਕਿਰਪਾਲੁ ਹੋਇ ਦੁਖੁ ਜਾਇ॥੨॥

*(ਆਸਾ ਮ:੫, ੩੮੭-੧੩)*

(ਸ) ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ॥ ਗੁਰ ਕੈ ਸਬਦਿ ਮਨ ਕਉ ਸਮਝਾਵਹਿ॥
ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੇ॥੧੪॥

*(ਮਾਰੂ ਮ:੧, ੧੦੨੮-੧੨)*

(ਹ) ਸਤਿਗੁਰ ਕੀ ਬਾਣੀ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ॥

*(ਗਉੜੀ ਵਾਰ ਮ:੪, ੩੦੮-੫)*

(ਕ) ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥
ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥
ਓਨ੍ਹਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥੯॥

*(ਗਉੜੀ ਵਾਰ ਮ:੩, ੩੦੪-੧੬)*

(ਖ) ਸਤਿਗੁਰ ਕੀ ਬਾਣੀ ਸਦਾ ਸੁਖੁ ਹੋਇ॥ ਜੋਤੀ ਜੋਤਿ ਮਿਲਾਏ ਸੋਇ॥੨॥

*(ਬਸੰਤੁ ਮ:੩, ੧੧੭੫-੬)*

(ਗ) ਗੁਰ ਕੀ ਬਾਣੀ ਸਿਉ ਲਾਇ ਪਿਆਰੁ॥
ਐਥੈ ਓਥੈ ਏਹੁ ਅਧਾਰੁ॥ ਆਪੇ ਦੇਵੈ ਸਿਰਜਨਹਾਰੁ॥੩॥

*(ਪ੍ਰਭਾਤੀ ਮ:੪, ੧੩੩੫-੩)*

(ਘ) ਨਾਨਕ ਮਸਤਕਿ ਜਿਸੁ ਵਡਭਾਗੁ॥ ਗੁਰ ਕੀ ਬਾਣੀ ਸਹਜ ਬੈਰਾਗੁ॥੪॥

*(ਵਡਹੰਸੁ ਮ:੩, ੫੬੦-੭)*

(ਙ) ਹਰਿ ਹਰਿ ਕ੍ਰਿਪਾ ਕਰੇ ਗੁਰ ਕੀ ਕਾਰੈ ਲਾਏ॥ ਦੁਖੁ ਪਲ੍ਰਿ ਹਰਿ ਨਾਮੁ ਵਸਾਏ॥
ਸਾਚੀ ਗਤਿ ਸਾਚੈ ਚਿਤੁ ਲਾਏ॥ ਗੁਰ ਕੀ ਬਾਣੀ ਸਬਦਿ ਸੁਣਾਏ॥੧॥

*(ਮਲਾਰ ਮ:੩, ੧੨੭੭-੯)*

(ਚ) ਸਾਚੈ ਸਬਦਿ ਰਤੇ ਜਨ ਸਾਚੇ ਹਰਿ ਪ੍ਰਭਿ ਆਪਿ ਮਿਲਾਏ॥
ਗੁਰ ਕੀ ਬਾਣੀ ਸਬਦਿ ਪਛਾਤੀ ਸਾਚਿ ਰਹੇ ਲਿਵ ਲਾਏ॥੭॥

*(ਭੈਰਉ ਮ:੩, ੧੧੫੫-੧੨)*

(ਛ) ਗੁਰ ਕੀ ਬਾਣੀ ਸਭ ਮਾਹਿ ਸਮਾਣੀ॥ ਆਪਿ ਸੁਣੀ ਤੈ ਅਪਿ ਵਖਾਣੀ॥
ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ॥੮॥

*(ਮਾਰੂ ਮ:੫, ਸੋਲਹੇ, ੧੦੭੫-੯)*

(ਜ) ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ॥
ਪਵਿਤੁ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ॥੮॥

*(ਪ੍ਰਭਾਤੀ ਮ:੩, ੧੩੪੬-੧੧)*

(ਝ) ਗੁਰ ਕੀ ਬਾਣੀ ਨਾਮਿ ਵਜਾਏ॥ ਨਾਨਕ ਮਹਲੁ ਸਬਦਿ ਘਰੁ ਪਾਏ॥
ਗੁਰਮਤਿ ਸਤ ਸਰਿ ਹਰਿ ਜਲਿ ਨਾਇਆ॥ ਦੁਰਮਤਿ ਮੈਲੁ ਸਭੁ ਦੁਰਤੁ ਗਵਾਇਆ॥੪॥

*(ਆਸਾ ਮ:੩, ੩੬੨-੧੧)*

(ਞ) ਗੁਰ ਕੀ ਬਾਣੀ ਨਿਰਮਲੀ ਹਰਿ ਰਸੁ ਪੀਆਇਆ॥

*(ਮਾਰੂ ਵਾਰ ਮ:੩, ੧੦੮੮-੧੦)*

## ਸਤਿਗੁਰੂ ਦੀ ਭਾਲ (੪੧੭)

(ੳ) ਏ ਮਨ ਐਸਾ ਸਤਿਗੁਰੁ ਖੋਜਿ ਲਹੁ ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ॥
ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ॥
ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ॥
ਅੰਤਰਿ ਸਾਂਤਿ ਮਨਿ ਸੁਖੁ ਹੋਇ ਸਚ ਸੰਜਮਿ ਕਾਰ ਕਮਾਇ॥
ਨਾਨਕ ਪੂਰੈ ਕਰਮਿ ਸਤਿਗੁਰੁ ਮਿਲੈ ਹਰਿ ਜੀਉ ਕਿਰਪਾ ਕਰੇ ਰਜਾਇ॥੨॥

*(ਵਡਹੰਸ ਵਾਰ ਮ:੪, ੫੯੧-੧੦)*

(ਅ) ਐਸਾ ਸਤਿਗੁਰੁ ਸੇਵੀਐ ਮਨਾ ਜਿਤੁ ਸੇਵਿਐ
ਗੋਵਿਦ ਪ੍ਰੀਤਿ ਉਪਜੈ ਅਵਰ ਵਿਸਰਿ ਸਭਿ ਜਾਇ॥
ਹਰਿ ਸੇਤੀ ਚਿਤੁ ਗਹਿ ਰਹੈ ਜਰਾ ਕਾ ਭਉ ਨ ਹੋਵਈ ਜੀਵਨ ਪਦਵੀ ਪਾਇ॥੧॥ ਰਹਾਉ॥

*(ਗੂਜਰੀ ਮ:੩, ੪੯੦-੩)*

(ੲ) ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ॥
ਮਨੁ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉ ਕਰਿ ਜਾਇ॥
ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ॥
ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ॥੧॥

*(ਗੂਜਰੀ ਵਾਰ, ੫੦੯-੧੬)*

(ਸ) ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ॥
ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ॥
ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ॥੩॥

*(ਸਿਰੀ ਮ:੧, ੫੭-੯)*

(ਹ) ਜਿਤੁ ਦਰਿ ਲੇਖਾ ਮੰਗੀਐ ਸੋ ਦਰੁ ਸੇਵਿਹੁ ਨ ਕੋਇ॥
ਐਸਾ ਸਤਿਗੁਰੁ ਲੋੜਿ ਲਹੁ ਜਿਸੁ ਜੇਵਡੁ ਅਵਰੁ ਨ ਕੋਇ॥
ਤਿਸੁ ਸਰਣਾਈ ਛੂਟੀਐ ਲੇਖਾ ਮੰਗੈ ਨ ਕੋਇ॥

ਸਚੁ ਦ੍ਰਿੜਾਏ ਸਚੁ ਦ੍ਰਿੜੁ ਸਚਾ ਓਹੁ ਸਬਦੁ ਦੇਇ॥

*(ਮਾਰੂ ਵਾਰ ਮ:੩, ੧੦੮੯-੧੦)*

(ਕ) ਬਿਨੁ ਗੁਰ ਮਹਲੁ ਨ ਪਾਈਐ ਨਾਮੁ ਨ ਪਰਾਪਤਿ ਹੋਇ॥
ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ॥
ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ॥੩॥

*(ਸਿਰੀ ਮ:੩, ੩੦-੧੭)*

(ਖ) ਭੂਲੇ ਮਾਰਗੁ ਜਿਨਹਿ ਬਤਾਇਆ॥ ਐਸਾ ਗੁਰੁ ਵਡਭਾਗੀ ਪਾਇਆ॥੧॥

*(ਬਿਲਾਵਲੁ ਮ:੫, ੮੦੩-੧੮)*

(ਗ) ਐਸਾ ਗੁਰੁ ਵਡਭਾਗੀ ਪਾਈਐ ਜਿਤੁ ਮਿਲਿਐ ਪ੍ਰਭੁ ਜਾਪੈ ਰਾਮ॥

*(ਸੂਹੀ ਮ:੫, ੭੮੦-੬)*

**ਸਤਿਗੁਰੂ ਦੀ ਮਹਿਮਾ (੪੧੮)**

(ੳ) ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ॥ ਜੋ ਕਿਛੁ ਕਰੇ ਸੁ ਆਪਣ ਭਾਣੈ॥
ਸਾਧੂ ਧੂਰਿ ਜਾਚਹਿ ਜਨ ਤੇਰੇ ਨਾਨਕ ਸਦ ਕੁਰਬਾਨਾਂ ਹੇ॥੯॥

*(ਮਾਰੂ ਮ:੫, ੧੦੭੫-੧੧)*

(ਅ) ਦਰਸਨੁ ਭੇਟਤ ਪਾਪ ਸਭਿ ਨਾਸਹਿ ਹਰਿ ਸਿਉ ਦੇਇ ਮਿਲਾਈ॥੧॥
ਮੇਰਾ ਗੁਰੁ ਪਰਮੇਸਰੁ ਸੁਖਦਾਈ॥ ਪਾਰਬ੍ਰਹਮ ਕਾ ਨਾਮੁ ਦ੍ਰਿੜਾਏ ਅੰਤੇ ਹੋਇ ਸਖਾਈ॥੧॥

*(ਰਾਮਕਲੀ ਮ:੫, ੯੧੫-੧੧)*

(ੲ) ਸਤਿਗੁਰੁ ਵੇਪਰਵਾਹੁ ਸਿਰੰਦਾ॥ ਨਾ ਜਮ ਕਾਣਿ ਨ ਛੰਦਾ ਬੰਦਾ॥
ਜੋ ਤਿਸੁ ਸੇਵੇ ਸੋ ਅਬਿਨਾਸੀ ਨਾ ਤਿਸੁ ਕਾਲੁ ਸੰਤਾਈ ਹੇ॥੧੪॥
ਗੁਰ ਮਹਿ ਆਪੁ ਰਖਿਆ ਕਰਤਾਰੇ॥ ਗੁਰਮੁਖਿ ਕੋਟਿ ਅਸੰਖ ਉਧਾਰੇ॥
ਸਰਬ ਜੀਆ ਜਗਜੀਵਨੁ ਦਾਤਾ ਨਿਰਭਉ ਮੈਲੁ ਨ ਕਾਈ ਹੇ॥੧੫॥
ਸਗਲੇ ਜਾਚਹਿ ਗੁਰ ਭੰਡਾਰੀ॥ ਆਪਿ ਨਿਰੰਜਨੁ ਅਲਖ ਅਪਾਰੀ॥
ਨਾਨਕੁ ਸਾਚੁ ਕਹੈ ਪ੍ਰਭ ਜਾਚੈ ਮੈ ਦੀਜੈ ਸਾਚੁ ਰਜਾਈ ਹੇ॥੧੬॥

*(ਮਾਰੂ ਮ:੧, ੧੦੨੪-੮)*

(ਸ) ਗੁਰ ਕੀ ਮਹਿਮਾ ਬੇਦ ਨ ਜਾਣਹਿ॥ ਤੁਛ ਮਾਤ ਸੁਣਿ ਸੁਣਿ ਵਖਾਣਹਿ॥
ਪਾਰਬ੍ਰਹਮ ਅਪਰੰਪਰ ਸਤਿਗੁਰ ਜਿਸੁ ਸਿਮਰਤ ਮਨੁ ਸੀਤਲਾਇਣਾ॥੧੦॥
ਜਾ ਕੀ ਸੋਇ ਸੁਣੀ ਮਨੁ ਜੀਵੈ॥ ਰਿਦੈ ਵਸੈ ਤਾ ਠੰਢਾ ਥੀਵੈ॥
ਗੁਰੁ ਮੁਖਹੁ ਅਲਾਏ ਤਾ ਸੋਭਾ ਪਾਏ ਤਿਸੁ ਜਮ ਕੈ ਪੰਥਿ ਨ ਪਾਇਣਾ॥੧੧॥

*(ਮਾਰੂ ਮ:੫, ੧੦੭੮-੯)*

(ਹ) ਸਤਿਗੁਰੁ ਮੇਰਾ ਬੇਮੁਹਤਾਜੁ॥ ਸਤਿਗੁਰ ਮੇਰੇ ਸਾਚਾ ਸਾਜੁ॥
ਸਤਿਗੁਰੁ ਮੇਰਾ ਸਭਸ ਕਾ ਦਾਤਾ॥ ਸਤਿਗੁਰੁ ਮੇਰਾ ਪੁਰਖੁ ਬਿਧਾਤਾ॥੧॥
ਗੁਰ ਜੈਸਾ ਨਾਹੀ ਕੋ ਦੇਵ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ॥੧॥ ਰਹਾਉ॥
(ਪੂਰੇ ਸ਼ਬਦ ਲਈ ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ)

*(ਭੈਰਉ ਮ:੫, ੧੧੪੨-੩)*

(ਕ) ਗੁਰ ਪੂਰੇ ਕੀ ਦਾਤਿ ਨਿਤ ਦੇਵੈ ਚੜੈ ਸਵਾਈਆ॥
ਤੁਸਿ ਦੇਵੈ ਆਪਿ ਦਇਆਲੁ ਨ ਛਪੈ ਛਪਾਈਆ॥
ਹਿਰਦੈ ਕਵਲੁ ਪ੍ਰਗਾਸੁ ਉਨਮਨਿ ਲਿਵ ਲਾਈਆ॥
ਜੇ ਕੋ ਕਰੇ ਉਸ ਦੀ ਰੀਸਿ ਸਿਰਿ ਛਾਈ ਪਾਈਆ॥
ਨਾਨਕ ਅਪੜਿ ਕੋਇ ਨ ਸਕਈ ਪੂਰੇ ਸਤਿਗੁਰ ਕੀ ਵਡਿਆਈਆ॥੩੪॥

*(ਸਾਰੰਗ ਵਾਰ ਮ:੪, ੧੨੫੦-੧੭)*

(ਖ) ਸਤਿਗੁਰ ਜੇਵਡੁ ਅਵਰੁ ਨ ਕੋਇ॥ ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ॥
ਜਨਮ ਮਰਣ ਦੂਖ ਤੇ ਰਾਖੈ॥ ਮਾਇਆ ਬਿਖੁ ਫਿਰਿ ਬਹੁੜਿ ਨ ਚਾਖੈ॥੨॥
ਗੁਰ ਕੀ ਮਹਿਮਾ ਕਥਨੁ ਨ ਜਾਇ॥ ਗੁਰੁ ਪਰਮੇਸਰੁ ਸਾਚੈ ਨਾਇ॥
ਸਚੁ ਸੰਜਮੁ ਕਰਣੀ ਸਭੁ ਸਾਚੀ॥ ਸੋ ਮਨੁ ਨਿਰਮਲੁ ਜੋ ਗੁਰ ਸੰਗਿ ਰਾਚੀ॥੩॥

*(ਮਲਾਰ ਮ:੫, ੧੨੭੧-੧੦)*

(ਗ) ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ॥
ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥
ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ॥
ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ॥
ਹਰਿ ਸਤਿਗੁਰੁ ਮੇਲਹੁ ਦਇਆ ਕਰਿ ਜਨੁ ਨਾਨਕੁ ਧੋਵੈ ਪਾਇ॥੨॥

*(ਗਉੜੀ ਵਾਰ ਮ:੪, ੩੧੦-੫)*

(ਘ) ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ॥
ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ॥
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ॥੩॥

*(ਸਿਰੀ ਮ:੫, ੫੨-੧੪)*

(ਙ) ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ॥
ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ॥੩॥

*(ਆਸਾ ਮ:੫, ੩੯੭-੧)*

(ਚ) ਗੁਰ ਕੀ ਮਹਿਮਾ ਕਥਨੁ ਨ ਜਾਇ॥ ਪਾਰਬ੍ਰਹਮੁ ਗੁਰੁ ਰਹਿਆ ਸਮਾਇ॥

*(ਗੋਂਡ ਮ:੫, ੮੬੪-੧੨)*

(ਛ) ਗੁਰ ਕੀ ਮਹਿਮਾ ਬੇਦ ਨ ਜਾਣਹਿ॥ ਤੁਛ ਮਾਤ ਸੁਣਿ ਸੁਣਿ ਵਖਾਣਹਿ॥
ਪਾਰਬ੍ਰਹਮ ਅਪਰੰਪਰ ਸਤਿਗੁਰ ਜਿਸੁ ਸਿਮਰਤ ਮਨੁ ਸੀਤਲਾਇਣਾ॥੧੦॥

*(ਮਾਰੂ ਮ:੫, ੧੦੭੮-੯)*

## ਸਤਿਗੁਰੂ ਦੀ ਮਤ (੪੧੯)

(ੳ) ਗੁਰ ਪੂਰੇ ਪੂਰੀ ਮਤਿ ਹੈ ਅਹਿਨਿਸਿ ਨਾਮੁ ਧਿਆਇ॥
ਹਉਮੈ ਮੇਰਾ ਵਡ ਰੋਗੁ ਹੈ ਵਿਚਹੁ ਠਾਕਿ ਰਹਾਇ॥੨੧॥

*(ਸੂਹੀ ਮ:੩, ੭੫੬-੩)*

(ਅ) ਪੂਰਾ ਗੁਰੁ ਪੂਰੀ ਮਤਿ ਜਾ ਕੀ ਪੂਰਨ ਪ੍ਰਭ ਕੇ ਕਾਮਾ॥
ਗੁਰ ਚਰਨੀ ਲਾਗਿ ਤਰਿਓ ਭਵ ਸਾਗਰੁ ਜਪਿ ਨਾਨਕ ਹਰਿ ਹਰਿ ਨਾਮਾ॥੪॥

*(ਸੋਰਠਿ ਮ:੫, ੬੩੦-੧੩)*

(ੲ) ਸਤਿਗੁਰ ਸਾਚੀ ਸਿਖ ਸੁਣਾਈ॥ ਹਰਿ ਚੇਤਹੁ ਅੰਤਿ ਹੋਇ ਸਖਾਈ॥
ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ ਸਤਿਗੁਰ ਕੈ ਭਾਇ ਪਾਵਣਿਆ॥੧॥

*(ਮਾਝ ਮ:੩, ੧੧੭-੧੯)*

(ਸ) ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ॥
ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ॥੧॥ ਰਹਾਉ॥

*(ਬਿਲਾਵਲੁ ਮ:੩, ੭੯੭-੧੬)*

(ਹ) ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ॥

*(ਗਉੜੀ ਵਾਰ ਮ:੪, ੩੦੫-੧)*

(ਕ) ਗੁਰਿ ਕਹਿਆ ਅਵਰੁ ਨਹੀ ਦੂਜਾ॥ ਕਿਸੁ ਕਹੁ ਦੇਖਿ ਕਰਉ ਅਨ ਪੂਜਾ॥੭॥

*(ਗਉੜੀ ਮ:੧, ੨੨੪-੯)*

(ਖ) ਅਹੰਮੇਵ ਸਿਉ ਮਸਲਤਿ ਛੋਡੀ॥ ਗੁਰਿ ਕਹਿਆ ਇਹੁ ਮੂਰਖੁ ਹੋਡੀ॥
ਇਹੁ ਨੀਘਰੁ ਘਰੁ ਕਹੀ ਨ ਪਾਏ॥ ਹਮ ਗੁਰਿ ਰਾਖਿ ਲੀਏ ਲਿਵ ਲਾਏ॥੬॥

*(ਬਿਭਾਸ ਪ੍ਰਭਾਤੀ ਮ:੫, ੧੩੪੭-੧੫)*

(ਗ) ਗੋਬਿੰਦ ਗੋਬਿੰਦ ਕਰਿ ਹਾਂ॥ ਹਰਿ ਹਰਿ ਮਨਿ ਪਿਆਰਿ ਹਾਂ॥
ਗੁਰਿ ਕਹਿਆ ਸੁ ਚਿਤਿ ਧਰਿ ਹਾਂ॥ ਅਨ ਸਿਉ ਤੋਰਿ ਫੇਰਿ ਹਾਂ॥
ਐਸੇ ਲਾਲਨੁ ਪਾਇਓ ਰੀ ਸਖੀ॥੧॥ ਰਹਾਉ॥

*(ਆਸਾ ਮ:੫, ੪੦੯-੮)*

(ਘ) ਗੁਰਿ ਕਹਿਆ ਸਭੁ ਏਕੋ ਏਕੋ ਅਵਰੁ ਨ ਕੋਈ ਹੋਇਗਾ ਜੀਉ॥੩॥

*(ਮਾਝ ਮ:੫, ੯੯-੧੩)*

(ਙ) ਤਉ ਕੜੀਐ ਜੇ ਕਿਛੁ ਹੋਇ ਧਿਙਾਣੈ॥ ਤਉ ਕੜੀਐ ਜੇ ਭੂਲਿ ਰੰਞਾਣੈ॥
ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ॥ ਤਬ ਕਾੜਾ ਛੋਡਿ ਅਚਿੰਤ ਹਮ ਸੋਤੇ॥੩॥

*(ਭੈਰਉ ਮ:੫, ੧੧੪੦-੬)*

**ਸਤਿਗੁਰੂ ਦੀ ਰੀਸ ਕਰਨ ਵਾਲੇ ਅੰਨ੍ਹੇ ਰਹਿਬਰ (੪੨੦)**

(ੳ) ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ॥
ਦੁਖਿ ਲਗੈ ਘਰਿ ਘਰਿ ਫਿਰੈ ਅਗੈ ਦੂਣੀ ਮਿਲੈ ਸਜਾਇ॥
ਅੰਦਰਿ ਸਹਜੁ ਨ ਆਇਓ ਸਹਜੇ ਹੀ ਲੈ ਖਾਇ॥
ਮਨਹਠਿ ਜਿਸ ਤੇ ਮੰਗਣਾ ਲੈਣਾ ਦੁਖੁ ਮਨਾਇ॥
ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥

*(ਵਡਹੰਸੁ ਵਾਰ ਮ:੩, ੫੮੬-੧੯)*

(ਅ) ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ॥
ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ॥

*(ਸੂਹੀ ਮ:੧, ੭੬੭-੨)*

(ੲ) ਘਰ ਦਰ ਫਿਰਿ ਥਾਕੀ ਬਹੁਤੇਰੇ॥ ਜਾਤਿ ਅਸੰਖ ਅੰਤ ਨਹੀ ਮੇਰੇ॥
ਕੇਤੇ ਮਾਤ ਪਿਤਾ ਸੁਤ ਧੀਆ॥ ਕੇਤੇ ਗੁਰ ਚੇਲੇ ਫੁਨਿ ਹੂਆ॥
ਕਾਚੇ ਗੁਰ ਤੇ ਮੁਕਤਿ ਨ ਹੂਆ॥

*(ਰਾਮਕਲੀ ਮ:੧, ਦਖਣੀ, ੯੩੨-੧੦)*

(ਸ) ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥
ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ॥
ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ॥
ਓਇ ਆਪਿ ਡੁਬੇ ਪਰ ਨਿਦੰਕਾ ਸਗਲੇ ਕੁਲ ਡੋਬੇਨਿ॥
ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ ਬਪੁੜੇ ਕਿਆ ਕਰੇਨਿ॥੨॥

*(ਰਾਮਕਲੀ ਵਾਰ ਮ:੩, ੯੫੧-੭)*

(ਹ) ਗਿਆਨੁ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ ਘਰੇ ਮਸੀਤਿ॥
ਮਖਟੂ ਹੋਇ ਕੈ ਕੰਨ ਪੜਾਏ॥ ਫਕਰੁ ਕਰੇ ਹੋਰੁ ਜਾਤਿ ਗਵਾਏ॥
ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥
ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥

*(ਸਾਰੰਗ ਵਾਰ ਮ:੧, ੧੨੪੫-੧੭)*

(ਕ) ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ॥
ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ॥੯੬॥

*(ਸਲੋਕ ਕਬੀਰ, ੧੩੬੯-੧੧)*

(ਖ) ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥੧੦੪॥

*ਸਲੋਕ ਕਬੀਰ, ੧੩੬੯-੧੯)*

(ਗ) ਜੋ ਡੁਬੰਦੋ ਆਪਿ ਸੋ ਤਰਾਏ ਕਿਨ੍ ਖੇ॥
ਤਾਰੇਦੜੋ ਭੀ ਤਾਰਿ ਨਾਨਕ ਪਿਰ ਸਿਉ ਰਤਿਆ॥੧॥

*(ਮਾਰੂ ਵਾਰ ਮ:੫, ੧੧੦੧-੭)*

(ਘ) ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥
ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥੧॥

*(ਵਾਰ ਮਾਝ ਮ:੧, ੧੩੯-੧੯)*

(ਙ) ਆਪਿ ਨ ਬੁਝਾ ਲੋਕ ਬੁਝਾਈ ਐਸਾ ਆਗੂ ਹੋਵਾ॥
ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ॥
ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ॥

*(ਵਾਰ ਮਾਝ ਮ:੧, ੧੪੦-੧੨)*

(ਚ) ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ॥
ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ॥
ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ॥੩॥

*(ਸਿਰੀ ਮ:੧, ੫੮-੩)*

## ਸਤਿਗੁਰੂ ਦੇ ਸਮਾਨ ਹੋਰ ਕੋਈ ਨਹੀ ਹੈ (੪੨੧)

(ੳ) ਸਤਿਗੁਰੁ ਗਹਿਰ ਗਭੀਰੁ ਹੈ ਸੁਖ ਸਾਗਰੁ ਅਘਖੰਡੁ॥
ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨ ਲਾਗੈ ਡੰਡੁ॥
ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ॥
ਨਾਮੁ ਨਿਧਾਨੁ ਸਤਿਗੁਰਿ ਦੀਆ ਸੁਖੁ ਨਾਨਕ ਮਨ ਮਹਿ ਮੰਡੁ॥੪॥

*(ਸਿਰੀ ਮ:੫, ੫੦-੧)*

(ਅ) ਸਤਿਗੁਰ ਜੇਵਡੁ ਅਵਰੁ ਨ ਕੋਇ॥ ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ॥
ਜਨਮ ਮਰਣ ਦੂਖ ਤੇ ਰਾਖੈ॥ ਮਾਇਆ ਬਿਖੁ ਫਿਰਿ ਬਹੁੜਿ ਨ ਚਾਖੈ॥੨॥

*(ਮਲਾਰ ਮ:੫, ੧੨੭੧-੧੦)*

(ੲ) ਸਤਗੁਰ ਜੇਵਡੁ ਅਵਰੁ ਨ ਕੋਈ ਮਿਲਿ ਸਤਗੁਰ ਪੁਰਖ ਧਿਆਈਐ॥੨॥

*(ਰਾਮਕਲੀ ਮ:੪, ੮੮੧-੧੬)*

(ਸ) ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥
ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥
ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ॥
ਜਿਨਿ ਸਚੋ ਸਚੁ ਬੁਝਾਇਆ॥੪॥

*(ਆਸਾ ਵਾਰ ਮ:੧, ੪੬੫-੨)*

(ਹ) ਗੁਰ ਜੇਵਡੁ ਦਾਤਾ ਕੋ ਨਹੀ ਜਿਨਿ ਦਿਤਾ ਆਤਮ ਦਾਨੁ॥੨॥

*(ਸਿਰੀ ਮ:੫, ੫੨-੬)*

## ਸਤਿਗੁਰੂ ਦੇ ਚਰਣ (੪੨੨)

ਸਤਿਗੁਰੂ ਦੇ ਚਰਣ ਸਤਿਗੁਰਾਂ ਦਾ ਸਬਦ ਹੈ, ਸਤਿਗੁਰਾਂ ਦਾ ਉਪਦੇਸ ਹੈ। ਕੁਝ ਉਦਾਹਰਣ ਪਾਵਨ ਗੁਰਬਾਣੀ ਦੁਆਰਾ ਪ੍ਰਾਪਤ ਹੁੰਦੇ ਹਨ।

(ੳ) ਗੁਰ ਕੇ ਚਰਣ ਹਿਰਦੈ ਵਸਾਇ॥ ਦੁਖ ਦੁਸਮਨ ਤੇਰੀ ਹਤੈ ਬਲਾਇ॥੨॥
ਗੁਰ ਕਾ ਸਬਦੁ ਤੇਰੈ ਸੰਗਿ ਸਹਾਈ॥ ਦਇਆਲ ਭਏ ਸਗਲੇ ਜੀਅ ਭਾਈ॥੩॥

*(ਗਉੜੀ ਮ:੫, ੧੯੦-੧੩)*

(ਅ) ਗੁਰ ਕੇ ਚਰਣ ਰਿਦੈ ਉਰਿ ਧਾਰਿ॥ ਅਗਨਿ ਸਾਗਰੁ ਜਪਿ ਉਤਰਹਿ ਪਾਰਿ॥੨॥

*(ਗਉੜੀ ਮ:੫, ੧੯੨-੨)*

(ੲ) ਗੁਰ ਕੇ ਚਰਣ ਊਪਰਿ ਬਲਿ ਜਾਈ॥
ਦਿਨਸੁ ਰੈਨਿ ਸਾਸਿ ਸਾਸਿ ਸਮਾਲੀ ਪੂਰਨੁ ਸਭਨੀ ਥਾਈ॥ ਰਹਾਉ॥

*(ਸੋਰਠਿ ਮ:੫, ੬੨੮-੪)*

(ਸ) ਸੰਤ ਜਨਹੁ ਸੁਣਿ ਭਾਈਹੋ ਛੂਟਨੁ ਸਾਚੈ ਨਾਇ॥
ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ॥
ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ॥੧॥

*(ਸਿਰੀ ਮ:੫, ੫੨-੧੮)*

(ਹ) ਗੁਰ ਕੇ ਚਰਣ ਮਨ ਮਾਹਿ ਵਸਾਇ॥
ਦੂਖੁ ਅਨ੍ੇਰਾ ਅੰਦਰਹੁ ਜਾਇ॥ ਆਪੇ ਸਾਚਾ ਲਏ ਮਿਲਾਇ॥੨॥

*(ਪ੍ਰਭਾਤੀ ਮ:੩, ੧੩੩੫-੨)*

(ਕ) ਗੁਰ ਕੇ ਚਰਨ ਬਸੇ ਮਨ ਮੇਰੈ॥
ਪੂਰਿ ਰਹਿਓ ਠਾਕੁਰੁ ਸਭ ਥਾਈ ਨਿਕਟਿ ਬਸੈ ਸਭ ਨੇਰੈ॥੧॥ ਰਹਾਉ॥

*(ਸਾਰਗ ਮ:੫, ੧੨੨੧-੫)*

(ਖ) ਗੁਰ ਕੇ ਚਰਨ ਬਸੇ ਰਿਦ ਭੀਤਰਿ ਸੁਭ ਲਖਣ ਪ੍ਰਭਿ ਕੀਨੇ॥
ਭਏ ਕ੍ਰਿਪਾਲ ਪੂਰਨ ਪਰਮੇਸਰ ਨਾਮ ਨਿਧਾਨ ਮਨਿ ਚੀਨੇ॥੧॥

*(ਸੋਰਠਿ ਮ:੫, ੬੧੮-੧੨)*

(ਗ) ਗੁਰ ਕੇ ਚਰਨ ਰਿਦੈ ਉਰਿ ਧਾਰੇ॥ ਅਗਨਿ ਸਾਗਰ ਤੇ ਉਤਰੇ ਪਾਰੇ॥
ਜਨਮ ਮਰਣ ਸਭ ਮਿਟੀ ਉਪਾਧਿ॥ ਪ੍ਰਭ ਸਿਉ ਲਾਗੀ ਸਹਜਿ ਸਮਾਧਿ॥੨॥

*(ਗੋਂਡ ਮ:੫, ੮੬੫-੧੫)*

(ਘ) ਗੁਰ ਕੀ ਮੂਰਤਿ ਮਨ ਮਹਿ ਧਿਆਨੁ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥
ਗੁਰ ਕੇ ਚਰਨ ਰਿਦੈ ਲੈ ਧਾਰਉ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ॥੧॥

*(ਗੋਂਡ ਮ:੫, ੮੬੪-੨)*

(ਙ) ਗੁਰ ਕੇ ਚਰਨ ਲਗੇ ਮਨਿ ਮੀਠੇ॥ ਨਿਰਬਿਘਨ ਹੋਇ ਸਭ ਥਾਂਈ ਵੂਠੇ॥
ਸਭਿ ਸੁਖ ਪਾਏ ਸਤਿਗੁਰ ਤੂਠੇ॥੩॥

*(ਬਿਲਾਵਲ ਮ:੫, ੮੦੧-੧੭)*

(ਚ) ਗੁਰ ਕੇ ਚਰਨ ਰਿਦੈ ਪਰਵੇਸਾ॥ ਰੋਗ ਸੋਗ ਸਭਿ ਦੂਖ ਬਿਨਾਸੇ ਉਤਰੇ ਸਗਲ ਕਲੇਸਾ॥੧॥

*(ਦੇਵਗੰਧਾਰੀ ਮ:੫, ੫੩੧-੧੬)*

(ਛ) ਗੁਰ ਕੇ ਚਰਣ ਵਿਟਹੁ ਬਲਿ ਜਾਉ॥ ਗੁਰ ਕੇ ਗੁਣ ਅਨਦਿਨੁ ਨਿਤ ਗਾਉ॥
ਗੁਰ ਕੀ ਧੂੜਿ ਕਰਉ ਇਸਨਾਨੁ॥ ਸਾਚੀ ਦਰਗਹ ਪਾਈਐ ਮਾਨੁ॥੨॥

*(ਮਲਾਰ ਮ:੫, ੧੨੭੦-੮)*

(ਜ) ਤਿਸੁ ਗੁਰ ਕਉ ਸਦ ਕਰੀ ਨਮਸਕਾਰ॥ ਤਿਸੁ ਗੁਰ ਕਉ ਸਦ ਜਾਉ ਬਲਿਹਾਰ॥
ਸਤਿਗੁਰ ਕੇ ਚਰਨ ਧੋਇ ਧੋਇ ਪੀਵਾ॥ ਗੁਰ ਨਾਨਕ ਜਪਿ ਜਪਿ ਸਦ ਜੀਵਾ॥

*(ਭੈਰਉ ਮ:੫, ੧੧੫੨-੧੮)*

(ਝ) ਸਤਿਗੁਰੂ ਚਰਨ ਜਿਨ੍ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਆ॥੨॥

*(ਸਵਈਏ ਮ:੪ ਕੇ, ੧੩੯੯-੧੨)*

(ਞ) ਮਾਈ ਚਰਨ ਗੁਰ ਮੀਠੇ॥
ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ॥ ਰਹਾਉ॥

*(ਟੋਡੀ ਮ:੫, ੭੧੭-੧੦)*

(ਟ) ਮਾਈ ਗੁਰ ਚਰਣੀ ਚਿਤੁ ਲਾਈਐ॥
ਪ੍ਰਭੁ ਹੋਇ ਕ੍ਰਿਪਾਲੁ ਕਮਲੁ ਪਰਗਾਸੇ ਸਦਾ ਸਦਾ ਹਰਿ ਧਿਆਈਐ॥੧॥ ਰਹਾਉ॥

*(ਦੇਵਗੰਧਾਰੀ ਮ:੫, ੫੨੮-੧੩)*

## ਸਤਿਗੁਰੂ ਦੇ ਪਰਉਪਕਾਰ (੪੨੩)

(ੳ) ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ॥
ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ॥
ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ॥
ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ॥
ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖੁ ਦਰਿਦ੍ਰ ਤਿਨ ਕੇ ਗਇਅ॥
ਸਤਿਗੁਰੂ ਚਰਨ ਜਿਨ੍ ਪਰਸਿਆ੍ ਸੇ ਪਸੁ ਪਰੇਤ ਸੁਰਿ ਨਰ ਭਇਅ॥੨॥

*(ਸਵਈਏ ਮ:੪ ਕੇ, ੧੩੯੯-੯)*

## ਸਤਿਗੁਰੂ ਦੇ ਮਿਲਾਪ ਦੀ ਨਿਸ਼ਾਨੀ (੪੨੪)

(ੳ) ਸਤਿਗੁਰੁ ਮਿਲਿਆ ਜਾਣੀਐ॥ ਜਿਤੁ ਮਿਲਿਐ ਨਾਮੁ ਵਖਾਣੀਐ॥
ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ॥੧੩॥

*(ਸਿਰੀ ਮ:੫, ੭੨-੧੨)*

(ਅ) ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ॥
ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪਿ॥੧੯੯॥

*(ਸਲੋਕ ਕਬੀਰ ੧੩੭੪-੧੩)*

## ਸਤਿਗੁਰੂ ਨਾਨਕ ਦੇਵ ਦਾ ਗੁਰੂ ਕੌਣ ਸੀ ? (੪੨੫)

ਸਤਿਗੁਰੂ ਨਾਨਕ ਦੇਵ ਜੀ ਦਾ ਗੁਰੂ ਵਾਹਿਗੁਰੂ ਆਪ ਹੀ ਸੀ, ਇਸ ਪਰਥਾਇ ਹੇਠ ਲਿਖੇ ਪਾਵਨ ਉਦਾਹਰਣ ਸਾਖੀ ਭਰਦੇ ਹਨ:

(ੳ) ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ॥
ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥੫॥

*(ਸੋਰਠਿ ਮ:੧, ੫੯੯-੫)*

## ਸਤਿਗੁਰੂ ਨਾਨਕ ਦੇਵ ਦਾ ਭੰਡਾਰਾ (੪੨੬)

(ੳ) ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ ਅਟਲੁ ਅਮਰੁ ਨ ਮੁਆ॥
ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ ਫਿਰਿ ਲੇਖਾ ਮੂਲਿ ਨ ਲਇਆ॥੪॥

*(ਸੋਰਠਿ ਮ:੫, ੬੧੨-੧੬)*

(ਅ) ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ॥
ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ ਇਹੁ ਮਨੁ ਹਰਿ ਰੰਗਿ ਰੰਗੇ॥੪॥

*(ਗੂਜਰੀ ਮ:੫, ੪੯੬-੨)*

## ਸਤਿਗੁਰੂ ਨਾਮ ਦਾ ਦਾਤਾ ਹੈ (੪੨੭)

ਹੋਰ ਜਾਣਕਾਰੀ ਪ੍ਰਾਪਤ ਕਰਨ ਪਰਥਾਇ ਦੇਖੋ, "ਸਤਿਗੁਰੂ ਦੀ ਦਾਤਿ"।

(ੳ) ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ॥
ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ॥
ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ॥੩॥

*(ਸਿਰੀ ਮ:੫, ੪੯-੧੦)*

(ਅ) ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ॥
ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ॥
ਧੰਨੁ ਧੰਨੁ ਵਡਭਾਗੀ ਨਾਨਕਾ ਜਿਨਾ ਸਤਿਗੁਰੁ ਲਏ ਮਿਲਾਇ॥੪॥

*(ਸਿਰੀ ਮ:੪, ੪੦-੧੮)*

(ੲ) ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ॥
ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ॥
ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ॥
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ॥੧॥

*(ਰਾਮਕਲੀ ਵਾਰ ਮ:੫, ੯੫੭-੨)*

(ਸ) ਸਤਿਗੁਰ ਦਾਤੈ ਨਾਮੁ ਦਿੜਾਇਆ॥ ਵਡਭਾਗੀ ਗੁਰ ਦਰਸਨੁ ਪਾਇਆ॥
ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ॥੩॥

*(ਮਾਝ ਮ:੪, ੯੬-੨)*

## ਸਤਿਗੁਰੂ ਨਾਲ ਸਿੱਖ ਦਾ ਪਿਆਰ (੪੨੮)

(ੳ) ਸਤਿਗੁਰ ਮਿਤ੍ਰੁ ਮੇਰਾ ਬਾਲ ਸਖਾਈ॥ ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ॥
ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨੁ ਪਲੈ ਜੀਉ॥੪॥

*(ਮਾਝ ਮ:੪, ੯੪-੫)*

(ਅ) ਮੈ ਬਿਨੁ ਗੁਰ ਦੇਖੇ ਨੀਦ ਨ ਆਵੈ॥ ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ॥
ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਜਨ ਨਾਨਕ ਗੁਰ ਮਿਲਿ ਰਹਸੈ ਜੀਉ॥੪॥

*(ਮਾਝ ਮ:੪, ੯੪-੧੧)*

(ੲ) ਹਉ ਸਤਿਗੁਰੁ ਵੇਖਿ ਵਿਗਸੀਆ ਹਰਿ ਨਾਮੇ ਲਗਾ ਪਿਆਰੁ॥
ਕਿਰਪਾ ਕਰਿ ਕੈ ਮੇਲਿਅਨੁ ਪਾਇਆ ਮੋਖ ਦੁਆਰੁ॥੨॥
ਸਤਿਗੁਰੁ ਬਿਰਹੀ ਨਾਮ ਕਾ ਜੇ ਮਿਲੈ ਤ ਤਨੁ ਮਨੁ ਦੇਉ॥
ਜੇ ਪੂਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ ਪੀਏਉ॥੩॥
ਸੁਤਿਆ ਗੁਰੁ ਸਾਲਾਹੀਐ ਉਠਦਿਆ ਭੀ ਗੁਰੁ ਆਲਾਉ॥
ਕੋਈ ਐਸਾ ਗੁਰਮੁਖਿ ਜੇ ਮਿਲੈ ਹਉ ਤਾ ਕੇ ਧੋਵਾ ਪਾਉ॥੪॥

*(ਸੂਹੀ ਮ:੪, ੭੫੮-੧੫)*

(ਸ) ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ॥੧੧॥
ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ॥੧੨॥
ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥੧੩॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥੧੪॥
ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ॥੧੫॥
ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ॥੧੬॥
ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ॥੧੭॥
ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ॥੧੮॥

*(ਸੂਹੀ ਮ:੪, ੭੫੭-੧੭)*

(ਹ) ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ॥੨੫॥
ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ॥੨੬॥
ਪਾਲਾ ਕਕਰੁ ਵਰਫ ਵਰਸੈ ਗੁਰਸਿਖੁ ਗੁਰ ਦੇਖਣ ਜਾਈ॥੨੭॥
ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ ਵਿਚਿ ਅਖੀ ਗੁਰ ਪੈਰ ਧਰਾਈ॥੨੮॥
ਅਨੇਕ ਉਪਾਵ ਕਰੀ ਗੁਰ ਕਾਰਣਿ ਗੁਰ ਭਾਵੈ ਸੋ ਥਾਇ ਪਾਈ॥੨੯॥
ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ॥੩੦॥
ਨਾਨਕ ਕਾ ਜੀਉ ਪਿੰਡੁ ਗੁਰੂ ਹੈ ਗੁਰ ਮਿਲਿ ਤ੍ਰਿਪਤਿ ਆਘਾਈ॥੩੧॥

*(ਸੂਹੀ ਮ:੪, ੭੫੮-੭)*

(ਕ) ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ॥
ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ॥੧॥

*(ਸੂਹੀ ਮ:੪, ੭੫੮-੧੪)*

(ਖ) ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ ਤਿਸੁ ਸਤਿਗੁਰ ਨਾਲਿ ਸਨੇਹਾ॥
ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ॥
ਆਵਣ ਜਾਣਾ ਤਿਸ ਕਾ ਕਟੀਐ ਸਦਾ ਸਦਾ ਸੁਖੁ ਹੋਹਾ॥੨॥

*(ਰਾਮਕਲੀ ਵਾਰ ਮ:੫, ੯੬੦-੧੯)*

(ਗ) ਭੀਖਕ ਪ੍ਰੀਤਿ ਭੀਖ ਪ੍ਰਭ ਪਾਇ॥ ਭੂਖੇ ਪ੍ਰੀਤਿ ਹੋਵੈ ਅੰਨੁ ਖਾਇ॥
... ... ...
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਗੈ॥੨॥
ਬਛਰੇ ਪ੍ਰੀਤਿ ਖੀਰੁ ਮੁਖਿ ਖਾਇ॥ ਹਿਰਦੈ ਬਿਗਸੈ ਦੇਖੈ ਮਾਇ॥
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਇ॥੩॥
ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ॥ ਬਿਨਸਿ ਜਾਇ ਕੂਰਾ ਕਚੁ ਪਾਚਾ॥
ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ॥੪॥

*(ਗਉੜੀ ਗੁਆਰੇਰੀ ਮ:੪, ੧੬੪-੧੩)*

(ਘ) ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥੨॥

*(ਸਿਰੀ ਵਾਰ ਮ:੨, ੮੩-੧੫)*

## ਸਤਿਗੁਰੂ ਨਾਲ ਪ੍ਰਚਾਵਾ (੪੨੯)

'ਪਰਿਚੈ' ਦਾ ਅਰਥ ਹੈ, ਨਜ਼ਦੀਕੀ ਜਾਣ ਪਛਾਣ। ਇਸ ਪਰਥਾਇ ਕੁਝ ਉਦਾਹਰਣਾਂ ਅੰਕਤ ਕੀਤੀਆਂ ਗਈਆਂ ਹਨ।

(ੳ) ਸਤਿਗੁਰਿ ਪਰਚੈ ਹਰਿ ਨਾਮਿ ਸਮਾਨਾ॥
ਜਿਸੁ ਕਰਮੁ ਹੋਵੈ ਸੋ ਸਤਿਗੁਰੁ ਪਾਏ ਅਨਦਿਨੁ ਲਾਗੈ ਸਹਜ ਧਿਆਨਾ॥੧॥ ਰਹਾਉ॥

*(ਬਿਲਾਵਲੁ ਮ:੩, ੭੯੭-੧੦)*

(ਅ) ਸਤਿਗੁਰੁ ਪਰਚੈ ਮਨਿ ਮੁੰਦ੍ਰਾ ਪਾਈ ਗੁਰ ਕਾ ਸਬਦੁ ਤਨਿ ਭਸਮ ਦ੍ਰਿੜਈਆ॥
ਅਮਰ ਪਿੰਡ ਭਏ ਸਾਧੂ ਸੰਗਿ ਜਨਮ ਮਰਣ ਦੋਊ ਮਿਟਿ ਗਈਆ॥੧॥

*(ਬਿਲਾਵਲੁ ਮ:੪, ੮੩੫-੬)*

(ੲ) ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ॥
ਸਤਿਗੁਰ ਪਰਚੈ ਪਰਮ ਪਦੁ ਪਾਈਐ ਸਾਚੈ ਸਬਦਿ ਸਮਾਇ ਲੀਆ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੦-੧੪)*

(ਸ) ਇੰਦ੍ਰੀ ਦਸੇ ਦਸੇ ਫੁਨਿ ਧਾਵਤ ਤ੍ਰੈ ਗੁਣੀਆ ਖਿਨੁ ਨ ਟਿਕਾਵੈਗੋ॥
ਸਤਿਗੁਰ ਪਰਚੈ ਵਸਗਤਿ ਆਵੈ ਮੋਖ ਮੁਕਤਿ ਸੋ ਪਾਵੈਗੋ॥੩॥

*(ਕਾਨੜਾ ਮ:੪, ੧੩੧੦-੭)*

## ਸਤਿਗੁਰੂ ਨਿਮਾਣਿਆ ਦਾ ਮਾਣ ਹੈ (੪੩੦)

(ੳ) ਗੁਰੁ ਪੂਰਾ ਭੇਟਿਓ ਬਡ ਭਾਗੀ ਅੰਤਰਜਾਮੀ ਸੁਘੜੁ ਸੁਜਾਨੁ॥
ਹਾਥ ਦੇਇ ਰਾਖੇ ਕਰਿ ਅਪਨੇ ਬਡ ਸਮਰਥੁ ਨਿਮਾਣਿਆ ਕੋ ਮਾਨੁ॥੧॥

*(ਬਿਲਾਵਲ ਮ:੫, ੮੨੫-੧੪)*

(ਅ) ਸਤਿਗੁਰ ਮੇਰਾ ਤਾਣੁ ਨਿਤਾਣੁ॥ ਸਤਿਗੁਰੁ ਮੇਰਾ ਘਰਿ ਦੀਬਾਣੁ॥

*(ਭੈਰਉ ਮ:੫, ੧੧੪੨-੬)*

(ੲ) ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ॥
ਨਿਮਾਣਿਆ ਗੁਰੁ ਮਾਣੁ ਹੈ ਗੁਰੁ ਸਤਿਗੁਰੁ ਕਰੇ ਸਾਬਾਸਿ॥
ਹਉ ਗੁਰੁ ਸਾਲਾਹਿ ਨ ਰਜਊ ਮੈ ਮੇਲੇ ਹਰਿ ਪ੍ਰਭੁ ਪਾਸਿ॥੨॥

*(ਸਿਰੀ ਮ:੪, ੪੧-੪)*

(ਸ) ਨਿਥਾਵੇ ਕਉ ਗੁਰਿ ਦੀਨੋ ਥਾਨੁ॥ ਨਿਮਾਨੇ ਕਉ ਗੁਰਿ ਕੀਨੋ ਮਾਨੁ॥
ਬੰਧਨ ਕਾਟਿ ਸੇਵਕ ਕਰਿ ਰਾਖੇ॥ ਅੰਮ੍ਰਿਤ ਬਾਨੀ ਰਸਨਾ ਚਾਖੇ॥੩॥

*(ਆਸਾ ਮ:੫, ੩੯੫-੧੮)*

## ਸਤਿਗੁਰੂ ਨੂੰ ਜੈਸਾ ਸੇਵੇ ਤੈਸਾ ਫਲ (੪੩੧)

(ੳ) ਸਤਿਗੁਰ ਤੇ ਖਾਲੀ ਕੋ ਨਹੀ ਮੇਰੈ ਪ੍ਰਭਿ ਮੇਲਿ ਮਿਲਾਏ॥
ਸਤਿਗੁਰ ਕਾ ਦਰਸਨੁ ਸਫਲੁ ਹੈ ਜੇਹਾ ਕੋ ਇਛੇ ਤੇਹਾ ਫਲੁ ਪਾਏ॥

*(ਬਿਲਾਵਲ ਵਾਰ ਮ:੩, ੮੫੦-੯)*

(ਅ) ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ॥
ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ॥
ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ॥੪॥

*(ਸਿਰੀ ਮ:੩,੩੦-੧੮)*

(ੲ) ਸਤਗੁਰ ਸਰਣਿ ਪਰੇ ਤਿਨ ਪਾਇਆ ਮੇਰੇ ਠਾਕੁਰ ਲਾਜ ਰਖਾਈਐ॥
ਇਕਿ ਅਪਣੈ ਸੁਆਇ ਆਇ ਬਹਹਿ ਗੁਰ ਆਗੈ ਜਿਉ ਬਗੁਲ ਸਮਾਧਿ ਲਗਾਈਐ॥

*(ਰਾਮਕਲੀ ਮ:੪, ੮੮੧-੧੭)*

### ਸਤਿਗੁਰੂ ਪਉਣ ਦਾ ਰੂਪ ਹੈ (੪੩੨)

(ੳ) ਪਉਣੁ ਗੁਰੂ ਪਾਣੀ ਪਿਤ ਜਾਤਾ॥ ਉਦਰ ਸੰਜੋਗੀ ਧਰਤੀ ਮਾਤਾ॥
ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ ਖੇਲਾਈ ਹੇ॥੧੦॥

*(ਮਾਰੂ ਮ:੧, ਸੋਲਹੇ, ੧੦੨੧-੨)*

(ਅ) ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥

*(ਜਪੁ, ੮-੧੦)*

### ਸਤਿਗੁਰੂ ਪਾਧਾ ਹੈ (੪੩੩)

(ੳ) ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ॥
ਧੰਨੁ ਧੰਨੁ ਗੁਰੂ ਗੁਰੁ ਸਤਿਗੁਰ ਪਾਧਾ ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ॥੧॥ ਰਹਾਉ॥

*(ਗਉੜੀ ਬੈਰਾਗਣਿ ਮ:੪, ੧੬੮-੩)*

### ਸਤਿਗੁਰੂ ਪਾਰਸ ਹੈ (੪੩੪)

(ੳ) ਮਨ ਸਤਿਗੁਰ ਸਰਨਿ ਧਿਆਵੈਗੋ॥
ਲੋਹਾ ਹਿਰਨੁ ਹੋਵੈ ਸੰਗਿ ਪਾਰਸ ਗੁਨੁ ਪਾਰਸ ਕੋ ਹੋਇ ਆਵੈਗੋ॥੧॥ ਰਹਾਉ॥
ਸਤਿਗੁਰੁ ਮਹਾ ਪੁਰਖੁ ਹੈ ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ॥
ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ ਗੁਰੁ ਸੇਵਕ ਪੈਜ ਰਖਾਵੈਗੋ॥੧॥

*(ਕਾਨੜਾ ਮ:੪, ੧੩੧੧-੭)*

(ਅ) ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ॥
ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ॥੩॥

*(ਸੋਰਠਿ ਮ:੩, ੬੩੮-੧੩)*

(ੲ) ਗੁਰ ਕੈ ਸਬਦਿ ਮਰਹਿ ਪੰਚ ਧਾਤੂ॥ ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ॥
ਪਾਰਸੁ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ॥੭॥

*(ਮਾਰੂ ਮ:੫, ੧੦੭੮-੫)*

(ਸ) ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ॥
ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ॥
ਜਿਨ ਕਉ ਪੂਰਬਿ ਲਿਖਿਆ ਤਿਨ ਸਤਗੁਰੁ ਮਿਲਿਆ ਆਇ॥੪॥

*(ਸਿਰੀ ਮ:੩, ੨੭-੮)*

(ਹ) ਐ ਜੀ ਸਦਾ ਦਇਆਲੁ ਦਇਆ ਕਰਿ ਰਵਿਆ ਗੁਰਮਤਿ ਭ੍ਰਮਨਿ ਚੁਕਾਈ॥
ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਸੰਗਤਿ ਕੀ ਵਡਿਆਈ॥੬॥

*(ਗੂਜਰੀ ਮ:੧, ੫੦੫-੭)*

(ਕ) ਪਾਰਸਿ ਪਰਸਿਐ ਪਾਰਸੁ ਹੋਏ ਜਾ ਤੇਰੈ ਮਨਿ ਭਾਣੈ॥

*(ਧਨਾਸਰੀ ਛੰਤ ਮ:੧, ੬੮੮-੧੭)*

(ਖ) ਪਾਰਸੁ ਭੇਟਿ ਭਏ ਸੇ ਪਾਰਸ ਨਾਨਕ ਹਰਿ ਗੁਰ ਸੰਗਿ ਥੀਏ॥੪॥

*(ਬਸੰਤੁ ਹਿੰਡੋਲ ਮ:੧, ੧੧੭੨-੧)*

(ਗ) ਗੁਰ ਪਾਰਸ ਹਮ ਲੋਹ ਮਿਲਿ ਕੰਚਨੁ ਹੋਇਆ ਰਾਮ॥
ਜੋਤੀ ਜੋਤਿ ਮਿਲਾਇ ਕਾਇਆ ਗੜੁ ਸੋਹਿਆ ਰਾਮ॥

*(ਤੁਖਾਰੀ ਛੰਤ ਮ:੪, ੧੧੧੪-੭)*

## ਸਤਿਗੁਰੂ ਪੂਰਨ ਹੈ, ਉਪਦੇਸ਼ ਭੀ ਪੂਰਨ ਹੈ (੪੩੫)

(ੳ) ਗੁਰ ਪੂਰੇ ਪੂਰੀ ਮਤਿ ਹੈ ਅਹਿਨਿਸਿ ਨਾਮੁ ਧਿਆਇ॥
ਹਉਮੈ ਮੇਰਾ ਵਡਾ ਰੋਗੁ ਹੈ ਵਿਚਹੁ ਠਾਕਿ ਰਹਾਇ॥੨੧॥

*(ਸੂਹੀ ਮ:੩, ੭੫੬-੩)*

(ਅ) ਪੂਰਾ ਗੁਰੁ ਪੂਰੀ ਮਤਿ ਜਾ ਕੀ ਪੂਰਨ ਪ੍ਰਭ ਕੇ ਕਾਮਾ॥
ਗੁਰ ਚਰਨੀ ਲਾਗਿ ਤਰਿਓ ਭਵ ਸਾਗਰੁ ਜਪਿ ਨਾਨਕ ਹਰਿ ਹਰਿ ਨਾਮਾ॥੪॥

*(ਸੋਰਠਿ ਮ:੫, ੬੩੦-੧੩)*

(ੲ) ਗੁਰਿ ਪੂਰੈ ਉਪਦੇਸਿਆ ਨਰਕੁ ਨਾਹਿ ਸਾਧਸੰਗਿ॥੧॥

*(ਗਉੜੀ ਬਾਵਨ ਅਖਰੀ, ਮ:੫, ੨੫੭-੧੭)*

(ਸ) ਗੁਰਿ ਪੂਰੈ ਅਪਨੀ ਕਲ ਧਾਰੀ ਸਭ ਘਟ ਉਪਜੀ ਦਇਆ॥
ਆਪੇ ਮੇਲਿ ਵਡਾਈ ਕੀਨੀ ਕੁਸਲ ਖੇਮ ਸਭ ਭਇਆ॥੧॥

*(ਸੋਰਠਿ ਮ:੫, ੬੧੮-੧੮)*

(ਹ) ਸਾਂਤਿ ਸਹਜ ਗ੍ਰਿਹਿ ਸਦ ਬਸੰਤੁ॥
ਗੁਰ ਪੂਰੇ ਕੀ ਸਰਣੀ ਆਏ ਕਲਿਆਣ ਰੂਪ ਜਪਿ ਹਰਿ ਹਰਿ ਮੰਤੁ॥੧॥ ਰਹਾਉ॥

*(ਬਸੰਤੁ ਮ:੫, ੧੧੮੪-੧੫)*

(ਕ) ਹਰਿ ਮਨਿ ਤਨਿ ਵਸਿਆ ਸੋਈ॥ ਜੈ ਜੈ ਕਾਰੁ ਕਰੇ ਸਭੁ ਕੋਈ॥
ਗੁਰ ਪੂਰੇ ਕੀ ਵਡਿਆਈ॥ ਤਾ ਕੀ ਕੀਮਤਿ ਕਹੀ ਨ ਜਾਈ॥੧॥

*(ਸੋਰਠਿ ਮ:੫, ੬੨੯-੧੪)*

(ਖ) ਪਾਰਬ੍ਰਹਮੁ ਪੂਰਾ ਮੇਰੈ ਨਾਲਿ॥ ਗੁਰਿ ਪੂਰੈ ਪੂਰੀ ਸਭ ਰਾਖੀ ਹੋਏ ਸਰਬ ਦਇਆਲ॥੧॥

*(ਸੋਰਠਿ ਮ:੫, ੬੨੧-੩)*

(ਗ) ਗੁਰਿ ਪੂਰੈ ਪੂਰੀ ਕੀਤੀ॥
ਦੁਸਮਨ ਮਾਰਿ ਵਿਡਾਰੇ ਸਗਲੇ ਦਾਸ ਕਉ ਸੁਮਤਿ ਦੀਤੀ॥੧॥ ਰਹਾਉ॥

*(ਸੋਰਠਿ ਮ:੫, ੬੩੦-੩)*

(ਘ) ਹਰਿ ਰਸੁ ਪੀਵਹੁ ਭਾਈ॥ ਨਾਮੁ ਜਪਹੁ ਨਾਮੋ ਆਰਾਧਹੁ ਗੁਰ ਪੂਰੇ ਕੀ ਸਰਨਾਈ॥ ਰਹਾਉ॥

*(ਸੋਰਠਿ ਮ:੫, ੬੩੦-੮)*

(ਙ) ਗੁਰੁ ਪੂਰਾ ਆਰਾਧੇ॥ ਕਾਰਜ ਸਗਲੇ ਸਾਧੇ॥ ਸਗਲ ਮਨੋਰਥ ਪੂਰੇ॥ ਬਾਜੇ ਅਨਹਦ ਤੂਰੇ॥੧॥

*(ਸੋਰਠਿ ਮ:੫, ੬੨੯-੧)*

(ਚ) ਸੂਖ ਸਹਜ ਆਨੰਦ ਘਣੇ॥
ਗੁਰੁ ਪੂਰਾ ਪੂਰੀ ਜਾ ਕੀ ਬਾਣੀ ਅਨਿਕ ਗੁਣਾ ਜਾ ਕੇ ਜਾਹਿ ਨ ਗਣੇ॥੧॥ ਰਹਾਉ॥

*(ਬਿਲਾਵਲੁ ਮ:੫, ੮੦੫-੧੮)*

(ਛ) ਗੁਰੁ ਪੂਰਾ ਪੂਰੀ ਤਾ ਕੀ ਕਲਾ॥ ਗੁਰ ਕਾ ਸਬਦੁ ਸਦਾ ਸਦ ਅਟਲਾ॥
ਗੁਰ ਕੀ ਬਾਣੀ ਜਿਸੁ ਮਨਿ ਵਸੈ॥ ਦੂਖੁ ਦਰਦੁ ਸਭੁ ਤਾ ਕਾ ਨਸੈ॥੧॥

*(ਪ੍ਰਭਾਤੀ ਮ:੫, ੧੩੩੯-੧੯)*

### ਸਤਿਗੁਰੂ ਬਾਝਹੁ ਗਤਿ ਨਹੀਂ ਹੈ (੪੩੬)

(ੳ) ਐ ਜੀ ਜਨਮਿ ਮਰੈ ਆਵੈ ਫੁਨਿ ਜਾਵੈ ਬਿਨੁ ਗੁਰ ਗਤਿ ਨਹੀ ਕਾਈ॥
ਗੁਰਮੁਖਿ ਪ੍ਰਾਣੀ ਨਾਮੇ ਰਾਤੇ ਨਾਮੇ ਗਤਿ ਪਤਿ ਪਾਈ॥੧॥

*(ਗੂਜਰੀ ਮ:੧, ੫੦੪-੭)*

### ਸਤਿਗੁਰੂ ਬੈਦ ਹੈ (੪੩੭)

(ੳ) ਮੇਰਾ ਬੈਦੁ ਗੁਰੂ ਗੋਵਿੰਦਾ॥ ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ॥੧॥

*(ਸੋਰਠਿ ਮ:੫, ੬੧੮-੩)*

(ਅ) ਸਤਿਗੁਰ ਬਾਝਹੁ ਵੈਦੁ ਨ ਕੋਈ॥ ਆਪੇ ਆਪਿ ਨਿਰੰਜਨੁ ਸੋਈ॥
ਸਤਿਗੁਰ ਮਿਲਿਐ ਮਰੈ ਮੰਦਾ ਹੋਵੈ ਗਿਆਨ ਬੀਚਾਰੀ ਜੀਉ॥੪॥

*(ਮਾਰੂ ਮ:੩, ੧੦੧੬-੧੦)*

### ਸਤਿਗੁਰੂ ਬੋਹਿਥ ਹੈ (੪੩੮)

ਸੱਚਾ ਸਤਿਗੁਰੂ ਭਵ-ਸਾਗਰ ਵਿਚੋਂ ਪਾਰ ਲੰਘਾਉਣ ਵਾਸਤੇ ਜਹਾਜ਼ ਹੈ। ਇਸ ਪਰਥਾਇ ਪਾਵਨ ਗੁਰਬਾਣੀ ਵਿਚੋਂ ਕਈ ਸ਼ਹਾਦਤਾਂ ਪ੍ਰਾਪਤ ਹੁੰਦੀਆਂ ਹਨ:

(ੳ) ਭਵਜਲੁ ਬਿਖਮੁ ਡਰਾਵਣੋ ਨਾ ਕੰਧੀ ਨਾ ਪਾਰੁ॥
ਨਾ ਬੇੜੀ ਨਾ ਤੁਲਹੜਾ ਨਾ ਤਿਸੁ ਵੰਝੁ ਮਲਾਰੁ॥
ਸਤਿਗੁਰੁ ਭੈ ਕਾ ਬੋਹਿਥਾ ਨਦਰੀ ਪਾਰਿ ਉਤਾਰੁ॥੪॥

*(ਸਿਰੀ ਮ:੧, ੫੯-੧੧)*

(ਅ) ਸਤਿਗੁਰੁ ਹੈ ਬੋਹਿਥਾ ਸਬਦਿ ਲੰਘਾਵਣਹਾਰੁ॥
ਤਿਥੈ ਪਵਣੁ ਨ ਪਾਵਕੋ ਨਾ ਜਲੁ ਨਾ ਆਕਾਰੁ॥
ਤਿਥੈ ਸਚਾ ਸਚਿ ਨਾਇ ਭਵਜਲ ਤਾਰਣਹਾਰੁ॥੨॥
ਗੁਰਮੁਖਿ ਲੰਘੇ ਸੇ ਪਾਰਿ ਪਏ ਸਚੇ ਸਿਉ ਲਿਵ ਲਾਇ॥
ਆਵਾ ਗਉਣੁ ਨਿਵਾਰਿਆ ਜੋਤੀ ਜੋਤਿ ਮਿਲਾਇ॥
ਗੁਰਮਤੀ ਸਹਜੁ ਉਪਜੈ ਸਚੇ ਰਹੈ ਸਮਾਇ॥੩॥

*(ਮਾਰੂ ਮ:੧, ੧੦੦੯-੧੩)*

(ੲ) ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ॥ ਕਰਿ ਕਿਰਪਾ ਪਾਰਿ ਉਤਾਰਿਆ॥੧੩॥

*(ਆਸਾ ਵਾਰ ਮ:੧, ੪੭੦-੧੧)*

(ਸ) ਸਚੁ ਕਹਹੁ ਸਚੈ ਘਰਿ ਰਹਣਾ॥ ਜੀਵਤ ਮਰਹੁ ਭਵਜਲੁ ਜਗੁ ਤਰਣਾ॥
ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ ਮਨ ਹਰਿ ਜਪਿ ਪਾਰਿ ਲੰਘਾਇਆ॥੧॥

*(ਮਾਰੂ ਮ:੧, ੧੦੪੦-੧੩)*

(ਹ) ਗੁਰੁ ਬੋਹਿਥੁ ਤਾਰੇ ਭਵ ਪਾਰਿ॥ ਗੁਰ ਸੇਵਾ ਜਮ ਤੇ ਛੁਟਕਾਰਿ॥
ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ॥ ਗੁਰ ਕੈ ਸੰਗਿ ਸਗਲ ਨਿਸਤਾਰਾ॥੩॥

*(ਗੋਂਡ ਮ:੫, ੮੬੪-੧੭)*

(ਕ) ਮਹਾ ਅਗਾਹ ਅਗਨਿ ਕਾ ਸਾਗਰੁ॥ ਗੁਰੁ ਬੋਹਿਥੁ ਤਾਰੇ ਰਤਨਾਗੁਰੁ॥੨॥

*(ਆਸਾ ਮ:੫, ੩੭੭-੭)*

(ਖ) ਹਮ ਅਪਰਾਧੀ ਨਿਰਗੁਨੀਆਰੇ॥ ਨਾ ਕਿਛੁ ਸੇਵਾ ਨਾ ਕਰਮਾਰੇ॥
ਗੁਰੁ ਬੋਹਿਥੁ ਵਡਭਾਗੀ ਮਿਲਿਆ॥ ਨਾਨਕ ਦਾਸ ਸੰਗਿ ਪਾਥਰ ਤਰਿਆ॥੮॥

*(ਰਾਮਕਲੀ ਮ:੫, ੯੧੩-੧੮)*

(ਗ) ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ॥
ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ॥

*(ਬਿਹਾਗੜਾ ਵਾਰ ਮ:੩, ੫੫੨-੧੦)*

(ਘ) ਮਾਇਆ ਮੋਹੁ ਬਿਖਮੁ ਹੈ ਭਾਰੀ॥ ਕਿਉ ਤਰੀਐ ਦੁਤਰੁ ਸੰਸਾਰੀ॥
ਸਤਿਗੁਰੁ ਬੋਹਿਥੁ ਦੇਇ ਪ੍ਰਭੁ ਸਾਚਾ ਜਪਿ ਹਰਿ ਹਰਿ ਪਾਰਿ ਲੰਘਾਵੈ ਜੀਉ॥੪॥

*(ਮਾਰੂ ਮ:੪, ੯੯੮-੪)*

(ਙ) ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ॥
ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ॥
ਧੰਨੁ ਧੰਨੁ ਵਡਭਾਗੀ ਨਾਨਕਾ ਜਿਨਾ ਸਤਿਗੁਰੁ ਲਏ ਮਿਲਾਇ॥੪॥

*(ਸਿਰੀ ਮ:੪, ੪੦-੧੮)*

(ਚ) ਪਤਣਿ ਕੂਕੇ ਪਾਤਣੀ ਵੰਞਹੁ ਧ੍ਰੁਕਿ ਵਿਲਾੜਿ॥
ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ॥੬॥

*(ਮਾਰੂ ਮ:੧, ੧੦੧੫-੧੧)*

(ਛ) ਕਲਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ॥੨॥

*(ਸਵਈਏ ਮ:੫ ਕੇ, ੧੪੦੮-੧੬)*

(ਜ) ਨਾਨਕ ਸਤਿਗੁਰਿ ਬੋਹਿਥੈ ਵਡਭਾਗੀ ਚੜੈ ਤੇ ਭਉਜਲਿ ਪਾਰਿ ਲੰਘਾਇ॥੩੪॥

*(ਸਵਈਏ ਮ:ਤੀਜੇ ਕੇ, ੧੪੧੭-੪)*

## ਸਤਿਗੁਰੂ ਭਾਇ ਚਲਣਾ (੪੩੯)

ਸਤਿਗੁਰੂ ਦੀ ਰਜ਼ਾ ਦੇ ਅਨਕੂਲ ਜੀਵਨ ਬਤੀਤ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਸਤਿਗੁਰੂ ਕਾ ਭਾਣਾ" ਅਤੇ "ਭਾਣਾ"।

(ੳ) ਅਕਥ ਕਥਾ ਕਹੀਐ ਗੁਰ ਭਾਇ॥ ਪ੍ਰਭੁ ਅਗਮ ਅਗੋਚਰੁ ਦੇਇ ਦਿਖਾਇ॥
ਬਿਨੁ ਗੁਰ ਕਰਣੀ ਕਿਆ ਕਾਰ ਕਮਾਇ॥ ਹਉਮੈ ਮੇਟਿ ਚਲੈ ਗੁਰ ਸਬਦਿ ਸਮਾਇ॥੩॥

*(ਬਿਲਾਵਲੁ ਮ:੧, ੭੯੬-੯)*

(ਅ) ਹਉ ਪੂਛਉ ਅਪਨਾ ਸਤਿਗੁਰੁ ਦਾਤਾ ਕਿਨ ਬਿਧਿ ਦੁਤਰੁ ਤਰੀਐ ਰਾਮ॥
ਸਤਿਗੁਰ ਭਾਇ ਚਲਹੁ ਜੀਵਤਿਆ ਇਵ ਮਰੀਐ ਰਾਮ॥
ਜੀਵਤਿਆ ਮਰੀਐ ਭਉਜਲੁ ਤਰੀਐ ਗੁਰਮੁਖਿ ਨਾਮਿ ਸਮਾਵੈ॥

*(ਸੂਹੀ ਛੰਤ ਮ:੪, ੭੭੫-੧੮)*

(ੲ) ਸ੍ਰੀਧਰ ਮੋਹਿਅੜੀ ਪਿਰ ਸੰਗਿ ਸੂਤੀ ਰਾਮ॥
ਗੁਰ ਕੈ ਭਾਇ ਚਲੋ ਸਾਚਿ ਸੰਗੂਤੀ ਰਾਮ॥
ਧਨ ਸਾਚਿ ਸੰਗੂਤੀ ਹਰਿ ਸੰਗਿ ਸੂਤੀ ਸੰਗਿ ਸਖੀ ਸਹੇਲੀਆ॥
ਇਕ ਭਾਇ ਇਕ ਮਨਿ ਨਾਮੁ ਵਸਿਆ ਸਤਿਗੁਰੂ ਹਮ ਮੇਲੀਆ॥

*(ਬਿਲਾਵਲੁ ਮ:੧, ਛੰਤ ੮੪੩-੧੧)*

## ਸਤਿਗੁਰੂ ਭੇਟੇ ਕੀ ਵਡਿਆਈ (੪੪੦)

ਸਤਿਗੁਰੂ ਨੂੰ ਭੇਟਣਾ ਜਾਂ ਸਤਿਗੁਰੂ ਨੂੰ ਮਿਲਣ ਦਾ ਭਾਵ ਹੈ ਕਿ ਸਤਿਗੁਰੂ ਦੇ ਹੁਕਮ ਦੀ ਬਿਨਾ ਕਿਸੇ ਸ਼ੰਕੇ ਤੋਂ ਪਾਲਣਾ ਕਰਨਾ, ਸਤਿਗੁਰੂ ਦੀ ਆਗਿਆ ਵਿਚ ਰਹਿੰਦੇ ਹੋਏ ਜੀਵਨ ਬਤੀਤ ਕਰਨ ਦਾ ਪ੍ਰਣ ਕਰਨਾ, ਸਤਿਗੁਰੂ ਦੇ ਅੱਗੇ ਆਪਾ ਸਮਰਪਣ ਕਰ ਦੇਣਾ।

(ੳ) ਸੰਤ ਜਨਾ ਮਿਲਿ ਭਾਈਆ ਕਟਿਅੜਾ ਜਮਕਾਲੁ॥
ਸਚਾ ਸਾਹਿਬੁ ਮਨਿ ਵੁਠਾ ਹੋਆ ਖਸਮੁ ਦਇਆਲੁ॥
ਪੂਰਾ ਸਤਿਗੁਰੁ ਭੇਟਿਆ ਬਿਨਸਿਆ ਸਭੁ ਜੰਜਾਲੁ॥੧॥

*(ਸਿਰੀ ਮ:੫, ੫੨-੨)*

(ਅ) ਗੁਰੁ ਪੂਰਾ ਜਿਸੁ ਭੇਟਿਆ ਤਾ ਕੈ ਸੁਖਿ ਪਰਵੇਸੁ॥
ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ॥੧॥ ਰਹਾਉ॥

*(ਬਿਲਾਵਲੁ ਮ:੫, ੮੧੪-੧੧)*

(ੲ) ਸਤਿਗੁਰੁ ਮਿਲੈ ਸੁ ਮਰਣੁ ਦਿਖਾਏ॥ ਮਰਣ ਰਹਣ ਰਸੁ ਅੰਤਰਿ ਭਾਏ॥
ਗਰਬੁ ਨਿਵਾਰਿ ਗਗਨ ਪੁਰੁ ਪਾਏ॥੧॥

*(ਗਉੜੀ ਮ:੧, ੧੫੩-੧੪)*

(ਸ) ਜਬ ਤੇ ਸਾਧੂ ਸੰਗਤਿ ਪਾਏ॥ ਗੁਰ ਭੇਟਤ ਹਉ ਗਈ ਬਲਾਏ॥
ਸਾਸਿ ਸਾਸਿ ਹਰਿ ਗਾਵੈ ਨਾਨਕੁ ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ॥੪॥

*(ਮਾਝ ਮ:੫, ੧੦੧-੧੫)*

(ਹ) ਵਿਣੁ ਨਾਵੈ ਦੁਖੁ ਦਰਦੁ ਸਰੀਰਿ॥ ਸਤਿਗੁਰੁ ਭੇਟੇ ਤਾ ਉਤਰੈ ਪੀਰ॥
ਬਿਨੁ ਗੁਰ ਭੇਟੇ ਦੁਖੁ ਕਮਾਇ॥ ਮਨਮੁਖਿ ਬਹੁਤੀ ਮਿਲੈ ਸਜਾਇ॥੩॥

*(ਆਸਾ ਮ:੩, ੩੬੧-੧੬)*

(ਕ) ਸਤਿਗੁਰ ਭੇਟੇ ਕੀ ਵਡਿਆਈ॥ ਜਿਨਿ ਮਮਤਾ ਅਗਨਿ ਤ੍ਰਿਸਨਾ ਬੁਝਾਈ॥
ਸਹਜੇ ਮਾਤਾ ਹਰਿ ਗੁਣ ਗਾਈ॥੨॥

*(ਆਸਾ ਮ:੩, ੪੨੩-੧੧)*

(ਖ) ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ॥
ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ॥
ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ॥੧॥

*(ਸਿਰੀ ਮ:੧, ੫੯-੬)*

(ਗ) ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਇਤ ਉਤ ਸਦਾ ਮੁਕਤੇ॥੮॥

*(ਸਵਯੇ ਸ੍ਰੀ ਮੁਖਬਾਕੁ ਮ:੫, ੧੩੮੬-੧੮)*

(ਘ) ਜਨ ਕੀ ਮਹਿਮਾ ਕੇਤਕ ਬਰਨਉ ਜੋ ਪ੍ਰਭ ਅਪਨੇ ਭਾਣੇ॥
ਕਹੁ ਨਾਨਕ ਜਿਨ ਸਤਿਗੁਰੁ ਭੇਟਿਆ ਸੇ ਸਭ ਤੇ ਭਏ ਨਿਕਾਣੇ॥੪॥

*(ਸੂਹੀ ਮ:੫, ੭੪੮-੬)*

(ਙ) ਇਹੁ ਜਗੁ ਭਰਮਿ ਭੁਲਾਇਆ ਮੋਹ ਠਗਉਲੀ ਪਾਇ॥

ਜਿਨਾ ਸਤਿਗੁਰੁ ਭੇਟਿਆ ਤਿਨ ਨੇੜਿ ਨ ਭਿਟੈ ਮਾਇ॥੬॥

(ਗਉੜੀ ਬੈਰਾਗਣਿ ਮ:੩, ੨੩੩-੧੮)

(ਚ) ਸਤਿਗੁਰੁ ਭੇਟਿਓ ਸਦਾ ਕ੍ਰਿਪਾਲ॥ ਹਰਿ ਸਿਮਰਿ ਸਿਮਰਿ ਕਾਟਿਆ ਭਉ ਕਾਲ॥੩॥

(ਗਉੜੀ ਮ:੫, ੨੦੦-੨)

(ਛ) ਸਤਿਗੁਰਿ ਭੇਟਿਐ ਸੋਝੀ ਪਾਇ॥ ਪਰਪੰਚੁ ਚੂਕੈ ਸਚਿ ਸਮਾਇ॥੧॥

(ਬਿਲਾਵਲੁ ਮ:੩, ਵਾਰ ਸਤ, ੮੪੨-੫)

(ਜ) ਸਤਿਗੁਰੁ ਭੇਟਿਐ ਨਿਰਮਲੁ ਹੋਆ ਅਨਦਿਨੁ ਨਾਮੁ ਵਖਾਣੈ॥
ਏਕੋ ਪੜੈ ਏਕੋ ਨਾਉ ਬੂਝੈ ਦੂਜਾ ਅਵਰੁ ਨ ਜਾਣੈ॥੪॥

(ਸਿਰੀ ਮ:੩, ੬੭-੧੪)

(ਝ) ਸਤਿਗੁਰ ਭੇਟਿਐ ਮਨੁ ਮਰਿ ਰਹੈ ਹਰਿ ਨਾਮੁ ਵਸੈ ਮਨਿ ਆਇ॥
ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ॥
ਚਉਥੈ ਪਦਿ ਵਾਸਾ ਹੋਇਆ ਸਚੈ ਰਹੈ ਸਮਾਇ॥੩॥

(ਮਲਾਰ ਮ:੩, ੧੨੫੮-੬)

(ਟ) ਬਾਝੁ ਗੁਰੂ ਹੈ ਮੋਹੁ ਗੁਬਾਰਾ॥ ਫਿਰਿ ਫਿਰਿ ਡੁਬੈ ਵਾਰੋ ਵਾਰਾ॥
ਸਤਿਗੁਰ ਭੇਟੈ ਸਚੁ ਦ੍ਰਿੜਾਏ ਸਚੁ ਨਾਮ ਮਨਿ ਭਾਇਆ॥੮॥

(ਮਾਰੂ ਮ:੩, ਸੋਲਹੇ, ੧੦੬੮-੧੧)

(ਠ) ਰਾਗਿ ਨਾਦਿ ਮਨੁ ਦੂਜੈ ਭਾਇ॥ ਅੰਤਰਿ ਕਪਟੁ ਮਹਾ ਦੁਖੁ ਪਾਇ॥
ਸਤਿਗੁਰੁ ਭੇਟੈ ਸੋਝੀ ਪਾਇ॥ ਸਚੈ ਨਾਮਿ ਰਹੈ ਲਿਵ ਲਾਇ॥੪॥

(ਪ੍ਰਭਾਤੀ ਮ:੧, ੧੩੪੨-੭)

(ਡ) ਗੁਰ ਦੁਆਰੈ ਹਰਿ ਕੀਰਤਨੁ ਸੁਣੀਐ॥ ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ॥
ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ॥੪॥

(ਮਾਰੂ ਮ:੫, ੧੦੭੫-੩)

(ਢ) ਸਗਲ ਮਨੋਰਥ ਪ੍ਰਭਿ ਕੀਏ ਭੇਟੇ ਗੁਰਦੇਵ॥
ਜੈ ਜੈ ਕਾਰੁ ਜਗਤ ਮਹਿ ਸਫਲ ਜਾ ਕੀ ਸੇਵ॥੧॥

(ਬਿਲਾਵਲੁ ਮ:੫, ੮੧੮-੧੯)

(ਣ) ਸਤਿਗੁਰੁ ਭੇਟੇ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥
ਅੰਜਨੁ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੩॥

(ਸੂਹੀ ਮ:੧, ੭੩੦-੧੫)

(ਤ) ਨ ਸਬਦੁ ਬੂਝੈ ਨ ਜਾਣੈ ਬਾਣੀ॥ ਮਨਮੁਖਿ ਅੰਧੇ ਦੁਖਿ ਵਿਹਾਣੀ॥
ਸਤਿਗੁਰੁ ਭੇਟੇ ਤਾ ਸੁਖੁ ਪਾਏ॥ ਹਉਮੈ ਵਿਚਹੁ ਠਾਕਿ ਰਹਾਏ॥੩॥

(ਧਨਾਸਰੀ ਮ:੩, ੬੬੫-੫)

(ਥ) ਸਤਿਗੁਰੁ ਭੇਟੈ ਤਾ ਫਲੁ ਪਾਏ ਸਚੁ ਕਰਣੀ ਸੁਖ ਸਾਰੁ॥
ਸੇ ਜਨ ਨਿਰਮਲ ਜੋ ਹਰਿ ਲਾਗੇ ਹਰਿ ਨਾਮੇ ਧਰਹਿ ਪਿਆਰੁ॥੩॥

(ਭੈਰਉ ਮ:੩, ੧੧੩੧-੧)

(ਦ) ਕਲਜੁਗਿ ਧਰਮ ਕਲਾ ਇਕ ਰਹਾਏ॥ ਇਕ ਪੈਰਿ ਚਲੈ ਮਾਇਆ ਮੋਹੁ ਵਧਾਏ॥
ਮਾਇਆ ਮੋਹੁ ਅਤਿ ਗੁਬਾਰੁ॥ ਸਤਗੁਰੁ ਭੇਟੈ ਨਾਮਿ ਉਧਾਰੁ॥੪॥

*(ਰਾਮਕਲੀ ਮ:੩, ੮੮੦-੬)*

(ਧ) ਕਹੁ ਨਾਨਕ ਜਾ ਕੇ ਪੂਰਨ ਕਰਮ॥ ਸਤਿਗੁਰ ਭੇਟੇ ਪੂਰਨ ਪਾਰਬ੍ਰਹਮ॥੨॥

*(ਆਸਾ ਮ:੫, ੩੭੮-੧੮)*

(ਨ) ਹਰਿ ਆਪਣੈ ਭਾਣੈ ਸ੍ਰਿਸਟਿ ਉਪਾਈ ਹਰਿ ਆਪੇ ਦੇਇ ਅਧਾਰੁ॥
ਹਰਿ ਆਪਣੈ ਭਾਣੈ ਮਨੁ ਨਿਰਮਲੁ ਕੀਆ ਹਰਿ ਸਿਉ ਲਾਗਾ ਪਿਆਰੁ॥
ਹਰਿ ਕੈ ਭਾਣੈ ਸਤਿਗੁਰੁ ਭੇਟਿਆ ਸਭੁ ਜਨਮੁ ਸਵਾਰਣਹਾਰੁ॥੨॥

*(ਮਲਾਰ ਮ:੩, ੧੨੭੬-੧੫)*

(ਪ) ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ॥ ਸਤਿਗੁਰੁ ਭੇਟੈ ਮੋਖ ਦੁਆਰ॥
ਤਤੁ ਨ ਚੀਨੈ ਮਨਮੁਖੁ ਜਲਿ ਜਾਇ॥ ਦੁਰਮਤਿ ਵਿਛੁੜਿ ਚੋਟਾ ਖਾਇ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੪-੫)*

(ਫ) ਸਭਿ ਜੁਗ ਤੇਰੇ ਕੀਤੇ ਹੋਏ॥ ਸਤਿਗੁਰੁ ਭੇਟੈ ਮਤਿ ਬੁਧਿ ਹੋਏ॥੧॥

*(ਬਸੰਤੁ ਮ:੩, ੧੧੭੬-੧੧)*

(ਬ) ਸਤਿਗੁਰ ਭੇਟਿ ਰਾਮ ਰਸੁ ਪਾਇਆ ਜਨ ਨਾਨਕ ਨਾਮਿ ਉਧਾਰੇ॥

*(ਵਡਹੰਸ ਮ:੪, ੫੭੫-੩)*

(ਭ) ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ॥
ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਇ॥
ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ॥੧॥

*(ਸਿਰੀ ਮ:੩, ੬੮-੪)*

(ਮ) ਸਤਿਗੁਰ ਸੇਵਿ ਨਾਮੁ ਵਸੈ ਮਨਿ ਚੀਤਿ॥
ਗੁਰੁ ਭੇਟੇ ਹਰਿ ਨਾਮੁ ਚੇਤਾਵੈ ਬਿਨੁ ਨਾਵੈ ਹੋਰ ਝੂਠੁ ਪਰੀਤਿ॥੧॥ ਰਹਾਉ॥

*(ਬਿਲਾਵਲ ਮ:੩, ੮੩੨-੧੫)*

(ਯ) ਨਾਮਦੇਉ ਨਾਰਾਇਨੁ ਪਾਇਆ॥ ਗੁਰੁ ਭੇਟਤ ਅਲਖੁ ਲਖਾਇਆ॥੩॥

*(ਗੋਂਡ ਨਾਮਦੇਵ, ੮੭੪-੩)*

(ਰ) ਰੋਗ ਦੋਖ ਗੁਰ ਸਬਦਿ ਨਿਵਾਰੇ॥ ਨਾਮ ਅਉਖਧੁ ਮਨ ਭੀਤਰਿ ਸਾਰੇ॥
ਗੁਰ ਭੇਟਤ ਮਨਿ ਭਇਆ ਅਨੰਦ॥ ਸਰਬ ਨਿਧਾਨ ਨਾਮ ਭਗਵੰਤ॥੨॥

*(ਭੈਰਉ ਮ:੫, ੧੧੪੮-੨)*

(ਲ) ਤਾ ਜਗਿ ਆਇਆ ਜਾਣੀਐ ਸਾਚੈ ਲਿਵ ਲਾਏ॥
ਗੁਰ ਭੇਟੇ ਪਾਰਸੁ ਭਏ ਜੋਤੀ ਜੋਤਿ ਮਿਲਾਏ॥੭॥

*(ਆਸਾ ਮ:੧, ੪੨੧-੯)*

**ਸਤਿਗੁਰੂ ਭੇਟੇ ਤੋਂ ਬਿਨਾ (੪੪੧)**

(ੳ) ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ॥
ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ॥ ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ॥

ਬਿਨੁ ਸਤਿਗੁਰ ਭੇਟੈ ਮਹਾ ਗਰਬਿ ਗੁਬਾਰਿ॥ ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ॥੭੦॥

*(ਰਾਮਕਲੀ ਮ:੧, ਸਿਧ ਗੋਸਟਿ, ੯੪੬-੮)*

(ਅ) ਜਿਨੁ ਕਉ ਗੁਰੁ ਸਤਿਗੁਰੁ ਨਹੀ ਭੇਟਿਆ ਤੇ ਸਾਕਤ ਮੂੜ ਦਿਵਾਨੇ॥
ਤਿਨ ਕੇ ਕਰਮਹੀਨ ਧੁਰਿ ਪਾਏ ਦੇਖਿ ਦੀਪਕੁ ਮੋਹਿ ਪਚਾਨੇ॥੩॥

*(ਗਉੜੀ ਪੂਰਬੀ ਮ:੪, ੧੭੦-੨)*

(ੲ) ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ॥੬॥

*(ਆਸਾ ਮ:੧. ੪੧੩-੨)*

(ਸ) ਬਿਨੁ ਭਾਗਾ ਸਤਿਗੁਰੁ ਨਾ ਮਿਲੈ ਘਰਿ ਬੈਠਿਆ ਨਿਕਟਿ ਨਿਤ ਪਾਸਿ॥
ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ॥
ਬਿਨੁ ਸਤਿਗੁਰ ਭੇਟੇ ਕੰਚਨੁ ਨਾ ਥੀਐ ਮਨਮੁਖੁ ਲੋਹੁ ਬੂਡਾ ਬੇੜੀ ਪਾਸਿ॥੩॥

*(ਸਿਰੀ ਮ:੪, ੪੦-੧੬)*

(ਹ) ਜਹ ਜਹ ਦੇਖਾ ਤਹ ਤਹ ਸੋਈ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ॥
ਹਿਰਦੈ ਸਚੁ ਏਹ ਕਰਣੀ ਸਾਰੁ॥ ਹੋਰੁ ਸਭੁ ਪਾਖੰਡੁ ਪੂਜ ਖੁਆਰੁ॥੬॥

*(ਪ੍ਰਭਾਤੀ ਮ:੧, ੧੩੪੩-੧੬)*

(ਕ) ਹਉਮੈ ਮੈਲਾ ਇਹੁ ਸੰਸਾਰਾ॥ ਨਿਤ ਤੀਰਥਿ ਨਾਵੈ ਨ ਜਾਇ ਅਹੰਕਾਰਾ॥
ਬਿਨੁ ਗੁਰ ਭੇਟੇ ਜਮੁ ਕਰੇ ਖੁਆਰਾ॥੩॥

*(ਗਉੜੀ ਮ:੩, ੨੩੦-੧੧)*

**ਸਤਿਗੁਰੂ ਮਾਨਸਰੋਵਰ ਹੈ (੪੪੨)**

(ੳ) ਗੁਰੁ ਸਰਵਰੁ ਮਾਨ ਸਰੋਵਰੁ ਹੈ ਵਡਭਾਗੀ ਪੁਰਖ ਲਹੰਨ੍ਹਿ॥
ਸੇਵਕ ਗੁਰਮੁਖਿ ਖੋਜਿਆ ਸੇ ਹੰਸੁਲੇ ਨਾਮੁ ਲਹੰਨਿ॥੨॥

*(ਸੂਹੀ ਮ:੩, ੭੫੭-੧)*

(ਅ) ਸਤਿਗੁਰੁ ਸਰਵਰੁ ਰਤਨੀ ਭਰਪੂਰੇ ਜਿਸੁ ਪ੍ਰਾਪਤਿ ਸੋ ਪਾਵੈ॥
ਸਿਖ ਹੰਸ ਸਰਵਰਿ ਇਕਠੇ ਹੋਏ ਸਤਿਗੁਰ ਕੈ ਹੁਕਮਾਵੈ॥
ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ ਖਾਇ ਖਰਚਿ ਰਹੇ ਤੋਟਿ ਨ ਆਵੈ॥
ਸਰਵਰੁ ਹੰਸੁ ਦੂਰਿ ਨ ਹੋਈ ਕਰਤੇ ਏਵੈ ਭਾਵੈ॥
ਜਨ ਨਾਨਕ ਜਿਸ ਦੈ ਮਸਤਕਿ ਭਾਗੁ ਧੁਰਿ ਲਿਖਿਆ ਸੋ ਸਿਖੁ ਗੁਰੂ ਪਹਿ ਆਵੈ॥
ਆਪਿ ਤਰਿਆ ਕੁਟੰਬ ਸਭਿ ਤਾਰੇ ਸਭਾ ਸ੍ਰਿਸਟਿ ਛਡਾਵੈ॥੧॥

*(ਰਾਮਕਲੀ ਵਾਰ ਮ:੫, ੯੬੦-੧੦)*

(ੲ) ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ॥
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ॥੫੩॥

*(ਸਲੋਕ ਫਰੀਦ, ੧੩੮੦-੧੪)*

(ਸ) ਗੁਰੁ ਸਰਵਰੁ ਹਮ ਹੰਸ ਪਿਆਰੇ॥ ਸਾਗਰ ਮਹਿ ਰਤਨ ਲਾਲ ਬਹੁ ਸਾਰੇ॥
ਮੋਤੀ ਮਾਣਕ ਹੀਰਾ ਹਰਿ ਜਸੁ ਗਾਵਤ ਮਨੁ ਤਨੁ ਭੀਨਾ ਹੇ॥੨॥

*(ਮਾਰੂ ਮ:੧, ੧੦੨੭-੧੬)*

### ਸਤਿਗੁਰੂ ਮਾਰ ਕੇ ਜੀਵਾਲ ਦਿੰਦਾ ਹੈ (੪੪੩)

ਮਾਰ ਕੇ ਜੀਵਾਲਣ ਦਾ ਅਰਥ ਹੈ ਕਿ ਸਤਿਗੁਰੂ ਅਪਣੇ ਸਿੱਖ ਨੂੰ ਦੁਨੀਆਵੀ ਅਥਵਾ ਅਨੇਕਾਂ ਪਰਕਾਰ ਦੇ ਪਦਾਰਥਵਾਦੀ ਜੀਵਨ ਵਲੋਂ ਮਾਰ ਕੇ, ਰੂਹਾਨੀ ਜੀਵਨ ਵਿਚ ਪ੍ਰਵੇਸ਼ ਬਖਸ਼ਦਾ ਹੈ ਭਾਵ ਨਵਾਂ ਆਤਮਕ ਜੀਵਨ ਪ੍ਰਦਾਨ ਕਰਦਾ ਹੈ।

(ੳ) ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ॥ ਸਤਿਗੁਰੁ ਮੇਰਾ ਮਾਰਿ ਜੀਵਾਲੈ॥
ਸਤਿਗੁਰੁ ਮੇਰੇ ਕੀ ਵਡਿਆਈ॥ ਪ੍ਰਗਟੁ ਭਈ ਹੈ ਸਭਨੀ ਥਾਈ॥੨॥

*(ਭੈਰਉ ਮ:੫, ੧੧੪੨-੪)*

### ਸਤਿਗੁਰੂ ਰਤਨਾਂ ਦਾ ਸਾਗਰ ਹੈ (੪੪੪)

(ੳ) ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ॥

*(ਆਸਾ ਮ:੧, ੪੩੬-੧੯)*

(ਅ) ਗੁਰੁ ਸਾਗਰੁ ਪੂਰਾ ਭੰਡਾਰ॥ ਊਤਮ ਰਤਨ ਜਵਾਹਰ ਅਪਾਰ॥
ਗੁਰ ਪਰਸਾਦੀ ਦੇਵਣਹਾਰੁ॥ ਨਾਨਕ ਬਖਸੇ ਬਖਸਣਹਾਰੁ॥੪॥

*(ਆਸਾ ਮ:੩, ੩੬੩-੧੮)*

(ੲ) ਗੁਰੁ ਸਾਗਰੁ ਅੰਮ੍ਰਿਤ ਸਰੁ ਜੋ ਇਛੇ ਸੋ ਫਲੁ ਪਾਏ॥
ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ॥
ਗੁਰ ਸੇਵਾ ਸਦਾ ਸੁਖੁ ਹੈ ਜਿਸ ਨੋ ਹੁਕਮੁ ਮਨਾਏ॥੭॥

*(ਮਾਰੂ ਮ:੧, ੧੦੧੧-੧੯)*

(ਸ) ਗੁਰੁ ਸਾਗਰੁ ਰਤਨੀ ਨਹੀ ਤੋਟਿ॥ ਲਾਲ ਪਦਾਰਥ ਸਾਚੁ ਅਖੋਟ॥

*(ਰਾਮਕਲੀ ਮ:੧, ਓਅੰਕਾਰ, ੯੩੩-੭)*

(ਹ) ਖਾਰ ਸਮੁਦ੍ਰੁ ਢੰਢੋਲੀਐ ਇਕੁ ਮਣੀਆ ਪਾਵੈ॥
ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ॥
ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ॥੬॥

*(ਮਾਰੂ ਮ:੧, ੧੦੧੨-੧੦)*

(ਕ) ਸਤਿਗੁਰੁ ਸਾਗਰੁ ਗੁਣ ਨਾਮ ਕਾ ਮੈ ਤਿਸੁ ਦੇਖਣ ਕਾ ਚਾਉ॥
ਹਉ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਦੇਖੇ ਮਰਿ ਜਾਉ॥੬॥

*(ਸੂਹੀ ਮ:੪, ੭੫੯-੧)*

### ਸਤਿਗੁਰੂ ਰਖਿੱਆ ਕਰਦਾ ਹੈ (੪੪੫)

(ੳ) ਜਿਸ ਦਾ ਸਾਹਿਬੁ ਡਾਢਾ ਹੋਇ॥ ਤਿਸ ਨੋ ਮਾਰਿ ਨ ਸਾਕੈ ਕੋਇ॥
ਸਾਹਿਬ ਕੀ ਸੇਵਕੁ ਰਹੈ ਸਰਣਾਈ॥ ਆਪੇ ਬਖਸੇ ਦੇ ਵਡਿਆਈ॥
ਤਿਸ ਤੇ ਊਪਰਿ ਨਾਹੀ ਕੋਇ॥ ਕਉਣੁ ਡਰੈ ਡਰੁ ਕਿਸ ਕਾ ਹੋਇ॥੪॥

*(ਬਿਲਾਵਲੁ ਮ:੩, ੮੪੨-੧੦)*

(ਅ) ਜੋ ਆਇਆ ਸੋ ਸਭੁ ਕੋ ਜਾਸੀ॥ ਦੂਜੈ ਭਾਇ ਬਾਧਾ ਜਮ ਫਾਸੀ॥
ਸਤਿਗੁਰਿ ਰਾਖੇ ਸੇ ਜਨ ਉਬਰੇ ਸਾਚੇ ਸਾਚਿ ਸਮਾਈ ਹੇ॥੧॥

*(ਮਾਰੂ ਮ:੩, ਸੋਲਹੇ, ੧੦੪੭-੨)*

(ੲ) ਸੇ ਜਨ ਸੁਖੀਏ ਸਤਿਗੁਰਿ ਸਚੇ ਲਾਏ॥ ਆਪੇ ਭਾਣੇ ਆਪਿ ਮਿਲਾਏ॥
ਸਤਿਗੁਰਿ ਰਾਖੇ ਸੇ ਜਨ ਉਬਰੇ ਹੋਰ ਮਾਇਆ ਮੋਹ ਖੁਆਰੀ ਹੇ॥੧੨॥

(ਮਾਰੂ ਮ:੩, ਸੋਲਹੇ, ੧੦੫੦-੧੯)

(ਸ) ਬੂਡਤ ਜਗੁ ਦੇਖਿਆ ਤਉ ਡਰਿ ਭਾਗੇ॥ ਸਤਿਗੁਰਿ ਰਾਖੇ ਸੇ ਵਡਭਾਗੇ॥
ਨਾਨਕ ਗੁਰ ਕੀ ਚਰਣੀ ਲਾਗੇ॥੮॥

(ਆਸਾ ਮ:੧, ੪੧੪-੧੩)

(ਹ) ਅਸਥਿਰੁ ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ॥
ਆਪੇ ਨਿਰਮਲੁ ਏਕੁ ਤੂੰ ਹੋਰ ਬੰਧੀ ਧੰਧੈ ਪਾਇ॥
ਗੁਰਿ ਰਾਖੇ ਸੇ ਉਬਰੇ ਸਾਚੇ ਸਿਉ ਲਿਵ ਲਾਇ॥੪॥

(ਸਿਰੀ ਮ:੧, ੫੪-੧੮)

### ਸਤਿਗੁਰੂ ਵਾਸਤੇ ਵੈਰੀ ਮਿਤ੍ਰ ਸਮਾਨ ਹਨ (੪੪੬)

(ੳ) ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ
ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ॥

(ਵਡਹੰਸ ਵਾਰ ਮ:੪, ੫੯੪-੪)

### ਸਤਿਗੁਰੂ ਵਾਹਿਗੁਰੂ ਦਾ ਰੂਪ ਕਦੋਂ ਦਿਖਾਈ ਦਿੰਦਾ ਹੈ? (੪੪੭)

(ੳ) ਕਰਿ ਕਿਰਪਾ ਰਾਖਿਓ ਗੁਰਿ ਸਰਨਾ॥ ਗੁਰਿ ਪਕਰਾਏ ਹਰਿ ਕੇ ਚਰਨਾ॥
ਬੀਸ ਬਿਸੁਏ ਜਾ ਮਨ ਠਹਰਾਨੇ॥ ਗੁਰ ਪਾਰਬ੍ਰਹਮ ਏਕੈ ਹੀ ਜਾਨੇ॥੨॥

(ਰਾਮਕਲੀ ਮ:੫, ੮੮੭-੧੩)

### ਸਤਿਗੁਰੂ ਵਾਲੇ ਬਣਨਾ ਕਿਉਂ ਜ਼ਰੂਰੀ ਹੈ? (੪੪੮)

(ੳ) ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥
ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ॥
ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ॥
ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ਯ ਕਹਿ॥
ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ॥੪॥

(ਸਵਈਏ ਮ:੪ ਕੇ, ੧੩੯੯-੧੬)

### ਸਤਿਗੁਰੂ ਵਿਚੋਲਾ ਹੈ (੪੪੯)

(ੳ) ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ॥
ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ॥
ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ॥
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ॥੧॥

(ਰਾਮਕਲੀ ਵਾਰ ਮ:੫, ੯੫੭-੨

(ਅ) ਬਿਨੁ ਸਾਧੂ ਜੋ ਜੀਵਨਾ ਤੇਤੋ ਬਿਰਥਾਰੀ॥
ਮਿਲਤ ਸੰਗਿ ਸਭਿ ਭ੍ਰਮ ਮਿਟੇ ਗਤਿ ਭਈ ਹਮਾਰੀ॥੧॥

ਜਾ ਦਿਨ ਭੇਟੇ ਸਾਧ ਮੋਹਿ ਉਆ ਦਿਨ ਬਲਿਹਾਰੀ॥
ਤਨੁ ਮਨੁ ਅਪਨੋ ਜੀਅਰਾ ਫਿਰਿ ਫਿਰਿ ਹਉ ਵਾਰੀ॥੧॥ ਰਹਾਉ॥
ਏਤ ਛਡਾਈ ਮੋਹਿ ਤੇ ਇਤਨੀ ਦ੍ਰਿੜਤਾਰੀ॥
ਸਗਲ ਰੇਨ ਇਹੁ ਮਨੁ ਭਇਆ ਬਿਨਸੀ ਅਪਧਾਰੀ॥੨॥
ਨਿੰਦ ਚਿੰਦ ਪਰ ਦੂਖਨਾ ਏ ਖਿਨ ਮਹਿ ਜਾਰੀ॥
ਦਇਆ ਮਇਆ ਅਰੁ ਨਿਕਟਿ ਪੇਖੁ ਨਾਹੀ ਦੂਰਾਰੀ॥੩॥
ਤਨ ਮਨ ਸੀਤਲ ਭਏ ਅਬ ਮੁਕਤੇ ਸੰਸਾਰੀ॥
ਹੀਤ ਚੀਤ ਸਭ ਪ੍ਰਾਨ ਧਨ ਨਾਨਕ ਦਰਸਾਰੀ॥੪॥

*(ਬਿਲਾਵਲੁ ਮ:੫, ੮੧੦-੧੩)*

## ਸਤਿ ਜਨ (੪੫੦)

ਭਾਵ ਸੱਚੇ ਪੁਰਸ਼, ਜੋ ਸਦੀਵੀ ਥਿਰ ਰਹਿਣ ਵਾਲੇ ਹੋਣ, ਜਿਨ੍ਹਾਂ ਦਾ ਵਿਨਾਸ਼ ਨਹੀ ਹੈ।

(ੳ) ਸਤਿ ਤੇ ਜਨ ਜਾ ਕੈ ਰਿਦੈ ਪ੍ਰਵੇਸ॥

*(ਗਉੜੀ ਸੁਖਮਨੀ ਮ:੫, ੨੮੪-੧੮))*

(ਅ) ਸਤਿ ਤੇ ਜਨ ਜਿਨ ਪਰਤੀਤਿ ਉਪਜੀ ਨਾਨਕ ਨਹ ਭਰਮੇਹੁ॥੨॥

*(ਸਾਰੰਗ ਮ:੫, ੧੨੨੬-੯)*

## ਸਤਿਨਾਮ (੪੫੧)

ਸਦੀਵੀ ਥਿਰ ਰਹਣ ਵਾਲਾ ਨਾਮ, ਵਾਹਿਗੁਰੂ ਦਾ ਨਾਮ। ਹੋਰ ਜਾਣਕਾਰੀ ਲਈ ਦੇਖੋ, "ਮੂਲ ਮੰਤ੍ਰ"।

(ੳ) ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥

*(ਮਾਰੂ ਮ:੫, ੧੦੮੩-੧੦)*

(ਅ) ਸਤਿਨਾਮੁ ਪ੍ਰਭ ਕਾ ਸੁਖਦਾਈ॥ ਬਿਸ੍ਵਾਸ ਸਤਿ ਨਾਨਕ ਗੁਰ ਤੇ ਪਾਈ॥੬॥

*(ਗਉੜੀ ਸੁਖਮਨੀ, ਮ:੫, ੨੮੪-੧੭)*

# ਅੰਤਿਕਾ ਨੰ: ੧ (Appendix No. I)

## [THE] ANAND MARRIAGE ACT, 1909 (VII OF 1909)

[The Text of the Act printed here is as on 15-4-1969]

## STATEMENT OF OBJECTS AND REASONS

"The object of the Bill is to set at rest doubts which may be raised of the validity of the marriage rite of the Sikhs called **Anand**.

This form of marriage has long been practised among the Sikhs but there are good reasons to believe that in the absence of a validating enactment, doubts may be thrown upon it and the Sikhs may have to face great difficulties in the future and incur heavy expenses on suits instituted in the Civil Courts. It is also apprehended that in the absence of such law some judicial Officers may be uncertain as to the validity of this orthodox Sikh custom.

It is desirable therefore, that all doubts should be set at rest for the future by passing this enactment which merely validates and accepting the rite by following any new principles". --Gazette of India, 1908, Part V, page 357.

## [THE] ANAND MARRIAGE ACT, 1909 (ACT VII OF 1909)[a]

(22nd October, 1909)

**An Act to remove doubts as to the validity of the marriage ceremony common among the Sikhs, called Anand.**

WHEREAS it is expedient to remove any doubts as to the validity of the marriage ceremony common among the Sikhs, called **Anand**; It is hereby enacted as follows :--

[a] For Report of Select Committee, See Gazette of India, 1908, pt. V; p. 1034; and for Proceedings in Council, see ibid, 1908 Pt. VI, p. 156, and ibid, 1909, Pt. VI, pp. 156, 161 and 165.

This Act has been extended to the new Provinces and merged States by the merged States (Laws) Act, 1949 (59 of 1949), S. 3 (1-1-1950) and to the Union Territories of Manipur, Tripura and Vindhya Pradesh by the Union Territories (Laws) Act, 1950 (30 of 1950), S. 3 (16-4-1950). Vindhya Pradesh now forms part of M.P., see States Reorganisation Act 1956 (37 of 1956), S. 9(1)(e) (1-11-1956).

The Act has been extended to the Union Territory of Dadra and Nagar Haveli by the Dadra and Nagar Haveli (Laws) Regulation 1963 (6 of 1963), S. 2 & first Sch. (w.e.f. 1-7-1965).

1. **Short title and extent**--(1) This Act may be called THE ANAND MARRIAGE ACT, 1909; and

(2) It extends to [a][the whole of India except the State of Jammu and Kashmir]

[a] Substituted for the words "except the territories, which immediately before, Ist November, 1956, were comprised in Part B States" by the Miscellaneous Personal Laws (Extension) Act 1959 (48 of 1959) S. 3 and Sch. I (w.e.f. 1-2-1960). Immediately before 1-11-1956 the following were the Part B States : Hyderabad, Jamu and Kashmir, Madhya Bharat, Mysore, Pepsu, Rajasthan, Saurashtra and Travancore-Cochin.

2. **Validity of Anand marriage**--All marriages which may be or may have been duly solemnized according to the Sikh marriage ceremony called Anand shall be, and shall be deemed to have been with effect from the date of the solemnization of each respectively, good and valid in law.

[Note--"Clause 2 has been recast by us so as to make it cover Anand marriages already solemnized as well as those which may be solemnized hereafter, in order to prevent any doubts being raised as to the validity of such marriages in the past. We have also omitted the reference to the re-marriage also. --Select Comittee Report.]

3. **Exemption of certain marriages from Act.**--Nothing in this Act shall apply to--

(a) any marriage between persons not professing the Sikh religion, or

(b) any marriage which has been judicially declared to be null and void.

4. **Saving of marriages solemnized according to other ceremonies**. --Nothing in this Act shal affect the validity of any marriage duly solemnized according to any other marriage ceremony customary among the Sikhs.

5. **Non-validation of marriages within prohibited degrees**.-- Nothing in this Act shall be deemed to validate any marriage between persons who are related to each other in any degree of consanguinity or affinity which would, according to the customary law of the Sikh, render a marriage between them illegal.

——— 0 ———

Reproduced from : **THE A.I.R. MANUAL**, Vol. Ist, p. 322, (3rd Edition), Nagpur.

# ਅੰਤਿਕਾ ਨੰ: ੨

ਇਸ ਅੰਤਿਕਾ ਵਿਚ ਜਪੁ ਜੀ ਦੇ ਅੰਤਮ ਸਲੋਕ ਦੀ ਵਿਆਖਿਆ ਗੁਰਬਾਣੀ ਦੀ ਟਕਸਾਲ ਦੇ ਅਧੀਨ ਅਤੇ ਅਨੁਕੂਲ ਕੀਤੀ ਗਈ ਹੈ। ਜਿਸ ਦੁਆਰਾ ਇਹ ਨਿਰਣੈ ਕੀਤਾ ਗਇਆ ਹੈ ਕਿ ਪਵਣ ਗੁਰੂ ਕਿਵੇਂ ਹੈ ਅਥਵਾ ਸਤਿਗੁਰੂ ਪਵਣ ਦਾ ਰੂਪ ਕਿਵੇਂ ਹੈ।

## ਜਪੁ-ਅੰਤਮ ਸਲੋਕ

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥

ਅਰਥ:- ਜੀਵਾਂ ਵਾਸਤੇ ਹਵਾ ਗੁਰੂ ਹੈ ਅਤੇ ਪਾਣੀ ਪਿਤਾ ਹੈ। ਧਰਤੀ ਵਡੀ ਮਾਤਾ ਹੈ। ਦਿਨ ਅਤੇ ਰਾਤ ਦੋਵੇਂ ਹੀ ਦਾਈ ਅਤੇ ਦਾਇਆ ਹਨ। ਸਾਰਾ ਸੰਸਾਰ ਇਨ੍ਹਾਂ ਨਾਲ ਖੇਡਦਾ ਹੈ।

ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥

ਅਰਥ:-ਸੰਸਾਰੀ ਖੇਲ ਖੇਡਦਿਆਂ ਜੀਵਾਂ ਦੀਆਂ ਕੀਤੀਆਂ ਹੋਈਆਂ ਚੰਗੀਆਂ ਅਤੇ ਮੰਦੀਆਂ ਕ੍ਰਿਆਵਾਂ ਧਰਮ ਰਾਜ ਪ੍ਰਭੂ ਦੀ ਹਜ਼ੂਰੀ ਵਿਚ ਅੰਤ ਸਮੇਂ ਪੜ੍ਹਕੇ ਸੁਣਾਉਂਦਾ ਹੈ।

ਆਪੋ ਆਪਣੇਂ ਕੀਤੇ ਹੋਏ ਕਰਮਾਂ ਦੇ ਅਨੁਸਾਰ ਕਈ ਜੀਵ ਵਾਹਿਗੁਰੂ ਦੇ ਨੇੜੇ ਪਹੁੰਚ ਜਾਂਦੇ ਹਨ। ਕਈ ਦੂਰ ਹੋ ਜਾਂਦੇ ਹਨ।

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੧॥

ਅਰਥ:-ਜਿਨ੍ਹਾਂ ਪੁਰਸ਼ਾਂ ਨੇ ਸੰਸਾਰ ਵਿਚ ਰਹਿ ਕੇ ਨਾਮ ਸਿਮਰਨ ਕੀਤਾ ਹੈ ਔਰ ਕਰੜੀਆਂ ਘਾਲਾਂ ਨੂੰ ਘਾਲ ਕੇ ਪ੍ਰਭੂ ਦੀ ਹਜ਼ੂਰੀ ਵਿਚ ਗਏ ਹਨ, ਐਸੇ ਪ੍ਰਾਣੀਆਂ ਦੇ ਮੁਖੜੇ ਪ੍ਰਭੂ ਦੀ ਦਰਗਹ ਵਿਚ ਉਜਲੇ ਹੁੰਦੇ ਹਨ ਅਤੇ ਘਣੇਰੀ ਦੁਨੀਆਂ ਓਨ੍ਹਾਂ ਦਾ ਸੰਗ ਕਰਕੇ ਆਵਾਗਵਨ ਤੋਂ ਛੁਟ ਗਈ ਹੈ॥੧॥

ਭਾਵਰਥ:-ਇਹ ਸਲੋਕ ਜਪੁਜੀ ਸਾਹਿਬ ਦਾ ਅੰਤਮ ਸਲੋਕ ਹੈ। ਜਿਸ ਦੁਆਰਾ ਸ੍ਰਿਸ਼ਟੀ ਦੀ ਰਚਨਾ ਤੋਂ ਲੈ ਕੇ ਮੁੜ ਕੇ ਪ੍ਰਭੂ ਵਿਚ ਸਮਾ ਜਾਣ ਦੀ ਕ੍ਰਿਆ ਦਰਸਾਈ ਗਈ ਹੈ। ਜਿੰਦਗੀ ਦਾ ਸੰਪੂਰਣ ਚੱਕਰ ਇਸ ਸਲੋਕ ਵਿਚ ਉਲੀਕਿਆ ਗਿਆ ਹੈ। ਮਾਨਸ ਜੀਵਨ ਗੋਲ ਦਾਇਰੇ ਨੂੰ ਆਸਾਨੀ ਨਾਲ ਸਮਝਣ ਵਾਸਤੇ ਛੇ ਭਾਗਾਂ ਵਿਚ ਵੰਡਿਆ ਹੈ:

੧. ਜਗਤ ਦੀ ਉਪਜ, ੨. ਜਗਤ ਦਾ ਪ੍ਰਬੰਧ ੩. ਜੀਵਾਂ ਦੇ ਕਰਮ ਅਤੇ ਲੇਖਾ ਪੱਤਰ, ੪. ਅੰਤਮ ਨਿਬੇੜਾ, ੫. ਨਾਮ ਦੀ ਮਹਿਮਾ, ੬. ਛੁਟਕਾਰਾ ਅਤੇ ਅਭੇਦਤਾ।

ਉਕਤ ਦਰਸਾਏ ਛੇ ਵਿਸ਼ਿਆਂ ਤੇ ਕ੍ਰਮਵਾਰ ਗੁਰਬਾਣੀ ਦੇ ਅਨੁਕੂਲ ਵਿਆਖਿਆ ਦਾ ਆਰੰਭ ਹੁੰਦਾ ਹੈ:

੧. ਜਗਤ ਦੀ ਉਪਜ: ਜਗਤ ਦੀ ਉਤਪਤੀ ਪਰਥਾਇ ਸਿਧਾਂ ਨੇ ਸਤਿਗੁਰੂ ਨੂੰ ਪ੍ਰਸ਼ਨ ਕੀਤਾ ਕਿ ਸ੍ਰਿਸਟੀ ਦਾ ਮੂਲ ਕੌਣ ਹੈ? ਔਰ ਰਚੀ ਹੋਈ ਸ੍ਰਿਸ਼ਟੀ ਨੂੰ ਮਤਿ (ਸਿਖਿਆ) ਕੌਣ ਦਿੰਦਾ ਹੈ? ਕਿਸ ਵੇਲੇ ਦਿੰਦਾ ਹੈ? ਫੁਰਮਾਨ ਹੈ:

ਕਵਣ ਮੂਲੁ ਕਵਣ ਮਤਿ ਵੇਲਾ॥ ਤੇਰਾ ਕਵਣੁ ਗੁਰੂ ਜਿਸ ਕਾ ਤੂੰ ਚੇਲਾ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੨-੨੬)*

ਹੇ ਬਾਲੇ! ਇਸ ਰਚਨਾ ਦਾ ਮੂਲ (ਮੁਢ) ਕੌਣ ਹੈ? ਇਸ ਨੂੰ ਸਿਖਿਆ ਦੇਣ ਵਾਲਾ (ਗੁਰੂ) ਕੌਣ ਹੈ? ਅਤੇ ਉਹ ਵੇਲਾ ਕਿਹੜਾ ਹੈ, ਜਦੋਂ ਗੁਰੂ ਸਿਖਿਆ ਦਿੰਦਾ ਹੈ? ਔਰ ਤੇਰਾ ਗੁਰੂ ਕੌਣ ਹੈ ਜਿਸ ਦਾ ਤੂੰ ਚੇਲਾ ਹੈਂ? ਉਕਤ ਪ੍ਰਸ਼ਨਾਂ ਦੇ ਉੱਤਰ ਦਿੰਦੇ ਹੋਏ ਹਜ਼ੂਰ ਨੇ ਸਿਧਾਂ ਨੂੰ ਉਤਰ ਦਿੱਤਾ:

ਪਵਨੁ ਆਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੩-੨)*

ਹੇ ਭਾਈ! ਹਵਾ ਸ੍ਰਿਸ਼ਟੀ ਦਾ ਆਰੰਭ ਹੈ। ਭਾਵ ਸਭ ਤੋਂ ਪਹਿਲਾਂ ਪ੍ਰਭੂ ਨੇ ਹਵਾ ਰਚੀ ਹੈ ਅਤੇ ਇਹ ਹਵਾ ਹੀ ਸਿਖਿਆ ਦੇਣ ਵਾਲਾ ਸੱਚਾ ਗੁਰੂ ਹੈ। ਹਵਾ ਤੋਂ ਭਾਵ ਹੈ: ਸ਼ਬਦ, ਆਵਾਜ਼, ਹੁਕਮ। ਤਦੇ ਹੀ ਅਗਲੀ ਤੁਕ ਵਿਚ ਫੁਰਮਾਇਆ ਹੈ "ਸਬਦੁ ਗੁਰੂ" ਹੈ। ਔਰ ਸ਼ਬਦ ਦੀ ਧੁਨੀ ਵਿਚ ਆਪਣੀ ਚੇਤਨ ਸ਼ਕਤੀ ਨੂੰ ਜੋੜਨਾ ਇਕ ਚੇਲਾ ਹੈ, ਸਿਖਿਆ ਗ੍ਰਹਿਣ ਕਰਨਾ ਹੈ। ਇਹ ਵੇਲਾ ਹਰ ਸਮੇਂ ਹੀ ਮੌਜੂਦ ਹੈ। ਜਦੋਂ ਭੀ ਜੀਵ ਚਾਹੇ ਹਵਾ ਦੇ ਰਾਹੀਂ ਬੋਲਕੇ ਸੁਣਕੇ ਸਿਖਿਆ ਪ੍ਰਾਪਤ ਕਰ ਸਕਦਾ ਹੈ। ਤਾਂ ਤੇ ਹਵਾ ਹੀ ਸ੍ਰਿਸਟੀ ਦੀ ਆਰੰਭਕ ਵਸਤੂ ਹੈ। ਔਰ ਹਵਾ ਹੀ ਸਿਖਿਆ ਦੇਣ ਵਾਲਾ ਗੁਰੂ ਹੈ। ਹਵਾ ਹੀ ਸਬਦ ਹੈ। ਇਹੀ ਕਾਰਣ ਹੈ ਕਿ ਹਜ਼ੂਰ ਨੇ ਸਲੋਕ ਦੇ ਮੁਢ ਵਿਚ ਹਵਾ ਨੂੰ ਗੁਰੂ ਕਰਕੇ ਲਿਖਿਆ ਹੈ "ਪਵਣੁ ਗੁਰੂ"। ਵਾਹਿਗੁਰੂ ਨੇ ਪਵਣ ਸਭ ਤੋਂ ਪਹਿਲਾਂ ਥਾਪੀ ਹੈ। ਜਾਂ ਆਖੋ, ਆਪਣਾ ਸ਼ਬਦ ਸਭ ਤੋਂ ਪਹਿਲਾਂ ਰਚਿਆ ਹੈ। ਇਸ ਪਰਥਾਇ ਗੁਰਬਾਣੀ ਵਿਚ ਕੁਝ ਸੰਕੇਤ ਪ੍ਰਾਪਤ ਹੁੰਦੇ ਹਨ:

ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥

*(ਸਿਰੀ ਵਾਰ ਮ:੧, ੧੯-੨੫)*

ਹੇ ਭਾਈ! ਵਾਹਿਗੁਰੂ ਤੋਂ ਹਵਾ ਪੈਦਾ ਹੋਈ ਹੈ। ਹਵਾ ਤੋਂ ਪਾਣੀ ਉਤਪੰਨ ਹੋਇਆ ਹੈ। ਪਾਣੀ ਤੋਂ ਤਿੰਨੇ ਭਵਨਾਂ ਦੀ ਸਾਜਨਾ ਹੋਈ ਹੈ। ਹਰ ਸਰੀਰ ਦੇ ਵਿਚ ਅਪਣੀ ਜੋਤ ਪਾ ਦਿੱਤੀ ਹੈ। ਜਿਸ ਕਰਕੇ ਇਹ ਜੀਵਨ ਵਜੂਦ ਵਿਚ ਆਇਆ ਹੈ। ਇਸ ਪ੍ਰਮਾਣ ਨੂੰ ਖਿਆਲ ਨਾਲ ਵਿਚਾਰਿਆਂ ਇਹ ਨਿਰਣੈ ਹੁੰਦਾ ਹੈ ਕਿ ਪ੍ਰਭੂ ਨੇ ਸਭ ਤੋਂ ਪਹਿਲਾਂ ਪਵਣਾ (ਸਬਦ) ਪੈਦਾ ਕੀਤਾ ਹੈ। ਸਬਦ ਗੁਰੂ ਹੈ ਔਰ ਸਬਦ ਤੋਂ ਪਾਣੀ ਵਜੂਦ ਵਿਚ ਆਇਆ ਹੈ। ਪਾਣੀ ਤੋਂ ਧਰਤੀ (ਤ੍ਰਿਭਵਣ) ਸਾਜੀ ਗਈ ਹੈ। ਪਾਣੀ ਔਰ ਧਰਤੀ ਦੇ ਮਿਲਾਪ ਦੁਆਰਾ ਸਾਰੀ ਉਤਪਤੀ ਹੁੰਦੀ ਹੈ। ਇਸ ਵਾਸਤੇ ਪਾਣੀ ਪਿਤਾ ਔਰ ਧਰਤੀ ਸਾਰਿਆਂ ਦੀ ਵਡੀ ਮਾਤਾ ਹੈ, "ਪਾਣੀ ਪਿਤਾ ਮਾਤਾ ਧਰਤਿ ਮਹਤੁ"।

• ਜੋ ਉਤਪਤੀ ਪਾਣੀ ਔਰ ਧਰਤੀ ਦੇ ਮਿਲਾਪ ਦੁਆਰਾ ਹੁੰਦੀ ਹੈ, ਉਸ ਵਿਚ ਪ੍ਰਭੂ ਦੀ ਜੋਤ ਪ੍ਰਭੂ ਵਲੋਂ ਹੀ ਸਮੋਈ ਜਾਂਦਾ ਹੈ। ਇਹ ਜਗਤ ਦੀ ਰਚਨਾ ਦਾ ਮੂਲ, ਜਿਸ ਵਿਚ ਸਭ ਤੋਂ ਪਹਿਲਾਂ ਪ੍ਰਭੂ ਵਲੋਂ ਗੁਰੂ (ਪਵਨ, ਸ਼ਬਦ) ਦੀ ਸਾਜਨਾ ਹੁੰਦੀ ਹੈ। ਔਰ ਸ਼ਬਦ ਤੋਂ ਜਲ ਪੈਦਾ ਹੁੰਦਾ ਹੈ। ਜਲ ਤੋਂ ਧਰਤੀ ਉਪਜਦੀ ਹੈ। ਧਰਤੀ ਔਰ ਜਲ ਦੇ ਮਿਲਾਪ ਦੁਆਰਾ ਸੰਸਾਰ ਦੀ ਸਾਰੀ ਸਮੱਗਰੀ ਵਜੂਦ ਵਿਚ ਆਉਂਦੀ ਹੈ।

ਪਵਨ ਅਤੇ ਸ਼ਬਦ: ਸ਼ਬਦ ਅਤੇ ਪਵਨ ਇਕ ਹੀ ਵਸਤੂ ਹੈ। ਜਿਥੇ ਸ਼ਬਦ ਹੈ ਉਥੇ ਜੀਵਨ ਹੈ। ਜਿਥੇ ਹਵਾ ਹੈ, ਉਥੇ ਜੀਵਨ ਹੈ। ਤਾਂ ਤੇ ਵਾਹਿਗੁਰੂ ਦਾ ਸ਼ਬਦ ਹੀ ਉਤਪਤੀ ਦਾ ਗੁਰ (ਪ੍ਰਮੁਖ ਆਗੂ) ਹੈ। ਇਸ ਪਰਥਾਇ ਹਜ਼ੂਰ ਫੁਰਮਾਉਂਦੇ ਹਨ:

ਉਤਪਤਿ ਪਰਲਉ ਸਬਦੇ ਹੋਵੈ॥ ਸਬਦੇ ਹੀ ਫਿਰਿ ਓਪਤਿ ਹੋਵੈ॥
ਗੁਰਮੁਖਿ ਵਰਤੈ ਸਭੁ ਆਪੇ ਸਚਾ ਗੁਰਮੁਖਿ ਉਪਾਇ ਸਮਾਵਣਿਆ॥

*(ਮਾਝ ਮ:੩, ੧੧੭-੧੧)*

ਹੇ ਭਾਈ! ਸਾਰੀ ਸ੍ਰਿਸ਼ਟੀ ਦੀ ਉਤਪਤੀ ਵਾਹਿਗੁਰੂ ਦੇ ਸ਼ਬਦ ਦੁਆਰਾ ਹੀ ਹੁੰਦੀ ਹੈ। ਭਾਵ ਹਵਾ ਦੇ ਰਾਹੀਂ ਹੀ ਹੁੰਦੀ ਹੈ। ਹਵਾ ਹੀ ਹੁਕਮ ਹੈ। ਜਿਥੇ ਹਵਾ ਹੈ, ਉਥੇ ਹੁਕਮ ਹੈ। ਇਹੀ ਕਾਰਣ ਹੈ ਕਿ ਹਵਾ ਤੋਂ ਸੱਖਣਾ ਕੋਈ ਅਸਥਾਨ ਭੀ ਨਹੀਂ ਹੈ। ਪਾਤਾਲ ਵਿਚ ਸਾਗਰਾਂ ਦੇ ਥੱਲੇ ਭੀ ਹਵਾ ਮੌਜੂਦ ਹੈ। ਠੋਸ ਲੋਹੇ ਦੇ ਅੰਦਰ ਵਾਰ ਭੀ ਹਵਾ ਹੈ। ਔਰ ਹਵਾ ਹੀ ਉਤਪਤੀ ਦਾ ਕਾਰਣ ਹੈ। ਹਵਾ ਹੀ ਗੁਰੂ ਹੈ। ਔਰ ਗੁਰੂ ਹੀ ਕਰਤਾ ਹੈ। ਗੁਰੂ ਹੀ ਕਰਣਹਾਰ ਹੈ:

ਗੁਰੁ ਕਰਤਾ ਗੁਰੁ ਹੀ ਕਰਣਹਾਰ ਗੁਰਮੁਖਿ ਸਚੀ ਸੋਇ॥
ਗੁਰ ਤੇ ਬਾਹਰਿ ਕਿਛੁ ਨਹੀ ਗੁਰ ਕੀਤਾ ਲੋੜੇ ਸੁ ਹੋਇ॥

*(ਸਿਰੀ ਰਾਗ ਮ:੫, ੫੨-੧੯)*

ਹੇ ਭਾਈ! ਗੁਰੂ ਸ੍ਰਿਸ਼ਟੀ ਦਾ ਸਿਰਜਣਹਾਰ ਹੈ। ਔਰ ਗੁਰੂ ਹਰ ਵਸਤੂ ਨੂੰ ਕਰਨ ਦੀ ਸਮਰੱਥਾ ਰਖਦਾ ਹੈ। ਔਰ ਇਹ ਸਚੀ ਖਬਰ ਗੁਰੂ ਦੀ ਆਗਿਆ ਵਿਚ ਰਹਿ ਕੇ ਪ੍ਰਾਪਤ ਹੁੰਦੀ ਹੈ। ਗੁਰਾਂ ਦੀ ਸ਼ਕਤੀ ਤੋਂ ਬਾਹਰ ਕੋਈ ਭੀ ਵਸਤੂ ਨਹੀਂ ਹੈ। ਜੋ ਕੁਝ ਗੁਰੂ ਕਰਨਾ ਲੋੜਦਾ ਹੈ, ਉਹੀ ਕੁਝ ਅਵੱਸ਼ ਹੁੰਦਾ ਹੈ।

ਗੁਰੂ ਦੀ ਅਵਸਥਾ ਨੂੰ ਬਹੁਤ ਹੀ ਨੇੜੇ ਹੋ ਕੇ ਦਿਮਾਗ ਦੇ ਸਾਰੇ ਖਾਨੇ ਖੋਲ੍ਹਕੇ ਸਮਝਣ ਦੀ ਲੋੜ ਹੈ। ਗੁਰੂ ਸ਼ਬਦ ਹੈ। ਜੋ ਹਰ ਸਮੇਂ ਹਵਾ ਦੇ ਰੂਪ ਵਿਚ ਸਾਡੇ ਹਰ ਪਹਿਲੂ ਤੇ ਵਿਆਪਕ ਹੋ ਰਿਹਾ ਹੈ। ਔਰ ਇਹ ਸ਼ਬਦ ਹੀ ਪ੍ਰਭੂ ਦੀ ਮੁਕੰਮਲ ਸ਼ਕਤੀ ਹੈ। ਸ਼ਬਦ ਹੀ ਪਵਨ ਹੈ। ਸ਼ਬਦ ਹੀ ਗੁਰੂ ਹੈ। ਔਰ ਗੁਰੂ ਹੀ ਪਵਨ ਹੈ। ਪਵਨ ਹੀ ਹੁਕਮ ਹੈ। ਇਸ ਸਾਰੀ ਬਣਤਰ ਨੂੰ ਹੋਰ ਨੀਝ ਦੁਆਰਾ ਨੇੜੇ ਹੋ ਕੇ ਤੱਕਿਆਂ ਇਹ ਪਰਤੱਖ ਨਿਰਣੈ ਉਘੜਕੇ ਸਾਹਮਣੇ ਆ ਜਾਂਦਾ ਹੈ ਕਿ ਕੇਵਲ ਉਹ ਇਕ (੧) ਹੀ ਬੁਨਿਆਦੀ ਸ਼ਕਤੀ ਹੈ। ਜੋ ਭਿੰਨ ਭਿੰਨ ਰੂਪਾਂ ਵਿਚ ਸਾਡੇ ਸਾਹਮਣੇ ਆ ਕੇ ਸਾਡੇ ਸਾਰੇ ਅਰਥ ਸਾਰਦੀ ਹੈ। ਪਵਨ ਭੀ ਉਹੀ ਹੈ, ਸ਼ਬਦ ਭੀ ਉਹੀ ਹੈ, ਗੁਰੂ ਭੀ ਉਹੀ ਹੈ ਅਤੇ ਜੋਤ ਭੀ ਉਹੀ ਹੈ। ਕੇਵਲ ਅੱਖਰਾਂ ਦਾ ਹੀ ਫਰਕ ਹੈ। ਸਾਡੀ ਅਲਪੱਗ ਬੁਧੀ ਇਸ ਉੱਚੀ ਟੀਸੀ ਤੇ ਚੜ੍ਹਨ ਦੇ ਯੋਗ ਨਹੀਂ ਹੈ।

ਤਾਂ ਤੇ ਭਾਈ! ਇਹ ਹਵਾ (ਪਵਨ) ਜੋ ਸਾਡੇ ਹਮੇਸ਼ਾ ਹੀ ਫਿਰਦੀ ਰਹਿੰਦੀ ਹੈ। ਇਸ ਦੇ ਵਿਚ ਸਭ ਕੁਝ ਹੈ। ਗੁਰੂ ਭੀ ਇਸੇ ਦੇ ਵਿਚ ਹੈ। ਗੁਰੂ ਨੂੰ ਥਾਪਣ ਵਾਲਾ ਅਦੁੱਤੀ ਸੁਆਮੀ ਭੀ ਇਸੇ ਦੇ ਵਿਚ ਹੈ। ਪਾਣੀ ਭੀ ਇਸੇ ਵਿਚ ਹੈ। ਕੇਵਲ ਸਤਿਗੁਰੂ ਦੀ ਸਰਣ ਪੈ ਕੇ ਦਿਬ ਦ੍ਰਿਸਟੀ ਨਾਲ ਤੱਕਣ ਦੀ ਖੇਚਲ ਕਰਨੀ ਪਵੇਗੀ। ਇਸ ਪਵਨ ਗੁਰੂ ਦੀ ਬਾਬਤ ਜੋ ਸਾਰੀ ਸ੍ਰਿਸਟੀ ਦਾ ਕਰਤਾ ਹੈ। ਇਸ ਪਰਥਾਇ ਵਡਾ ਢੁਕਵਾਂ ਅਤੇ ਪ੍ਰਮਾਣਿਕ ਸੁਝਾਉ ਹਜ਼ੂਰ ਨੇ ਫੁਰਮਾਇਆ ਹੈ:

ਪਵਨਿ ਪਰੋਇਓ ਸਗਲ ਅਕਾਰਾ ਪਾਵਕ ਕਾਸਟ ਸੰਗੇ॥
ਨੀਰੁ ਧਰਣਿ ਕਰਿ ਰਾਖੇ ਏਕਤ ਕੋਇ ਨ ਕਿਸਹੀ ਸੰਗੇ॥

*(ਸਾਰਗ ਮ:੫, ੧੨੩੫-੧੦)*

ਹੇ ਭਾਈ! ਹਵਾ ਨੇ, ਸ਼ਬਦ ਨੇ, ਗੁਰੂ ਨੇ, ਸਾਰਾ ਦ੍ਰਿਸਟੀ ਮਾਨ ਇਕ ਸੂਤ੍ਰ ਵਿਚ ਪਰੋ ਛਡਿਆ ਹੈ। ਦੇਖ ਅਗਨੀ ਲਕੜੀ ਦੇ ਵਿਚ ਰਹਿੰਦੀ ਹੈ, ਪਾਣੀ ਅਤੇ ਧਰਤੀ (ਮਾਤ ਪਿਤਾ ਦੀ ਨਿਆਂਈ) ਇਕ ਥਾਂ ਹੀ ਇਕੱਠੇ ਕਰ ਰਖੇ ਹਨ। ਸਾਰੇ ਇਕੇ ਥਾਂ ਹੁੰਦੇ ਹੋਏ ਭੀ ਕੋਈ ਭੀ ਕਿਸੇ ਦੇ ਨਾਲ ਇਕੱਠਾ ਨਹੀਂ ਹੈ। ਸਾਰੀਆਂ ਧਾਤੂ ਵਖਰੀਆਂ ਵਖਰੀਆਂ ਹਨ।

ਉਕਤ ਵਾਰਤਾ ਤੋਂ ਇਹ ਨਿਰਣੈ ਹੁੰਦਾ ਹੈ ਕਿ ਸਾਰੀ ਸ੍ਰਿਸਟੀ ਦਾ ਗੁਰੂ ਹਵਾ (ਸ਼ਬਦ) ਹੀ ਹੈ, ਪਾਣੀ ਪਿਤਾ ਹੈ, ਧਰਤੀ ਮਾਤਾ ਹੈ। ਜਿਥੋਂ ਅਸੀਂ ਪੈਦਾ ਹੁੰਦੇ ਹਾਂ। ਔਰ ਸਾਨੂੰ ਹਰ ਪ੍ਰਕਾਰ ਦੀ ਸਿਖ ਮਤ ਪ੍ਰਾਪਤ ਹੁੰਦੀ ਹੈ।

੨. ਜਗਤ ਦਾ ਪ੍ਰਬੰਧ: ਪ੍ਰਭੂ ਨੇ ਅਪਣੇ ਨਿਜ਼ਾਮ ਨੂੰ ਕਾਇਮ ਰਖਣ ਵਾਸਤੇ ਜਿਥੇ ਹੋਰ ਅਨੇਕਾਂ ਵਡੇ ਛੋਟੇ ਪ੍ਰਬੰਧ ਕੀਤੇ ਹੋਏ ਹਨ। ਉਥੇ ਹੀ ਸਭ ਤੋ ਵਡਾ ਪ੍ਰਬੰਧ ਦਿਨ ਅਤੇ ਰਾਤ ਬਣਾਏ ਹੋਏ ਹਨ। ਦਿਨ ਦੇ ਸਮੇਂ ਸਾਰੇ ਜੀਵ ਜੰਤੂ ਆਪਣੀ ਉਪਜੀਵਕਾ ਦੀ ਭਾਲ ਵਿਚ ਰੁੱਝੇ ਰਹਿੰਦੇ ਹਨ। ਸਵੇਰ ਤੋਂ ਲੈਕੇ ਸ਼ਾਮ ਤੱਕ ਆਪਣੇ ਆਪਣੇ ਕਾਰੋਬਾਰ ਵਿਚ ਮਸਤ ਹੋਏ ਰਹਿੰਦੇ ਹਨ। ਦਿਨ ਦਾ ਚਾਨਣ ਇਕ ਖਿਡਾਵੇ ਦੀ ਨਿਆਂਈ ਜੀਵਾਂ ਨੂੰ ਨਚਾਉਂਦਾ ਅਤੇ ਖਡਾਉਂਦਾ ਹੈ। ਔਰ ਰਾਤ੍ਰੀ ਇਕ ਦਾਈ ਦੇ ਰੂਪ ਵਿਚ ਸਾਰੇ ਜੀਵਾਂ ਨੂੰ ਨਿੰਦ੍ਰਾ ਦੀ ਲਪੇਟ ਵਿਚ ਲੈਕੇ ਆਰਾਮ ਕਰਵਾਉਂਦੀ ਹੈ। ਹਜ਼ੂਰ ਨੇ ਫੁਰਮਾਨ ਕੀਤਾ ਹੈ:

ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥

ਇਥੇ ਖੇਲਣ ਦਾ ਅਰਥ ਹੈ ਆਪਣੀ ਰੁਜ਼ਗਾਰੀ ਵਾਸਤੇ ਸੰਸਾਰੀ ਵਿਹਾਰ ਕਰਨੇ। ਜਿਨ੍ਹਾਂ ਵਿਚ ਚੰਗੇ ਕਰਮ ਜੀਵ ਕਰਦਾ ਹੀ ਰਹਿੰਦਾ ਹੈ। ਸਤਿਗੁਰੂ ਜੀ ਨੇ ਮਾਰੂ ਸੋਲਹੇ ਵਿਚ ਫੁਰਮਾਇਆ ਹੈ:

ਪਉਣੁ ਗੁਰੂ ਪਾਣੀ ਪਿਤ ਜਾਤਾ॥ ਉਦਰ ਸੰਜੋਗੀ ਧਰਤੀ ਮਾਤਾ॥
ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ ਖੇਲਾਈ ਹੇ॥

*(ਮ:੧, ੧੦੨੧-੩)*

ਭਾਈ ਗੁਰਦਾਸ ਜੀ ਨੇ ਭੀ ਆਪਣੀਆਂ ਵਾਰਾਂ ਵਿਚ ਇਨ੍ਹਾਂ ਖਿਆਲਾਂ ਦੀ ਸ਼ਹਾਦਤ ਭਰੀ ਹੈ। ਭਾਈ ਸ਼ਾਹਿਬ ਲਿਖਦੇ ਹਨ ਕਿ ਪ੍ਰਭੂ ਨੇ ਸ੍ਰਿਸ਼ਟੀ ਦੇ ਪ੍ਰਬੰਧ ਨੂੰ ਕਿਵੇਂ ਆਪਣੇ ਸੂਤ੍ਰ ਵਿਚ ਸੂਤਿਆ ਹੈ:

ਪਵਣ ਗੁਰੂ ਗੁਰੁ ਸਬਦੁ ਹੈ ਰਾਗ ਨਾਦ ਵੀਚਾਰਾ॥
ਮਾਤ ਪਿਤਾ ਜਲੁ ਧਰਤ ਹੈ ਉਤਪਤ ਸੰਸਾਰਾ॥
ਦਾਈ ਦਾਇਆ ਰਾਤਿ ਦਿਹੁ ਵਰਤੇ ਵਰਤਾਰਾ॥
ਸਿਵ ਸਕਤੀ ਦਾ ਖੇਲੁ ਮੇਲੁ ਪਰਕਿਰਤਿ ਪਸਾਰਾ॥

*(ਵਾਰ, ੨/੧੯)*

ਸਾਰੀ ਪ੍ਰਕ੍ਰਿਤੀ ਦੇ ਵਿਚ ਪ੍ਰਭੂ ਨੇ ਦੋ ਪ੍ਰਕਾਰ ਦਾ ਪਸਾਰਾ ਪਸਾਰਕੇ ਖੇਲ ਰਚਾਇਆ ਹੋਇਆ ਹੈ। ਇਕ ਪਾਸੇ ਆਪਣਾ ਨਾਮ ਹੈ, ਦੂਜੇ ਪਾਸੇ ਮਾਇਆ ਹੈ। ਸਾਰੇ ਜੀਵ ਇਨਾਂ ਦੋਹਾਂ ਖੇਲਾਂ ਵਿਚ ਹੀ ਮਸਤ ਹੋ ਕੇ ਲਗੇ ਹੋਏ ਹਨ।

੩. ਜੀਵਾਂ ਦੇ ਕਰਮ ਅਤੇ ਲੇਖਾ ਪੱਤਰ: ਦਿਨ ਰਾਤ ਦੀ ਖੇਲ ਦੇ ਦੌਰਾਨ ਜੀਵ ਜੋ ਕੁਝ ਭੀ ਚੰਗੇ ਮੰਦੇ ਕਰਮ ਕਰਦਾ ਹੈ। ਵਾਹਿਗੁਰੂ ਦਾ ਪਵਿੱਤ੍ਰ ਨਿਯਮ (ਧਰਮ) ਉਸ ਦੇ ਅੰਗ–ਸੰਗ ਰਹਿ ਕੇ ਸਭ ਕਰਮਾਂ ਨੂੰ ਵਾਚਦਾ ਹੈ। ਔਰ ਅੰਤ ਦੇ ਸਮੇਂ ਵਾਹਿਗੁਰੂ ਦੀ ਹਜ਼ੂਰੀ ਵਿਚ ਜੋ ਚੰਗਿਆਈਆਂ ਬੁਰੀਆਈਆਂ ਜੀਵ ਨੇ ਰਾਤ ਦਿਵਸ ਦੇ ਖੇਲ ਦੇ ਸਮੇਂ ਕੀਤੀਆਂ ਹਨ, ਪੜ੍ਹਕੇ ਸੁਣਾਉਂਦਾ ਹੈ। ਜੀਵ ਦੇ ਕੀਤੇ ਕਰਮਾਂ ਦੇ ਅਨੁਕੂਲ ਵਿਚਾਰ ਹੁੰਦੀ ਹੈ, ਵਡਾ ਨਿਆਂਉ ਵਰਤਦਾ ਹੈ। ਚੰਗੇ ਕਰਮ ਕਰਨ ਵਾਲੇ ਪ੍ਰਭੂ ਦੇ ਨੇੜੇ ਹੋ ਜਾਂਦੇ ਹਨ। ਕਈ ਮੰਦੇ ਕਰਨ ਵਾਲਿਆਂ ਦੀ ਪ੍ਰਭੂ ਨਾਲੋਂ ਵਿਥ ਪੈ ਜਾਂਦੀ ਹੈ।

੪. ਅੰਤਮ ਨਿਬੇੜਾ: ਸਾਰਾ ਸੰਸਾਰ ਕਰਮਾਂ ਦੀ ਖੇਲ ਸਾਰੀ ਆਯੂ ਹੀ ਖੇਡਦਾ ਰਹਿੰਦਾ ਹੈ। ਇਹ ਕਰਮਾਂ ਦੀ ਗਤੀ ਵਡੀ ਪਰਬਲ ਚੀਜ਼ ਹੈ। ਇਨ੍ਹਾਂ ਕਰਮਾਂ ਸਦਕਾ ਹੀ ਜੀਵ ਕਰਮ ਖੰਡ ਤਕ ਰਸਾਈ ਕਰਦਾ ਹੈ। ਜਿਥੇ ਅਪੜਕੇ ਇਸ ਨੂੰ ਪ੍ਰਭੂ ਦੀ ਬਖਸ਼ਸ਼ ਦਾ ਅਵਸਰ ਪ੍ਰਾਪਤ ਹੁੰਦਾ ਹੈ। ਔਰ ਕਰਮਾਂ ਦਾ ਸਦਕਾ ਹੀ ਜੀਵ ਰਸਾਤਲ ਵਿਚ ਧੱਕਿਆ ਜਾਂਦਾ ਹੈ। ਚਉਰਾਸੀਹ ਦੇ ਗੇੜ ਵਿਚ ਪੈ ਕੇ ਲੰਮੇਂ ਸਮੇਂ ਲਈ ਪ੍ਰਭੂ ਨਾਲੋਂ ਵਿਥ ਪੈ ਜਾਂਦੀ ਹੈ: "ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ"।

ਅੰਤਮ ਨਿਬੇੜੇ ਵੇਲੇ ਨਿਰੋਲ ਜੀਵ ਦੇ ਕੀਤੇ ਕਰਮਾਂ ਦੇ ਅਨੁਸਾਰ ਹੀ ਵਿਚਾਰ ਹੁੰਦੀ ਹੈ:

ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥

*(ਜਪੁ, ੭–੧੮)*

ਕਰਮ ਜੀਵ ਨੂੰ ਕਰਮ ਖੰਡ ਵਿਚ ਲੈ ਜਾਂਦੇ ਹਨ। ਨਾਮ ਸਿਮਰਨ ਸਭ ਤੋਂ ਸ਼੍ਰੋਮਣੀ ਕਰਮ ਹੈ। ਕਰਮ ਖੰਡ ਨੂੰ ਬਖਸ਼ਿਸ਼ ਦੀ ਅਵਸਥਾ ਭੀ ਆਖਿਆ ਜਾਂਦਾ ਹੈ। ਇਸ ਤੋਂ ਅਗੇ ਸੱਚੇ ਦਰਬਾਰ (ਸਚਖੰਡ) ਵਿਚ ਜਾਣ ਵਾਸਤੇ ਬਖਸ਼ਿਸ਼ ਦੀ ਲੋੜ ਹੈ।

੫. ਨਾਮ ਦੀ ਮਹਿਮਾ: ਜਿਨ੍ਹਾਂ ਪੁਰਸ਼ਾਂ ਨੇ ਕਰੜੀ ਘਾਲਣਾ ਘਾਲ ਕੇ ਪ੍ਰਭੂ ਦਾ ਨਾਮ ਸਿਮਰਨ ਕੀਤਾ ਹੈ, ਪ੍ਰੇਮਾ ਭਗਤੀ ਕੀਤੀ ਹੈ; ਉਨ੍ਹਾਂ ਤੇ ਪ੍ਰਭੂ ਦੀ ਬਖਸ਼ਿਸ਼ ਹੁੰਦੀ ਹੈ। ਕਿਉਂ ਕਿ ਪ੍ਰਭੂ ਦੀ ਹਜ਼ੂਰੀ ਫੈਸਲੇ ਵਾਲੇ ਦਿਨ ਸੇਵਾ, ਸਿਮਰਨ, ਪ੍ਰੇਮਾ ਭਗਤੀ ਦੀ ਵਡੀ ਗੰਭੀਰ ਮਿਹਨਤ ਕਰਕੇ ਹੀ ਬਖਸ਼ਿਸ਼ ਦੇ ਦਰ ਤਕ ਰਸਾਈ ਹੁੰਦੀ ਹੈ। ਔਰ ਨਾਮ ਸਿਮਰਨ ਹੀ ਐਸੀ ਕਮਾਈ ਹੈ ਜਿਸ ਦੇ ਕੀਤਿਆਂ ਜੀਵ ਬਖਸ਼ਿਸ਼ ਦੇ ਬੂਹੇ ਤੱਕ ਅਪੜਦਾ ਹੈ।

੬. ਛੁਟਕਾਰਾ: ਸਭ ਤੋਂ ਵਡਾ ਬੰਧਨ ਆਵਾਗਵਨ ਹੈ। ਇਹ ਬੰਧਨ ਦਿਵਸ ਰੈਣ ਦੀ ਸੰਸਾਰੀ ਖੇਲ ਖੇਲ੍ਹਣੇ ਕਰਕੇ ਪੈਂਦਾ ਹੈ। ਛੁਟਕਾਰਾ ਪ੍ਰਭੂ ਦਾ ਨਾਮ ਵਡੀ ਮਸ਼ੱਕਤ ਅਤੇ ਘਾਲ ਕਮਾਈ ਨਾਲ ਜਪਿਆਂ ਹੀ ਪਾ ਸਕੀਦਾ ਹੈ। ਧਰਤੀ ਮਾਤਾ ਤੇ ਰਹਿੰਦਿਆਂ ਹੋਇਆਂ, ਧਰਤੀ ਵਾਂਗੂ ਨੀਵੇਂ ਹੋ ਕੇ ਰਹਿਣਾ, ਪਾਣੀ ਵਾਂਗੂ ਨਿਰਮਲ ਰਹਿਣਾ, ਔਰ ਹਵਾ ਵਾਂਗੂ ਹਰ ਸਮੇਂ ਹਰ ਥਾਂ ਤੇ ਪ੍ਰਭੂ ਦੇ ਸਬਦ ਨੂੰ ਅਥਵਾ ਸੱਚੇ ਸਤਿਗੁਰੂ ਦੇ ਹੁਕਮਾਂ ਦੀ ਪਾਲਣਾ ਕਰਨੀ, ਐਸਾ ਕੀਤਿਆਂ ਫੈਸਲੇ ਵੇਲੇ ਪ੍ਰਭੂ ਦੇ ਨੇੜੇ ਹੋ ਜਾਈਦਾ ਹੈ। ਕੂੜ ਦੀ ਪਾਲਾ ਟੁੱਟ ਜਾਂਦੀ ਹੈ। ਸਚਿਆਰੇ ਬਣ ਕੇ ਪ੍ਰਭੂ ਦੇ ਦਰਬਾਰ ਵਿਚ, ਉਜਲੇ ਚਿਹਰੇ ਜਾਣ ਦੀ ਅਵਧੀ ਬਣ ਆਉਂਦੀ ਹੈ। ਐਸੇ ਨਾਮ ਰਸੀਆਂ ਦੇ ਸੰਗੀ ਸਾਥੀ ਭੀ ਆਵਾਗਵਨ ਤੋ ਛੁਟਕਾਰਾ ਪਾ ਲੈਂਦੇ ਹਨ।

ਸਾਰ: ਇਹ ਜਪੁ ਜੀ ਸਾਹਿਬ ਦੀ ਬਾਣੀ ਦਾ ਅੰਤਮ ਸਲੋਕ ਹੈ। ਜਿਸ ਵਿਚ ਜਗਤ ਦੀ ਰਚਨਾ, ਜਗਤ ਦਾ ਪ੍ਰਬੰਧ, ਜੀਵਾਂ ਦੇ ਚੰਗੇ ਮੰਦੇ ਕਰਮ ਅਤੇ ਲੇਖਾ ਪੱਤਰ, ਅੰਤਮ ਨਿਬੇੜਾ, ਨਾਮ ਸਿਮਰਨ ਦੀ ਮਹਿਮਾ ਅਤੇ ਸਿਮਰਨ ਦੁਆਰਾ ਸਚਿਆਰੇ ਬਣ ਕੇ ਕੂੜ ਦੀ ਪਾਲ ਨੂੰ ਤੋੜ ਕੇ ਆਵਾਗਵਨ ਤੋਂ ਛੁਟਕਾਰਾ ਅਤੇ ਰਚਨਹਾਰ ਵਿਚ ਅਭੇਦਤਾ ਬਾਰੇ ਮੁਕੰਮਲ ਜੀਵਨ ਜੁਗਤੀ ਦਰਸਾਈ ਗਈ ਹੈ। ਜੋ ਗੁਰਾਂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦੀ ਹੈ। ਸੱਚਾ ਸਤਿਗੁਰੂ ਹਰ ਸਮੇਂ, ਹਰ ਥਾਂ ਤੇ ਮੌਜੂਦ ਹੈ। ਕੇਵਲ ਪੰਜਾਂ (ਪੰਚਾਂ) ਦੀ ਹਜ਼ੂਰੀ ਆਕੇ ਮੰਨਨ ਕਰਨ ਦੀ ਅਵਸ਼ਕਤਾ ਹੈ। "ਸੁਣਿਆ ਮੰਨਿਆ ਮਨਿ ਕੀਤਾ ਭਾਉ" ਹੀ "ਕਰਮਨ ਸਿਰਿ ਕਰਮਾ" ਹੈ। ਜਿਸ ਦੇ ਕਰਨ ਵਾਲਾ ਪ੍ਰਭੂ ਦੀ ਬਖਸ਼ਿਸ਼ ਦਾ ਪਾਤਰ ਹੋ ਕੇ ਆਪ ਆਵਾਗਵਨ ਤੋਂ ਬੰਦਖਲਾਸ ਹੁੰਦਾ ਹੈ ਅਤੇ ਸਾਥੀਆਂ ਨੂੰ ਆਪਣੇ ਨਾਲ ਹੀ ਮੁਕਤ ਕਰਵਾਉਂਦਾ ਹੈ।

ਪਦ ਅਰਥ:-ਪਵਣੁ-ਹਵਾ, ਸਬਦ। ਧਰਤਿ-ਧਰਤੀ। ਮਹਤੁ-ਵਡੀ। ਦਿਵਸੁ-ਦਿਨ। ਦੁਇ-ਦੋਵੇਂ। ਦਾਈ-ਖਿਡਾਵੀ। ਦਾਇਆ-ਖਿਡਾਵਾ। ਸਗਲ-ਸਾਰਾ। ਵਾਚੈ-ਪੜਦਾ ਹੈ। ਧਰਮੁ-ਪਵਿੱਤ੍ਰ ਨਿਯਮ, ਇਨਸਾਫ ਕਰਨ ਵਾਲਾ ਧਰਮ ਰਾਜ। ਹਦੂਰਿ-ਵਾਹਿਗੁਰੂ ਦੀ ਹਜ਼ੂਰੀ ਵਿਚ। ਕਰਮੀ-ਕੀਤੇ ਹੋਏ ਕਰਮਾਂ ਦੇ ਅਨੁਸਾਰ। ਕੇ-ਕਈ। ਮਸਕਤਿ-ਮਿਹਨਤ। ਘਾਲਿ-ਕਮਾਈ ਕਰਕੇ। ਤੇ-ਉਹ ਜਿਨਾਂ ਨਾਮ ਜਪਿਆ ਹੈ। ਉਜਲੇ-ਪਵਿੱਤ੍ਰ। ਕੇਤੀ-ਘਣੇਰੀ।